# ਦਸਮ ਪਾਤਸ਼ਾਹ
# ਦਾ
# ਵਿਸ਼ਵ-ਦ੍ਰਿਸ਼ਟੀਕੋਣ




ਸੰਪਾਦਕ
ਦਿਲਜੀਤ ਸਿੰਘ 'ਬੇਦੀ'

# ਦਸਮ ਪਾਤਸ਼ਾਹ
# ਦਾ
# ਵਿਸ਼ਵ-ਦ੍ਰਿਸ਼ਟੀਕੋਣ




*ਸੰਪਾਦਕ*

**ਦਿਲਜੀਤ ਸਿੰਘ 'ਬੇਦੀ'**

*ਸਹਿਯੋਗੀ ਸੰਪਾਦਕ*

**ਪ੍ਰੋ. ਸੁਖਦੇਵ ਸਿੰਘ**

**ਕਿਰਪਾਲ ਸਿੰਘ** (ਰੀਸਰਚ ਸਕਾਲਰ)

**ਹਰਭਜਨ ਸਿੰਘ ਵਕਤਾ**

ਪ੍ਰਕਾਸ਼ਕ

## ਸਿੱਖ ਇਤਿਹਾਸ ਰੀਸਰਚ ਬੋਰਡ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

# Dasam Paatshaah Da Vishav-Drishtikon

*Editor*

**Diljit Singh 'Bedi'**

First Edition : September 2017
No. of Copies : 1100

Printer
**Golden Offset Press,**
Gurdwara Ramsar Sahib, Sri Amritsar

Publisher
**Sikh Itihas Research Board**
**Shiromani Gurdwara Parbandhak Committee**
**Sri Amritsar.**

# ਵਿਸ਼ਾ-ਸੂਚੀ

ੴ ਵਾਹਿਗੁਰੂ ਜੀ ਕੀ ਫ਼ਤਹ॥



ਪ੍ਰੋ. ਕਿਰਪਾਲ ਸਿੰਘ ਬਡੂੰਗਰ

ਪ੍ਰਧਾਨ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ।

# ਸੰਦੇਸ਼

ਸਾਹਿਬ-ਏ-ਕਮਾਲ, ਸਰਬੰਸਦਾਨੀ, ਬਾਦਸ਼ਾਹ-ਦਰਵੇਸ਼ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਦੁੱਤੀ, ਨੂਰਾਨੀ, ਇਨਕਲਾਬੀ ਅਤੇ ਕ੍ਰਾਂਤੀਕਾਰੀ ਸ਼ਖ਼ਸੀਅਤ ਦਾ ਦੁਨੀਆਂ ਵਿਚ ਕੋਈ ਸਾਨੀ ਨਹੀਂ। ਉਨ੍ਹਾਂ ਦਾ ਸਾਰਾ ਜੀਵਨ ਸਬਰ, ਸਿਦਕ, ਸਹਿਜ, ਦ੍ਰਿੜ੍ਹਤਾ ਅਤੇ ਸਾਹਸ ਨਾਲ ਭਰਪੂਰ ਅਚੰਭਿਤ ਕਰ ਦੇਣ ਵਾਲਾ ਹੈ। ਆਪ ਜੀ ਨੇ 'ਖਾਲਸਾ-ਪੰਥ' ਸਾਜ ਕੇ ਇਸ ਧਰਤੀ ਉੱਪਰ ਇਕ ਨਵੇਂ ਇਨਕਲਾਬ ਦਾ ਆਗ਼ਾਜ਼ ਕੀਤਾ। ਉਨ੍ਹਾਂ ਦੇ ਜੀਵਨ ਦਾ ਸਾਰਾ ਸੰਘਰਸ਼ ਲੋਕਾਂ ਨੂੰ ਗ਼ੈਰਤ, ਗੌਰਵ, ਅਣਖ, ਜ਼ਮੀਰ ਦੀ ਅਜ਼ਾਦੀ, ਮਨੁੱਖੀ ਬਰਾਬਰੀ, ਸਵੈਮਾਣ, ਪਰਉਪਕਾਰ, ਗਰੀਬਾਂ, ਅਨਾਥਾਂ, ਕਿਰਤੀਆਂ ਦੇ ਉਥਾਨ ਅਤੇ ਉੱਚ ਮਾਨਵੀ ਕਦਰਾਂ-ਕੀਮਤਾਂ ਸਥਾਪਿਤ ਕਰਨ ਲਈ ਰਿਹਾ ਅਤੇ ਇਸ ਮਹਾਨ ਕ੍ਰਾਂਤੀਕਾਰੀ ਮਿਸ਼ਨ ਨੂੰ ਸਾਕਾਰ ਕਰਨ ਲਈ ਆਪਣਾ ਸਾਰਾ ਪਰਵਾਰ ਹੀ ਅਡੋਲ ਅਤੇ ਕਮਾਲ ਦੇ ਸਹਿਜ ਵਿਚ ਰਹਿੰਦਿਆਂ ਕੁਰਬਾਨ ਕਰ ਦਿੱਤਾ।

ਅਜਿਹੀ ਅਗੰਮੀ ਸ਼ਖ਼ਸੀਅਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਦੁੱਤੀ ਅਜ਼ਮਤ ਨੂੰ ਲਿਖ ਪਾਉਣਾ ਬਹੁਤ ਕਠਿਨ ਕਾਰਜ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਧ ਤੋਂ ਵੱਧ ਵਧੀਆ ਅਤੇ ਮਿਆਰੀ ਲਿਟਰੇਚਰ ਛਾਪ ਕੇ ਗੁਰੂ ਸਾਹਿਬਾਨ ਦੇ ਜੀਵਨ ਅਤੇ ਸਿੱਖਿਆਵਾਂ ਨੂੰ ਵਿਸ਼ਵ ਭਰ ਵਿਚ ਪ੍ਰਚਾਰਨ ਲਈ ਵਚਨਬੱਧ ਹੈ। ਇਸੇ ਉੱਦਮ ਸਦਕਾ ਹੱਥਲੀ ਪੁਸਤਕ 'ਦਸਮ ਪਾਤਸ਼ਾਹ ਦਾ ਵਿਸ਼ਵ ਦ੍ਰਿਸ਼ਟੀਕੋਣ' ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਪ੍ਰਕਾਸ਼ਿਤ ਕਰਨ ਦੀ ਖੁਸ਼ੀ ਲੈ ਰਹੇ ਹਾਂ। ਇਸ ਪੁਸਤਕ ਵਿਚ ਵੱਖ-ਵੱਖ ਲੇਖਕਾਂ ਪਾਸੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ-ਦਰਸ਼ਨ ਨਾਲ ਸੰਬੰਧਿਤ ਵੱਖ-ਵੱਖ ਪਹਿਲੂਆਂ ਉੱਪਰ ਮੌਲਿਕ ਲੇਖ ਲਿਖਵਾ ਕੇ ਸ਼ਾਮਲ ਕੀਤੇ ਗਏ ਹਨ। ਮੈਂ ਸਾਰੇ ਲੇਖਕਾਂ ਅਤੇ ਪੁਸਤਕ ਦੇ ਸੰਪਾਦਕ ਤੇ ਸਹਿਯੋਗੀ ਟੀਮ ਦਾ ਧੰਨਵਾਦ ਕਰਦਾ ਹਾਂ। ਆਸ ਹੈ ਕਿ ਪਾਠਕ ਇਸ ਪੁਸਤਕ ਨੂੰ ਪੜ੍ਹ ਕੇ ਗੁਰੂ ਸਾਹਿਬ ਦੀਆਂ ਅਣਗਿਣਤ ਕੁਰਬਾਨੀਆਂ ਅਤੇ ਘਾਲਣਾਵਾਂ ਨਾਲ ਸਿਰਜੇ ਮੁਕੰਮਲ ਇਨਕਲਾਬ ਨੂੰ ਪੁਨਰ-ਸੁਰਜੀਤ ਕਰਨ ਲਈ ਵਚਨਬੱਧ ਹੋਣਗੇ।

ਸ਼ੁਭ ਇੱਛਾਵਾਂ ਸਹਿਤ,

ਗੁਰੂ-ਪੰਥ ਦਾ ਦਾਸ,

ਕਿਰਪਾਲ ਸਿੰਘ ਬਡੂੰਗਰ

(ਪ੍ਰਧਾਨ)

ਫ਼ੋਨ: +91 183 255 3950, 253 4746 ਫੈਕਸ +91 183 255 3919, ਮੋਬਾਇਲ : 98558 95558
e-mail: sgpc@vsnl.com, website: www.sgpc.net

# ਪੁਸਤਕ ਆਰਸੀ

ਵਿਸ਼ਵ ਦੇ ਧਾਰਮਿਕ ਇਤਿਹਾਸ ਅਤੇ ਭਾਰਤ ਵਿਚ ਮਾਨਤਾ ਪ੍ਰਾਪਤ ਧਰਮਾਂ ਵਿਚ ਸਿੱਖ ਧਰਮ ਇਕ ਮਹੱਤਵਪੂਰਨ, ਲਾਸਾਨੀ ਤੇ ਲੋਕ-ਹਿਤਕਾਰੀ ਚਰਿੱਤਰ ਵਾਲਾ ਨਵੀਨਤਮ ਧਰਮ ਹੈ। ਇਸ ਦੀ ਉਮਰ ਅਜੇ ਸਾਢੇ ਪੰਜ ਸੌ ਸਾਲ ਵੀ ਨਹੀਂ ਹੈ। ਇਸ ਧਰਮ ਦੀ ਅਧਿਆਤਮਕ, ਵਿਚਾਰਧਾਰਕ, ਦਾਰਸ਼ਨਿਕ ਤੇ ਕ੍ਰਿਆਤਮਿਕ ਦ੍ਰਿਸ਼ਟੀ ਦਾ ਸਿਖ਼ਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵੱਲੋਂ ਸੰਨ 1699 ਨੂੰ ਸਾਜਿਆ ਗਿਆ ਅਦਭੁੱਤ ਚਰਿੱਤਰ ਦਾ ਧਾਰਨੀ ਖ਼ਾਲਸਾ ਹੈ। ਇਸ ਨੇ ਆਪਣੇ ਸਿਰਜਣਾਤਮਕ-ਕਾਲ ਵਿਚ ਅਜਿਹੇ ਕਾਰਨਾਮੇ ਸਰਅੰਜ਼ਾਮ ਦਿੱਤੇ ਜਿਸ ਦੀ ਸਮੁੱਚੇ ਧਰਮ-ਇਤਿਹਾਸ ਵਿਚ ਮਿਸਾਲ ਲੱਭਣੀ ਸੰਭਵ ਨਹੀਂ। ਇਹੋ ਕਾਰਨ ਹੈ ਕਿ ਜਨਮਾਨਸ ਦੇ ਦੁਖ ਹਰਣ ਤੇ ਉਸ ਲਈ ਸਹਾਇਕ ਭੂਮਿਕਾ ਨਿਭਾਉਣ ਦੇ ਦ੍ਰਿਸ਼ਟੀਕੋਣ ਤੋਂ ਅਜਿਹੇ ਉਦਮੀ ਜਾਂਬਾਜ਼, ਪਰ-ਹਿਤਕਾਰੀ ਤੇ ਕੁਰਬਾਨੀ ਦੇ ਪੁੰਜ ਖਾਲਸੇ ਦਾ ਬਦਲ ਲੱਭਣਾ ਸੰਭਵ ਹੀ ਨਹੀਂ। ਆਖ਼ਰ ਉਹ ਕੀ ਸਪਿਰਿਟ ਸੀ; ਉਹ ਕੀ ਕਰਾਮਾਤ ਸੀ ਕਿ ਗੁਰੂ ਦੇ ਇਕ ਇਸ਼ਾਰੇ 'ਤੇ ਸਿੱਖ ਸੀਸ ਕੁਰਬਾਨ ਕਰਨ ਲਈ ਉਠ ਖਲੋਤੇ। ਗੁਰੂ ਦੇ ਸ਼ਬਦ ਦੀ ਇਹ ਚਮਤਕਾਰੀ ਕਸ਼ਿਸ਼ ਨੇ ਖਾਲਸੇ ਨੂੰ ਬੇਨਜ਼ੀਰ ਚਰਿੱਤਰ ਪ੍ਰਦਾਨ ਕੀਤਾ।

ਅਸੀਂ ਸਾਰੇ ਵੱਡਿਆਂ ਭਾਗਾਂ ਵਾਲੇ ਹਾਂ ਕਿ ਏਨੇ ਮਹੱਤਵਪੂਰਨ, ਪਾਵਨ ਤੇ ਇਤਿਹਾਸਕ ਮਹੱਤਤਾ ਵਾਲੇ ਦਿਹਾੜੇ ਸਾਡੇ ਜੀਵਨ-ਕਾਲ ਦਾ ਹਿੱਸਾ ਬਣੇ। 1969 ਵਿਚ, ਸਿੱਖ ਧਰਮ ਦੇ ਸੰਸਥਾਪਕ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ 500ਵਾਂ ਪ੍ਰਕਾਸ਼ ਉਤਸਵ ਆਇਆ। ਸੰਨ 1975 ਵਿਚ ਹਿੰਦ ਦੀ ਚਾਦਰ, ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਤਿੰਨ ਸੌ ਸਾਲਾ ਸ਼ਹਾਦਤ ਸ਼ਤਾਬਦੀ ਮਨਾਈ ਗਈ। ਸੰਨ 1977 ਵਿਚ ਸ੍ਰੀ ਅੰਮ੍ਰਿਤਸਰ, ਗੁਰੂ ਦੀ ਨਗਰੀ ਦਾ 400 ਸਾਲਾ ਸਥਾਪਨਾ ਦਿਵਸ ਮਨਾਇਆ ਗਿਆ। 1979 ਵਿਚ ਤੀਸਰੇ ਗੁਰੂ ਸਾਹਿਬ ਸ੍ਰੀ ਅਮਰਦਾਸ ਜੀ ਦੇ ਪ੍ਰਕਾਸ਼ ਦਿਹਾੜੇ ਦੀ ਪੰਜਵੀਂ ਸ਼ਤਾਬਦੀ ਨਾਲ ਜੁੜੇ ਰਹੇ। 1980 ਈ: ਮਹਾਰਾਜਾ ਰਣਜੀਤ ਸਿੰਘ ਜੀ ਦਾ ਦੋ ਸੌ (200) ਸਾਲਾ ਜਨਮ ਦਿਹਾੜਾ। 1980 ਈ: ਸ਼ਹੀਦ ਬਾਬਾ ਦੀਪ ਸਿੰਘ ਜੀ ਦਾ ਤਿੰਨ ਸੌ (300) ਸਾਲਾ ਜਨਮ ਦਿਹਾੜਾ। 1983 ਈ: ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਦੋ ਸੌ (200) ਸਾਲਾ ਬਰਸੀ। 1988 ਈ: ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦਾ ਚਾਰ ਸੌ (400) ਸਾਲਾ ਸਥਾਪਨਾ ਦਿਵਸ। 1992 ਈ: ਜਰਨੈਲ ਸ. ਹਰੀ ਸਿੰਘ 'ਨਲਵਾ' ਦਾ ਦੋ ਸੌ (200) ਸਾਲਾ ਜਨਮ ਦਿਹਾੜਾ। 1993 ਈ: ਮਹਾਰਾਜਾ ਦਲੀਪ ਸਿੰਘ ਜੀ ਦੀ ਸੌ (100) ਸਾਲਾ ਬਰਸੀ। 1995 ਈ: ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਾਰ ਸੌ (400) ਸਾਲਾ ਜਨਮ ਦਿਹਾੜੇ 'ਤੇ ਤਿੰਨ ਦਿਨ

ਵਿਸ਼ਵ ਸਿੱਖ ਸੰਮੇਲਨ ਕੀਤਾ। 1999 ਈ: 15 ਅਪ੍ਰੈਲ ਖਾਲਸਾ ਪੰਥ ਦੀ ਸਾਜਣਾ ਦਾ ਤਿੰਨ ਸੌ (300) ਸਾਲਾ ਜਨਮ ਦਿਵਸ, ਸ੍ਰੀ ਅਨੰਦਪੁਰ ਸਾਹਿਬ। 2004 ਈ: 18 ਅਪ੍ਰੈਲ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪੰਜ ਸੌ (500) ਸਾਲਾ ਪ੍ਰਕਾਸ਼ ਦਿਵਸ, ਸ੍ਰੀ ਖਡੂਰ ਸਾਹਿਬ, ਤਰਨ ਤਾਰਨ। 2004 ਈ:, 1 ਸਤੰਬਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਚਾਰ ਸੌ (400) ਸਾਲਾ ਪਹਿਲਾ ਪ੍ਰਕਾਸ਼ ਦਿਵਸ, ਸ੍ਰੀ ਅੰਮ੍ਰਿਤਸਰ। 2004 ਈ:, 21-26 ਦਸੰਬਰ ਚਾਰ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਜੀ ਤਿੰਨ ਸੌ (300) ਸਾਲਾ ਸ਼ਹੀਦੀ ਦਿਹਾੜਾ, ਸ੍ਰੀ ਫ਼ਤਹਿਗੜ੍ਹ ਸਾਹਿਬ। 2005 ਈ:, 4 ਮਈ ਚਾਲੀ ਮੁਕਤਿਆਂ ਦਾ ਤਿੰਨ ਸੌ (300) ਸਾਲਾ ਸ਼ਹੀਦੀ ਦਿਹਾੜਾ, ਸ੍ਰੀ ਮੁਕਤਸਰ ਸਾਹਿਬ। 2006 ਈ:, 16 ਜੂਨ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਚਾਰ ਸੌ (400) ਸਾਲਾ ਸ਼ਹੀਦੀ ਦਿਵਸ, ਤਰਨ ਤਾਰਨ। 2006 ਈ:, 2 ਜੁਲਾਈ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦਾ ਚਾਰ ਸੌ (400) ਸਾਲਾ ਸਿਰਜਣਾ ਦਿਵਸ, ਸ੍ਰੀ ਅੰਮ੍ਰਿਤਸਰ। 2006 ਈ:, 23 ਅਕਤੂਬਰ ਬਾਬਾ ਬੁੱਢਾ ਸਾਹਿਬ ਜੀ ਦਾ ਪੰਜ ਸੌ (500) ਸਾਲਾ ਜਨਮ ਦਿਵਸ, ਕੱਥੂ ਨੰਗਲ, ਸ੍ਰੀ ਅੰਮ੍ਰਿਤਸਰ। 2006 ਈ:, 30 ਅਗਸਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਿੰਨ ਸੌ (300) ਸਾਲਾ ਸੰਪੂਰਨਤਾ ਦਿਵਸ, ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ, ਬਠਿੰਡਾ। 2008 ਈ:, 2 ਅਕਤੂਬਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਤਿੰਨ ਸੌ (300) ਸਾਲਾ ਗੁਰਗੱਦੀ ਦਿਵਸ, ਸ੍ਰੀ ਹਜ਼ੂਰ ਸਾਹਿਬ। 2010 ਈ:, 14 ਮਈ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਤਿੰਨ ਸੌ (300) ਸਾਲਾ ਸਰਹਿੰਦ ਫ਼ਤਹਿ ਦਿਵਸ, ਸ੍ਰੀ ਫ਼ਤਹਿਗੜ੍ਹ ਸਾਹਿਬ। 2016 ਈ:, 8 ਮਾਰਚ ਭਗਤ ਧੰਨਾ ਜੀ ਦਾ ਛੇ ਸੌ (600) ਸਾਲਾ ਜਨਮ ਦਿਹਾੜਾ ਜ਼ਿਲ੍ਹਾ ਟਾਂਕ (ਰਾਜਸਥਾਨ)। 2016 ਈ:, 25 ਜੂਨ ਬਾਬਾ ਬੰਦਾ ਸਿੰਘ ਬਹਾਦਰ ਦਾ ਤਿੰਨ ਸੌ (300) ਸਾਲਾ ਸ਼ਹੀਦੀ ਦਿਹਾੜਾ, ਦਿੱਲੀ।

ਇਸ ਸਾਲ ਅਸੀਂ 5 ਜਨਵਰੀ 2017 ਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ 350ਵਾਂ ਪ੍ਰਕਾਸ਼ ਉਤਸਵ ਪਟਨਾ ਸਾਹਿਬ ਵਿਖੇ ਮਨਾਇਆ ਹੈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਗੁਰੂ ਗ੍ਰੰਥ ਸਾਹਿਬ ਨੂੰ ਸ਼ਬਦ ਗੁਰੂ ਦੇ ਰੂਪ ਵਿਚ ਪ੍ਰਸਤੁਤ ਕਰਕੇ, ਵਿਸ਼ਵ ਭਰ ਵਿਚ ਸ਼ਬਦ ਗੁਰੂ ਦੀ ਨਵੀਂ ਗਿਆਨ ਪਰੰਪਰਾ ਦਾ ਮੁੱਢ ਬੱਧਾ। 42 ਸਾਲ ਦੇ ਸੀਮਿਤ ਜੇਹੇ ਸਮੇਂ 'ਚ ਉਨ੍ਹਾਂ ਨੇ ਜੰਗਾਂ ਹੀ ਨਹੀਂ ਲੜੀਆਂ ਜਿੱਤਾਂ ਵੀ ਪ੍ਰਾਪਤ ਕੀਤੀਆਂ। ਏਸ਼ੀਆ ਦੀ ਸਭ ਤੋਂ ਵੱਡੀ ਤਾਕਤ ਮੁਗ਼ਲ ਸਲਤਨਤ ਨਾਲ ਲੋਹਾ ਹੀ ਨਹੀਂ ਲਿਆ ਸਗੋਂ ਔਰੰਗਜ਼ੇਬ ਬਾਦਸ਼ਾਹ ਨੂੰ ਜ਼ਫ਼ਰਨਾਮੇ ਵਰਗੀ ਚਿੱਠੀ ਲਿਖ ਕੇ ਉਸਦੀ ਅੰਤਰ ਆਤਮਾ ਨੂੰ ਝੰਜੋੜਿਆ ਹੀ ਨਹੀਂ ਸਗੋਂ ਉਸਦੇ 'ਫ਼ੇਲ ਤੇ ਕੌਲ' ਦੀ ਖੰਡ- ਵੰਡ ਕਰਦੇ ਹੋਏ, ਉਸ ਨੂੰ, ਉਹਦਾ ਕੁਰੂਪ ਅਮਲੀ ਚਿਹਰਾ ਤੇ ਚਰਿੱਤਰ ਦਿਖਾਇਆ। ਦਸਮ ਪਾਤਸ਼ਾਹ ਦੀ ਜਨਮ ਭੂਮੀ, ਪਟਨਾ ਸਾਹਿਬ ਵਿਖੇ ਉਹਨਾਂ ਦੇ 350ਵੇਂ ਪ੍ਰਕਾਸ਼ ਪੁਰਬ ਦੇ ਸੰਬੰਧ ਵਿਚ ਬਿਹਾਰ ਸਰਕਾਰ ਵੱਲੋਂ ਇਸ ਦਿਹਾੜੇ ਨੂੰ ਸਰਕਾਰੀ ਪੱਧਰ 'ਤੇ ਮਨਾਉਂਦੇ ਹੋਏ ਅਜਿਹੇ ਲਾਸਾਨੀ ਤੇ ਯਾਦਗਾਰੀ ਪ੍ਰਬੰਧ ਕੀਤੇ ਜਿਸਦੀ ਕੋਈ ਹੋਰ ਮਿਸਾਲ ਭਾਰਤੀ ਗਣਰਾਜ ਵਿਚ ਨਹੀਂ ਮਿਲਦੀ। ਬਿਹਾਰ ਦੇ ਮੁੱਖ ਮੰਤਰੀ ਵੱਲੋਂ ਗੁਰੂ ਸੇਵਾ ਦਾ ਇਹ ਅਨੂਠਾ ਤਜਰਬਾ ਭਾਰਤ ਦੀ ਇਤਿਹਾਸਕਾਰੀ ਵਿਚ ਸੁਨਹਿਰੀ ਅੱਖਰਾਂ ਵਿਚ ਅੰਕਿਤ ਕੀਤਾ ਜਾਵੇਗਾ। ਵਿਸ਼ਵ ਭਰ ਦੇ ਸਿੱਖਾਂ ਨੇ ਇਸ ਦਿਹਾੜੇ 'ਤੇ ਪਟਨਾ ਸਾਹਿਬ

ਵੱਲ ਵਹੀਰਾਂ ਘੱਤ ਕੇ ਨਿਤਿਸ਼ ਕੁਮਾਰ ਜੀ, ਮੁੱਖ ਮੰਤਰੀ, ਬਿਹਾਰ ਦੇ ਕੀਤੇ ਪ੍ਰਬੰਧਾਂ ਦੀ ਮੁਕਤ ਮਨ ਨਾਲ ਪ੍ਰਸ਼ੰਸਾ ਹੀ ਨਹੀਂ ਕੀਤੀ ਸਗੋਂ ਇਸ ਨੂੰ ਇਤਿਹਾਸਿਕ ਘਟਨਾ ਵਜੋਂ ਪੇਸ਼ ਕੀਤਾ ਗਿਆ।

ਲੱਖਾਂ ਸੰਗਤਾਂ ਦੀ ਆਮਦ ਦੇ ਬਾਵਜੂਦ ਇਕ ਵੀ ਮਾੜੀ ਘਟਨਾ ਨਹੀਂ ਵਾਪਰੀ। ਇਸ ਇਤਿਹਾਸਿਕ ਤੇ ਪਾਵਨ ਅਵਸਰ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਦਸਮ ਪਾਤਸ਼ਾਹ ਦੇ ਵਿਸ਼ਵ ਦ੍ਰਿਸ਼ਟੀਕੋਣ ਨੂੰ ਸਮਝਣ ਲਈ, ਇਹ ਪੁਸਤਕ ਪ੍ਰਕਾਸ਼ਿਤ ਕੀਤੀ ਜਾ ਰਹੀ ਹੈ। ਇਸ ਪੁਸਤਕ ਦਾ ਮੂਲ ਮਨੋਰਥ ਦਸਮ ਪਾਤਸ਼ਾਹ ਦੀ ਅਦੁੱਤੀ ਸ਼ਖ਼ਸੀਅਤ ਅਤੇ ਛੋਟੇ ਜਿਹੇ ਜੀਵਨ ਕਾਲ ਵਿਚ ਅਦਭੁਤ ਪ੍ਰਾਪਤੀਆਂ ਨੂੰ ਹੀ ਪਾਠਕਾਂ ਨਾਲ ਸਾਂਝੇ ਕਰਨਾ ਨਹੀਂ ਸਗੋਂ ਉਹਨਾਂ ਦੀ ਦਾਰਸ਼ਨਿਕ, ਅਧਿਆਤਮਿਕ, ਦੁਨਿਆਵੀ, ਕੁਰਬਾਨੀ ਅਤੇ ਅਨਿਆਂ ਵਿਰੁੱਧ ਲੜਨ ਦੀ ਮਹਾਂ ਦ੍ਰਿਸ਼ਟੀ 'ਤੇ ਕੇਂਦ੍ਰਿਤ ਕਰਨਾ ਹੈ। ਨਿਰਸੰਦੇਹ ਮੇਰੇ ਵਰਗੇ ਅਲਪ ਬੁੱਧ ਵਿਅਕਤੀ, ਗੁਰੂ ਜੀ ਦੀ ਮਹਾਨ ਸ਼ਖ਼ਸੀਅਤ ਨੂੰ ਪੂਰੀ ਤਰ੍ਹਾਂ ਸਮਝ ਨਹੀਂ ਸਕਦੇ ਪਰ ਅਸੀਂ ਵਿਦਵਾਨਾਂ ਨਾਲ ਰਲ ਕੇ ਉਹਨਾਂ ਦੇ ਵਿਸ਼ਵ-ਦ੍ਰਿਸ਼ਟੀਕੋਣ ਦੇ ਕੁਝ ਪਹਿਲੂਆਂ ਤੇ ਸਰੋਕਾਰਾਂ ਨੂੰ ਸਰਲ ਭਾਸ਼ਾ ਦੇ ਮਾਧਿਅਮ ਰਾਹੀਂ ਉਜਾਗਰ ਕਰਨ ਦਾ ਉੱਦਮ ਜ਼ਰੂਰ ਕੀਤਾ ਹੈ।

ਇਸ ਵਿਚ ਕੁਝ ਗੁਰਪੁਰੀ ਸਿਧਾਰ ਚੁੱਕੇ ਵਿਦਵਾਨਾਂ ਦੇ ਵੀ ਖੋਜ ਭਰਪੂਰ ਲੇਖ ਸ਼ਾਮਿਲ ਹਨ ਜਿਨ੍ਹਾਂ ਨੇ ਗੁਰੂ ਜੀ ਦੇ ਜੀਵਨ ਦੇ ਵੱਖ-ਵੱਖ ਪਹਿਲੂਆਂ ਨੂੰ ਆਪਣੇ ਵਿਚਾਰ-ਮੰਥਨ ਦਾ ਕੇਂਦਰ ਬਣਾਇਆ ਹੈ। ਸਾਡੇ ਸਮਕਾਲੀ ਵਿਦਵਾਨਾਂ ਨੇ ਵੀ ਗੁਰੂ ਜੀ ਦੇ ਅਲੌਕਿਕ ਜੀਵਨ ਚਰਿੱਤਰ ਦੀਆਂ ਕਈ ਝਲਕੀਆਂ ਨੂੰ ਵਿਚਾਰ-ਗੋਚਰੇ ਲਿਆਂਦਾ ਹੈ। ਇਤਿਹਾਸਕਾਰਾਂ ਨੇ ਇਤਿਹਾਸਕ ਦ੍ਰਿਸ਼ਟੀ ਤੋਂ ਅਤੇ ਸਾਹਿਤਕਾਰਾਂ ਨੇ ਸਾਹਿਤਕ ਦ੍ਰਿਸ਼ਟੀ ਤੋਂ ਆਪੋ ਆਪਣੀਆਂ ਅੰਤਰ-ਦ੍ਰਿਸ਼ਟੀਆਂ ਸਹਿਤ ਗੁਰੂ ਜੀ ਬਾਰੇ ਵਿਚਾਰ ਅੰਕਿਤ ਕੀਤੇ। ਪਰ ਕੁੱਝ ਸਮਾਜ ਵਿਗਿਆਨੀਆਂ ਨੇ ਗੁਰੂ ਜੀ ਦੀ ਜੀਵਨ ਯਾਤਰਾ ਤੇ ਜੀਵਨ ਦ੍ਰਿਸ਼ਟੀਕੋਣ ਨੂੰ ਨਵੇਂ ਨਵੇਂ ਕੋਣਾਂ ਤੋਂ ਵੇਖਣ-ਪਰਖਣ ਦਾ ਉੱਦਮ ਕੀਤਾ ਹੈ। ਸੰਗੀਤ ਦੇ ਖੇਤਰ ਵਿਚ, ਵਿਦਿਆ ਦੇ ਖੇਤਰ ਵਿਚ, ਸ਼ਾਸਤਰੀ ਵਿਦਿਆ, ਸ਼ਸਤਰੀ ਵਿਦਿਆ, ਯੁੱਧ ਕਲਾ ਦੇ ਖੇਤਰ ਵਿਚ, ਭਾਰਤ ਦੇ ਸਭਿਆਚਾਰਕ ਪ੍ਰਸੰਗ ਵਿਚ ਗੁਰੂ ਜੀ ਦੀ ਭੂਮਿਕਾ ਨੂੰ ਗ੍ਰਹਿਣ ਕਰਨ 'ਤੇ ਬਲ ਦਿੱਤਾ ਹੈ। ਗੁਰੂ ਜੀ ਦੀਆਂ ਯਾਤਰਾਵਾਂ, ਜੰਗਾਂ, ਲਿਖਤਾਂ ਤੇ ਦਰਸ਼ਨ ਸ਼ਾਸਤਰੀ ਪਰਿਪੇਖਾਂ ਨੂੰ ਵੀ ਆਤਮਸਾਤ ਕਰਨ ਦਾ ਯਤਨ ਕੀਤਾ ਗਿਆ ਹੈ।

ਯੂਨੀਵਰਸਿਟੀ ਅਧਿਆਪਨ ਨਾਲ ਜੁੜੇ ਕੁਝ ਵਿਦਵਾਨਾਂ ਨੇ ਗੁਰੂ ਜੀ ਦੀ ਜੀਵਨ ਘਾਲਣਾ ਨੂੰ ਵੱਖਰੇ-ਵੱਖਰੇ ਦ੍ਰਿਸ਼ਟੀਕੋਣਾਂ ਤੋਂ ਸਮਝਣ ਦੀ ਕੋਸ਼ਿਸ਼ ਕੀਤੀ ਹੈ। ਉਹਨਾਂ ਵਲੋਂ ਉਠਾਏ ਗਏ ਨੁਕਤੇ ਉਚੇਚੇ ਧਿਆਨ ਦੀ ਮੰਗ ਕਰਦੇ ਹਨ ਕਿਉਂਕਿ 21ਵੀਂ ਸਦੀ ਵਿਚ ਗੁਰੂ ਜੀ ਦੇ ਅਧਿਐਨ ਤੇ ਖੋਜ ਨਾਲ ਜੁੜੇ ਨਵੀਂ ਪੀੜ੍ਹੀ ਦੇ ਚਿੰਤਕਾਂ ਲਈ ਇਹ ਮਾਰਗ-ਦਰਸ਼ਨ ਦੀ ਭੂਮਿਕਾ ਨਿਭਾ ਸਕਦੇ ਹਨ।

ਦਸਮ ਪਾਤਸ਼ਾਹ ਦੇ ਵਿਸ਼ਵ-ਦ੍ਰਿਸ਼ਟੀਕੋਣ ਨੇ ਹੀ, ਗੁਰੂ ਨਾਨਕ ਦੇਵ ਜੀ ਵੱਲੋਂ ਆਰੰਭੇ ਗਏ ਦਾਰਸ਼ਨਿਕ, ਰੂਹਾਨੀ ਤੇ ਜੀਵਨ ਮੂਲਕ ਵਿਚਾਰਾਂ ਨੂੰ ਵਿਸਤਾਰ ਪ੍ਰਦਾਨ ਕਰਦੇ ਹੋਏ ਜਿੱਥੇ ਵਿਚਾਰਧਾਰਕ ਜੋਤ ਨੂੰ ਜੀਵੰਤ ਮੁਦਰਾ ਵਿਚ ਟਿਕਾਈ ਰਖਿਆ ਹੈ ਉਥੇ ਜੀਵਨ ਦੀ ਮੁੱਲ

ਮੀਮਾਂਸਾ ਨੂੰ ਕੇਂਦਰੀ ਮਹੱਤਵ ਵੀ ਪ੍ਰਦਾਨ ਕਰੀ ਰਖਿਆ ਹੈ। ਫਲਸਰੂਪ ਅੱਜ ਗੁਰੂ ਨਾਨਕ-ਨਾਮ ਲੇਵਾ ਸਮੁੱਚੇ ਵਿਸ਼ਵ ਵਿਚ ਆਪਣੀ ਵੱਖਰੀ ਆਨ, ਸ਼ਾਨ ਤੇ ਮਾਨ ਬਣਾਈ ਬੈਠੇ ਹਨ। ਐਨੀਆਂ ਇਤਿਹਾਸਕ ਹਨੇਰੀਆਂ ਝੁਲਣ ਦੇ ਬਾਵਜੂਦ ਵੀ ਸਿੱਖ ਕੌਮ ਸਦੈਵ ਚੜ੍ਹਦੀਆਂ ਕਲਾਂ ਵਿਚ ਤੇ ਭਵਿਖਮੁਖੀ, ਆਸ਼ਾਵਾਦੀ ਅਤੇ ਜੁਝਾਰੂ ਸੋਚ ਨਾਲ ਜੁੜੀ ਰਹਿੰਦੀ ਹੈ। ਅਜਿਹੇ ਅਲੌਕਿਕ ਵਿਸ਼ਵ-ਦ੍ਰਿਸ਼ਟੀ ਦੇ ਮਾਲਕ, ਦੀਨ ਦੁਨੀ ਦੇ ਰਖਿਅਕ, ਦਸਮ ਪਿਤਾ ਦੀ ਇਸ ਸ਼ਤਾਬਦੀ ਨੂੰ ਸਾਡੇ ਵੱਲੋਂ ਇਹ ਪੁਸਤਕ ਰੂਪ ਵਿਚ ਛੋਟੀ ਜੇਹੀ ਭੇਟ ਹੀ ਸਮਝੀ ਜਾਣੀ ਚਾਹੀਦੀ ਹੈ।

ਧੰਨਵਾਦ

**ਦਿਲਜੀਤ ਸਿੰਘ 'ਬੇਦੀ'**

ਸੰਪਾਦਕ

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਨੰਦੇੜ

ਸਰਬੰਸਦਾਨੀ, ਬਾਦਸ਼ਾਹ ਦਰਵੇਸ਼ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨੂਰਾਨੀ, ਅਗੰਮੀ, ਅਦੁੱਤੀ ਅਤੇ ਅਜ਼ੀਮ ਸ਼ਖ਼ਸੀਅਤ ਦੁਨੀਆਂ ਦੇ ਇਤਿਹਾਸ ਵਿਚ ਸਭ ਤੋਂ ਨਿਰਾਲੀ ਤੇ ਲਾਸਾਨੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਬਰ, ਸੰਤੋਖ-ਸ਼ੁਕਰ, ਸਹਿਜ, ਸਿਦਕ, ਦ੍ਰਿੜ੍ਹਤਾ, ਸਾਹਸ ਅਤੇ ਚੜ੍ਹਦੀ ਕਲਾ ਦੇ ਅਨੂਠੇ ਮੁਜੱਸਮੇ ਸਨ। ਦੌਲਤ ਰਾਏ ਆਪ ਭਾਵੇਂ ਸਿੱਖ ਨਹੀਂ ਸੀ ਪਰ ਉਸ ਨੇ ਗੁਰੂ ਜੀ ਨੂੰ ਸਭ ਤੋਂ ਉੱਚੀ ਸ਼ਖ਼ਸੀਅਤ ਮੰਨਿਆ ਹੈ ਅਤੇ 'ਸਾਹਿਬੇ ਕਮਾਲ' ਆਖ ਕੇ ਉਨ੍ਹਾਂ ਦੀ ਸ਼ਾਨ ਉਜਾਗਰ ਕੀਤੀ ਹੈ। ਗੁਰੂ ਘਰ ਦੇ ਅਨਿੰਨ ਸ਼ਰਧਾਲੂ, ਮਹਾਨ ਵਿਦਵਾਨ ਭਾਈ ਨੰਦ ਲਾਲ ਜੀ ਗੁਰੂ ਸਾਹਿਬ ਜੀ ਨੂੰ, "ਹੱਕ ਹੱਕ ਆਗਾਹ ਗੁਰੂ ਗੋਬਿੰਦ ਸਿੰਘ॥ ਸ਼ਾਹਿ ਸ਼ਹਨਸ਼ਾਹ ਗੁਰੂ ਗੋਬਿੰਦ ਸਿੰਘ॥" ਬਿਆਨ ਕੇ ਗੁਰੂ ਸਾਹਿਬ ਦੀ ਅਜ਼ੀਮ ਸ਼ਖ਼ਸੀਅਤ ਦੀ ਉਪਮਾ ਅਤੇ ਮਹਿਮਾ ਦਾ ਗਾਇਨ ਕਰਦਾ ਹੈ। ਪਟਨਾ ਸ਼ਹਿਰ ਵਿਚ ਪੋਹ ਸੁਦੀ ਸਤਮੀ ਸੰਮਤ 1723 ਮੁਤਾਬਕ 22 ਦਸੰਬਰ 1666 ਈ: ਨੂੰ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਮਾਤਾ ਗੁਜਰੀ ਜੀ ਦੇ ਗ੍ਰਹਿ ਵਿਖੇ ਉਨ੍ਹਾਂ ਦਾ ਪ੍ਰਕਾਸ਼ ਹੋਇਆ। ਹਜ਼ੂਰ ਸਤਿਗੁਰੂ ਜੀ ਆਪ ਇਉਂ ਫਰਮਾਉਂਦੇ ਹਨ:

ਤਹੀ ਪ੍ਰਕਾਸ ਹਮਾਰਾ ਭਯੋ॥
ਪਟਨਾ ਸਹਰ ਬਿਖੈ ਭਵ ਲਯੋ॥

ਦਸਮੇਸ਼ ਜੀ ਦੀ ਅਗੰਮੀ ਜੋਤਿ ਨੂੰ ਜ਼ਿਲ੍ਹਾ ਪਟਿਆਲਾ ਦੇ ਨਗਰ ਘੜਾਮ ਦੇ ਮੁਸਲਮਾਨ ਫ਼ਕੀਰ ਭੀਖਨ ਸ਼ਾਹ ਅਤੇ ਪੀਰ ਆਰਿਫ਼ ਖਾਨ ਨੇ ਪਾਤਸ਼ਾਹ ਦੇ ਪ੍ਰਕਾਸ਼ ਉਪਰੰਤ ਪੱਛਮ ਦੀ ਥਾਂ ਪੂਰਬ ਵੱਲ ਨੂੰ ਸਿਜਦਾ ਕਰ ਕੇ ਅਤੇ ਖ਼ੁਦ ਪਟਨਾ ਸਾਹਿਬ ਪੁੱਜ ਕੇ ਦਰਸ਼ਨ ਦੀਦਾਰੇ ਕਰ ਕੇ ਪ੍ਰਗਟ ਕੀਤਾ ਸੀ। ਕਿਹਾ ਜਾਂਦਾ ਹੈ ਕਿ ਜਦੋਂ ਬਾਲ ਗੋਬਿੰਦ ਰਾਇ ਜੀ ਪਟਨਾ ਸਾਹਿਬ ਤੋਂ ਪੰਜਾਬ ਵਾਪਸ ਆ ਰਹੇ ਸਨ ਤਾਂ ਇਹਨਾਂ ਦੋਵਾਂ ਫ਼ਕੀਰਾਂ ਨੇ ਲਖਨੌਰ, ਜ਼ਿਲ੍ਹਾ ਅੰਬਾਲਾ ਵਿਖੇ ਵੀ ਉਹਨਾਂ ਦੇ ਦਰਸ਼ਨ ਕੀਤੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਪਟਨਾ ਸਾਹਿਬ, ਬਿਹਾਰ, (ਮੌਜੂਦਾ ਤਖ਼ਤ ਸ੍ਰੀ ਪਟਨਾ ਸਾਹਿਬ), ਬਾਲ ਅਵਸਥਾ ਅਤੇ ਖ਼ਾਲਸਾ ਪੰਥ ਦੀ ਸਿਰਜਣਾ ਸ੍ਰੀ ਅਨੰਦਪੁਰ ਸਾਹਿਬ (ਮੌਜੂਦਾ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ) ਅਤੇ ਕਿਸ਼ੋਰ ਅਤੇ ਮੁੱਢਲੀ ਨੌਜੁਆਨ ਅਵਸਥਾ ਅਤੇ ਭਵਿੱਖੀ ਪੰਥਕ ਪ੍ਰੋਗਰਾਮ ਉਲੀਕਣ, ਭੰਗਾਣੀ ਅਤੇ ਨਦੌਣ ਦੀਆਂ ਜੰਗਾਂ ਜਿੱਤਣ ਦਾ ਕਾਰਜ ਪਾਉਂਟਾ ਸਾਹਿਬ (ਹਿਮਾਚਲ ਪ੍ਰਦੇਸ਼) ਵਿਖੇ ਵਿਚਰਦਿਆਂ ਕੀਤਾ ਅਤੇ ਇਥੇ ਹੀ ਮਾਤਾ ਸੁੰਦਰੀ ਜੀ ਦੀ ਪਵਿੱਤਰ ਕੁਖੋਂ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਦਾ ਜਨਮ ਹੋਇਆ ਸੀ। ਇਥੇ ਹੀ ਗੁਰੂ ਸਾਹਿਬ ਦੀ ਅਧਿਆਤਮਕ ਸ਼ਕਤੀ ਨੂੰ ਕਬੂਲ

ਕਰਦਿਆਂ ਸਮੇਂ ਦੇ ਮਹਾਨ ਦਰਵੇਸ਼ ਮੁਸਲਿਮ ਫ਼ਕੀਰ ਪੀਰ ਬੁਧੂ ਸ਼ਾਹ ਵੀ ਗੁਰੂ ਜੀ ਦੇ ਸ਼ਰਧਾਲੂ ਬਣ ਗਏ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਦਾ ਕਾਰਜ ਸਾਬ੍ਹੋ ਕੀ ਤਲਵੰਡੀ (ਮੌਜੂਦਾ ਤਖ਼ਤ ਸ੍ਰੀ ਦਮਦਮਾ ਸਾਹਿਬ) (ਪੰਜਾਬ), ਸੰਸਾਰ ਇਤਿਹਾਸ ਵਿਚ ਧਾਰਮਿਕ ਗ੍ਰੰਥ (ਸ਼ਬਦਿ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਨੂੰ ਗੁਰਤਾਗੱਦੀ ਦੇਣ ਦਾ ਆਲੌਕਿਕ, ਅਜ਼ੀਮ ਅਤੇ ਨਿਵੇਕਲਾ ਮਹਾਨ ਕਾਰਜ, ਮਾਧੋ ਦਾਸ ਬੈਰਾਗੀ ਨੂੰ ਖੰਡੇ-ਬਾਟੇ ਦੀ ਪਾਹੁਲ (ਅੰਮ੍ਰਿਤ) ਛਕਾ ਕੇ ਉਸ ਦੀ ਕਾਇਆਂ ਕਲਪ ਕਰਕੇ ਜਬਰ, ਜ਼ੁਲਮ ਦਾ ਨਾਸ਼ ਕਰਨ ਹਿਤ ਜ਼ਾਲਮ ਅਤੇ ਜਾਬਰ ਨੂੰ ਸਬਕ ਸਿਖਾਉਣ ਲਈ ਪੰਜਾਬ ਵੱਲ ਨੂੰ ਤੋਰਨਾ ਅਤੇ ਜੋਤੀ ਜੋਤਿ ਸਮਾਉਣਾ ਦੱਖਣ ਵਿਚ ਨੰਦੇੜ (ਅਜੋਕਾ ਤਖ਼ਤ ਸ੍ਰੀ ਹਜ਼ੂਰ ਸਾਹਿਬ, ਮਹਾਂਰਾਸ਼ਟਰ) ਇਹ ਸਾਰਾ ਇਕ ਅਜੀਬ ਅਤੇ ਨਿਆਰਾ ਵਰਤਾਰਾ ਹੈ।

ਗੁਰੂ ਜੀ ਅਧਿਆਤਮਕ ਸ਼ਕਤੀ ਦੇ ਅਮੁਕ ਖਜ਼ਾਨੇ, ਅਨੰਤ ਗੁਣਾਂ ਅਤੇ ਬਖਸ਼ਿਸ਼ਾਂ ਦਾ ਭੰਡਾਰ ਸਨ ਜਿਨ੍ਹਾਂ ਦਾ ਇਸ ਲੋਕ ਵਿਚ ਆਉਣਾ ਧਰਤੀ ਲਈ ਇਕ ਸੁਭਾਗੀ ਘਟਨਾ ਸੀ। ਉਨ੍ਹਾਂ ਨੇ ਮਨੁੱਖਤਾ ਨੂੰ ਸਾਂਝੀਵਾਲਤਾ, ਸੱਚਾਈ, ਪ੍ਰੇਮ, ਬੀਰਤਾ, ਕੁਰਬਾਨੀ ਅਤੇ ਪਰਉਪਕਾਰ ਦਾ ਸੰਦੇਸ਼ ਦਿੱਤਾ। ਉਨ੍ਹਾਂ ਨੇ ਮਨੁੱਖ ਨੂੰ ਅਧਿਆਤਮਕ ਪੱਖ ਤੋਂ, ਇਖਲਾਕੀ ਪੱਖ ਤੋਂ, ਸਮਾਜਕ ਪੱਖ ਤੋਂ ਅਤੇ ਰਾਜਨੀਤਕ ਹੱਕਾਂ ਦੇ ਪੱਖ ਤੋਂ ਉੱਚਾ ਚੁੱਕਣ ਲਈ ਖਾਲਸੇ ਦੀ ਸਾਜਣਾ ਕੀਤੀ। ਗੁਰੂ ਜੀ ਦਾ ਹਜ਼ੂਰੀ ਕਵੀ ਅਤੇ ਸੁਪ੍ਰਸਿੱਧ ਵਿਦਵਾਨ ਲੇਖਕ ਭਾਈ ਨੰਦ ਲਾਲ ਗੁਰੂ ਜੀ ਦੇ ਆਗਮਨ ਨੂੰ ਇਕ ਨਵੀਂ ਬਹਾਰ ਨਾਲ ਤੁਲਨਾ ਦਿੰਦਾ ਹੈ ਅਤੇ ਲੁਕਾਈ ਨੂੰ ਸੁਚੇਤ ਕਰਦਿਆਂ ਫੁਰਮਾਉਂਦਾ ਹੈ:-

ਬ-ਹੋਸ਼ ਬਾਸ਼ ਕਿ ਹੰਗਾਮਿ ਨੌ-ਬਹਾਰ ਆਮਦ॥
ਬਹਾਰ ਆਮਦੋ, ਯਾਰ ਆਮਦੋ, ਕਰਾਰ ਆਮਦ॥

ਜਿਸ ਦਾ ਅਰਥ ਹੈ, "ਹੋਸ਼ ਸੰਭਾਲ ਕਿਉਂ ਜੋ ਨਵੀਂ ਬਸੰਤ ਰੁੱਤ ਦਾ ਸਮਾਂ ਆ ਗਿਆ ਹੈ। ਨਵੀਂ ਬਹਾਰ ਆਈ ਹੈ! ਕਿਉਂਕਿ ਮਿੱਤਰ ਆਇਆ ਹੈ ਅਤੇ ਇਸ ਦੇ ਅਦੱਭੁਤ ਸਰੂਪ ਵਿਚ ਨਵੀਂ ਆਸ-ਉਮੀਦ, ਉਮੰਗ ਅਤੇ ਖੇੜਾ ਆ ਗਿਆ ਹੈ।"

ਉਨ੍ਹਾਂ ਦੇ ਦਰਸ਼ਨਾਂ ਨਾਲ ਪੰਡਿਤ ਸ਼ਿਵ ਦੱਤ ਅਤੇ ਭੀਖਨ ਸ਼ਾਹ ਅਤੇ ਪੀਰ ਆਰਫ਼ ਦੀਨ ਵਰਗੇ ਅਧਿਆਤਮੀ ਪੁਰਖਾਂ ਦੇ ਮਨ ਖਿਲ ਉਠੇ। ਗੁਰੂ ਜੀ ਦੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਪ੍ਰਵੇਸ਼ ਕਰਨ ਨਾਲ ਸੰਗਤਾਂ ਵਿਚ ਇਕ ਨਵਾਂ ਉਤਸ਼ਾਹ ਭਰ ਗਿਆ। ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ਪਿਛੋਂ ਗੁਰੂ ਜੀ ਨੇ ਇਸ ਧਰਤੀ 'ਤੇ ਇਕ ਨਵਾਂ ਅਧਿਆਤਮਕ ਰੰਗ, ਜੋਸ਼ ਅਤੇ ਜਜ਼ਬਾ ਖਿਲਾਰਨਾ ਸ਼ੁਰੂ ਕਰ ਦਿੱਤਾ। ਗੁਰਬਾਣੀ ਦੇ ਕੀਰਤਨ ਦੀਆਂ ਧੁਨਾਂ ਦੇ ਨਾਲ ਸ਼ਸਤਰ ਵਿਦਿਆ ਦਾ ਅਭਿਆਸ ਹੋਣ ਲੱਗਾ, ਨਗਾਰੇ ਗੂੰਜਣ ਲੱਗੇ। ਇਥੇ ਹੀ ਗੁਰੂ ਸਾਹਿਬ ਨੇ ਪੰਜ ਕਿਲ੍ਹੇ—ਕੇਸਗੜ੍ਹ, ਆਨੰਦਗੜ੍ਹ, ਲੋਹਗੜ੍ਹ, ਹੋਲਗੜ੍ਹ ਅਤੇ ਫ਼ਤਹਿਗੜ੍ਹ ਬਣਵਾਏ। ਬੀਰ ਰਸੀ ਕਾਵਿ ਦੀ ਰਚਨਾ ਅਤੇ ਗਾਇਣ ਹੋਣ ਲੱਗਾ। ਸ੍ਰੀ ਅਨੰਦਪੁਰ ਸਾਹਿਬ ਹੁਣ 'ਸਤਿ ਅਤੇ ਸਤਾਹ' ਦੇ ਕੇਂਦਰ ਵਜੋਂ ਉਭਰਨ ਲੱਗਾ। ਮੁਗਲ ਰਾਜ ਦੇ ਸਮੇਂ ਸ੍ਰੀ ਅਨੰਦਪੁਰ ਸਾਹਿਬ ਹੀ ਭਾਰਤ ਵਿਚ ਅਜਿਹਾ ਨਗਰ ਸੀ ਜਿਥੇ ਸਦੀਆਂ ਦੀ ਗੁਲਾਮੀ ਤੋਂ ਬਾਅਦ ਭਾਰਤ ਦੇ

ਲੋਕਾਂ ਨੇ ਧਾਰਮਕ ਅਤੇ ਸੰਸਾਰਕ ਅਜ਼ਾਦੀ ਦਾ ਗੌਰਵ ਮਹਿਸੂਸ ਕੀਤਾ ਅਤੇ ਸਿਰ ਉੱਚਾ ਚੁੱਕ ਕੇ ਦੁਮਾਲੇ ਸਜਾ ਕੇ ਜਿਉਣਾ ਸਿੱਖਿਆ।

ਇਸੇ ਅਸਥਾਨ 'ਤੇ ਗੁਰੂ ਜੀ ਨੇ 1699 ਈ. ਦੀ ਵਿਸਾਖੀ ਵਾਲੇ ਦਿਹਾੜੇ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਚਿਤਵੇ ਆਦਰਸ਼ਕ 'ਸਚਿਆਰ' ਮਨੁੱਖ ਨੂੰ ਅਮਲੀ ਰੂਪ ਵਿਚ ਖਾਲਸੇ ਦੀ ਸਾਜਣਾ ਕੀਤੀ ਅਤੇ ਇਸ ਪਵਿੱਤਰ ਧਰਤੀ ਨੂੰ ਖਾਲਸਾ ਪੰਥ ਦੇ ਜਨਮ ਅਸਥਾਨ ਅਤੇ ਤੀਸਰੇ ਤਖ਼ਤ 'ਤਖ਼ਤ ਸ੍ਰੀ ਕੇਸਗੜ੍ਹ ਸਾਹਿਬ' ਬਣਨ ਦਾ ਮਾਣ ਬਖਸ਼ਿਸ਼ ਕੀਤਾ। ਊਚ-ਨੀਚ, ਛੂਤ-ਛਾਤ ਅਤੇ ਰਾਜ ਅਭੀਮਾਨ ਵਿਚ ਗ੍ਰਸੇ ਹੋਏ ਗਵਾਂਢੀ ਪਹਾੜੀ ਰਾਜੇ ਗੁਰੂ ਜੀ ਦੇ ਧਾਰਮਕ, ਰਾਜਨੀਤਕ ਅਤੇ ਸਮਾਜਕ ਉਦੇਸ਼ ਨੂੰ ਨਾ ਸਮਝ ਸਕੇ ਅਤੇ ਉਨ੍ਹਾਂ ਨਾਲ ਈਰਖਾ ਬਖੀਲੀ ਕਰਨ ਲੱਗੇ ਅਤੇ ਜਿਹੜੀ ਇਸਲਾਮੀ ਸ਼ਕਤੀ ਲੰਮੇ ਸਮੇਂ ਤੋਂ ਉਨ੍ਹਾਂ ਦੇ ਧਰਮ, ਵਿਰਸਾ, ਭਾਸ਼ਾ ਅਤੇ ਸਭਿਆਚਾਰ ਨੂੰ ਨੇਸਤੋ-ਨਾਬੂਦ ਕਰਦੀ ਆ ਰਹੀ ਸੀ ਉਸੇ ਇਸਲਾਮੀ ਰਾਜ ਨਾਲ ਹੀ ਨਾਪਾਕ ਸਮਝੌਤੇ ਕਰ ਲਏ। ਇਸ ਦੇ ਨਤੀਜੇ ਵਜੋਂ ਗੁਰੂ ਜੀ ਨੂੰ, ਉਨ੍ਹਾਂ ਉੱਤੇ ਮਲੋਜ਼ੋਰੀ ਠੋਸੇ ਹੋਏ, ਅਨੇਕ ਯੁੱਧ ਲੜਨੇ ਪਏ। 1704 ਈ. ਵਿਚ ਮੁਗਲਾਂ ਅਤੇ ਬਾਈਧਾਰ ਦੇ ਹਿੰਦੂ ਰਾਜਪੂਤ ਪਹਾੜੀ ਰਾਜਿਆਂ ਨੇ ਸ੍ਰੀ ਅਨੰਦਪੁਰ ਸਾਹਿਬ ਨੂੰ ਘੇਰੇ ਵਿਚ ਲੈ ਲਿਆ। ਘੇਰਾ ਟੁੱਟਦਾ ਨਾ ਵੇਖ ਕੇ ਮੁਗਲਾਂ ਅਤੇ ਪਹਾੜੀ ਰਾਜਿਆਂ ਨੇ ਝੂਠੀਆਂ ਸਹੁੰਆਂ ਖਾ ਕੇ ਗੁਰੂ ਜੀ ਨੂੰ ਕਿਲ੍ਹਾ ਛੱਡਣ ਲਈ ਮਨਾ ਲਿਆ ਅਤੇ 20-21 ਦਸੰਬਰ 1704 ਈ. ਦੀ ਰਾਤ ਨੂੰ ਗੁਰੂ ਸਾਹਿਬ ਨੇ ਸਿੰਘਾਂ ਸਮੇਤ ਸ੍ਰੀ ਅਨੰਦਪੁਰ ਸਾਹਿਬ ਛੱਡਿਆ। ਸ੍ਰੀ ਅਨੰਦਪੁਰ ਸਾਹਿਬ ਛੱਡਣ ਤੋਂ ਬਾਅਦ ਮੁਗਲਾਂ ਨੇ ਕਸਮਾਂ ਤੋੜ ਕੇ ਹਮਲਾ ਕਰ ਦਿੱਤਾ ਅਤੇ ਸਿਰਸਾ ਦੇ ਕੰਢੇ ਉੱਤੇ ਭਿਆਨਕ ਯੁੱਧ ਹੋਇਆ। ਇਸ ਵਿਚ ਗੁਰੂ ਜੀ ਦਾ ਬਹੁਤ ਸਾਹਿਤਕ, ਜਾਨੀ-ਮਾਲੀ ਨੁਕਸਾਨ ਹੋਇਆ। ਅਨੇਕ ਸਿੰਘ ਸ਼ਹੀਦ ਹੋ ਗਏ। ਗੁਰੂ ਜੀ ਦਾ ਪਰਿਵਾਰ ਤਿੰਨ ਹਿੱਸਿਆਂ ਵਿਚ ਵਿਛੜ ਗਿਆ—ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ, ਬਾਬਾ ਫ਼ਤਹਿ ਸਿੰਘ ਅਤੇ ਮਾਤਾ ਗੁਜਰੀ ਜੀ ਕਾਫਲੇ ਤੋਂ ਵੱਖਰੇ ਹੋ ਗਏ ਅਤੇ ਇਕ ਪਾਸੇ ਨੂੰ ਤੁਰ ਪਏ। ਮਾਤਾ ਸੁੰਦਰੀ ਜੀ, ਮਾਤਾ ਸਾਹਿਬ ਕੌਰ ਜੀ ਅਤੇ ਕੁਝ ਸਿੰਘ ਇਕ ਪਾਸੇ ਨੂੰ ਹੋ ਤੁਰੇ। ਗੁਰੂ ਜੀ ਨਾਲ ਸਿਰਫ਼ 40 ਕੁ ਸਿੰਘ ਅਤੇ ਦੋਵੇਂ ਵੱਡੇ ਸਾਹਿਬਜ਼ਾਦੇ ਸਨ। ਇਥੇ ਗੁਰਦੁਆਰਾ ਸ੍ਰੀ ਪਰਿਵਾਰ ਵਿਛੋੜਾ ਸਾਹਿਬ ਉਸ ਸੰਵੇਦਨਸ਼ੀਲ ਯਾਦ ਨੂੰ ਸਮੋਏ ਹੋਏ ਸੁਸ਼ੋਭਿਤ ਹੈ। ਮੁਗਲ ਫੌਜਾਂ ਉਨ੍ਹਾਂ ਦਾ ਜ਼ੋਰਦਾਰ ਪਿਛਾ ਕਰ ਰਹੀਆਂ ਸਨ। 22 ਦਸੰਬਰ ਨੂੰ ਗੁਰੂ ਜੀ ਦੀ ਅਗਵਾਈ ਹੇਠ ਸਿੰਘ-ਸੂਰਮਿਆਂ ਨੇ ਚਮਕੌਰ ਦੀ ਗੜ੍ਹੀ ਵਿਚ ਡੇਰਾ ਕਰਕੇ ਮੁਗਲ ਫੌਜ ਦੇ ਟਿੱਡੀ ਦਲ ਦਾ ਮੁਕਾਬਲਾ ਕੀਤਾ। ਇਸ ਲੜਾਈ ਵਿਚ ਗੁਰੂ ਜੀ ਦੇ ਦੋਵੇਂ ਵੱਡੇ ਸਾਹਿਬਜ਼ਾਦੇ, ਪੰਜਾਂ ਪਿਆਰਿਆਂ ਵਿਚੋਂ ਤਿੰਨ—ਭਾਈ ਹਿੰਮਤ ਸਿੰਘ, ਭਾਈ ਮੁਹਕਮ ਸਿੰਘ ਅਤੇ ਭਾਈ ਸਾਹਿਬ ਸਿੰਘ ਅਤੇ ਭਾਈ ਜੈਤਾ ਜੀ (ਭਾਈ ਜੀਵਨ ਸਿੰਘ) ਅਤੇ ਹੋਰ ਸਿੰਘ ਸ਼ਹੀਦ ਹੋ ਗਏ। ਖਾਲਸਾਈ ਪਰੰਪਰਾ ਅਨੁਸਾਰ ਗੁਰਮਤਾ ਕਰਕੇ ਖਾਲਸੇ ਦੇ ਹੁਕਮ ਦੇਣ ਤੋਂ ਗੁਰੂ ਜੀ ਤਿੰਨ ਸਿੰਘਾਂ—ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਨੂੰ ਨਾਲ ਲੈ ਕੇ ਮੁਗਲੀਆ ਅਤੇ ਹਿੰਦੂ ਰਾਜਿਆਂ ਦੀ ਸਾਂਝੀ ਕਮਾਨ ਨੂੰ ਲਲਕਾਰਦਿਆਂ ਗੜ੍ਹੀ ਵਿਚੋਂ ਨਿਕਲ ਗਏ। ਛੋਟੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ ਗੁਰੂ ਘਰ ਦੇ ਨਮਕ ਹਰਾਮ ਰਸੋਈਏ ਗੰਗੂ ਬ੍ਰਾਹਮਣ ਦੀ ਲਾਲਚੀ ਅਤੇ ਸ਼ਾਤਰ ਬਿਰਤੀ ਕਾਰਨ ਸੂਬਾ ਸਰਹੰਦ ਵਜ਼ੀਰ ਖ਼ਾਂ ਦੇ ਹੱਥ ਆ ਗਏ। ਉਨ੍ਹਾਂ ਨੂੰ ਬੇਰਹਿਮੀ ਨਾਲ ਕੰਧਾਂ

ਵਿਚ ਜਿਉਂਦੇ ਜੀਅ ਚਿਣ ਕੇ ਸ਼ਹੀਦ ਕਰ ਦਿੱਤਾ ਗਿਆ ਅਤੇ ਮਾਤਾ ਜੀ ਵੀ ਠੰਡੇ ਬੁਰਜ ਵਿਚ ਸਮਾਧੀ ਲੀਨ ਹੋ ਕੇ ਸ਼ਹੀਦੀ ਪਾ ਗਏ।

8 ਮਈ 1705 ਈ. ਵਿਚ ਖਿਦਰਾਣੇ ਦੀ ਢਾਬ ਅਜੋਕਾ ਸ੍ਰੀ ਮੁਕਤਸਰ ਸਾਹਿਬ, ਦੇ ਯੁੱਧ ਵਿਚ ਇਖਲਾਕੀ ਹਾਰ ਤੋਂ ਬਾਅਦ ਪਰੇਸ਼ਾਨ ਹੋ ਕੇ ਵਜ਼ੀਰ ਖਾਂ ਦੀ ਸੈਨਾ ਵਾਪਸ ਪਰਤ ਗਈ ਅਤੇ ਗੁਰੂ ਜੀ ਸਾਬੋ ਕੀ ਤਲਵੰਡੀ ਜਾ ਬਿਰਾਜੇ। ਗੁਰੂ ਜੀ ਨੇ ਭਾਈ ਡੱਲੇ ਦੇ ਬੇਨਤੀ ਕਰਨ 'ਤੇ ਇਥੇ ਲਗਭਗ 9 ਮਹੀਨੇ ਵਿਸ਼ਰਾਮ ਕੀਤਾ। ਇਥੇ ਹੀ ਉਨ੍ਹਾਂ ਦੇ ਮਹਿਲ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦਿੱਲੀ ਤੋਂ ਆ ਕੇ ਉਨ੍ਹਾਂ ਨੂੰ ਮਿਲੇ। ਗੁਰੂ ਜੀ ਨੇ ਇਥੇ ਹੀ ਆਪਣੇ ਗੁਰੂ ਪਿਤਾ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਸ਼ਾਮਲ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੰਪੂਰਨ ਕੀਤਾ। ਗੁਰੂ ਜੀ ਅਕਤੂਬਰ 1706 ਈ. ਵਿਚ ਇਥੋਂ ਦੱਖਣ ਵੱਲ ਚੱਲ ਪਏ ਅਤੇ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਨੂੰ ਦਿੱਲੀ ਭੇਜ ਦਿੱਤਾ। ਸਤਿਗੁਰਾਂ ਦੁਆਰਾ ਇਥੇ ਠਹਿਰ ਕੇ ਕੀਤੇ ਮਹਾਨ ਕਾਰਜਾਂ ਕਾਰਨ ਇਥੇ ਤਖ਼ਤ ਸ੍ਰੀ ਦਮਦਮਾ ਸਾਹਿਬ (ਗੁਰੂ ਕੀ ਕਾਂਸੀ) ਸੁਸ਼ੋਭਿਤ ਹੈ।

ਕਲੌਤ ਦੇ ਸਥਾਨ 'ਤੇ ਦੀਨਾ ਕਾਂਗੜ ਤੋਂ ਲਿਖਿਆ 'ਜ਼ਫ਼ਰਨਾਮਾ' ਔਰੰਗਜ਼ੇਬ ਨੂੰ ਦੇ ਕੇ ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ, ਬਾਦਸ਼ਾਹ ਦਾ 'ਪਛਤਾਵੇ ਵਾਲਾ ਮੋੜਵਾਂ ਉੱਤਰ' ਲੈ ਕੇ ਗੁਰੂ ਜੀ ਨੂੰ ਮਿਲੇ। ਬਾਦਸ਼ਾਹ ਔਰੰਗਜ਼ੇਬ ਵਲੋਂ ਬੜੀ ਅਧੀਨਗੀ ਸਹਿਤ ਗੁਰੂ ਜੀ ਨੂੰ ਮਿਲਣ ਲਈ ਕੀਤੀ ਬੇਨਤੀ ਅਨੁਸਾਰ ਗੁਰੂ ਜੀ ਉਸ ਨੂੰ ਮਿਲਣ ਲਈ ਅੱਗੇ ਜਾ ਰਹੇ ਸਨ। ਉਹ ਅਜੇ ਬਘੌਰ ਦੇ ਸਥਾਨ 'ਤੇ ਪਹੁੰਚੇ ਸਨ ਕਿ ਉਨ੍ਹਾਂ ਨੂੰ ਖ਼ਬਰ ਮਿਲੀ ਕਿ 20 ਫਰਵਰੀ 1707 ਈ. ਨੂੰ ਬਾਦਸ਼ਾਹ ਔਰੰਗਜ਼ੇਬ ਮਰ ਗਿਆ ਹੈ। ਹੁਣ ਗੁਰੂ ਜੀ ਅੱਗੇ ਜਾਣ ਦੀ ਥਾਂ ਪਿਛੇ ਮੁੜ ਆਏ। ਜਾਜੋਂ ਦੇ ਸਥਾਨ 'ਤੇ ਔਰੰਗਜ਼ੇਬ ਦੇ ਪੁੱਤਰਾਂ ਮੁਅੱਜ਼ਮ ਅਤੇ ਆਜ਼ਮ ਵਿਚਕਾਰ ਗੱਦੀ ਲਈ ਯੁੱਧ ਹੋਇਆ। ਇਸ ਵਿਚ ਗੁਰੂ ਜੀ ਦੇ ਅਸ਼ੀਰਵਾਦ ਨਾਲ ਮੁਅੱਜ਼ਮ ਦੀ ਜਿੱਤ ਹੋਈ। 23 ਜੁਲਾਈ 1707 ਈ. ਨੂੰ ਬਹਾਦਰ ਸ਼ਾਹ ਨੇ ਗੁਰੂ ਜੀ ਨੂੰ 'ਮਹਿਮਾਨੇ ਖਸੂਸੀ' ਦੇ ਤੌਰ 'ਤੇ ਸ਼ਾਹੀ ਦਰਬਾਰ ਵਿਚ ਸਨਮਾਨਤ ਕੀਤਾ। ਨਵੰਬਰ 1707 ਤਕ ਗੁਰੂ ਜੀ ਵੀ ਬਾਦਸ਼ਾਹ ਦੇ ਨਾਲ ਆਗਰੇ ਹੀ ਰਹੇ। ਉਸ ਤੋਂ ਬਾਅਦ ਬਹਾਦਰ ਸ਼ਾਹ ਰਾਜਪੂਤਾਂ ਦੀ ਬਗਾਵਤ ਨੂੰ ਦਬਾਉਣ ਲਈ ਰਾਜਪੂਤਾਨੇ ਵੱਲ ਗਿਆ। ਗੁਰੂ ਜੀ ਵੀ ਉਸਦੀ ਬੇਨਤੀ ਪ੍ਰਵਾਨ ਕਰਕੇ ਨਾਲ ਚੱਲੇ ਗਏ। ਫੇਰ ਦੱਖਣ ਵਿਚ ਬਗਾਵਤ ਦੀ ਸੂਚਨਾ ਮਿਲੀ ਤਾਂ ਬਾਦਸ਼ਾਹ ਨੇ ਉਧਰ ਜਾਣਾ ਜ਼ਰੂਰੀ ਸਮਝਿਆ। ਗੁਰੂ ਜੀ ਵੀ ਨਾਲ ਦੱਖਣ ਵੱਲ ਚੱਲ ਪਏ। ਹੰਗੋਲੀ ਤੋਂ ਬਾਦਸ਼ਾਹ ਅੱਗੇ ਹੈਦਰਾਬਾਦ ਚਲਾ ਗਿਆ। ਗੁਰੂ ਜੀ ਵੱਖਰੇ ਹੋ ਕੇ ਅਗਸਤ 1708 ਈ. ਵਿਚ ਨੰਦੇੜ ਪਹੁੰਚ ਗਏ। ਸਤਿਗੁਰਾਂ ਦੀ ਨੰਦੇੜ ਵਿਖੇ ਆਮਦ, ਠਹਿਰ ਅਤੇ ਕੀਤੇ ਮਹਾਨ ਕਾਰਜਾਂ, ਵਰਤਾਏ ਕੌਤਕਾਂ, ਸ਼ਬਦਿ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਤਾਗੱਦੀ ਦੇਣ ਅਤੇ ਜੋਤੀ ਜੋਤਿ ਸਮਾਉਣ ਸਦਕਾ ਨੰਦੇੜ, ਅਜੋਕੇ ਅਬਿਚੱਲ ਨਗਰ ਸ੍ਰੀ ਹਜ਼ੂਰ ਸਾਹਿਬ ਦੀ ਧਾਰਮਿਕ ਅਤੇ ਇਤਿਹਾਸਕ ਗੌਰਵ ਅਤੇ ਮਹੱਤਤਾ ਸਦੀਵਕਾਲ ਲਈ ਸਥਾਪਤ ਹੋ ਗਈ। ਇਥੇ ਗੋਦਾਵਰੀ ਦਰਿਆ ਦੇ ਕੰਢੇ ਇਕ ਮਾਧੋਦਾਸ ਨਾਂ ਦਾ ਬੈਰਾਗੀ ਸਾਧੂ ਰਹਿੰਦਾ ਸੀ ਜਿਸ ਬਾਰੇ ਗੁਰੂ ਜੀ ਨੂੰ ਪਹਿਲਾਂ ਹੀ ਜਾਣਕਾਰੀ ਮਿਲ ਚੁੱਕੀ ਸੀ। ਉਹ ਇਕ ਕਰਾਮਾਤੀ ਸਾਧੂ ਸੀ। ਉਹ ਕੌਡਾ ਰਾਖਸ਼ ਅਤੇ ਸੱਜਣ ਠੱਗ

ਦਾ ਹੀ ਦੂਸਰਾ ਰੂਪ ਸੀ। ਉਹ ਸਾਧੂਆਂ ਨੂੰ ਮਖੌਲ ਕਰਿਆ ਕਰਦਾ ਅਤੇ ਉਨ੍ਹਾਂ ਦੀ ਬੇਇਜ਼ਤੀ ਕਰਨ ਦਾ ਆਦੀ ਸੀ। ਉਹ ਪਿਛੋਂ ਪੁਣਛ ਜ਼ਿਲੇ ਦੇ ਰਾਜੌਰੀ ਲਾਗਲੇ ਤੱਛਲ ਪਿੰਡ ਦੇ ਵਾਸੀ ਭਾਰਦਵਾਜ ਰਾਜਪੂਤ ਰਾਮਦੇਵ ਦਾ ਪੁੱਤਰ ਲਛਮਨ ਦੇਵ ਸੀ। ਦੋ ਬੱਚਿਆਂ ਵਾਲੀ ਹਿਰਨੀ ਮਾਰਨ ਤੋਂ ਉਸ ਨੂੰ ਬੈਰਾਗ ਹੋ ਗਿਆ ਅਤੇ ਸਾਧੂ ਬਣ ਗਿਆ। ਪਹਿਲਾਂ ਉਹ ਜਾਨਕੀ ਪ੍ਰਸ਼ਾਦ ਬੈਰਾਗੀ ਸਾਧੂ ਦਾ ਚੇਲਾ ਬਣਿਆ। ਫਿਰ ਉਸ ਨੇ ਪੰਚਵਟੀ (ਨਾਸਿਕ) ਵਿਖੇ ਜੋਗੀ ਔਘੜ ਨਾਥ ਨੂੰ ਆਪਣਾ ਗੁਰੂ ਧਾਰ ਕੇ ਸੇਵਾ ਕੀਤੀ। ਜਿਸ ਨੇ ਪ੍ਰਸੰਨ ਹੋ ਕੇ ਉਸ ਨੂੰ ਆਪਣਾ ਅਨੂੰਨਿਆ ਗ੍ਰੰਥ ਦੇ ਕੇ ਆਪਣਾ ਜਾਨਸ਼ੀਨ ਥਾਪ ਦਿੱਤਾ। ਫਿਰ ਉਸ ਨੇ ਨੰਦੇੜ ਵਿਖੇ ਗੋਦਾਵਰੀ ਦੇ ਕੰਢੇ ਆਪਣੀ ਕੁਟੀਆ ਬਣਾ ਲਈ। ਗੁਰੂ ਜੀ ਉਸ ਦੇ ਡੇਰੇ ਜਾ ਕੇ ਉਸ ਦੇ ਪਲੰਘ 'ਤੇ ਬੈਠ ਗਏ। ਮਾਧੋਦਾਸ ਨੇ ਕਰਾਮਾਤ ਵਿਖਾਉਣ ਲਈ ਬਹੁਤ ਯਤਨ ਕੀਤਾ ਪਰ ਉਹ ਗੁਰੂ ਜੀ ਦੇ ਪਲੰਘ ਨੂੰ ਨਾ ਹਿਲਾ ਸਕਿਆ। ਗੁਰੂ ਜੀ ਨੂੰ ਸਰਬ ਸਮਰੱਥ ਸਮਝ ਕੇ ਉਹ ਉਨ੍ਹਾਂ ਦੀ ਸ਼ਰਨ ਵਿਚ ਆ ਗਿਆ ਅਤੇ ਗੁਰੂ ਜੀ ਦਾ 'ਬੰਦਾ-ਏ-ਗੁਰੂ' ਬੰਦਾ-ਸੇਵਕ ਬਣ ਗਿਆ। ਐਨ ਉਸੇ ਤਰ੍ਹਾਂ ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਸੱਜਣ ਠੱਗ ਅਤੇ ਕੌਡੇ ਰਾਖਸ਼ ਦੀ ਕਾਇਆਂ ਕਲਪ ਕਰਕੇ ਸਹੀ ਰਸਤੇ ਉਤੇ ਪਾਇਆ ਅਤੇ ਅਕਾਲ ਪੁਰਖ ਦੇ ਲੜ ਲਾਇਆ ਸੀ। ਕੈਸੇ ਕਮਾਲ ਦੀ ਸਮਾਨਤਾ ਹੈ। ਗੁਰੂ ਨਾਨਕ ਦੇਵ ਜੀ ਵੀ ਕੌਡੇ ਰਾਖਸ਼ ਅਤੇ ਸੱਜਣ ਠੱਗ ਪਾਸ ਖੁਦ ਚੱਲ ਕੇ ਗਏ ਸਨ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਖੁਦ ਮਾਧੋ ਦਾਸ ਦੇ ਡੇਰੇ ਪਹੁੰਚੇ। ਹੁਣ ਉਸ ਦੀ ਕੁਟੀਆ ਦੀ ਥਾਂ 'ਤੇ ਬਾਬਾ ਬੰਦਾ ਸਿੰਘ ਜੀ ਦਾ ਸਥਾਨ ਗੁਰਦੁਆਰਾ ਸਾਹਿਬ ਬਾਬਾ ਬੰਦਾ ਸਿੰਘ ਬਹਾਦਰ ਦੀ ਯਾਦ ਵਿਚ ਬਣਿਆ ਹੋਇਆ ਹੈ। ਗੁਰੂ ਜੀ ਨੇ ਮਾਧੋਦਾਸ ਨੂੰ ਖੰਡੇ-ਬਾਟੇ ਦੀ ਪਾਹੁਲ ਛਕਾ ਕੇ ਸਿੰਘ ਸਜਾਇਆ ਅਤੇ ਗੁਰਬਖ਼ਸ਼ ਸਿੰਘ ਨਾਂ ਰੱਖਿਆ ਜੋ ਬੰਦਾ ਸਿੰਘ ਬਹਾਦਰ ਦੇ ਨਾਮ ਨਾਲ ਸੰਸਾਰ-ਪ੍ਰਸਿੱਧ ਹੋਇਆ। ਹੁਣ ਸਤਿਗੁਰਾਂ ਦੀ ਬਖਸ਼ਿਸ਼ ਸਦਕਾ ਬਾਬਾ ਬੰਦਾ ਸਿੰਘ ਬਹਾਦਰ ਪਾਸ ਭਗਤੀ ਵੀ ਸੀ ਅਤੇ ਸ਼ਕਤੀ ਵੀ ਸੀ। ਚੋਜ਼ੀ ਸਤਿਗੁਰੂ ਨੇ ਭਵਿੱਖ ਨੂੰ ਦ੍ਰਿਸ਼ਟੀਗੋਚਰ ਰੱਖਦਿਆਂ ਇਨਕਲਾਬੀ ਸਿੱਖ ਲਹਿਰ ਦੇ ਅਗਲੇ ਪੜਾਅ ਦਾ ਸਹੀ ਸਮਾਂ ਆ ਗਿਆ ਜਾਣਦਿਆਂ ਅਤੇ ਗੁਰੂ ਸਾਹਿਬ ਨੇ ਬੰਦਾ ਸਿੰਘ ਬਹਾਦਰ ਨੂੰ 20 ਸੰਘਰਸ਼ੀ ਯੋਧੇ ਸਿੰਘ ਅਤੇ ਪੰਜ ਸਲਾਹਕਾਰ, ਨਗਾਰਾ, ਨਿਸ਼ਾਨ ਸਾਹਿਬ, ਤੀਰ, ਤਲਵਾਰ, ਖੰਡਾ ਬਖਸ਼ ਕੇ, ਪੰਜਾਬ ਅਤੇ ਹੋਰ ਥਾਵਾਂ ਉੱਤੇ ਵੱਸਦੇ ਸਿੱਖਾਂ-ਸ਼ਰਧਾਲੂਆਂ ਦੇ ਨਾਮ ਹੁਕਮਨਾਮੇ ਦੇ ਕੇ ਜਾਬਰ, ਜ਼ਾਲਮ, ਜਬਰ ਅਤੇ ਜ਼ੁਲਮ ਦਾ ਟਾਕਰਾ ਕਰਨ ਲਈ ਅਤੇ ਦੋਸ਼ੀਆਂ ਨੂੰ ਸਜ਼ਾਵਾਂ ਦੇਣ ਲਈ ਪੰਜਾਬ ਭੇਜਿਆ। ਪੰਜ ਸਲਾਹਕਾਰ ਸਿੰਘਾਂ ਦੇ ਨਾਮ ਸਨ: (1) ਬਾਬਾ ਬਿਨੋਦ ਸਿੰਘ, (2) ਭਾਈ ਕਾਹਨ ਸਿੰਘ, (3) ਭਾਈ ਬਾਜ ਸਿੰਘ, (4) ਭਾਈ ਰਾਮ ਸਿੰਘ, (5) ਭਾਈ ਬਿਜੈ ਸਿੰਘ।

ਗੁਰੂ ਜੀ ਦੀ ਯਾਦ ਵਿਚ ਨੰਦੇੜ ਦੇ ਆਲੇ ਦੁਆਲੇ ਹੋਰ ਵੀ ਕਈ ਧਰਮ ਅਸਥਾਨ ਸੁਸ਼ੋਭਿਤ ਹਨ ਜਿਵੇਂ ਕਿ:

## ਅਬਿਚਲ ਨਗਰ

ਅਬਿਚਲ ਨਗਰ ਨੂੰ 'ਹਜ਼ੂਰ ਸਾਹਿਬ' ਵੀ ਆਖਿਆ ਜਾਂਦਾ ਹੈ। ਇਹ ਗੁਰਦੁਆਰਾ ਸਾਹਿਬ

ਤੋਂ ਛੁੱਟ ਸਿੱਖਾਂ ਦਾ ਚੌਥਾ ਤਖ਼ਤ ਵੀ ਹੈ। ਹੁਣ ਇਹ ਮਹਾਂਰਾਸ਼ਟਰ ਦੇ ਜ਼ਿਲ੍ਹਾ ਨੰਦੇੜ ਵਿਚ ਆਉਂਦਾ ਹੈ। ਇਹ 'ਤਖ਼ਤ ਸੱਚਖੰਡ, ਸ੍ਰੀ ਹਜ਼ੂਰ ਸਾਹਿਬ, ਅਬਿਚਲ ਨਗਰ' ਕਰਕੇ ਪ੍ਰਸਿੱਧ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ 7 ਅਕਤੂਬਰ 1708 ਈ. ਨੂੰ ਇਸੇ ਥਾਂ ਗੁਰਪੁਰੀ ਸਿਧਾਰੇ ਸਨ। ਇਹੋ ਸ੍ਰੀ ਹਜ਼ੂਰ ਸਾਹਿਬ, ਗੁਰਦੁਆਰਾ ਸੱਚਖੰਡ ਕੇਂਦਰੀ ਗੁਰਦੁਆਰਾ ਹੈ। ਕੇਂਦਰੀ ਥਾਂ ਨੂੰ ਅੰਗੀਠਾ ਸਾਹਿਬ ਵੀ ਆਖਿਆ ਜਾਂਦਾ ਹੈ ਕਿਉਂਕਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਸਸਕਾਰ ਇਥੇ ਹੀ ਹੋਇਆ ਸੀ।

## ਗੁਰਦੁਆਰਾ ਸੰਗਤ ਸਾਹਿਬ

ਗੁਰੂ ਜੀ ਨਾਂਦੇੜ ਵਿਚ ਜਿਸ ਥਾਂ ਉੱਤੇ ਆਪਣਾ ਫਰਜ਼ੇ-ਇਲਾਹੀ ਸਤਿਸੰਗ ਕਰਿਆ ਕਰਦੇ ਸਨ ਅਤੇ ਕਥਾ-ਕੀਰਤਨ ਦਾ ਪ੍ਰਵਾਹ ਨਿਰੰਤਰ ਚੱਲਦਾ ਸੀ। ਇਹ ਸਤਿਗੁਰਾਂ ਦੇ ਸਹਿਜ ਦਾ ਸਿਖਰ ਹੀ ਸਮਝੋ। ਇਹ ਗੁਰਦੁਆਰਾ ਸਾਹਿਬ ਸ਼ਹਿਰ ਵਿਚ ਸਥਿਤ ਹੈ।

## ਗੁਰਦੁਆਰਾ ਮਾਲ ਟੇਕੜੀ ਸਾਹਿਬ

ਇਸ ਥਾਂ ਗੁਰੂ ਜੀ ਨੇ ਗੁਪਤ ਖਜ਼ਾਨਾ ਕੱਢ ਕੇ ਪਠਾਣ ਨੌਕਰਾਂ ਨੂੰ ਤਨਖਾਹਾਂ ਦਿਤੀਆਂ ਸਨ। ਬਚਿਆ ਧਨ ਇਥੇ ਹੀ ਗਡਵਾ ਦਿੱਤਾ ਸੀ। ਇਹ ਗੁਰ ਅਸਥਾਨ ਨੰਦੇੜ ਤੋਂ ਉੱਤਰ ਵੱਲ ਹੈ। ਭਾਈ ਨੰਦ ਲਾਲ ਜੀ ਸਤਿਗੁਰਾਂ ਦੀ ਅਜਿਹੀ ਸ਼ਕਤੀ ਦੀ ਉਪਮਾ ਵਿਚ ਠੀਕ ਹੀ ਇਉਂ ਫਰਮਾਉਂਦੇ ਹਨ, "ਹੱਕ ਰਾ ਗੰਜ਼ੂਰ ਗੁਰ ਗੋਬਿੰਦ ਸਿੰਘ। ਜੁਮਲਾ ਫ਼ੈਜ਼ ਓ ਨੂਰ ਗੁਰ ਗੋਬਿੰਦ ਸਿੰਘ।"

## ਗੁਰਦੁਆਰਾ ਹੀਰਾ ਘਾਟ ਸਾਹਿਬ

ਇਥੇ ਬਾਦਸ਼ਾਹ ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਕੀਮਤੀ ਹੀਰਾ ਭੇਟ ਕੀਤਾ। ਗੁਰੂ ਜੀ ਨੇ ਉਹ ਹੀਰਾ ਨਦੀ ਵਿਚ ਸੁੱਟ ਦਿੱਤਾ। ਬਾਦਸ਼ਾਹ ਨੇ ਆਪਣੇ ਮਨ ਵਿਚ ਰੋਸ ਕੀਤਾ ਕਿ ਗੁਰੂ ਜੀ ਨੂੰ ਹੀਰਿਆਂ ਦੀ ਸਾਰ ਨਹੀਂ। ਗੁਰੂ ਜੀ ਨੇ ਨਦੀ ਵਿਚ ਹੀਰਿਆਂ ਦਾ ਭੰਡਾਰ ਵਿਖਾ ਕੇ ਉਸ ਦਾ ਹੰਕਾਰ ਤੋੜਿਆ।

## ਗੁਰਦੁਆਰਾ ਨਗੀਨਾ ਘਾਟ ਸਾਹਿਬ

ਇਥੇ ਇਕ ਸੁਦਾਗਰ ਭਾਈ ਗੁਰਦਿੱਤਾ ਨੇ ਗੁਰੂ ਜੀ ਨੂੰ ਨਗੀਨਾ ਭੇਟ ਕੀਤਾ। ਗੁਰੂ ਜੀ ਨੇ ਉਹ ਨਗੀਨਾ ਗੋਦਾਵਰੀ ਨਦੀ ਵਿਚ ਸੁੱਟ ਦਿੱਤਾ। ਭਾਈ ਗੁਰਦਿੱਤੇ ਦੇ ਚਿੰਤਾਤੁਰ ਹੋਣ 'ਤੇ ਗੁਰੂ ਜੀ ਨੇ ਉਸ ਨੂੰ ਗੋਦਾਵਰੀ ਵਿਚ ਬੇਅੰਤ ਨਗੀਨੇ ਵਿਖਾ ਕੇ ਉਸ ਦਾ ਭਰਮ ਤੋੜ ਦਿਤਾ ਸੀ।

## ਗੁਰਦੁਆਰਾ ਬੰਦਾ ਘਾਟ ਸਾਹਿਬ

ਇਹ ਗੁਰਦੁਆਰਾ, ਗੁਰਦੁਆਰਾ ਨਗੀਨਾ ਘਾਟ ਸਾਹਿਬ ਤੋਂ ਤਿੰਨ ਫਰਲਾਂਗ ਦੀ ਵਿੱਥ ਉਤੇ ਪੱਛਮ ਦਿਸ਼ਾ ਪਾਸੇ ਨਦੀ ਕੰਢੇ ਸੁਸ਼ੋਭਿਤ ਹੈ। ਇਸ ਥਾਂ ਮਾਧੋਦਾਸ ਵੈਰਾਗੀ ਦੀ ਕੁਟੀਆ ਸੀ, ਜਿਥੇ ਦਸਮੇਸ਼ ਪਾਤਸ਼ਾਹ ਨੇ ਆਪਣੇ ਪਵਿੱਤਰ ਚਰਨ ਪਾਏ ਸਨ। ਇਥੇ ਹੀ ਮਾਧੋਦਾਸ ਨੂੰ 'ਖੰਡੇ ਦੀ ਪਾਹੁਲ' ਦੇ ਕੇ ਉਸ ਦੀ ਕਾਇਆਂ ਕਲਪ ਕਰਦਿਆਂ ਸਿੰਘ ਸਜਾਇਆ ਸੀ।

ਗੁਰੂ ਸਾਹਿਬ ਨੇ ਉਸ ਦਾ ਨਾਂ ਗੁਰਬਖ਼ਸ਼ ਸਿੰਘ ਰੱਖਿਆ ਸੀ ਜੋ ਬਾਅਦ ਵਿਚ ਸਤਿਗੁਰਾਂ ਦੀ ਨਦਰਿ-ਮਿਹਰ ਨਾਲ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਮ ਨਾਲ ਸੰਸਾਰ ਪ੍ਰਸਿੱਧ ਹੋਇਆ।

## ਗੁਰਦੁਆਰਾ ਲੰਗਰ ਸਾਹਿਬ

ਇਹ ਗੁਰਦੁਆਰਾ ਨਗੀਨਾ ਘਾਟ ਸਾਹਿਬ ਤੋਂ ਪੰਜਾਹ ਕੁ ਗਜ਼ ਦੀ ਦੂਰੀ ਉਤੇ ਸੁਸ਼ੋਭਿਤ ਹੈ ਅਤੇ ਗੋਦਾਵਰੀ ਨਦੀ ਦੇ ਕੰਢੇ ਉੱਤੇ ਹੈ। ਇਹ ਉਹ ਅਸਥਾਨ ਹੈ ਜਿਥੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਦੱਖਣ ਆਗਮਨ ਉੱਤੇ ਖਾਲਸਈ ਫੌਜਾਂ ਦਾ ਲੰਗਰ ਸੱਜਿਆ ਕਰਦਾ ਸੀ।

## ਗੁਰਦੁਆਰਾ ਮਾਤਾ ਸਾਹਿਬ ਕੌਰ

ਮਾਤਾ ਸਾਹਿਬ ਕੌਰ ਜੀ ਦਿੱਲੀ ਤੋਂ ਗੁਰੂ ਜੀ ਦੇ ਨਾਲ ਆਏ ਸਨ। ਇਸ ਥਾਂ ਕੁਝ ਸਮਾਂ ਇਕਾਂਤ ਵਿਚ ਬੈਠ ਕੇ ਸਿਮਰਨ ਕਰਦੇ ਸਨ ਅਤੇ ਗੁਰੂ ਸਾਹਿਬ ਦੇ ਆਦੇਸ਼ ਅਨੁਸਾਰ ਭਾਈ ਮਨੀ ਸਿੰਘ ਅਤੇ ਹੋਰ ਸਿੰਘਾਂ ਸਹਿਤ ਲੰਗਰ ਆਦਿ ਦੀ ਸੇਵਾ ਵੀ ਜਾਰੀ ਰੱਖਦੇ ਸਨ। ਇਹ ਥਾਂ ਹੀਰਾ ਘਾਟ ਦੇ ਕੋਲ ਹੈ।

## ਗੁਰਦੁਆਰਾ ਸ਼ਿਕਾਰ ਘਾਟ ਸਾਹਿਬ

ਨਾਂਦੇੜ ਦੇ ਦੱਖਣ ਵੱਲ ਗੋਦਾਵਰੀ ਦੇ ਕਿਨਾਰੇ ਉੱਚੀ ਥਾਂ 'ਤੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਸ ਥਾਂ ਸ਼ਿਕਾਰ ਖੇਡ ਕੇ ਗੁਰੂ ਜੀ ਵਿਸ਼ਰਾਮ ਕਰਿਆ ਕਰਦੇ ਸਨ।

## ਗੁਰਦੁਆਰਾ ਗੋਬਿੰਦ ਬਾਗ ਸਾਹਿਬ

ਮੁੱਖ ਦਰਬਾਰ ਸਾਹਿਬ ਤੋਂ 400 ਕੁ ਮੀਟਰ ਦੂਰ ਇਕ ਅਸਥਾਨ ਜਿਥੇ ਗੁਰੂ ਜੀ ਕਦੇ ਕਦੇ ਵਿਸ਼ਰਾਮ ਕਰਿਆ ਕਰਦੇ ਸਨ। ਇਸ ਥਾਂ ਖੇਤੀ ਕੀਤੀ ਜਾਂਦੀ ਹੈ ਅਤੇ ਯਾਤਰੂਆਂ ਦੇ ਠਹਿਰਨ ਲਈ (ਸਰਾਂ) ਗੈਸਟ ਹਾਊਸ ਵੀ ਬਣਿਆ ਹੋਇਆ ਹੈ।

ਬਾਬਾ ਬੰਦਾ ਸਿੰਘ ਬਹਾਦਰ ਨੂੰ ਪੰਜਾਬ ਭੇਜਣ ਤੋਂ ਬਾਅਦ ਗੁਰੂ ਜੀ ਇਸ ਇਲਾਕੇ ਦੇ ਲੋਕਾਂ ਨੂੰ ਧਰਮ ਉਪਦੇਸ਼ ਦੇਣ ਲੱਗੇ। ਬਹਾਦਰ ਸ਼ਾਹ ਵੀ ਅਜੇ ਦੱਖਣ ਵਿਚ ਹੀ ਸੀ। ਗੁਰੂ ਜੀ ਨਾਲ ਵੀ ਉਸ ਨੇ ਸੰਪਰਕ ਰੱਖਿਆ ਹੋਇਆ ਸੀ। ਕੁਝ ਦੇਰ ਬਾਅਦ ਗੁਰੂ ਜੀ ਨੇ ਮਾਤਾ ਸਾਹਿਬ ਕੌਰ ਨੂੰ ਪ੍ਰੇਰਨਾ ਦੇ ਕੇ ਭਾਈ ਮਨੀ ਸਿੰਘ ਦੇ ਨਾਲ ਦਿੱਲੀ ਵੱਲ ਤੋਰ ਦਿੱਤਾ। ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੰਜ ਸ਼ਸਤਰ ਸਨਮਾਨ ਨਾਲ ਰੱਖਣ ਲਈ ਉਨ੍ਹਾਂ ਦੇ ਸਪੁਰਦ ਕਰ ਦਿੱਤੇ। ਮਾਤਾ ਜੀ ਉਥੋਂ ਆਉਣਾ ਨਹੀਂ ਚਾਹੁੰਦੇ ਸਨ ਪਰ ਗੁਰੂ ਜੀ ਦਾ ਹੁਕਮ ਮੰਨ ਕੇ ਦਿੱਲੀ ਵੱਲ ਤੁਰ ਪਏ ਸਨ।

ਇਸ ਸਥਿਤੀ ਵਿਚ ਵਜ਼ੀਦ ਖਾਨ ਵਲੋਂ ਉਚੇਚੇ ਤੌਰ 'ਤੇ ਘੱਲੇ ਪੰਜਾਬ ਤੋਂ ਦੋ ਪਠਾਣ ਆ ਕੇ ਗੁਰੂ ਜੀ ਕੋਲ ਨੌਕਰ ਹੋ ਗਏ। ਇਤਿਹਾਸਕਾਰਾਂ ਅਨੁਸਾਰ ਉਹ ਗੁਲ ਖਾਂ ਅਤੇ ਅਤਾਉਲਾ ਖਾਂ (ਕੁਝ ਵਿਦਵਾਨਾਂ ਨੇ ਗੁਲਸ਼ੇਰ ਖਾਨ ਲਿਖਿਆ ਹੈ) ਸਨ ਜੋ ਪੈਂਦੇ ਖਾਨ ਦੇ ਪੋਤਰੇ ਸਨ। ਇਕ ਦਿਨ ਗੁਰੂ ਜੀ ਰਹਿਰਾਸ ਸਾਹਿਬ ਦੇ ਪਾਠ ਤੋਂ ਬਾਅਦ ਤੰਬੂ ਵਿਚ ਆਰਾਮ ਕਰਨ ਗਏ ਤਾਂ ਗੁਲ ਖਾਂ ਨੇ ਗੁਰੂ ਜੀ ਦੇ ਪੇਟ 'ਚ ਖੰਜਰ ਨਾਲ ਵਾਰ ਕਰ ਦਿੱਤਾ। "ਜਬੈ ਬਾਣ ਲਾਗਯੋ॥ ਤਬੈ ਰੋਸ ਜਾਗਯੋ॥" ਅਨੁਸਾਰ ਗੁਰੂ ਜੀ ਨੇ ਖੱਬੇ ਹੱਥ ਨਾਲ ਉਸ ਦਾ ਕਮੀਜ਼

ਫੜ ਕੇ ਉਸ ਨੂੰ ਧਰਤੀ ਉਤੇ ਸੁੱਟ ਲਿਆ ਅਤੇ ਸਿਰਹਾਣੇ ਪਈ ਕਟਾਰ ਨਾਲ ਮਾਰ ਮੁਕਾਇਆ ਅਤੇ ਦੂਜਾ ਭਰਾ ਅਤਾਉਲਾ ਖਾਂ ਪਹਿਰੇਦਾਰ ਸਿੰਘ ਦੇ ਹੱਥੋਂ ਮਾਰਿਆ ਗਿਆ। ਗੁਰੂ ਜੀ ਨੂੰ ਕਾਫ਼ੀ ਡੂੰਘਾ ਜ਼ਖ਼ਮ ਹੋਇਆ ਸੀ। ਇਤਿਹਾਸਕਾਰਾਂ ਅਨੁਸਾਰ ਇਸ ਡੂੰਘੇ ਜ਼ਖ਼ਮ ਨੂੰ ਸੀਉਂ ਦਿੱਤਾ ਗਿਆ। ਕੁਝ ਇਤਿਹਾਸਕਾਰਾਂ ਅਨੁਸਾਰ ਇਹ ਜ਼ਖ਼ਮ ਅਮਰ ਸਿੰਘ ਜਰਾਹ ਨੇ ਸੀਤਾ। ਇਕ ਵਿਚਾਰ ਇਹ ਵੀ ਹੈ ਕਿ ਬਹਾਦਰ ਸ਼ਾਹ ਨੇ ਦੋ ਫਰੰਗੀ ਜਰਾਹ ਗੁਰੂ ਜੀ ਦੀ ਸੇਵਾ ਲਈ ਭੇਜੇ। ਕੁਝ ਦਿਨਾਂ ਵਿਚ ਜ਼ਖ਼ਮ ਠੀਕ ਹੋ ਗਏ ਸਨ।

ਇਕ ਦਿਨ ਗੁਰੂ ਜੀ ਦੇ ਦੀਵਾਨ ਵਿਚ ਹੈਦਰਾਬਾਦ ਦੇ ਕਾਰੀਗਰਾਂ ਨੇ ਇਕ ਕਮਾਨ ਨੌ ਟਾਂਕ ਦੀ ਗੁਰੂ ਜੀ ਨੂੰ ਭੇਟ ਕੀਤੀ। ਇਹ ਕਮਾਨ ਬਹੁਤ ਸਖ਼ਤ ਸੀ। ਸੰਗਤ ਦੇ ਬੇਨਤੀ ਕਰਨ 'ਤੇ ਗੁਰੂ ਜੀ ਨੇ ਉਠ ਕੇ ਕਮਾਨ ਦਾ ਚਿਲਾ ਚੜ੍ਹਾ ਦਿੱਤਾ। ਇਸ ਵਿਚ ਉਨ੍ਹਾਂ ਨੂੰ ਬਹੁਤ ਜ਼ੋਰ ਲਾਉਣਾ ਪਿਆ ਅਤੇ ਜ਼ਖ਼ਮ ਦੇ ਟਾਂਕੇ ਖੁੱਲ੍ਹ ਗਏ। ਗੁਰੂ ਜੀ ਨੂੰ ਪਲੰਘ 'ਤੇ ਲਿਟਾ ਕੇ ਉਨ੍ਹਾਂ ਦੇ ਜ਼ਖ਼ਮ ਸਿੰਘਾਂ ਨੇ ਫੇਰ ਸੀਉਂ ਦਿੱਤਾ ਪਰ ਖ਼ੂਨ ਬਹੁਤ ਵਗ ਗਿਆ ਸੀ। ਗੁਰੂ ਜੀ ਨੇ ਜੋਤੀ ਜੋਤਿ ਸਮਾਉਣ ਦਾ ਸਮਾਂ ਨੇੜੇ ਆਇਆ ਵੇਖ ਕੇ ਸਿੱਖਾਂ ਨੂੰ ਅੰਤਮ ਉਪਦੇਸ਼ ਦਿੱਤਾ ਅਤੇ ਆਪ ਅਰਦਾਸਾ ਸੋਧ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਮੁੱਖਵਾਕ ਲਿਆ ਜੋ ਇਸ ਪ੍ਰਕਾਰ ਸੀ:

ਮਾਰੂ ਮਹਲਾ ੫॥
ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ॥
ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ॥
ਅਬ ਮੋਹਿ ਜੀਵਨ ਪਦਵੀ ਪਾਈ॥
ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ॥ਰਹਾਉ॥
ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ ਨਿਵਰੇ ਸਗਲ ਬੈਰਾਈ॥
ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ॥
ਸੁਖ ਸੀਤਲ ਸਰਧਾ ਸਭ ਪੂਰੀ ਹੋਏ ਸੰਤ ਸਹਾਈ॥
ਪਾਵਨ ਪਤਿਤ ਕੀਏ ਖਿਨ ਭੀਤਰਿ ਮਹਿਮਾ ਕਥਨੁ ਨ ਜਾਈ॥
ਨਿਰਭਉ ਭਏ ਸਗਲ ਭੈ ਖੋਏ ਗੋਬਿਦ ਚਰਣ ਓਟਾਈ॥
ਨਾਨਕੁ ਜਸੁ ਗਾਵੈ ਠਾਕੁਰ ਕਾ ਰੈਣਿ ਦਿਨਸੁ ਲਿਵ ਲਾਈ॥

ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਦੀਵਕਾਲ ਲਈ 'ਸ਼ਬਦਿ ਗੁਰੂ' ਦੇ ਰੂਪ ਵਿਚ ਨਿਯਤ ਕਰਕੇ ਗੁਰੂ ਨਾਨਕ ਸਾਹਿਬ ਦੀ 'ਸ਼ਬਦ ਗੁਰੂ' ਅਤੇ ਗੁਰੂ ਰਾਮਦਾਸ ਜੀ ਦੇ ਮਹਾਂਵਾਕ "ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨ ਜਾਇ॥ ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥" ਦੀ ਫ਼ਿਲਾਸਫ਼ੀ ਨੂੰ ਅਮਲੀ ਰੂਪ ਦਿੱਤਾ ਅਤੇ ਪੰਥ ਨੂੰ ਅੱਗੋਂ ਲਈ 'ਸਦ ਜਾਗਤ, ਸਦੀਵਕਾਲੀ', ਗੁਰੂ ਗ੍ਰੰਥ ਸਾਹਿਬ ਦੇ ਲੜ ਲਾਇਆ। ਗਿਆਨੀ ਗਿਆਨ ਸਿੰਘ ਇਸ ਬਾਰੇ ਇਉਂ ਲਿਖਦੇ ਹਨ:

ਆਗਿਆ ਭਈ ਅਕਾਲ ਕੀ ਤਬੈ ਚਲਾਇਓ ਪੰਥ।
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ।

7 ਅਕਤੂਬਰ 1708, ਕਤਕ ਸੁਦੀ 5 ਸੰਮਤ 1765 ਨੂੰ ਅੱਧੀ ਰਾਤ ਪਿਛੋਂ ਗੁਰੂ ਜੀ ਅਕਾਲ ਪੁਰਖ ਦੇ ਭਾਣੇ ਵਿਚ ਜੋਤੀ ਜੋਤਿ ਸਮਾ ਗਏ।

ਹੋਰ ਸਮਕਾਲੀ ਲੇਖਕਾਂ ਅਨੁਸਾਰ ਇਉਂ ਲਿਖਿਆ ਮਿਲਦਾ ਹੈ:

ਮਿਰਜ਼ਾ ਮੁਹੰਮਦ ਹਾਰਿਸੀ ਨੇ ਆਪਣੀ ਪੁਸਤਕ 'ਇਬਰਤਨਾਮਾ-ਸਵਾਨਿਹ' 1718 ਈ: ਵਿਚ ਲਿਖਿਆ ਹੈ ਕਿ ਦੱਖਣ ਵਿਚ ਦੇਹਾਂਤ ਤੋਂ ਬਾਅਦ ਗੁਰੂ ਸਾਹਿਬ ਦੇ ਸਰੀਰ ਨੂੰ ਅਗਨ ਭੇਟ ਕਰ ਦਿਤਾ ਗਿਆ। ਇਸ ਤਰ੍ਹਾਂ ਸੱਯਦ ਮੁਹੰਮਦ ਕਾਸਿਮ ਨੇ 'ਇਬਰਤਨਾਮਾ' 1722 ਈ: ਅਤੇ 'ਇਬ੍ਰਤ ਮਕਾਲ' 1731 ਈ: ਵਿਚ ਲਿਖਿਆ ਹੋਇਆ ਹੈ ਕਿ ਗੁਰੂ ਸਾਹਿਬ ਦੇ ਸਿੱਖਾਂ ਨੇ ਉਨ੍ਹਾਂ ਨੂੰ ਚੰਦਨ ਦੀ ਚਿਖਾ ਵਿਚ ਅਗਨ ਸਪੁਰਦ ਕਰ ਦਿਤਾ। ਇਥੇ ਹੀ ਖਾਲਸਾ ਪੰਥ ਦਾ ਚੌਥਾ ਤਖ਼ਤ 'ਤਖ਼ਤ ਸੱਚਖੰਡ, ਸ੍ਰੀ ਹਜ਼ੂਰ ਸਾਹਿਬ, ਅਬਿਚਲ ਨਗਰ' ਸੁਸ਼ੋਭਿਤ ਹੈ। ਜਿਥੇ ਸੰਸਾਰ ਦੇ ਹਰ ਕੋਨੇ, ਹਰ ਧਰਮ, ਜਾਤ, ਨਸਲ ਦੇ ਲੋਕ ਹਰ ਰੋਜ਼ ਨਤਮਸਤਕ ਹੋ ਕੇ ਸਤਿਗੁਰੂ ਜੀ ਨੂੰ ਆਪਣੀ ਸ਼ਰਧਾ ਅਤੇ ਸਤਿਕਾਰ ਭੇਟ ਕਰਕੇ ਆਪਣੀ ਜੀਵਨ ਯਾਤਰਾ ਸਫਲ ਕਰਦੇ ਹਨ।

ਇਸ ਤਰ੍ਹਾਂ ਗੁਰੂ ਜੀ ਦੀ ਅਦੁੱਤੀ ਸ਼ਖ਼ਸੀਅਤ ਨੇ ਭਾਰਤ ਦੇ ਲੋਕਾਂ ਅੰਦਰ ਸੱਚੀ ਅਧਿਆਤਮਕਤਾ, ਪਰਉਪਕਾਰਤਾ, ਸੁਤੰਤਰਤਾ, ਸਹਿਨਸ਼ੀਲਤਾ, ਸਾਂਝੀਵਾਲਤਾ, ਗ਼ੈਰਤ, ਗੌਰਵ ਅਤੇ ਅਣਖ, ਚੜ੍ਹਦੀ ਕਲਾ ਅਤੇ ਬੀਰਤਾ ਦੀ ਜੋਤ ਜਗਾ ਦਿਤੀ ਸੀ ਅਤੇ ਨਵੇਂ ਯੁੱਗ ਦਾ ਅਗਾਜ਼ ਕਰ ਦਿੱਤਾ। ਬਾਦਸ਼ਾਹ ਬਹਾਦਰ ਸ਼ਾਹ ਅਜੇ ਦੱਖਣ ਵਿਚ ਹੀ ਸੀ। ਗੁਰੂ ਜੀ ਦੇ ਬਹਾਦਰ ਸਿੰਘਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਕੈਥਲ, ਸਢੌਰਾ, ਸਮਾਣਾ, ਬਨੂੜ ਆਦਿਕ ਇਲਾਕੇ ਜਿੱਤ ਕੇ ਛੱਪੜ ਚਿੜੀ (ਅਜੋਕੇ ਚਪੜ ਚਿੜੀ, ਜ਼ਿਲ੍ਹਾ ਮੋਹਾਲੀ ਵਿਖੇ) ਪਾਪੀ ਵਜ਼ੀਰ ਖਾਨ ਨੂੰ ਮਾਰ ਕੇ ਸਰਹੰਦ ਫ਼ਤਹਿ ਕੀਤਾ ਅਤੇ ਪੰਜਾਬ ਉਤੇ ਖਾਲਸਾ ਰਾਜ (ਹਲੇਮੀ ਰਾਜ) ਕਾਇਮ ਕਰ ਲਿਆ ਸੀ। ਇਹ ਗੁਰੂ ਨਾਨਕ ਦੇਵ ਜੀ ਦੇ ਸਿੱਖ ਇਨਕਲਾਬ ਦਾ ਸਿਖ਼ਰ ਸੀ। ਇਸ ਤਰ੍ਹਾਂ ਪੰਜਾਬ ਦੀ ਧਰਤੀ ਉੱਤੇ ਮੁਗਲਾਂ ਨੂੰ ਗੁਰੂ ਕੇ ਸਿੰਘਾਂ (ਖ਼ਾਲਸਾ ਪੰਥ) ਨੇ ਧੂਲ ਚਟਾ ਦਿੱਤੀ। ਉਨ੍ਹਾਂ ਦੀਆਂ ਕੁਰਬਾਨੀਆਂ ਨਾਲ ਭਾਰਤ ਦੇ ਲੋਕਾਂ ਨੂੰ ਨਵਾਂ ਉਤਸ਼ਾਹ ਮਿਲਿਆ ਅਤੇ ਮੁਗਲ ਰਾਜ ਦੇ ਦੇਸ਼ ਵਿਚੋਂ ਪੈਰ ਉਖੜਨੇ ਸ਼ੁਰੂ ਹੋ ਗਏ। ਉਹ ਇਸਲਾਮੀ ਜੋਸ਼ ਅਤੇ ਤਾਕਤ ਜੋ ਸਾਰੀ ਧਰਤੀ ਨੂੰ ਆਪਣੀ ਜਾਇਦਾਦ ਸਮਝਦੀ ਸੀ, ਉਸ ਨੂੰ ਪੰਜਾਬ ਦੀ ਧਰਤੀ ਉੱਤੇ ਸਿੰਘਾਂ ਦੇ ਘੋੜਿਆਂ ਨੇ ਆਪਣੇ ਸੁੰਮਾਂ ਹੇਠ ਮਧੋਲ ਕੇ ਰੱਖ ਦਿੱਤਾ ਅਤੇ ਹੁਣ ਇਸਲਾਮੀ ਸ਼ਕਤੀ ਪੰਜਾਬ ਵਿਚ ਸਿੰਘਾਂ ਦੇ ਨਾਂ ਤੋਂ ਕੰਬਣ ਲੱਗ ਗਈ ਸੀ। ਸੱਚਮੁੱਚ ਹੀ! ਇਹ ਖਾਲਸਾ ਪੰਥ, "ਬਰ ਦੋ ਆਲਮ ਸ਼ਾਹ ਗੁਰ ਗੋਬਿੰਦ ਸਿੰਘ। ਖ਼ਸਮ ਰਾ ਜਾਂ ਕਾਹ ਗੁਰ ਗੋਬਿੰਦ ਸਿੰਘ।" (ਭਾਈ ਨੰਦ ਲਾਲ ਜੀ) ਦੋ ਜਹਾਨ ਦੇ ਵਾਲੀ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਸਾਹਿਬ ਕੌਰ ਜੀ ਦਾ ਨਾਦੀ ਪੁੱਤਰ ਸੀ।

ਪੰਜਾਬੀ ਦੇ ਕਵੀ ਸ਼ਿਵ ਕੁਮਾਰ ਬਟਾਲਵੀ ਨੇ ਦਸਮੇਸ਼ ਜੀ ਪ੍ਰਤੀ ਆਪਣੀ ਸ਼ਰਧਾਂਜਲੀ 'ਆਰਤੀ' ਨਾਮਕ ਕਵਿਤਾ ਵਿਚ ਭੇਟ ਕਰਦਿਆਂ ਆਪਣੀ ਲਿਖਤਕਾਰੀ ਵਿਚ ਹੀ ਇਕ ਨਵਾਂ-ਨਿਵੇਕਲਾ ਮੀਲ-ਪੱਥਰ ਸਥਾਪਿਤ ਕਰ ਦਿੱਤਾ। ਕਵਿਤਾ ਦੇ ਮੁੱਢਲੇ ਬੋਲ ਇਸ ਤਰ੍ਹਾਂ ਹਨ:-

*ਮੈਂ ਕਿਸ ਹੰਝੂ ਦਾ ਦੀਵਾ ਬਾਲ ਕੇ ਤੇਰੀ ਆਰਤੀ ਗਾਵਾਂ।*
*ਮੈਂ ਕਿਹੜੇ ਸ਼ਬਦ ਦੇ ਬੂਹੇ 'ਤੇ ਮੰਗਣ ਗੀਤ ਅੱਜ ਜਾਵਾਂ।*
*ਜੋ ਤੈਨੂੰ ਕਰਨ ਲਈ ਭੇਟਾ ਮੈਂ ਤੇਰੇ ਦੁਆਰ 'ਤੇ ਆਵਾਂ।*

ਬੰਗਾਲ ਦੇ ਰਹਿਣ ਵਾਲੇ ਨੋਬੇਲ ਇਨਾਮ ਜੇਤੂ ਮਹਾਨ ਵਿਦਵਾਨ ਠਾਕੁਰ ਰਾਵਿੰਦਰ ਨਾਥ ਟੈਗੋਰ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਉਂਟਾ ਸਾਹਿਬ ਦੀ ਧਰਤੀ ਉਤੇ ਗੁਰੂ ਜੀ ਵੱਲੋਂ ਭਵਿੱਖੀ ਪ੍ਰੋਗਰਾਮ ਉਲੀਕਦਿਆਂ ਦੀ ਮਨੋਭਾਵਨਾ ਨੂੰ ਇਸ ਤਰ੍ਹਾਂ ਪੇਸ਼ ਕਰਦੇ ਹਨ, "ਜ਼ੁਲਮੋਂ-ਤਸ਼ੱਦਦ ਦੀ ਗਾਥਾ ਰਾਤਾਂ ਦੇ ਸੰਨਾਟੇ ਵਿਚ ਵੰਗਾਰਦੀ ਹੈ। ਮੇਰੀ ਆਤਮਾ ਅਤੇ ਸਰੀਰ ਵਿਚ ਅੰਗਾਰੇ ਭੱਖਣ ਲੱਗਦੇ ਹਨ। ਲਹੂ ਉਬਲਣ ਲੱਗਦਾ ਹੈ। ਮਿਆਨ ਵਿਚ ਸੁੱਤੀ ਤੇਗ ਵੰਗਾਰਦੀ ਹੈ।"

ਅੱਜ ਦਾ ਭਾਰਤ ਤਥਾ ਹਿੰਦੁਸਤਾਨ ਗੁਰੂ ਸਾਹਿਬਾਨ ਵੱਲੋਂ ਆਰੰਭੀ ਇਨਕਲਾਬੀ ਲਹਿਰ ਅਤੇ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ, ਗੁਰੂ ਪਰਿਵਾਰਾਂ, ਗੁਰੂ ਪਿਆਰਿਆਂ, ਅਣਗਿਣਤ ਸਿੰਘਾਂ, ਸਿੰਘਣੀਆਂ ਅਤੇ ਭੁਜੰਗੀਆਂ ਦੀਆਂ ਲਾ-ਮਿਸਾਲ, ਅਦੁੱਤੀ ਅਤੇ ਅਸਚਰਜ ਕਰ ਦੇਣ ਵਾਲੀਆਂ ਕੁਰਬਾਨੀਆਂ ਕਾਰਨ ਹੀ ਆਪਣੀ ਸੰਸਕ੍ਰਿਤੀ, ਹੋਂਦ, ਹਸਤੀ, ਧਰਮ ਅਤੇ ਸਭਿਆਚਾਰ ਬਚਾ ਸਕਿਆ ਹੈ। ਆਰੀਆ ਸਮਾਜੀ ਵਿਦਵਾਨ ਲਾਲਾ ਦੌਲਤ ਰਾਏ, ਜੋ ਭਾਵੇਂ ਸਿੱਖ ਫ਼ਲਸਫ਼ੇ ਨਾਲ ਪੂਰੀ ਤਰ੍ਹਾਂ ਸਹਿਮਤ ਨਹੀਂ ਸੀ, ਨੇ ਇਹਨਾਂ ਸਾਰੇ ਹਾਲਾਤ ਬਾਰੇ ਆਪਣੀ ਪੁਸਤਕ 'ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ' ਵਿਚ ਇਉਂ ਬਿਆਨ ਕੀਤਾ ਹੈ:

ਜੋ ਕੁਝ ਪਹਿਲਾਂ ਵਾਪਰ ਚੁੱਕਾ ਸੀ, ਉਸ ਨੂੰ ਭੁਲਾ ਕੇ ਜੇ ਇਕੱਲੇ ਔਰੰਗਜ਼ੇਬ ਦੀਆਂ ਕਰਤੂਤਾਂ ਹੀ ਵੇਖੀਆਂ ਜਾਣ ਤਾਂ ਸਪੱਸ਼ਟ ਹੋ ਜਾਂਦਾ ਹੈ ਕਿ ਹੁਣ ਸਮਾਂ ਆ ਗਿਆ ਸੀ ਕਿ ਹਿੰਦੂਆਂ ਦਾ ਨਾਂ ਵੀ ਹਿੰਦੁਸਤਾਨ ਦੀ ਧਰਤੀ ਤੋਂ ਉਸੇ ਤਰ੍ਹਾਂ ਹੀ ਮਿਟ ਜਾਂਦਾ, ਜਿਵੇਂ ਕੁਰੈਸ਼ੀਆਂ ਦਾ ਅਰਬ ਵਿਚ ਮੇਟਿਆ ਗਿਆ ਸੀ ਜਾਂ ਫਿਰ ਉਹੀ ਹਾਲ ਹੁੰਦਾ ਜਿਵੇਂ ਇਰਾਨ, ਤੁਰਕਿਸਤਾਨ ਅਫ਼ਗਾਨਿਸਤਾਨ ਤੇ ਬਲੋਚਿਸਤਾਨ ਦੇ ਵਸਨੀਕ ਆਪਣੇ ਵੱਡੇ ਵਡੇਰਿਆਂ ਦੇ ਧਰਮ ਨੂੰ ਤਿਲਾਂਜਲੀ ਦੇ ਚੁੱਕੇ ਸਨ। ਇਥੇ ਵੀ ਸਾਰੇ ਹੀ ਹਿੰਦੂ ਆਪਣੇ ਧਰਮ ਦਾ ਤਿਆਗ ਕਰ ਦਿੰਦੇ ਤੇ ਇਸਲਾਮ ਦੀ ਜ਼ਾਲਮ ਤਲਵਾਰ ਅੱਗੇ ਸਿਰ ਨੀਵਾਂ ਕਰ ਕੇ ਆਪਣੀ ਸੰਸਕ੍ਰਿਤੀ ਤੋਂ ਹੱਥ ਧੋ ਬੈਠਦੇ, ਕਿਉਂਕਿ ਹਿੰਦੂਆਂ ਵਿਚ ਹੁਣ ਇਸਲਾਮੀ ਜਬਰ ਤੇ ਜੋਸ਼ ਦਾ ਟਾਕਰਾ ਕਰਨ ਦੀ ਨਾ ਹਿੰਮਤ ਸੀ ਤੇ ਨਾ ਹੀ ਤਾਕਤ, ਨਾ ਹੀ ਹੌਂਸਲਾ ਸੀ ਤੇ ਨਾ ਹੀ ਸੂਝ, ਨਾ ਹੀ ਧਰਮ ਦਾ ਬਲ ਅਤੇ ਨਾ ਹੀ ਧਨ-ਬਲ ਸੀ। ਗੁਰੂ ਨਾਨਕ ਦੇਵ ਜੀ ਨੇ ਸਹੀ ਫਰਮਾਇਆ ਹੈ ਕਿ ਭਾਰਤ ਦੀ ਹਾਲਤ ਤਾਂ "ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥ ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥" ਵਾਲੀ ਹੀ ਸੀ।

ਫਿਰ ਐਸੀ ਨਿਰਾਸਤਾ ਵਿਚ ਅਚਨਚੇਤ ਇਕ ਮੂਰਤ ਪ੍ਰਗਟ ਹੋਈ। ਇਸ ਹਸਤੀ ਨੇ ਹਿੰਦੂ ਧਰਮ ਦੀ ਕਿਸ਼ਤੀ ਨੂੰ ਤੂਫ਼ਾਨ ਵਿੱਚੋਂ ਕੱਢਿਆ ਹੀ ਨਹੀਂ, ਸਗੋਂ ਕੰਢੇ 'ਤੇ ਲਿਆ ਖੜਾ ਕੀਤਾ। ਹਿੰਦੂ ਧਰਮ ਦੇ ਸੁੱਕ ਚੁੱਕੇ ਚਸ਼ਮੇ ਤੇ ਕੁਮਲਾ ਗਏ ਬਾਗ਼ ਲਈ ਉਹ ਰਹਿਮਤ ਦੀ ਵਰਖਾ ਤੇ ਉੱਜੜ ਰਹੇ ਚਮਨ ਦਾ ਮਾਲੀ ਤੇ ਦਰਦ ਵੰਡਾਉਣ ਵਾਲਾ ਸੀ। ਪਰ ਉਹ ਕੌਣ ਸੀ? ਹਾਂ, ਉਹ ਸਨ ਗੁਰੂ ਗੋਬਿੰਦ ਸਿੰਘ ਜੀ, ਜਿਨ੍ਹਾਂ ਦੇ ਨਾਂ ਤੋਂ ਸਾਰਾ ਸੰਸਾਰ ਭਲੀ

ਪ੍ਰਕਾਰ ਜਾਣੂ ਹੈ। ਜਿਸ ਬੂਟੇ ਨੂੰ ਗੁਰੂ ਨਾਨਕ ਦੇਵ ਜੀ ਨੇ ਲਾਇਆ ਸੀ, ਜਿਸ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਖ਼ੂਨ ਦਾ ਪਾਣੀ ਦੇ ਕੇ ਤੇ ਹੱਡੀਆਂ ਦੀ ਖਾਦ ਪਾ ਕੇ ਵਿਕਸਿਤ ਕੀਤਾ ਸੀ ਅਤੇ ਜਿਸ ਨੂੰ ਗੁਰੂ ਤੇਗ਼ ਬਹਾਦਰ ਜੀ ਨੇ ਆਪਣੇ ਸੀਸ ਦਾ ਬਲੀਦਾਨ ਦੇ ਕੇ ਤੇ ਰੱਤ ਪਾ ਕੇ ਪਾਲਿਆ ਪੋਸਿਆ ਅਤੇ ਉਸੇ ਦੀ ਸੇਵਾ ਕਰਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਮਾਤਾ, ਚਾਰ ਪੁੱਤਰਾਂ, ਪਿਆਰਿਆਂ ਅਤੇ ਹਜ਼ਾਰਾਂ ਸ਼ਰਧਾਲੂ ਸਿੱਖ ਦੁਲਾਰਿਆਂ ਦੀਆਂ ਲਹੂ ਦੀਆਂ ਵਗਦੀਆਂ ਨਦੀਆਂ ਨਾਲ ਐਸਾ ਬਲਵਾਨ ਕੀਤਾ ਕਿ ਉਸ ਨਾਲ ਫੁੱਲ ਲੱਗ ਗਏ। ਉਹ ਫੁੱਲ ਕੀ ਸਨ? ਉਹ ਸੀ ਕੌਮੀ ਪਿਆਰ, ਧਾਰਮਿਕ ਭਾਈਚਾਰਾ, ਪ੍ਰਭੂ-ਭਗਤੀ ਤੇ ਪ੍ਰਭੂ ਪਿਆਰ ਦੇ ਫੁੱਲ। ਇਹ ਇਕ ਐਸਾ ਫਲ ਸੀ ਕਿ ਜਿਸ ਦਾ ਫੁੱਲ ਅਕਾਲ ਪੁਰਖ ਦੀ ਪੂਜਾ ਸੀ, ਜਿਸ ਦੇ ਗੁੱਦੇ ਵਿਚ ਕੌਮੀ ਪਿਆਰ ਸੀ ਤੇ ਜਿਸ ਦਾ ਛਿਲਕਾ ਸੀ ਦੇਸ਼-ਪਿਆਰ। ਜਿਸ ਦੀ ਗਿਟਕ ਸੀ ਭਗਤੀ-ਭਾਵ, ਜਿਸ ਦਾ ਮਿੱਠਾ ਰਸ ਸੀ ਕੌਮੀਅਤ। ਉਹ ਅੱਗੇ ਲਿਖਦੇ ਹਨ ਕਿ ਫਕੀਰ ਸਾਈਂ ਬੁਲ੍ਹੇ ਸ਼ਾਹ ਸੂਫ਼ੀ ਕਵੀ ਨੇ ਠੀਕ ਹੀ ਆਖਿਆ ਹੈ:

*ਨਾ ਕਹੂੰ ਅਬ ਕੀ ਨਾ ਕਹੂੰ ਤਬ ਕੀ।*
*ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ*
*ਸੁੰਨਤ ਹੋਤੀ ਸਭ ਕੀ।*

ਲਾਲਾ ਦੌਲਤ ਰਾਏ ਨੇ ਗੁਰੂ ਜੀ ਨੂੰ ਉਕਤ ਵਿਚਾਰਾਂ ਦੁਆਰਾ ਆਪਣੀ ਸ਼ਰਧਾ ਭੇਂਟ ਕੀਤੀ ਹੈ। ਮੁਸਲਮਾਨ ਸ਼ਾਇਰ ਮਿਰਜ਼ਾ ਹਕੀਮ ਅੱਲਾ ਯਾਰ ਖਾਂ ਯੋਗੀ ਦਸਮੇਸ਼ ਜੀ ਨੂੰ ਇਉਂ ਖਿਰਾਜ਼ੇ-ਅਕੀਦਤ ਪੇਸ਼ ਕਰਦਾ ਹੈ:-

*ਕਰਤਾਰ ਕੀ ਸੁਗੰਧ ਹੈ ਨਾਨਕ ਕੀ ਕਸਮ ਹੈ।*
*ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ਼ ਵੋਹ ਕਮ ਹੈ।*
*ਹਰਚੰਦ ਮਿਰੇ ਹਾਥ ਮੇਂ ਪੁਰ-ਜ਼ੋਰ ਕਲਮ ਹੈ।*
*ਸਤਿਗੁਰ ਕੇ ਲਿਖੂੰ ਵਸਫ਼ ਕਹਾਂ ਤਾਬਿ ਰਕਮ ਹੈ।*
*ਇਕ ਆਂਖ ਸੇ ਕਿਆ ਬੁਲਬਲਾ ਕੁਲ ਬਹਿਰ ਕੋ ਦੇਖੇ।*
*ਸਾਹਿਲ ਕੋ ਯਾ ਮੰਝਧਾਰ ਕੋ ਯਾ ਲਹਿਰ ਕੋ ਦੇਖੇ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੁਖੀ ਕਵੀ ਦੀਵਾਨ ਨੰਦ ਲਾਲ ਗੋਯਾ, ਜਿਨ੍ਹਾਂ ਨੂੰ ਗੁਰੂ ਸਾਹਿਬ ਦਾ ਨੇੜੇ ਹੋ ਕੇ ਨਿਘ ਅਤੇ ਸਾਥ ਮਾਨਣ ਦਾ ਸੁਭਾਗ ਪ੍ਰਾਪਤ ਹੋਇਆ, ਵੱਲੋਂ ਗੁਰੂ ਜੀ ਦੇ ਗੁਣਾਂ ਬਾਰੇ ਜਿਤਨਾ ਲਿਖਿਆ ਗਿਆ ਹੈ ਉਸ ਦਾ ਇਥੇ ਵਰਣਨ ਕਰਨਾ ਸੰਭਵ ਨਹੀਂ। ਬੱਸ! ਇਕ ਟੂਕ-ਮਾਤਰ ਨਿਮਨ ਸਤਰਾਂ ਹੀ ਲਿਖਦਾ ਹਾਂ:-

ਨਾਸਿਰ ਓ ਮਨਸੂਰ ਗੁਰ ਗੋਬਿੰਦ ਸਿੰਘ।
(ਸਹਾਇਕ ਅਤੇ ਵਿਜੱਈ ਹਨ ਗੁਰੂ ਗੋਬਿੰਦ ਸਿੰਘ)

ਈਜ਼ਦ ਇ ਮਨਜ਼ੂਰ ਗੁਰ ਗੋਬਿੰਦ ਸਿੰਘ।
(ਅਕਾਲ ਪੁਰਖ ਦੇ ਪ੍ਰਵਾਣਿਤ ਹਨ ਗੁਰੂ ਗੋਬਿੰਦ ਸਿੰਘ)

ਹੱਕ ਰਾ ਗੰਜੂਰ ਗੁਰ ਗੋਬਿੰਦ ਸਿੰਘ।
(ਕਰਤਾਰ ਦੇ ਖ਼ਜ਼ਾਨਚੀ ਹਨ ਗੁਰੂ ਗੋਬਿੰਦ ਸਿੰਘ)

ਜੁਮਲਾ ਫ਼ੈਜ਼ ੳ ਨੂਰ ਗੁਰ ਗੋਬਿੰਦ ਸਿੰਘ।
(ਮਿਹਰ ਅਤੇ ਪ੍ਰਕਾਸ਼ ਸਰੂਪ ਹਨ ਗੁਰੂ ਗੋਬਿੰਦ ਸਿੰਘ)

ਹੱਕ ਹੱਕ ਆਗਾਹ ਗੁਰ ਗੋਬਿੰਦ ਸਿੰਘ।
(ਸੱਚ ਇਹ ਹੈ ਕਿ ਜਾਣੂੰ ਹਨ (ਕਰਤਾਰ ਦੇ) ਗੁਰੂ ਗੋਬਿੰਦ ਸਿੰਘ)

ਸ਼ਾਹ ਇ ਸ਼ਾਹਨਸ਼ਾਹ ਗੁਰ ਗੋਬਿੰਦ ਸਿੰਘ।
(ਸ਼ਹਿਨਸ਼ਾਹਾਂ ਦੇ ਵੀ ਸ਼ਾਹ ਹਨ ਗੁਰੂ ਗੋਬਿੰਦ ਸਿੰਘ)

.................................

ਹੱਕ ਹੱਕ ਅੰਦੇਸ਼ ਗੁਰ ਗੋਬਿੰਦ ਸਿੰਘ।
(ਕੇਵਲ ਕਰਤਾਰ ਦਾ ਹੀ ਚਿੰਤਨ ਕਰਨ ਵਾਲਾ ਹੈ ਗੁਰੂ ਗੋਬਿੰਦ ਸਿੰਘ)

ਬਾਦਸ਼ਾਹ ਦਰਵੇਸ਼ ਗੁਰ ਗੋਬਿੰਦ ਸਿੰਘ।
(ਮਹਾਰਾਜਾ ਵੀ ਤੇ ਸੰਸਾਰ ਤੋਂ ਨਿਰਲੇਪ ਵੀ ਹੈ ਗੁਰੂ ਗੋਬਿੰਦ ਸਿੰਘ)

.................................

ਕਾਦਰ-ਇ-ਹਰ ਕਾਰ ਗੁਰ ਗੋਬਿੰਦ ਸਿੰਘ।
(ਸਮਰੱਥ ਹੈ ਹਰ ਕਾਰਜ ਕਰਨ ਦਾ ਗੁਰੂ ਗੋਬਿੰਦ ਸਿੰਘ)

ਬੇ-ਕਸਾਂ ਰਾ ਯਾਰ ਗੁਰ ਗੋਬਿੰਦ ਸਿੰਘ।
(ਨਿਆਸਰਿਆਂ ਦਾ ਆਸਰਾ ਹੈ ਗੁਰੂ ਗੋਬਿੰਦ ਸਿੰਘ)

ਪੰਥ ਦੇ ਮਹਾਨ ਲੇਖਕ ਅਤੇ ਕਵੀ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਰਚਿਤ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਵਿਚ ਲਿਖਦੇ ਹਨ ਕਿ ਜੇਕਰ ਗੁਰੂ ਗੋਬਿੰਦ ਸਿੰਘ ਜੀ ਆਪਣਾ ਸਰਬੰਸਦਾਨ ਕਰਕੇ ਹਿੰਦ ਉਤੇ ਪਰਉਪਕਾਰ ਨਾਂਹ ਕਰਦੇ ਤਾਂ ਹਿੰਦ ਦੀ ਵੰਨ-ਸੁਵੰਨਤਾ, ਅਨੇਕਤਾ ਵਿਚ ਏਕਤਾ ਖਤਮ ਹੋ ਜਾਂਦੀ ਅਤੇ ਇਥੇ ਕੇਵਲ ਤੇ ਕੇਵਲ ਇਸਲਾਮ ਧਰਮ ਦਾ ਹੀ ਬੋਲਬਾਲਾ ਹੋ ਜਾਣਾ ਸੀ। ਉਹ ਲਿਖਦੇ ਹਨ:

ਛਾਇ ਜਾਤੀ ਏਕਤਾ ਅਨੇਕਤਾ ਵਿਲਾਇ ਜਾਤੀ,
ਹੋਵਤੀ ਕੁਚੀਲਤਾ ਕਤੇਬਨ ਕੁਰਾਨ ਕੀ।
ਪਾਪ ਹੀ ਪਰਪੱਕ ਜਾਤੇ,
ਧਰਮ ਧਸੱਕ ਜਾਤੇ ਵਰਨ ਗਰਕ ਜਾਤੇ,
ਸਹਿਤ ਬਿਧਾਨ ਕੀ।
ਦੇਵੀ ਦੇਵ ਦੇਵਤੇ ਸੰਤੋਖ ਸਿੰਘ ਦੂਰ ਹੋਤੇ,
ਰੀਤ ਮਿਟ ਜਾਤੀ ਕਥਾ ਵੇਦਨ ਪੁਰਾਨ ਕੀ।

ਸ੍ਰੀ ਗੁਰੂ ਗੋਬਿੰਦ ਪਾਵਨ ਪਰਮ ਸੁਰ,
ਮੂਰਤਿ ਨ ਹੋਤੀ ਜਉ ਮੈ ਕਰੁਣਾ ਨਿਧਾਨ ਕੀ।

ਇਥੇ ਪੰਜਾਬ ਦੇ ਲੋਕ ਸਾਹਿਤ ਦਾ ਹਵਾਲਾ ਦੇਣਾ ਵੀ ਯੋਗ ਹੋਵੇਗਾ ਤਾਂ ਜੋ ਸਮਝ ਆ ਸਕੇ ਕਿ ਪੰਜਾਬੀਆਂ ਦੇ ਧੁਰ ਆਤਮੇ ਅੰਦਰ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਿਵੇਂ ਵਸੇ ਹੋਏ ਹਨ, "ਮੇਰਾ ਰੁਸੇ ਨਾ ਕਲਗੀਆਂ ਵਾਲਾ ਜਗ ਭਾਵੇਂ ਸਾਰਾ ਰੁੱਸ ਜਾਏ।" ਪੰਜਾਬੀ ਭਾਈਚਾਰਾ ਅਤੇ ਸਮੁੱਚਾ ਖਾਲਸਾ ਪੰਥ ਦਸਮੇਸ਼ ਪਾਤਸ਼ਾਹ ਨੂੰ ਚੋਜ਼ੀ ਪ੍ਰੀਤਮ, ਕਲਗੀਆਂ ਵਾਲਾ, ਤਾਜਾਂ ਵਾਲਾ, ਬਾਜ਼ਾਂ ਵਾਲਾ, ਨੀਲੇ ਦਾ ਸ਼ਾਹ-ਸਵਾਰ, ਬਾਦਸ਼ਾਹ ਦਰਵੇਸ, ਪੁੱਤਰਾਂ ਦਾ ਦਾਨੀ, ਅੰਮ੍ਰਿਤ ਕੇ ਦਾਤੇ, ਪੰਥ ਦੇ ਵਾਲੀ, ਦੁਸ਼ਟ ਦਮਨ, ਸੰਤ ਸਿਪਾਹੀ, ਸਾਹਿਬ-ਏ-ਕਮਾਲ, ਮਰਦ ਅਗੰਮੜਾ, ਸ਼ਮਸ਼ੇਰ-ਬਹਾਦਰ, ਸਰਬੰਸ ਦਾਨੀ ਆਦਿ ਆਖਦਾ ਹੈ ਪਰੰਤੂ ਸੰਸਾਰ ਵਿਚ ਕੌਣ ਹੈ ਐਸਾ ਵਿਅਕਤੀ ਜੋ ਸਤਿਗੁਰਾਂ ਦੇ ਗੁਣਾਂ ਦਾ ਪੂਰਾ ਗਾਇਨ ਕਰ ਸਕੇ। ਕਲਮ ਅਤੇ ਦਿਲੋ-ਦਿਮਾਗ ਸਭ ਬੌਣੇ ਜਾਪਦੇ ਹਨ।

ਸੱਚਮੁੱਚ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਨਿਮਨ ਨਿਸ਼ਾਨੇ ਲਈ ਸਾਰੀ ਜ਼ਿੰਦਗੀ ਸੰਘਰਸ਼ ਕੀਤਾ ਅਤੇ ਅੰਤ ਆਪਣੇ ਨਿਸ਼ਾਨੇ ਦੀ ਪੂਰਤੀ ਉਪਰੰਤ ਸਮਕਾਲੀ ਲੇਖਕ ਸੈਨਾਪਤੀ ਦੁਆਰਾ ਰਚਿਤ 'ਗੁਰ ਸੋਭਾ ਗ੍ਰੰਥ' 1711 ਈ: ਅਨੁਸਾਰ ਗੁਰੂ ਜੀ ਕੱਤਕ ਸੁਦੀ 5 ਸੰਮਤ 1765 ਬਿਕ੍ਰਮੀ ਨੂੰ ਅਕਾਲ ਪੁਰਖ ਦੀ ਜੋਤਿ ਨਾਲ ਜੋਤਿ ਸਰੂਪ ਹੋ ਕੇ "ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥" ਹੋ ਗਏ।

ਹਮ ਇਹ ਕਾਜ ਜਗਤ ਮੋ ਆਏ॥
ਧਰਮ ਹੇਤ ਗੁਰਦੇਵ ਪਠਾਏ॥
ਜਹਾਂ ਤਹਾਂ ਤੁਮ ਧਰਮ ਬਿਥਾਰੋ॥
ਦੁਸਟ ਦੋਖੀਅਨਿ ਪਕਰਿ ਪਛਾਰੋ॥

ਅਤੇ

ਸਾਚੁ ਕਹੋਂ ਸੁਨ ਲੇਹੁ ਸਭੈ
ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥

ਅੱਜ ਸੰਨ 2017 ਵਿਚ ਜਦੋਂ ਸਮੁੱਚੇ ਖ਼ਾਲਸਾ ਪੰਥ ਵੱਲੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ 350ਵਾਂ ਪ੍ਰਕਾਸ਼ ਪੁਰਬ ਤਖ਼ਤ ਸ੍ਰੀ ਹਰਿਮੰਦਰ ਜੀ, ਪਟਨਾ ਸਾਹਿਬ (ਬਿਹਾਰ) ਵਿਖੇ, ਸਮੁੱਚੇ ਸੰਸਾਰ ਵਿਚ ਪੂਰੀ ਸ਼ਰਧਾ, ਸਤਿਕਾਰ, ਖ਼ਾਲਸਈ ਜੋਸ਼ ਅਤੇ ਜਜ਼ਬੇ ਸਹਿਤ ਮਨਾਇਆ ਜਾ ਰਿਹਾ ਹੈ, ਸਾਨੂੰ ਆਪਣੇ ਧੁਰ ਅੰਤਰ ਆਤਮੇ ਝਾਤੀ ਮਾਰਨ ਦੀ ਲੋੜ ਹੈ।

ਆਓ! ਅਹਿਦ ਕਰੀਏ ਕਿ ਅਸੀਂ ਆਚਾਰ, ਅਹਾਰ, ਵਿਹਾਰ ਅਤੇ ਕਿਰਦਾਰ ਵਿਚ ਆਏ ਨਿਘਾਰ ਨੂੰ ਦੂਰ ਕਰਕੇ ਸਤਿਗੁਰਾਂ ਦੇ ਮਾਰਗ ਦੇ ਪਾਂਧੀ ਬਣਦਿਆਂ ਖਾਲਸਾ ਪੰਥ ਦੇ ਯੋਗ ਵਾਰਸ ਬਣੀਏ। ਬਾਣੀ ਅਤੇ ਬਾਣੇ ਦੇ ਧਾਰਨੀ ਹੋਈਏ ਅਤੇ ਆਪਣਾ ਇਕ ਚੰਗੇ ਗੁਰਸਿੱਖ ਵਾਲਾ ਰੋਲ-ਮਾਡਲ (ਮਿਸਾਲ) ਪੇਸ਼ ਕਰਕੇ ਆਪਣੀ ਨੌਜੁਆਨ ਪੀੜ੍ਹੀ ਨੂੰ ਗੁਰਮਤਿ ਮਾਰਗ ਦੇ ਪਾਂਧੀ ਬਣਾਉਣ ਲਈ ਸੇਧ ਦੇਈਏ।

* * *

# ਸ੍ਰੀ ਗੁਰੂ ਗੋਬਿੰਦ ਸਿੰਘ ਜੀ : ਮਨੁੱਖਤਾ ਦੇ ਗੁਰੂ

ਗੁਰਮਤਿ ਵਿਚਾਰਧਾਰਾ ਅਨੁਸਾਰ 'ਅਕਾਲ ਪੁਰਖ', 'ਪ੍ਰਭੂ–ਪਰਮਾਤਮਾ' ਤੇ 'ਗੁਰੂ–ਜੋਤਿ' 'ਜਨਮ–ਮਰਨ' ਤੋਂ ਰਹਿਤ ਹੈ। ਜੋਤਿ ਸਦੀਵੀ ਹੋਣ ਕਰਕੇ ਸਮੇਂ-ਸਥਾਨ ਦੀਆਂ ਸੀਮਾਵਾਂ ਤੋਂ ਸੁਤੰਤਰ ਹੈ। ਇਹੀ ਕਾਰਣ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਗੁਰੂ- ਪੰਥ ਤੇ ਗੁਰੂ-ਗ੍ਰੰਥ ਜੋਤਿ ਰੂਪ ਵਿੱਚ ਪ੍ਰਗਟ ਹੋਣ ਦੇ ਪ੍ਰਮਾਣਕ, ਸਮਕਾਲੀ–ਸਾਰਥਕ ਅਨੇਕਾਂ ਹਵਾਲੇ ਮਿਲਦੇ ਹਨ। ਭਾਈ ਗੁਰਦਾਸ ਜੀ ਗੁਰੂ ਨਾਨਕ ਜੋਤਿ ਦੇ ਪ੍ਰਗਟ ਹੋਣ ਨੂੰ 'ਸਤਿਗੁਰ ਨਾਨਕ ਪ੍ਰਗਟਿਆ', 'ਵਡਾ ਪੁਰਖੁ ਪਰਗਟਿਆ ਕਲਿਜੁਗਿ ਅੰਦਰਿ ਜੋਤਿ ਜਗਾਈ', ਸ੍ਰੀ ਗੁਰੂ ਅਰਜਨ ਦੇਵ ਜੀ 'ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ', ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਭਾਈ ਗੁਰਦਾਸ ਦੂਜਾ 'ਵਹ ਪ੍ਰਗਟਿਓ ਮਰਦ ਅਗੰਮੜਾ ਵਰੀਆਮ ਇਕੇਲਾ' ਅਤੇ ਸਰਬ ਲੋਹ ਗ੍ਰੰਥ ਵਿਚ ਖਾਲਸਾ ਪੰਥ ਬਾਰੇ 'ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ' ਤੇ ਅਖੀਰ ਸ਼ਬਦ–ਗੁਰੂ, ਦਸਾਂ ਪਾਤਸ਼ਾਹੀਆਂ ਦੀ ਜੋਤਿ ਨੂੰ 'ਪ੍ਰਗਟ ਗੁਰਾਂ ਕੀ ਦੇਹਿ' ਦੇ ਰੂਪ ਵਿੱਚ ਬਿਆਨ ਕੀਤਾ ਗਿਆ, ਜਿਸ ਨੂੰ 'ਸਭ ਸਿਖਨ ਕੋ ਹੁਕਮ ਹੈ', ਦੇ ਰੂਪ 'ਚ ਮੰਨਿਆ ਜਾਂਦਾ ਹੈ। ਅਸੀਂ ਗੁਰੂ–ਸਾਹਿਬਾਨ ਬਾਰੇ ਜੋ ਸੰਸਾਰਿਕ ਸ਼ਬਦਾਵਲੀ 'ਚ ਬਿਆਨ ਕਰਨ ਦਾ ਯਤਨ ਕਰਦੇ ਹਾਂ ਉਹ ਸਥੂਲ–ਸਰੂਪ ਸਰੀਰ ਦਾ ਬਿਆਨ ਹੁੰਦਾ ਹੈ, ਅਦਿਖ ਗੁਰੂ–ਜੋਤਿ ਦਾ ਨਹੀਂ। ਉਪਰੋਕਤ ਸੰਖੇਪ ਵਿਵਰਣ ਤੋਂ ਸਪੱਸ਼ਟ ਹੈ ਕਿ ਗੁਰੂ–ਜੋਤਿ ਪ੍ਰਕਾਸ਼ਮਾਨ–ਪ੍ਰਗਟ ਹੁੰਦੀ ਹੈ ਜੋ ਜਨਮ–ਮਰਨ ਤੋਂ ਰਹਿਤ ਹੈ। ਗੁਰਬਾਣੀ ਸਪੱਸ਼ਟ ਕਰਦੀ ਹੈ :

**ਗੋਬਿੰਦ ਲੋਕ ਨਹੀ ਜਨਮਿ ਮਰਹਿ ॥** *(ਪੰਨਾ ੨੧੧)*

ਬਾਲ ਗੋਬਿੰਦ ਰਾਏ ਨੇ ਆਦਿ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ ਛੋਹ ਪ੍ਰਾਪਤ ਧਰਤ ਸੁਹਾਵੀ ਪਟਨਾ ਸਾਹਿਬ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਤੇ ਮਾਤਾ ਗੁਜਰੀ ਜੀ ਦੇ ਘਰ ਪ੍ਰਗਟ ਹੋ ਬਾਲ ਵਰੇਸ ਦੇ ਅਗੰਮੀ ਕੌਤਕ ਕੀਤੇ। ਮਾਤਾ ਗੁਜਰੀ ਜੀ ਦੀ ਨਿਗਰਾਨੀ 'ਚ ਆਉਣ ਵਾਲੇ ਸਮੇਂ ਦੇ ਹਾਣੀ ਬਣਨ ਲਈ ਸਿਖਿਆ ਪ੍ਰਾਪਤ ਕੀਤੀ। ਮਸਨੂਈ ਜੰਗੀ ਅਭਿਆਸ ਕੀਤੇ, ਸਮੇਂ ਦੀ ਬਾਦਸ਼ਾਹੀ ਦਾ ਬਾਲ ਅਵਸਥਾ ਸਮੇਂ ਬਾਗੀ ਸੁਰ 'ਚ ਮੂੰਹ ਚੜਾ ਖਿੱਲੀ ਉਡਾਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮੂਲ ਨਾਂ 'ਗੋਬਿੰਦ ਰਾਇ' ਹੈ। **ਗੋਬਿੰਦ** ਦਾ ਅਰਥ–ਭਾਵ ਸਰਵਕਾਲੀ, ਸਮੇਂ ਸਥਾਨ ਤੋਂ ਸੁਤੰਤਰ ਹਰੀ ਪਰਮਾਤਮਾ ਹੈ। ਕੋਸ਼ਾਂ ਵਿਚ ਵੀ **ਗੋਬਿੰਦ** ਦਾ ਸ਼ਾਬਦਿਕ ਅਰਥ ਵਾਹਿਗੁਰੂ, ਪ੍ਰਿਥਵੀ-ਪਾਲਕ, ਕਰਤਾਰ, ਪਾਰਬ੍ਰਹਮ, ਗੁਣਾਂ ਦਾ ਸਮੁੰਦ੍ਰ ਆਦਿ ਕੀਤੇ ਮਿਲਦੇ ਹਨ। ਗੁਰਬਾਣੀ ਇਨ੍ਹਾਂ ਅਰਥਾਂ ਨੂੰ ਸਪਸ਼ਟ ਕਰਦੀ ਹੈ :

**ਪਾਰਬ੍ਰਹਮ ਪਰਮੇਸੁਰ ਗੋਬਿੰਦ ॥**
**ਕ੍ਰਿਪਾ ਨਿਧਾਨ ਦਇਆਲ ਬਖਸੰਦ ॥** *(ਪੰਨਾ ੨੮੩)*
**ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥** *(ਪੰਨਾ ੪੮੫)*

**'ਰਾਇ'** ਸ਼ਬਦ ਦੇ ਸ਼ਾਬਦਿਕ ਅਰਥ–ਸੰਗਯਾ ਦੇ ਰੂਪ 'ਚ ਰਾਜਾ, ਅਮੀਰ, ਮਾਲਕ, ਪ੍ਰਭੂ,

ਵਾਹਿਗੁਰੂ, ਕਰਤਾਰ, ਪਾਰਬ੍ਰਹਮ ਕੀਤੇ ਮਿਲਦੇ ਹਨ। ਗੁਰਬਾਣੀ ਦੇ ਪਾਵਨ ਉਪਦੇਸ਼ ਹਨ:

**ਨਾਨਕ ਮਨਹੁ ਨ ਬੀਸਰੈ ਗੁਣ ਨਿਧਿ ਗੋਬਿਦ ਰਾਇ॥** *(ਪੰਨਾ ੨੫੫)*

**ਗੁਰੁ ਨਾਨਕੁ ਤੁਠਾ ਮਿਲਿਆ ਹਰਿ ਰਾਇ॥** *(ਪੰਨਾ ੩੭੫)*

**ਅੰਤਰਿ ਰਾਮ ਰਾਇ ਪ੍ਰਗਟੇ ਆਇ॥** *(ਪੰਨਾ ੧੧੪੧)*

**'ਗੋਬਿੰਦ ਰਾਇ'** ਦੇ ਅਗੇਤਰ-ਪਿਛੇਤਰ ਵਿਸ਼ੇਸ਼ਣ ਜਿਤਨੇ ਮਰਜ਼ੀ ਸ਼ਰਧਾ-ਭਾਵਨਾ, ਸਤਿਕਾਰ ਨਾਲ ਲਗਾ ਦੇਈਏ, ਆਪਣੇ ਮਨ ਦੀ ਤਸੱਲੀ ਹੋ ਜਾਵੇਗੀ ਪਰ **'ਗੋਬਿੰਦ'** ਦੇ ਗੁਣਾਂ ਦਾ ਗਾਇਨ, ਅਕਥ ਕਥਾ ਕਥੀ ਨ ਜਾਇ ਦੀ ਅਵਸਥਾ ਹੈ। ਗੋਬਿੰਦ ਸ਼ਬਦ ਦਾ ਕੋਈ ਬਦਲ ਨਹੀਂ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਣ ਹੈ:

**ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥**
**ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥** *(ਪੰਨਾ ੪੮੭)*

ਦੂਸਰੇ ਪਾਸੇ ਅਸੀਂ ਤਕਦੇ ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਵਿੱਤਰ ਨਾਮ ਦਾ 'ਗੋਬਿੰਦ' ਸ਼ਬਦ ਉਸ ਹੀ ਨਿਰੰਕਾਰੀ ਜੋਤਿ ਦੇ ਅਰਥਾਂ, ਭਾਵਾਂ ਤੇ ਭਾਵਨਾ 'ਚੋਂ ਵਰਤਿਆ ਗਿਆ ਹੈ। **ਗੋਬਿੰਦ** ਦੇ ਬਿਸਰਨ ਨਾਲ ਤਾਂ ਆਤਮਿਕ ਮੌਤ ਹੈ—"**ਮਰਣੰ ਬਿਸਰਣੰ ਗੋਬਿੰਦਹ॥**"

ਦਸਮੇਸ਼ ਪਿਤਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਟਨੇ ਦੀ ਧਰਤੀ 'ਤੇ ਪ੍ਰਗਟ ਹੋਏ ਇਹ ਇਕ ਪ੍ਰਤੱਖ ਪ੍ਰਮਾਣ ਹੈ:

**ਤਹੀ ਪ੍ਰਕਾਸ ਹਮਾਰਾ ਭਯੋ ॥ ਪਟਨਾ ਸਹਰ ਬਿਖੈ ਭਵ ਲਯੋ ॥**
*(ਬਚਿਤ੍ਰ ਨਾਟਕ, ਅਧਿ: ੭)*

**ਵਹ ਪ੍ਰਗਟਿਓ ਪੁਰਖ ਭਗਵੰਤ ਰੂਪ ਗੁਰ ਗੋਬਿੰਦ ਸੂਰਾ।...**
**ਉਹੁ ਗੁਰੂ ਗੋਬਿੰਦ ਹੋਇ ਪ੍ਰਗਟਿਓ ਦਸਵਾਂ ਅਵਤਾਰਾ।** *(ਭਾਈ ਗੁਰਦਾਸ ਦੂਜਾ)*

ਗੁਰੂ ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰਨ ਵਾਸਤੇ ਗਿਆਨ ਪ੍ਰਕਾਸ਼ਕ, ਗਿਆਨ ਦਾ ਬ੍ਰਹਿਮੰਡੀ ਸੂਰਜ ਹੈ, ਜੋ ਪਵਨ-ਗੁਰੂ ਪਾਣੀ-ਪਿਤਾ ਦੇ ਸਿਧਾਂਤ ਅਨੁਸਾਰ ਸਮਸਤ ਸੰਸਾਰ ਲਈ ਅਗਿਆਨ ਵਿਨਾਸ਼ਕ-ਪ੍ਰਕਾਸ਼ ਦਾ ਅਮੁਕ ਸਰੋਤ ਹੈ। ਇਨ੍ਹਾਂ ਅਰਥਾਂ ਵਿਚ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਿਸੇ ਧਰਮ, ਜਾਤੀ, ਕੌਮ, ਖੇਤਰ ਤੀਕ ਸੀਮਤ ਨਹੀਂ ਉਹ ਸਮੁੱਚੀ ਕਾਇਨਾਤ ਲਈ **ਕੁਦਰਤੀ ਧਰਮ ਗੁਰੂ** ਹਨ ਜਿਨ੍ਹਾਂ ਨੂੰ ਅਸੀਂ ਮਾਨਵਤਾ ਦੇ ਗੁਰੂ ਵਜੋਂ ਦੇਖਣ ਦਾ ਯਤਨ ਕਰ ਰਹੇ ਹਾਂ। ਬਾਦਸ਼ਾਹ-ਦਰਵੇਸ਼, ਸ਼ੁਭ ਕਰਮਨ ਤੇ ਕਬਹੂੰ ਨਾ ਟਰੋਂ ਦੀ ਅਰਦਾਸ ਅਕਾਲ ਪੁਰਖ ਦੇ ਦਰ 'ਤੇ ਕਰਦਿਆਂ, ਨਿਸਚੈ ਕਰਿ ਅਪਨੀ ਜੀਤ ਕਰਨ ਦੇ ਦ੍ਰਿੜ੍ਹ ਵਿਸਵਾਸ਼ੀ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਕੋਈ ਸਾਨੀ ਨਹੀਂ, ਕੋਈ ਬਦਲ ਨਹੀਂ, ਕਵੀ ਅੱਲਾ ਯਾਰ ਖਾਂ ਜੋਗੀ ਦੇ ਸ਼ਬਦਾਂ 'ਚ:

*ਕਰਤਾਰ ਕੀ ਸੁਗੰਦ ਹੈ, ਨਾਨਕ ਕੀ ਕਸਮ ਹੈ।*
*ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ਼ ਵੁਹ ਕਮ ਹੈ।* *(ਸ਼ਹੀਦਾਨਿ ਵਫ਼ਾ)*

ਸਾਈਂ ਭੀਖਣ ਸ਼ਾਹ ਨੇ ਲੋਕਾਈ ਨੂੰ ਪ੍ਰਤੱਖ ਕਰਨ ਲਈ ਪੂਰਬ ਵੱਲ ਸਿਜਦਾ ਕੀਤਾ, ਪਟਨੇ ਸ਼ਹਿਰ ਜਾ ਕੇ ਗੁਰੂ-ਜੋਤਿ ਦੇ ਦਰਸ਼ਨ ਕਰ ਸਪੱਸ਼ਟ ਕੀਤਾ ਕਿ ਗੁਰਦੇਵ-ਪਿਤਾ ਧਰਮ, ਜਾਤੀ ਜਾਂ ਖੇਤਰ ਨਾਲ ਸੰਬੰਧਿਤ ਨਹੀਂ ਸਗੋਂ ਮਨੁੱਖਤਾ ਨੂੰ 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ਦਾ ਸੰਦੇਸ਼ ਦੇਣ ਆਏ ਹਨ। ਫ਼ਤਹਿ ਚੰਦ ਮੈਣੀ, ਸ਼ਿਵ ਦੱਤ ਦੇ ਸ਼ੰਕਿਆਂ ਨੂੰ ਨਿਵਿਰਤ ਕਰ, ਸ਼ਸਤ੍ਰ ਤੇ ਸ਼ਾਸਤ੍ਰ

ਵਿਦਿਆ ਦੀ ਪ੍ਰਾਰੰਭਕ ਵਿਦਿਆ ਹਾਸਲ ਕਰ ਮਾਨਵਤਾ ਦੇ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਸਾਹਿਬ ਨੂੰ ਰਵਾਨਾ ਹੋਏ।

ਅਨੰਦਪੁਰ ਸਾਹਿਬ ਦੀ ਪਾਵਨ-ਪਵਿੱਤਰ ਧਰਤ ਸੁਹਾਵੀ 'ਤੇ ਹੀ ਚਾਰੇ ਸਾਹਿਬਜ਼ਾਦੇ ਅੰਗਮੀ ਕੌਤਕ ਕਰਦੇ ਹਨ। ਦਰਦਮੰਦ, ਦੁਖੀ ਤੇ ਆਜ਼ਜ ਬ੍ਰਾਹਮਣ, ਕ੍ਰਿਪਾ ਰਾਮ ਦੀ ਅਗਵਾਈ 'ਚ ਆਪਣੇ ਧਰਮ-ਕਰਮ ਇਜ਼ਤ-ਆਬਰੂ ਲਈ ਅਧੀਨਗੀ ਨਾਲ ਬੇਨਤੀ ਕਰਦੇ ਹਨ ਤਾਂ ਦਸਮ ਪਾਤਸ਼ਾਹ ਹੀ ਪ੍ਰਵਾਨ ਚੜ੍ਹਾਉਂਦੇ ਹਨ। ਨੌਂ ਸਾਲ ਦੀ ਉਮਰ 'ਚ ਗੁਰੂ ਪਿਤਾ, ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਹਿੰਦੂ ਧਰਮ ਦੀ ਹੋਂਦ ਨੂੰ ਬਚਾਉਣ ਲਈ ਸ਼ਹਾਦਤ ਵਾਸਤੇ ਤੋਰਨਾ, ਸਵੈ-ਵਿਸ਼ਵਾਸ, ਸਿਦਕ ਭਰੋਸੇ ਦਾ ਸ਼ਿਖਰ ਸੀ। ਭਾਈ ਜੈਤਾ ਜੀ ਤੋਂ ਸ਼ਹੀਦ ਗੁਰੂ-ਪਿਤਾ, ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਪਾਵਨ ਸੀਸ ਪ੍ਰਾਪਤ ਕਰ, ਪਿਆਰੇ-ਗੁਰਸਿੱਖ ਨੂੰ ਪਿਆਰ ਗਲਵਕੜੀ 'ਚ ਲੈ ਕੇ ਬਖਸ਼ਿਸ਼ ਕਰਦੇ ਹਨ ਰੰਘਰੇਟੇ ਗੁਰੂ ਕੇ ਬੇਟੇ। ਮਾਖੋਵਾਲ, ਚੱਕ ਨਾਨਕੀ ਦੀ ਛੋਟੀ ਜਿਹੀ ਨਗਰੀ ਨੂੰ ਬ੍ਰਹਿਮੰਡੀ ਖਾਲਸੇ ਦੇ ਪ੍ਰਗਟ ਅਸਥਾਨ ਦੇ ਰੂਪ 'ਚ ਤਖ਼ਤ, ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ ਸਾਹਿਬ ਵਜੋਂ ਵਿਸ਼ਵ ਪ੍ਰਸਿੱਧੀ ਪ੍ਰਾਪਤ ਹੋਈ। ਮਸਨੂਈ ਜੰਗਾਂ ਤੇ ਧਰਮ ਯੁੱਧ ਦੀ ਤਿਆਰੀ ਲਈ ਕਿਲ੍ਹੇ ਉਸਾਰੇ ਗਏ।

ਸਾਹ-ਸਤਹੀਨ ਹੋਏ ਭਾਰਤੀਆਂ, ਮੁਰਦਾ-ਨਿਤਾਣੇ ਲੋਕਾਂ 'ਚ ਸਾਹਸ-ਸ਼ਕਤੀ ਨੂੰ ਪੈਦਾ ਕਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੇਸਗੜ੍ਹ ਦੀਆਂ ਪਹਾੜੀਆਂ 'ਤੇ ਕੇਸਰੀ ਪਰਚਮ ਝੁਲਾਏ, ਰਣਜੀਤ ਨਗਾਰੇ 'ਤੇ ਚੋਟਾਂ ਲਗਵਾਈਆਂ। ਘੋੜ-ਸਵਾਰੀ ਤੇ ਸ਼ਸਤਰ-ਵਿਦਿਆ ਲਈ ਮਸਨੂਈ ਜੰਗਾਂ-ਯੁੱਧਾਂ, ਫ਼ਤਹਿ ਦੇ ਜੈਕਾਰਿਆਂ ਨਾਲ ਧਰਮ ਯੁੱਧ ਲਈ ਚਾਉ-ਹੁਲਾਸ ਪੈਦਾ ਕੀਤਾ। ਇਹ ਸਭ ਕੁਝ ਸਦੀਆਂ ਤੋਂ ਗੁਲਾਮ ਭਾਰਤੀਆਂ ਲਈ ਸਮੇਂ ਦੇ ਬਾਦਸ਼ਾਹ ਔਰੰਗਜ਼ੇਬ ਵਲੋਂ ਸਖ਼ਤ ਮਨ੍ਹਾ ਕੀਤਾ ਸੀ। ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬੁਜ਼ਦਿਲਾਂ 'ਚ ਬਹਾਦਰੀ ਪੈਦਾ ਕਰਨ ਲਈ ਬੀਰ-ਰਸੀ ਸਾਹਿਤ ਸਿਰਜਣਾ ਕੀਤੀ ਤੇ ਕਰਵਾਈ। ਖਾਲਸਈ ਫ਼ਤਹਿ ਦੇ ਬੋਲਾਂ ਤੇ ਜੰਗੀ ਜੈਕਾਰਿਆਂ ਨਾਲ ਪਹਾੜੀਆਂ ਗੂੰਜ ਉਠੀਆਂ। ਬਿਨ ਕਰਤਾਰ ਨ ਕਿਰਤਮ ਮਾਨੋ, ਦੇ ਧਾਰਨੀ ਗੁਰੂ ਪਿਤਾ ਜੀ ਦੇ ਨਿਰਦੇਸ਼ਾਂ ਅਨੁਸਾਰ ਸ਼ਸਤਰਾਂ ਦੇ ਪੁਜਾਰੀ, ਸੁਤੰਤਰਤਾ, ਸਵੈਮਾਣ ਦੀ ਸ਼ਕਤੀ ਨਾਲ ਮਾਲਾ-ਮਾਲ ਸਿੰਘਾਂ ਨੇ ਸਰੂਪ ਤੇ ਸ਼ਖ਼ਸੀ ਪੂਜਾ ਨੂੰ ਮੁਕੰਮਲ ਰੂਪ 'ਚ ਨਕਾਰ ਦਿੱਤਾ। ਸ਼ੂਦਰ ਨੂੰ ਸਮਾਜਿਕ ਬਰਾਬਰੀ ਦਾ ਅਧਿਕਾਰ ਨਹੀਂ ਸੀ ਉਸ ਨੂੰ ਸਤਿਗੁਰਾਂ ਨੇ ਸਿੱਖ ਸ਼ਹਿਨਸ਼ਾਹ ਬਣਾ ਦਿੱਤਾ।

**ਜਿਨ ਕੀ ਜਾਤਿ ਔਰ ਕੁਲ ਮਾਂਹੀ, ਸਰਦਾਰੀ ਨਹਿ ਭਈ ਕਦਾਹੀਂ।...**
**ਇਨ ਹੀ ਕੋ ਸਰਦਾਰ ਬਨਾਵੋਂ, ਤਬੈ ਗੋਬਿੰਦ ਸਿੰਘ ਨਾਮ ਸਦਾਵੋਂ।**

*(ਪੰਥ ਪ੍ਰਕਾਸ਼, ਗਿ. ਗਿਆਨ ਸਿੰਘ)*

ਖੇਰੂੰ-ਖੇਰੂੰ ਹੋਈ ਸਮਾਜਿਕ ਸ਼ਕਤੀ ਨੂੰ ਇਕੱਤਰ ਕਰ ਸੂਰਬੀਰ ਬਚਨ ਕੇ ਬਲੀ ਸੂਰਮੇ ਸਰਦਾਰ ਬਣਾਏ। ਇਸ ਕਾਰਜ ਵਾਸਤੇ ਵਿਦਵਾਨ-ਸਾਹਿਤਕਾਰ ਤੇ ਕਵੀ ਬੁਲਾਏ ਗਏ। ਇਸ ਮਨੋਰਥ ਨੂੰ ਗੁਰੂ ਜੀ ਇੰਞ ਸਪੱਸ਼ਟ ਕਰਦੇ ਹਨ:

**ਧੰਨਿ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁਧੁ ਬਿਚਾਰੈ॥** *(ਕ੍ਰਿਸ਼ਨਵਤਾਰ)*

ਅਨੰਦਪੁਰ ਸਾਹਿਬ ਤੋਂ ਗੁਰਦੇਵ ਪਿਤਾ ਸ਼ਹਿਰ ਪਾਂਵਟੇ ਦੀ ਸੁਧ ਲੈਂਦੇ ਹਨ। ਰੁਝੇਵਿਆਂ, ਯੁੱਧਾਂ, ਕਸ਼ਟਾਂ ਦੇ ਸਮੇਂ ਵੀ ਕਾਵਿ-ਰਚਨਾ ਕਰਦੇ ਰਹੇ। 52 ਕਵੀਆਂ ਦੀ ਸ਼ਾਹਦੀ ਤਾਂ ਬਹੁਤ ਸਾਰੇ ਇਤਿਹਾਸਕ ਹਵਾਲੇ ਭਰਦੇ ਹਨ, ਜਿਨ੍ਹਾਂ ਨੂੰ ਗੁਰਦੇਵ ਤਨਖ਼ਾਹ ਤੋਂ ਇਲਾਵਾ-ਬੇਨਜ਼ੀਰ ਇਨਾਮਾਂ ਨਾਲ ਨਿਵਾਜਦੇ ਸਨ। ਗੁਰੂ ਦਰਬਾਰ ਵਿਚ ਵੱਡੀ ਗਿਣਤੀ ਵਿਚ ਵਿਦਵਾਨ, ਕਵੀ, ਲਿਖਾਰੀ, ਮੁਨਸ਼ੀ, ਮੁਸੱਦੀ ਤੇ ਹੋਰ ਸਿੱਖ ਸੇਵਾਦਾਰ ਸਨ। ਦੇਹਰਾ ਮਸੀਤ ਨੂੰ ਵੱਖ-ਵੱਖ ਧਰਮ ਮੰਦਰ ਮੰਨਣ ਵਾਲੇ, ਪੁਰਾਣ-ਕੁਰਾਣ

ਦੇ ਸੰਦੇਸ਼ 'ਤੇ ਅਮਲ ਕਰਨ ਵਾਲੇ ਉਨ੍ਹਾਂ ਦੇ ਸ਼ਰਧਾਲੂ, ਸੇਵਕ, ਮੁਰੀਦ ਤੇ ਸ਼ਹੀਦ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤੇਗ਼ਾਂ ਨਾਲ ਕਲਮਾਂ ਘੜੀਆਂ, ਜਿਨ੍ਹਾਂ ਐਸਾ ਬੀਰ ਰਸ ਸਾਹਿਤ ਪੈਦਾ ਕੀਤਾ, ਜਿਸ ਨੇ ਬੁਜ਼ਦਿਲਾਂ-ਕਾਇਰਾਂ 'ਚ ਬੀਰਤਾ-ਬਹਾਦਰੀ ਦੇ ਬੀਜ ਬੋਏ ਕਿ ਸਵਾ-ਸਵਾ ਲੱਖ ਨਾਲ ਇਕੱਲੇ ਲੜ ਗਏ। ਇਹ ਵੇਰਵੇ ਦਰਬਾਰੀ ਕਵੀਆਂ ਦੀਆਂ ਰਚਨਾਵਾਂ ਤੋਂ ਵੀ ਮਿਲਦੇ ਹਨ।

ਪਾਉਂਟੇ ਦੀ ਧਰਤੀ 'ਤੇ ਨਿਵਾਸ ਕਰਦਿਆਂ ਭੰਗਾਣੀ ਯੁੱਧ ਵਿਚ ਜਿੱਤ ਪ੍ਰਾਪਤ ਕਰਕੇ ਭਈ ਜੀਤ ਮੇਰੀ ਕ੍ਰਿਪਾ ਕਾਲ ਕੇਰੀ ਦਾ ਨਾਅਰਾ ਬੁਲੰਦ ਕੀਤਾ। ਇਸਲਾਮਿਕ ਅਸੂਲਾਂ ਦੇ ਧਾਰਣੀ ਪੀਰ ਬੁੱਧੂ ਸ਼ਾਹ ਵੱਲੋਂ ਆਪਣੇ ਸਪੁੱਤਰ, ਮੁਰੀਦ ਗੁਰੂ ਜੀ ਤੋਂ ਕੁਰਬਾਨ ਕਰਨੇ ਕਿਸੇ ਕਰਾਮਾਤ ਤੋਂ ਘੱਟ ਨਹੀਂ ਸੀ। ਪੀਰ ਬੁੱਧੂ ਸ਼ਾਹ ਸ਼ਕਲਾਂ-ਸਰੀਰਾਂ ਦੇ ਪੁਜਾਰੀ ਨਹੀਂ ਕੇਵਲ ਇਕ ਅੱਲ੍ਹਾ ਨੂੰ ਮੰਨਣ ਵਾਲੇ ਸਨ। ਉਹ ਬ੍ਰਹਿਮੰਡੀ ਧਰਮ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਨੂੰ ਮਨ-ਬਚਨ-ਕਰਮ ਕਰਕੇ ਸਮਰਪਿਤ ਹੋਏ ਪ੍ਰੇਮ ਖੇਲਣ ਕਾ ਚਾਉ ਦੀ ਖੇਡ ਖੇਡਦੇ ਹਨ। ਕਲਗੀਧਰ ਦੇ ਸ਼ਸਤਰ ਦੀਨ-ਦੁਖੀ ਦੀ ਰੱਖਿਆ ਢਾਲ ਤੇ ਜਾਬਰਾਂ-ਜ਼ਾਲਮਾਂ ਵਾਸਤੇ ਕਾਲ ਸਨ। ਅਕਾਲ ਪੁਰਖ ਵੱਲੋਂ ਬਖਸ਼ਿਸ਼ਾਂ ਕਾਰਣ ਅੱਗੋਂ ਜੋ ਅੜਦਾ ਸੀ ਸੋ ਝੜਦਾ ਸੀ। ਜੋ ਸ਼ਰਨ ਆਉਂਦਾ ਉਸਨੂੰ ਗਲੇ ਨਾਲ ਲਗਾਉਂਦੇ ਸਨ।

ਤਖ਼ਤ, ਸ੍ਰੀ ਕੇਸਗੜ੍ਹ ਸਾਹਿਬ (ਅਨੰਦਪੁਰ ਸਾਹਿਬ) ਦੇ ਪਾਵਨ ਅਸਥਾਨ 'ਤੇ ਖੰਡੇ ਬਾਟੇ ਦੀ ਪਾਹੁਲ ਛਕਾ ਕੇ ਖੰਡੇ ਦੀ ਧਾਰ 'ਤੇ ਚਲਣ ਵਾਲੀ ਖੜਗਧਾਰੀ ਕੌਮ ਸਿਰਜੀ। ਫਿਰ ਆਪ ਉਨ੍ਹਾਂ ਪਾਸੋਂ ਅੰਮ੍ਰਿਤ ਦਾਤ ਪ੍ਰਾਪਤ ਕਰ ਪੰਥ ਨੂੰ ਗੁਰੂ-ਪੰਥ ਦੀ ਸਰਵਉਚ ਪਦਵੀ-ਖਿਤਾਬ ਪ੍ਰਦਾਨ ਕੀਤਾ। ਭਰਮ ਭੇਖ ਤੋਂ ਨਿਆਰੇ ਖਾਲਸੇ ਨੂੰ ਗੁਰਦੇਵ ਆਪਣਾ ਗੁਰੂ ਤਸਵਰ ਕਰਦੇ ਹਨ:

*ਖ਼ਾਲਸਾ ਖਾਸ ਕਹਾਏ ਸੋਈ, ਜਾ ਕੇ ਹਿਰਦੇ ਭਰਮ ਨ ਹੋਈ।*
*ਭਰਮ ਭੇਖ ਤੇ ਰਹੇ ਨਿਆਰਾ, ਸੋ ਖਾਲਸਾ, ਸਤਿਗੁਰੂ ਹਮਾਰਾ।* *(ਗੁਰ ਸੋਭਾ)*

ਗੁਰਬਾਣੀ ਦੇ ਪਾਵਨ ਉਪਦੇਸ਼-ਮਿਰਤਕ ਕਉ ਪਾਇਓ ਤਨਿ ਸਾਸਾ ਦੇ ਗੁਰੂ ਬਚਨ ਨੂੰ ਅਮਲ 'ਚ ਪ੍ਰਗਟ ਕਰਦਿਆਂ ਗੁਲਾਮ ਮਾਨਸਿਕਤਾ ਦੀ ਥਾਂ ਸ੍ਵੈ-ਵਿਸ਼ਵਾਸ, ਭਰੋਸੇ, ਸੁਤੰਤਰਤਾ ਸਿੱਖ ਸੋਚ ਹੋਂਦ-ਹਸਤੀ ਤੇ ਵਿਲੱਖਣ ਪਹਿਚਾਣ, ਜਗਦੀ-ਜ਼ਮੀਰ ਵਾਲੇ ਬਾਣੀ-ਬਾਣੇ ਦੇ ਧਾਰਨੀ ਸੂਰਬੀਰ ਬਚਨ ਕੇ ਬਲੀ ਸਿੰਘਾਂ (ਸ਼ੇਰਾਂ) ਦਾ ਪੰਥ ਪ੍ਰਗਟ ਕੀਤਾ, ਜਿਹੜਾ ਕਦੇ ਵੀ ਸਮੇਂ-ਸਥਾਨ ਤੇ ਸੱਤਾ ਨਾਲ ਸਮਝੌਤਾ ਕਰਕੇ ਕਿਸੇ ਕਿਸਮ ਦੀ ਗੁਲਾਮੀ, ਪ੍ਰਾਧੀਨਤਾ ਪ੍ਰਵਾਨ ਨਾ ਕਰੇ। ਸ. ਰਤਨ ਸਿੰਘ ਭੰਗੂ ਦੇ ਸ਼ਬਦਾਂ 'ਚ:

*ਕਿਸ ਹੂੰ ਕੀ ਇਹ ਕਾਣ ਨ ਧਰਹੈਂ।*
*ਰਾਜ ਕਰੈਂ ਇਕੈ ਲਰ ਮਰਹੈਂ।*

ਵਿਅਕਤੀ ਵਿਸ਼ੇਸ਼, ਰਾਜਾਸ਼ਾਹੀ, ਸੰਸਾਰਿਕ ਬਾਦਸ਼ਾਹੀ ਦੀ ਜੈ-ਜੈ ਕਾਰ ਦੇ ਵਿਰੁੱਧ ਬਗਾਵਤੀ ਸੁਰ ਨੂੰ ਬੁਲੰਦ ਕਰਨ ਤੇ ਖਾਲਸਾ ਹੋਆ ਖ਼ੁਦ-ਖ਼ੁਦਾ ਦੀ ਭਾਵਨਾ ਨੂੰ ਪ੍ਰਚੰਡ ਕਰਨ ਲਈ ਖਾਲਸਾ ਜੀ ਬੋਲਿਆਂ ਦੇ ਰੂਪ ਵਿਚ ਸੰਬੋਧਨੀ ਬੋਲਾ:

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥**

ਬੁਲਾਣ ਦਾ ਆਦੇਸ਼ ਕੀਤਾ। ਇਸ ਦੇ ਨਾਲ ਗੁਰਸਿੱਖਾਂ ਵਿਚ ਜਿੱਥੇ ਸ੍ਵੈ-ਵਿਸ਼ਵਾਸ ਪੈਦਾ ਹੋਇਆ ਉਥੇ ਅਕਾਲ ਪੁਰਖ ਵਾਹਿਗੁਰੂ ਦੀ ਸ਼ਰਵ-ਸ਼ਕਤੀ ਸੰਪੰਨ ਹੋਣ ਨੂੰ ਸਮਰਪਿਤ ਭਾਵਨਾ ਤੇ ਵਿਸ਼ਵਾਸ ਪਰਪੱਕ ਹੋਇਆ। ਇਹ ਸੰਬੋਧਨੀ ਬੋਲਾ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਬ੍ਰਹਿਮੰਡੀ ਚੇਤਨਾ ਨੂੰ ਪ੍ਰਗਟ ਕਰਦਾ ਹੈ ਜੋ ਕਿਸੇ ਕੌਮ, ਧਰਮ, ਖਿੱਤੇ, ਬਾਦਸ਼ਾਹ ਪਾਸੋਂ ਆਸ ਨਹੀਂ ਕੀਤੀ ਜਾ ਸਕਦੀ ਜੋ ਮਾਨਵਤਾ ਦੇ ਗੁਰੂ ਦੇ ਗੁਣ ਨੂੰ ਰੂਪਮਾਨ ਕਰਦੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਸਾਰ ਵਿੱਚ ਇਹ ਸਥਾਪਿਤ ਤੇ ਸਾਬਤ ਕਰ ਦਿੱਤਾ ਕਿ ਹਲਤ-

ਪਲਤ ਸੰਵਾਰਨ ਲਈ ਮੀਰੀ-ਪੀਰੀ, ਭਗਤੀ-ਸ਼ਕਤੀ, ਗਿਆਨ ਤੇ ਸੱਤਾ ਦਾ ਸੁਖਾਵਾਂ ਸੁਮੇਲ ਜ਼ਰੂਰੀ ਹੈ। ਖਾਲਸਾ-ਪੰਥ ਨੂੰ ਪ੍ਰਗਟ ਕਰਨਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਭ ਤੋਂ ਵੱਡੀ ਕਰਾਮਾਤ ਸੀ, ਜਿਸ ਕਰਕੇ ਗਰੀਬ ਸਿੱਖਨ ਨੂੰ ਪਾਤਸ਼ਾਹੀ ਪ੍ਰਾਪਤ ਹੋਈ। ਵਹਿਮਾਂ-ਭਰਮਾਂ ਦਾ ਨਾਸ਼ ਕਰਨ ਵਾਸਤੇ ਖੰਡੇ ਬਾਟੇ ਦੀ ਪਾਹੁਲ ਛਕਾ ਕੇ ਊਚ-ਨੀਚ, ਗਰੀਬ-ਅਮੀਰ, ਚੇਲੇ-ਗੁਰੂ ਦੀ ਇਕਸਾਰਤਾ ਤੇ ਇਕਸੁਰਤਾ ਕਾਇਮ ਕੀਤੀ।

ਘਰ-ਘਰ ਦੇਵੀ-ਦੇਵਤਿਆਂ, ਵੱਖ-ਵੱਖ ਰੂਪਾਂ 'ਚ ਮੰਨਣ ਵਾਲੀ ਗੁਲਾਮੀ ਦੀ ਆਦੀ ਹੋ ਚੁੱਕੀ ਭਾਰਤੀ ਲੋਕਾਈ ਵਿਚ ਦੈਵੀ ਏਕਤਾ, ਮਨੁੱਖੀ ਸਮਾਨਤਾ ਦਾ ਬੀਜ ਵੀ ਗੁਰੂ ਜੀ ਨੇ ਹੀ ਬੋਇਆ। ਪਹਿਲੀ ਵਾਰ ਸੁਤੰਤਰ ਸਿੱਖ ਸੋਚ-ਹੋਂਦ ਹਸਤੀ ਤੇ ਪਹਿਚਾਨ ਵਾਲਾ ਖਾਲਸਾ ਰੂਪੀ ਬੋਹੜਨੁਮਾ ਦਰੱਖਤ ਪੈਦਾ ਕੀਤਾ ਜਿਹੜਾ ਹਰ ਤਰ੍ਹਾਂ ਦੇ ਹਾਲਾਤਾਂ, ਜਬਰ—ਜ਼ੁਲਮ ਦੀਆਂ ਹਨੇਰੀਆਂ-ਝੱਖੜਾਂ ਦਾ ਮੁਕਾਬਲਾ ਕਰਦਾ ਹੋਇਆ ਵੀ ਵਿਸ਼ਵ ਭਰ ਵਿਚ ਸੱਚ, ਸੰਜਮ, ਸਹਿਜ, ਸੰਤੋਖ ਦਾ ਧਾਰਣੀ ਹੋ ਸੁਤੰਤਰਤਾ, ਸਵੱਛਤਾ ਦੀ ਖੁਸ਼ਬੋਈ ਬਖੇਰ ਰਿਹਾ ਹੈ। ਅਵਤਾਰਵਾਦ ਦਾ ਖੰਡਨ ਕਰਦਿਆਂ ਗੁਰਦੇਵ ਪਿਤਾ ਨੇ ਸਪੱਸ਼ਟ ਕੀਤਾ :

**ਆਦਿ ਅੰਤਿ ਏਕੈ ਅਵਤਾਰਾ॥**
**ਸੋਈ ਗੁਰੂ ਸਮਝਿਯਹੁ ਹਮਾਰਾ॥** *(ਬੇਨਤੀ ਚੌਪਈ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਰਮ-ਭੇਖ-ਪਾਖੰਡ ਦਾ ਬਾਖੂਬੀ ਖੰਡਨ ਕੀਤਾ ਹੈ। ਜਿਸ ਦੇਸ਼ ਵਿਚ ਮੰਦਰ ਢਾਹੇ ਜਾ ਰਹੇ ਸਨ ਤੇ ਮਸਜਿਦਾਂ ਉਸਾਰੀਆਂ ਜਾ ਰਹੀਆਂ ਸਨ ਮੂਰਤੀਆਂ ਦੇ ਵੱਟੇ ਬਣਾ ਕੇ ਮਾਸ ਤੋਲਣ ਲਈ ਵਰਤੀਆਂ ਜਾ ਰਹੀਆਂ ਸਨ, ਘੋੜ-ਸਵਾਰੀ, ਦਸਤਾਰ ਦੀ ਮਨਾਹੀ ਸੀ ਉਸ ਸਮੇਂ ਮੰਦਰ-ਮਸੀਤ ਇਕ ਕਹਿਣਾ, ਪੂਜਾ ਤੇ ਨਿਮਾਜ਼ ਨੂੰ ਇਕ ਮੰਨਣਾ ਕਰਾਮਾਤ ਤੋਂ ਘੱਟ ਨਹੀਂ। ਅਕਾਲ ਪੁਰਖ ਨੂੰ ਇਕ ਮੰਨਣ-ਮੰਨਵਾਉਣ ਵਾਲੇ ਮਾਨਵਤਾ ਦੇ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬ੍ਰਹਿਮੰਡੀ ਦ੍ਰਿਸ਼ਟੀ ਦੇ ਦਰਸ਼ਨ-ਦੀਦਾਰ ਕਰੋ :

**ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥...**
**ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ॥**
*(ਅਕਾਲ ਉਸਤਤਿ)*

ਮਜ਼੍ਹਬਾਂ, ਦੇਸ਼ਾਂ, ਜਾਤਾਂ-ਪਾਤਾਂ, ਰੰਗਾਂ, ਨਸਲਾਂ ਦੇ ਬੇਸ਼ੁਮਾਰ ਝਗੜਿਆਂ ਨੂੰ ਨਕਾਰਦਿਆਂ-ਨਬੇੜਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਨਵਤਾ ਦੇ ਗੁਰੂ ਰੂਪ 'ਚ ਸਦੀਵੀ ਸੰਦੇਸ਼ 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ' ਰਾਹੀਂ ਦ੍ਰਿੜ੍ਹ ਕਰਵਾਇਆ। ਸਮਾਜਿਕ ਨਾ ਬਰਾਬਰੀ, ਜਾਤਾਂ-ਪਾਤਾਂ, ਵਹਿਮਾਂ-ਭਰਮਾਂ ਦਾ ਖੰਡਨ ਕਰਨ ਵਾਸਤੇ ਸਮਾਜਿਕ ਚੇਤਨਾ, ਸਮਾਜਿਕ ਕੁਰੀਤੀਆਂ ਨੂੰ ਖਾਲਸੇ ਦੇ ਰੂਪ 'ਚ ਖਤਮ ਕੀਤਾ।

'ਜਬੈ ਬਾਣ ਲਾਗਯੋ, ਤਬੈ ਰੋਸ ਜਾਗਯੋ' ਕਹਿਣ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਬਹੁਤ ਸਾਰਾ ਸਮਾਂ ਧਰਮ ਯੁੱਧਾਂ ਵਿਚ ਬੀਤਿਆ। ਇਕ ਵੀ ਯੁੱਧ ਜ਼ਰ, ਜ਼ੋਰੂ ਤੇ ਜ਼ਮੀਨ ਵਾਸਤੇ ਨਹੀਂ ਲੜਿਆ ਗਿਆ। ਨੀਲੇ ਦੇ ਸ਼ਾਹ ਸਵਾਰ, ਪ੍ਰਸ਼ਾਦੀ ਹਾਥੀਆਂ ਨੂੰ ਪਿਆਰ ਕਰਨ ਵਾਲੇ, ਤਾਜ਼, ਬਾਜ਼, ਸ਼ਸਤਰਾਂ ਦੇ ਧਾਰਨੀ ਦਸਮੇਸ਼ ਪਿਤਾ, ਨਾ ਸਾਜੋ ਨਾ ਬਾਜੋ... ਦੀ ਅਵਸਥਾ 'ਚ ਵੀ ਔਰੰਗਜ਼ੇਬ ਦੀ ਮਰ ਚੁੱਕੀ ਜ਼ਮੀਰ ਨੂੰ ਜਗਾਉਣ ਵਾਸਤੇ ਅਦੁੱਤੀ ਅਨੋਖੀ ਜੁਰਤ ਦਿਖਾਈ। ਸ਼ਹਿਨਸ਼ਾਹ ਔਰੰਗਜ਼ੇਬ ਨੂੰ ਉਸ ਦੀ ਅਸਲੀਅਤ ਤੋਂ ਜਾਣੂ ਕਰਾਉਂਦਿਆਂ ਤਾੜਨਾ ਕਰਦੇ ਹਨ ਕਿ ਸੰਸਾਰੀ ਤੌਰ 'ਤੇ ਤੂੰ ਬਾਦਸ਼ਾਹ ਤਾਂ ਹੈਂ ਪਰ ਸੱਚਾਈ ਤੇ ਇਨਸਾਫ ਤੋਂ ਕੋਹਾਂ ਦੂਰ ਹੈਂ। ਤੈਨੂੰ ਨਾ ਅੱਲ੍ਹਾ ਤਾਲਾ 'ਤੇ ਅਤੇ ਨਾ ਹੀ ਹਜ਼ਰਤ ਮੁਹੰਮਦ 'ਤੇ ਯਕੀਨ-ਭਰੋਸਾ ਹੈ:

**ਸ਼ਹਿਨਸ਼ਾਹਿ ਔਰੰਗਜ਼ੇਬ ਆਲਮੀਂ ॥**
**ਕਿ ਦਾਰਾਇ ਦੌਰ ਅਸਤੁ ਦੂਰ ਅਸਤ ਦੀਂ ॥੯੪॥**
**ਨ ਸਾਹਿਬ ਸ਼ਨਾਸੀ ਨ ਮਹੰਮਦ ਯਕੀਂ ॥੪੬॥** *(ਜ਼ਫ਼ਰਨਾਮਾ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿਵਹਾਰਕ ਤੌਰ 'ਤੇ ਵੀ ਵਿਲੱਖਣ ਧਾਰਮਿਕ ਆਗੂ ਹਨ ਜੋ ਯੁੱਧ ਦੇ ਮੈਦਾਨ ਵਿਚ ਆਸਾ ਕੀ ਵਾਰ ਦਾ ਕੀਰਤਨ ਕਰ ਸਕਦੇ ਹਨ। ਚਮਕੌਰ ਦੀ ਕੱਚੀ ਗੜ੍ਹੀ 'ਚ ਮੌਤ ਨਾਲ ਮਖੌਲਾਂ ਕਰਨ ਵਾਲੇ ਹਮਸ਼ਕਲ ਸੂਰਮੇ ਭਾਈ ਸੰਗਤ ਸਿੰਘ ਜੀ ਦੇ ਸੀਸ 'ਤੇ ਕਲਗੀ ਸਜਾਉਂਦੇ ਹਨ। ਅਡੋਲਤਾ ਤੱਕੋ ਪਾਵਨ-ਪਵਿੱਤਰ ਇਤਿਹਾਸਕ ਪਿਆਰੀ ਅਨੰਦਪੁਰੀ ਨੂੰ ਛੱਡਣ, ਸਰਸਾ ਨਦੀ 'ਤੇ ਪਏ ਵਿਛੋੜੇ ਦੇ ਦਰਦ, ਚਮਕੌਰ ਦੇ ਅਸਾਵੇਂ ਯੁੱਧ ਪੁੱਤਰਾਂ ਤੋਂ ਪਿਆਰੇ ਤਿੰਨ ਪਿਆਰਿਆਂ, ਸਾਹਿਬਜ਼ਾਦਿਆਂ, ਮਾਤਾ ਗੁਜਰੀ ਜੀ ਦੀ ਸ਼ਹਾਦਤ, ਲਾਡਲੇ ਸਿੰਘਾਂ ਦਾ ਸਦੀਵੀ ਵਿਛੋੜਾ, ਮਾਛੀਵਾੜੇ ਦੀ ਧਰਤੀ 'ਤੇ ਸ਼ਾਹਾਂ ਦਾ ਸੁਲਤਾਨ ਕੰਡਿਆਲੀ ਧਰਤੀ ਨੂੰ ਸੱਥਰ ਬਣਾਉਣ ਉਪਰੰਤ ਵੀ ਮਿਤ੍ਰ ਪਿਆਰੇ ਨੂੰ ਯਾਦ ਕਰ ਉਚਾਰਣ ਕਰਦੇ ਹਨ 'ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ' ਇਹ ਅਵਸਥਾ ਹੈ ਮੁਖ ਤੇ ਹਰਿ ਚਿਤ ਮੈ ਜੁਧ ਬਿਚਾਰੈ। ਕਦੇ ਵੀ ਅਕਾਲ ਪੁਰਖ ਨੂੰ ਸ਼ਿਕਵਾ ਸ਼ਿਕਾਇਤ ਨਹੀਂ ਕਰਦੇ। ਸਮਕਾਲੀ ਵਿਦਵਾਨ ਭਾਈ ਨੰਦ ਲਾਲ ਜੀ ਗੁਰੂ ਗੋਬਿੰਦ ਸਿੰਘ ਦੀ ਸ਼ਖ਼ਸੀਅਤ ਬਿਆਨ ਕਰਨ ਤੋਂ ਅਸਮਰੱਥਾ ਪ੍ਰਗਟ ਕਰਦੇ ਹਨ। ਬਾਦਸ਼ਾਹ-ਦਰਵੇਸ਼ ਹੱਕ-ਹੱਕ ਆਦੇਸ਼, ਸ਼ਹਿਨਸ਼ਾਹ, ਕਹਿ ਸਤਿਕਾਰ ਕਰਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਦੇ ਇਕ ਵਾਲ ਤੋਂ ਦੋ ਜਹਾਨ-ਕੁਰਬਾਨ ਕਰਨ ਨੂੰ ਉਤਾਵਲੇ ਹਨ।

**ਦੀਨ ਦੁਨੀਆ ਦਰ ਕਮੰਦੇ ਆ ਪਰੀ ਰੁਖਸਾਰਿਮਾ,**
**ਹਰ ਦੋ ਆਲਮ, ਕੀਮਤੇ ਬਨ ਤਾਰ ਮੂਏ ਯਾਰਿਮਾ ॥**

ਭਾਈ ਨੰਦ ਲਾਲ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਲਾਮ ਸਗ-ਕੂਕਰ ਸਦਵਾਉਣ 'ਚ ਮਾਣ ਮਹਿਸੂਸ ਕਰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖ ਸਦਵਾਉਣ ਵਾਲੇ ਨੂੰ ਆਪਣੇ ਗੁਰੂ ਪ੍ਰਤੀ ਆਪਣੀ ਸਮਰਪਣ ਭਾਵਨਾ ਤੇ ਸਥਿਤੀ ਬਾਰੇ ਸੋਚਣਾ ਪਵੇਗਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਸੱਚੇ-ਸੁੱਚੇ ਸੇਵਾ-ਸਿਮਰਨ, ਸੰਤੋਖ, ਸਹਿਜ ਦੇ ਧਾਰਨੀ ਸਿੱਖਾਂ ਵਾਸਤੇ ਪਹਿਰੇਦਾਰੀ ਕਰਨ ਤੇ ਪਰਿਵਾਰ ਨੂੰ ਵਾਰਦੇ ਹਨ। ਭਾਈ ਘਨਈਆ ਵਰਗੀਆਂ ਸੇਵਾ-ਸਿਮਰਨ ਨੂੰ ਸਮਰਪਿਤ ਸ਼ਖ਼ਸੀਅਤਾਂ ਬਿਖੜੇ ਤੋਂ ਬਿਖੜੇ ਸਮੇਂ ਵੀ ਸਦੀਵੀ ਖਿੜਾਓ ਦਾ ਪ੍ਰਗਟਾਅ ਕਰਦੀਆਂ ਹਨ। ਭਾਈ ਘਨਈਆ ਜੀ ਜੰਗ ਦੇ ਮੈਦਾਨ ਵਿਚ ਦੋਸਤਾਂ-ਦੁਸ਼ਮਣਾਂ ਤੱਕ ਪਾਣੀ ਨਹੀਂ ਪਿਲਾਉਂਦੇ। ਉਹ ਤਾਂ ਹਰੇਕ 'ਚ ਮਾਨਵਤਾ ਦੇ ਗੁਰੂ, ਗੁਰੂ ਗੋਬਿੰਦ ਸਿੰਘ ਨੂੰ ਤੱਕਦੇ ਹਨ। ਜਾਹਰ ਪੀਰ, ਪੀਰ ਬੁੱਧੂ ਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਨੂੰ ਆਪਣਾ ਮੁਕਤੀ ਦਾਤਾ ਮੰਨਦੇ, ਸ਼ਿਵਦੱਤ ਵਰਗੇ ਬ੍ਰਾਹਮਣ ਨੂੰ ਵੀ ਆਪ 'ਤੇ ਹੀ ਭਰੋਸਾ ਸੀ। ਨਿਹੰਗ ਖਾਂ, ਗਨੀ ਖਾਂ, ਨਬੀ ਖਾਂ, ਮਾਨਵਤਾ ਦੇ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਨੂੰ ਖੁਦਾ ਰੂਪ ਜਾਣ ਐਵੇਂ ਨਹੀਂ ਸੱਚ ਨਾਲੋਂ ਪਵਿੱਤਰ ਝੂਠ ਬੋਲਦੇ ਹਨ। ਮਾਈ ਭਾਗੋ ਐਵੇਂ ਨਹੀਂ ਬੁਜ਼ਦਿਲਾਂ ਨੂੰ ਬੀਰਤਾ-ਬਹਾਦਰੀ ਪ੍ਰਦਾਨ ਕਰਦੀ। ਭਾਈ ਬੀਰ ਸਿੰਘ-ਧੀਰ ਸਿੰਘ ਐਵੇਂ ਨਹੀਂ ਗੋਲੀ ਦਾ ਨਿਸ਼ਾਨਾ ਬਨਣ ਲਈ ਛਾਤੀ ਤਾਣਦੇ। ਧਰਮ ਬਦਲੀ ਦੀ ਜਬਰ-ਜ਼ੁਲਮ ਦੀ ਹਨੇਰੀ ਨੂੰ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰੋਕਦੇ ਹਨ। ਸਾਈਂ ਬੁੱਲੇ ਸ਼ਾਹ ਦੇ ਸ਼ਬਦਾਂ 'ਚ:

*ਨ ਕਹੋ ਅਬ ਕੀ ਨ ਕਹੋ ਤਬ ਕੀ ਬਾਤ ਕਹੂੰ ਮੈਂ ਜਬ ਕੀ,*
*ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ ਸੁੰਨਤ ਹੋਤੀ ਸਭ ਕੀ।*

ਭਾਈ ਸੰਤੋਖ ਸਿੰਘ ਦੇ ਸ਼ਬਦਾਂ 'ਚ ਜੇਕਰ ਸ੍ਰੀ ਗੁਰੂ ਗੋਬਿੰਦ ਸਿੰਘ ਪ੍ਰਗਟ ਨਾ ਹੁੰਦੇ ਤਾਂ ਕੁਦਰਤੀ ਵੰਨ ਸੁਵੰਨਤਾ ਖਤਮ ਹੋ ਜਾਣੀ ਸੀ ਤੇ ਇਸਲਾਮਕ ਏਕਤਾ ਸਥਾਪਤ ਹੋਣੀ ਸੀ। ਇਸਲਾਮ ਦਾ

ਬੋਲਬਾਲਾ ਹੋਣਾ ਸੀ। ਦੇਵੀ-ਦੇਵਤੇ, ਦੇਹਰੇ, ਮੰਦਰ ਖਤਮ ਹੋ ਜਾਣੇ ਸਨ ਤੇ ਇਸ ਧਰਤੀ ਤੋਂ ਵੇਦਾਂ-ਪੁਰਾਣਾਂ ਦੀ ਕਥਾ-ਵਿਚਾਰ ਮਿਟ ਜਾਣੀ ਸੀ। ਸਾਹਿਤਕ ਕਿਰਤਾਂ ਦਾ ਵੀ ਵਿਨਾਸ਼ ਹੁੰਦਾ ਜੇਕਰ ਕਿਰਪਾ ਨਿਧਾਨ ਸ੍ਰੀ ਗੁਰੂ ਗੋਬਿੰਦ ਸਿੰਘ ਪੈਦਾ ਨਾ ਹੁੰਦੇ :

**ਛਾਇ ਜਾਤੀ ਏਕਤਾ, ਅਨੇਕਤਾ ਬਿਲਾਇ ਜਾਤੀ, ਹੋਵਤੀ ਕੁਚੀਲਤਾ ਕਤੇਬਨ ਕੁਰਾਨ ਕੀ।**
**ਪਾਪ ਹੀ ਪ੍ਰਪੱਕ ਜਾਤੇ, ਧਰਮ ਧਸੱਕ ਜਾਤੇ, ਬਰਨ ਗਰਕ ਜਾਤੇ, ਸਾਹਿਤ ਬਿਧਾਨ ਕੀ।**
**ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ ਰੀਤ ਮਿਟ ਜਾਤੀ ਕਥਾ ਬੇਦਨ ਪੁਰਾਨ ਕੀ।**
**ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਰਮ ਸੂਰ ਮੂਰਤ ਨ ਹੋਤੀ ਜਉ ਪੈ ਕਰੁਣਾ ਨਿਧਾਨ ਕੀ।**

ਗੁਰਦੇਵ ਪਿਤਾ ਨੇ ਦੂਸਰਿਆਂ ਦੀ ਹੋਂਦ ਨੂੰ ਸਵੀਕਾਰਣ ਮੰਨਣ ਵਾਸਤੇ ਗੁਲਾਮ ਭਾਰਤ ਵਾਸੀਆਂ 'ਚ ਅਹਿਸਾਸੇ ਕਮਤਰੀਂ ਨੂੰ ਨਾਸ਼ ਕਰ-ਸਵੈਮਾਣ ਭਰੋਸੇ ਦਾ ਅਹਿਸਾਸ ਕਰਵਾਇਆ।

**ਗੁਰਸਨਹ ਚਿਕਾਰੇ ਕੁਨਦ ਚਿਹਲ ਨਰ॥**
**ਕਿ ਦਹ ਲਖ ਬਰਾਯਦ ਬਰੋ ਬੇਖ਼ਬਰ॥** *(ਜ਼ਫ਼ਰਨਾਮਾ)*

ਨੀਲੇ ਦਾ ਸ਼ਾਹ-ਸਵਾਰ, ਕਲਗੀਧਰ ਪਿਤਾ, ਸੰਸਾਰ ਦਾ ਸ਼ਹਿਨਸ਼ਾਹ ਬਾਜ਼-ਤਾਜ ਦਾ ਧਾਰਨੀ :

**ਨਾ ਸਾਜ਼ੋ ਨਾ ਬਾਜ਼ੋ ਨਾ ਫ਼ੌਜ਼ੋ ਨਾ ਫ਼ਰਸ਼॥**
**ਖ਼ੁਦਾਵੰਦ ਬਖ਼ਸ਼ਿੰਦਹਿ ਐਸ਼ਿ ਅਰਸ਼॥** *(ਜ਼ਫ਼ਰਨਾਮਾ)*

ਦੀ ਅਵਸਥਾ 'ਚ ਵੀ ਦਸਮੇਸ਼-ਪਿਤਾ ਅਕਾਲ ਪੁਰਖ ਦੀਆਂ ਬਖ਼ਸ਼ਿਸ਼ਾਂ ਦਾ ਸ਼ੁਕਰਾਨਾ ਕਰਦੇ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੁੱਚੇ ਜੀਵਨ 'ਚ ਚੜ੍ਹਦੀ ਕਲਾ ਹੈ। ਹੁਲਾਸ, ਖੇੜਾ, ਸਵੈ ਵਿਸ਼ਵਾਸ, ਭਰੋਸਾ ਹੈ, ਨਹੀਂ ਹੈ ਤਾਂ ਕਿਧਰੇ ਅਰਾਮ, ਆਲਸ, ਸ਼ਿਕਨ-ਸ਼ਿਕਵਾ ਤੇ ਸ਼ਿਕਾਇਤ। ਸ਼ਿਕਵੇ-ਸ਼ਿਕਾਇਤਾਂ ਦੀ ਥਾਂ ਸਤਿਗੁਰੂ ਜੀ ਚੜ੍ਹਦੀ ਕਲਾ, ਹੁਲਾਸ ਦਾ ਪ੍ਰਗਟਾ ਇਨ੍ਹਾਂ ਸ਼ਬਦਾਂ 'ਚ ਕਰਦੇ ਹਨ :

**ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ॥**
**ਕਿ ਬਾਕੀ ਬਮਾਂਦਸਤੁ ਪੇਚੀਦਹ ਮਾਰ॥** *(ਜ਼ਫ਼ਰਨਾਮਾ)*

ਜ਼ਫਰਨਾਮੇ 'ਚ ਕਰਤਾਰੀ ਸ਼ਕਤੀ, ਸਵੈ-ਭਰੋਸੇ ਤੇ ਸਵੈਮਾਣ ਦਾ ਪ੍ਰਗਟਾਅ ਕਰਦਿਆਂ ਦੀਨਾ ਕਾਂਗੜ ਤੋਂ ਸਮੇਂ ਦੇ ਬਾਦਸ਼ਾਹ ਨੂੰ ਸੱਚ ਤੋਂ ਸੁਚੇਤ ਸਾਵਧਾਨ ਕੀਤਾ।

ਤੇਗ ਦੇ ਧਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਲਮ ਦੇ ਫੱਟ ਨਾਲ ਔਰੰਗਜ਼ੇਬ ਐਸਾ ਜ਼ਖ਼ਮੀ ਹੋਇਆ ਫਿਰ ਕਫ਼ਨ-ਦਫ਼ਨ ਨੂੰ ਪ੍ਰਾਪਤ ਹੋਇਆ।

ਮੁਕਤਸਰ ਦੀ ਧਰਤ ਸੁਹਾਵੀ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਟੂਟੀ ਗਾਢਣਹਾਰ ਗੋਪਾਲ ਦਾ ਬਿਰਦ ਪਾਲਿਆ। ਤਖ਼ਤ, ਸ੍ਰੀ ਦਮਦਮਾ ਸਾਹਿਬ ਦੀ ਧਰਤੀ 'ਤੇ ਗੁਰੂ ਕਾਸ਼ੀ ਸਥਾਪਿਤ ਕਰ, ਗੁਰੂ-ਪਿਤਾ-ਗੁਰੂ ਤੇਗ ਬਹਾਦਰ ਜੀ ਦੀ ਪਾਵਨ ਗੁਰਬਾਣੀ ਆਦਿ, ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਸ਼ਾਮਲ ਕਰਕੇ ਸੰਪੂਰਨਤਾ ਪ੍ਰਦਾਨ ਕੀਤੀ। ਸ਼ਬਦ-ਵੀਚਾਰ ਦੀ ਪਰੰਪਰਾ ਤੋਰੀ। ਡੱਲੇ ਦੇ ਸਿਦਕ ਦੀ ਪਰਖ ਕੀਤੀ। ਭਾਈ ਬੀਰ ਸਿੰਘ, ਭਾਈ ਧੀਰ ਸਿੰਘ ਦੇ ਗੁਰੂ ਭਰੋਸੇ ਨੂੰ ਪ੍ਰਗਟ ਕੀਤਾ। ਲੰਮੇ ਵਿਛੋੜੇ ਉਪਰੰਤ ਮਾਤਾ ਸੁੰਦਰੀ ਜੀ ਦੀ ਤੇ ਮਾਤਾ ਸਾਹਿਬ ਦੇਵ ਜੀ ਵੀ ਦਮਦਮਾ ਸਾਹਿਬ ਦੀ ਧਰਤੀ 'ਤੇ ਗੁਰਦੇਵ ਪਿਤਾ ਨੂੰ ਮਿਲਦੇ ਹਨ ਤੇ ਆਪਣੇ ਸਾਹਿਬਜ਼ਾਦਿਆਂ ਬਾਰੇ ਪੁਛਦੀਆਂ ਹਨ। ਜੁਆਬ ਵਿਚ ਸਤਿਗੁਰੂ ਪੰਥ ਨਾਲ ਕੀਤੇ ਇਕਰਾਰ ਨੂੰ ਪੂਰਾ ਕਰਦੇ ਹਨ। ਗੁਰਦੇਵ ਪਿਤਾ ਨੇ ਆਪਣੇ ਪਿਆਰੇ ਗੁਰਸਿੱਖਾਂ ਨਾਲ ਕੀਤਾ ਹਰ ਇਕਰਾਰ ਇਨ-ਬਿਨ ਪੂਰਾ ਕੀਤਾ:

**ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।**

**ਚਾਰ ਮੁਏ ਤੋ ਕਿਆ ਹੁਆ ਜੀਵਤ ਕਈ ਹਜ਼ਾਰ।**

'ਨ ਹਮ ਹਿੰਦੂ ਨ ਮੁਸਲਮਾਨ' ਦੇ ਸਿਧਾਂਤ ਨੂੰ ਮੰਨਣ ਵਾਲੇ ਕਲਗੀਧਰ ਪਿਤਾ ਕਿਧਰੇ ਹਿੰਦੂ ਧਰਮ ਦੀ ਅਜ਼ਮਤ ਵਾਸਤੇ ਪਿਤਾ-ਗੁਰੂ, ਗੁਰੂ ਤੇਗ ਬਹਾਦਰ ਜੀ ਨੂੰ ਸ਼ਹਾਦਤ ਵਾਸਤੇ ਤੋਰਦੇ ਹਨ ਤੇ ਦੂਸਰੇ ਪਾਸੇ ਕੌਮ ਦੇ ਜਾਨੀ ਦੁਸ਼ਮਣ ਮੁਸਲਮਾਨਾ ਬਾਦਸ਼ਾਹ ਔਰੰਗਜ਼ੇਬ ਦੇ ਸਪੁੱਤਰ ਬਹਾਦਰ ਸ਼ਾਹ ਨੂੰ ਬਾਦਸ਼ਾਹਤ ਦਿਵਾਉਣ ਵਾਸਤੇ ਸਿੱਖ ਸੈਨਿਕ ਸ਼ਕਤੀ ਦੀ ਸਹਾਇਤਾ ਪ੍ਰਦਾਨ ਕਰਦੇ ਹਨ। ਬਾਦਸ਼ਾਹੀ ਠਾਠ-ਬਾਠ ਨਾਲ ਬਾਦਸ਼ਾਹ ਬਹਾਦਰ ਸ਼ਾਹ ਨਾਲ ਆਗਰੇ ਮੁਲਾਕਾਤ ਕੀਤੀ।

ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖਾਲਸੇ ਕਾ ਦ੍ਰਿੜ ਕਰਾਉਂਦਿਆਂ 'ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ' ਦਾ ਮਾਰਗ ਦੱਸਿਆ। ਮਸੰਦਾਂ ਦੀ ਸ਼ਖ਼ਸੀਅਤ-ਪ੍ਰਸਤੀ ਦੀ ਸ਼ਕਤੀ ਨੂੰ ਸਾੜ ਸੁਆਹ ਕਰ, ਸਿੱਖਾਂ ਨੂੰ ਸਿੱਧਾ ਜਾਗਤ ਜੋਤਿ ਅਕਾਲ ਪੁਰਖ ਦੇ ਪੁਜਾਰੀ ਬਣਾਇਆ। ਕਰਤਾਰੀ ਸ਼ਕਤੀਆਂ ਦੇ ਮਾਲਕ ਹੁੰਦਿਆਂ, ਅਕਾਲ ਰੂਪ ਹੋਣ ਦੇ ਬਾਵਜੂਦ ਇਹ ਕਹਿਣਾ 'ਮੈ ਹੋ ਪਰਮ ਪੁਰਖ ਕੋ ਦਾਸਾ, ਦੇਖਨ ਆਯੋ ਜਗਤ ਤਮਾਸਾ' (ਬਚਿਤ੍ਰ ਨਾਟਕ) ਦੀ ਹਿੰਮਤ, ਦਲੇਰੀ, ਸਾਹਸ ਨਿਮਰਤਾ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਦਿਖਾਈ। ਇਹ ਸੱਚ ਹੈ, ਗੁਰੂ ਜੀ ਨੇ ਇਸ ਸੰਸਾਰ ਨੂੰ ਤਮਾਸ਼ਾ ਹੀ ਤੱਕਿਆ। ਸੁਖੀ ਜੀਵਨ ਦਾ ਸੰਦੇਸ਼ ਸਤਿਗੁਰੂ ਜੀ ਨੇ ਅਲਪ-ਅਹਾਰ ਰਾਹੀਂ ਸਦੀਆਂ ਪਹਿਲਾਂ ਦ੍ਰਿੜ ਕਰਵਾ ਦਿੱਤਾ।

ਨੰਦੇੜ ਦੀ ਪਾਵਨ ਧਰਤੀ 'ਤੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਫ਼ਤਹਿ ਦੀ ਬਾਦਸ਼ਾਹੀ ਬਖਸ਼ਿਸ਼ ਕਰ, ਖਾਲਸੇ ਨੂੰ ਸਮਰੱਥ-ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ਼ਬਦ-ਗੁਰੂ ਆਦਿ, ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਸੀਸ ਝੁਕਾਂਦੇ ਹਨ। ਗੁਰਦੇਵ ਪਿਤਾ ਆਪਣੇ ਤਿੰਨ ਰੂਪਾਂ ਬਾਰੇ ਸਪੱਸ਼ਟ ਕਰਦੇ ਹਨ:

**ਤੀਨ ਰੂਪ ਹੈਂ ਮੋਹਿ ਕੇ ਸੁਣਹੁ ਨੰਦ ਚਿਤ ਲਾਇ,**
**ਨਿਰਗੁਣ ਸਰਗੁਣ ਗੁਰ ਸਬਦ ਕਹੋ ਤੋਹਿ ਸਮਝਾਇ॥...**

ਪੰਥ ਨੇ ਗੁਰੂ-ਪਦਵੀ ਦੇ ਅਧਿਕਾਰ ਦੀ ਵਰਤੋਂ ਅਨੰਦਪੁਰ ਸਾਹਿਬ, ਚਮਕੌਰ ਦੀ ਗੜ੍ਹੀ, ਦਾਦੂ ਦਵਾਰੇ ਦੇ ਥਾਵਾਂ 'ਤੇ ਪ੍ਰਤੱਖ ਰੂਪ 'ਚ ਕੀਤੀ। ਗੁਰਦੇਵ ਪਿਤਾ ਨੇ ਗੁਰੂ-ਪੰਥ ਦਾ ਜਜ਼ਬਾ, ਤੇਜ਼ ਤੇ ਚੇਤਨਤਾ ਵੇਖਣ ਵਾਸਤੇ ਦਾਦੂ ਦੀ ਸਮਾਧ ਨੂੰ ਤੀਰ ਨਾਲ ਨਮਸਕਾਰ ਕੀਤੀ। ਜਿਹੜਾ ਖਾਲਸਾ-ਪੰਥ ਗੁਰੂ ਤੋਂ ਵਾਰਨੇ ਜਾਂਦਿਆਂ ਆਪਣੀ ਖੱਲੜੀ ਲੁਹਾ ਲੈਂਦਾ ਸੀ ਉਸ ਨੇ ਆਪਣੇ ਗੁਰੂ-ਪੰਥ ਦੇ ਰੂਹਾਨੀ ਅਧਿਕਾਰ ਤੇ ਤੇਜ਼ ਦੀ ਵਰਤੋਂ ਕੀਤੀ। ਕਰਤਾਰ ਸਿੰਘ ਕਲਾਸਵਾਲੀਏ ਨੇ ਗੁਰੂ ਜੀ ਬਾਰੇ ਖੂਬ ਕਿਹਾ ਕਿ ਗੁਰਦੇਵ ਪਿਤਾ ਨੇ ਆਪਣੇ ਖਾਲਸਾ ਪੰਥ ਤੋਂ ਸਭ ਕੁਝ ਵਾਰ ਦਿੱਤਾ:

**ਐ ਪੰਥ ਤੂੰ ਸੁਣ ਲੈ ਦੋ ਗੱਲਾਂ, ਕਿਵੇਂ ਗੁਰੂ ਜੀ ਹੈਨ ਗੁਜ਼ਰਾਨ ਕਰ ਗਏ।**
**ਇਕ ਗੱਦੀ ਗੁਰਿਆਈ ਦੀ ਕੋਲ ਹੈਸੀ ਉਹ ਵੀ ਜਾਂਦੀ ਵਾਰੀ ਤੈਨੂੰ ਦਾਨ ਕਰ ਗਏ।**

ਸ਼ਬਦ-ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਕਿਸੇ ਧਰਮ, ਜਾਤੀ, ਨਸਲ ਤੀਕ ਸੀਮਤ ਗੁਰੂ ਨਹੀਂ ਸਗੋਂ ਸਮੁੱਚੀ ਮਾਨਵਤਾ ਲਈ ਗਿਆਨ ਦੇ ਮਹਾਂਸਾਗਰ ਦੇ ਰੂਪ 'ਚ ਗੁਰੂ ਹੈ, ਜਿਸ ਨੂੰ ਜੋਤਿ-ਰੂਪ 'ਚ ਗੁਰੂ ਸਵੀਕਾਰਨ, ਸਤਿਕਾਰਨ ਤੇ ਮੰਨਣ ਦਾ ਉਪਦੇਸ਼ ਮਾਨਵਤਾ ਦੇ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਤਾ, ਜਿਸ ਨਾਲ ਸਦੀਆਂ ਤੋਂ ਚੱਲ ਰਹੇ ਅਵਤਾਰਵਾਦ ਦੀ ਪਰੰਪਰਾ ਦਾ ਅੰਤ ਹੋਇਆ। ਗੁਰਦੇਵ ਪਿਤਾ ਦੇ ਇਸ ਉਪਦੇਸ਼ ਨੂੰ ਹੂ-ਬ-ਹੂ ਪ੍ਰਵਾਨ ਕਰਦੇ ਹੋਏ, ਸਿੱਖ ਹਮੇਸ਼ਾਂ ਸੁਖੀ, ਸੱਤ-ਸੰਤੋਖ ਦੇ ਧਾਰਨੀ, ਸੁਤੰਤਰ ਤੇ ਸੱਤਾ-ਸ਼ਕਤੀ ਸੰਪੰਨ ਤੇ ਸੁਰੱਖਿਅਤ ਰਹਿਣਗੇ।

* * *

# ਨਾਇਕ ਦਾ ਸੰਕਲਪ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਨਾਇਕ ਦੇ ਸੰਕਲਪ ਬਾਰੇ ਸੰਸਕ੍ਰਿਤ ਕਾਵਿ-ਸ਼ਾਸਤਰ ਵਿਚ ਕਈ ਤਰ੍ਹਾਂ ਦੇ ਮਾਪਦੰਡ ਦਰਸਾਏ ਗਏ ਹਨ ਪਰ ਇਹ ਮਾਪਦੰਡ ਸਾਡੀ ਬਹੁਤੀ ਮਦਦ ਨਹੀਂ ਕਰਦੇ। ਇਸ ਦਾ ਕਾਰਣ ਗੁਰਮਤਿ ਦਰਸ਼ਨ ਦੀ ਸਾਰਥਕ ਭੂਮਿਕਾ ਹੈ। ਪੰਜਾਬੀਆਂ ਦੇ ਸਦੀਆਂ ਦੇ ਪੁਰਾਣੇ ਇਤਿਹਾਸ ਉੱਪਰ ਨਜ਼ਰ ਪਾਇਆਂ ਪਤਾ ਲੱਗਦਾ ਹੈ ਕਿ ਇਨ੍ਹਾਂ ਨੇ ਦੋਵਾਂ ਤਰ੍ਹਾਂ ਦੇ ਮਨੁੱਖਾਂ ਨੂੰ ਨਾਇਕ ਦੀ ਪਦਵੀ ਦਿੱਤੀ ਹੈ। ਇਹ ਮਨੁੱਖ ਧਰਮ ਅਤੇ ਕਰਮ ਵਿਚ ਹੋਏ ਗੁਰੂ, ਪੀਰ, ਅਵਤਾਰ, ਸੰਤ, ਭਗਤ ਜਾਂ ਦਰਵੇਸ਼ ਦਾ ਹੈ ਅਤੇ ਜਾਂ ਫਿਰ ਸਾਹਸੀ, ਦਲੇਰੀ, ਜਾਬਰ ਯੋਧੇ ਦਾ ਹੈ। ਜਿਨ੍ਹਾਂ ਨਾਇਕਾਂ ਵਿਚ ਇਹ ਦੋਵੇਂ ਤਰ੍ਹਾਂ ਦੇ ਗੁਣ ਹਨ, ਉਹੋ ਹੀ ਪੰਜਾਬੀਆਂ ਦੇ ਆਦਰਸ਼ ਹਨ। ਜਿਨ੍ਹਾਂ ਗੈਰ-ਪੰਜਾਬੀ ਨਾਇਕਾਂ ਨੇ ਵੀ ਧੱਕੇਸ਼ਾਹੀ ਅਤੇ ਜ਼ੋਰ-ਜ਼ੁਲਮ ਵਿਰੁੱਧ ਜੂਝਣ ਦੀ ਚੇਸ਼ਟਾ ਕੀਤੀ ਹੈ, ਪੰਜਾਬੀਆਂ ਨੇ ਉਨ੍ਹਾਂ ਨੂੰ ਵੀ ਗਲ ਨਾਲ ਲਾਇਆ ਹੈ। ਜੈਮਲ ਅਤੇ ਫੱਤੇ ਦੀ ਸਾਡੀ ਧਾਰਨਾ ਦੀਆਂ ਉੱਤਮ ਮਿਸਾਲਾਂ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੰਜਾਬੀ ਦੇ ਵਿਸ਼ੇਸ਼ ਕਰਕੇ ਅਜੇਹੇ ਨਾਇਕ ਹਨ ਜਿਨ੍ਹਾਂ ਦੀ ਸ਼ਖ਼ਸੀਅਤ ਵਿਚ ਧਰਮ ਅਤੇ ਕਰਮ ਖੇਤਰ ਦੇ ਨਾਇਕਾਂ ਦੇ ਗੁਣ ਇਕਸਾਰ ਹੋਏ ਮਿਲਦੇ ਹਨ। ਏਸੇ ਲਈ ਉਹ ਸੰਤ ਹਨ ਅਤੇ ਸਿਪਾਹੀ ਵੀ। ਧਰਮ ਦੇ ਖੇਤਰ ਵਿਚ ਗੁਰੂ ਸਾਹਿਬ ਦੇ ਯੋਗਦਾਨ ਦੀ ਗਾਥਾ ਕਈਆਂ ਰੂਪਾਂ ਵਿਚ ਚਿਤਾਰੀ ਜਾ ਸਕਦੀ ਹੈ। ਦਸਮ ਗ੍ਰੰਥ ਵਿਚਲੀਆਂ ਗੁਰੂ ਸਾਹਿਬ ਦੀਆਂ ਬਾਣੀਆਂ ਜਿੱਥੇ ਗੁਰੂ ਨਾਨਕ ਦਰਸ਼ਨ ਨੂੰ ਮੁੜ ਸਥਾਪਿਤ ਕਰਨ ਅਤੇ ਪ੍ਰਚਾਰਨ ਦਾ ਉਪਰਾਲਾ ਹੈ, ਉਥੇ ਖ਼ਾਲਸੇ ਦੀ ਸਾਜਣਾ ਇਕ ਦਰਸ਼ਨ ਦਾ ਅਮਲੀ ਗੁਜ਼ਾਰਾ ਹੈ ਕਿ ਉਹ ਕਿਸ ਤਰ੍ਹਾਂ ਦੇ ਮਨੁੱਖ ਅਤੇ ਮਨੁੱਖੀ ਸਮਾਜ ਪੈਦਾ ਕਰ ਸਕਿਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸਾਜੇ ਖ਼ਾਲਸੇ ਵਿਚ ਜਨਮ ਤੋਂ ਮਿਲੇ ਸੰਸਕਾਰ ਅਤੇ ਰਿਸ਼ਤੇ-ਨਾਤੇ ਰੱਦ ਕਰਕੇ ਉਨ੍ਹਾਂ ਨੂੰ ਨਵੇਂ ਸਿਰੇ ਤੋਂ ਪ੍ਰਕਾਸ਼ਿਤ ਕੀਤਾ ਜਾਂਦਾ ਹੈ। ਜਾਤ-ਪਾਤ, ਵਰਣ, ਰੰਗ, ਨਸਲ ਆਦਿ ਤੋਂ ਉੱਪਰ ਉੱਠ ਕੇ ਮਨੁੱਖੀ ਬਰਾਬਰੀ, ਸਾਂਝੀਵਾਲਤਾ, ਕਿਰਤ ਦੀ ਸਰਦਾਰੀ, ਵੰਡ ਛਕਣਾ, ਸਰਬੱਤ ਦਾ ਭਲਾ ਮੰਗਣਾ ਅਤੇ ਨਾਮ ਜਪਣਾ ਗੁਰਮਤਿ ਦੇ ਸੁਨਹਿਰੀ ਅਸੂਲ ਹਨ। ਏਸੇ ਦਰਸ਼ਨ ਸਦਕਾ ਹੀ ਪੰਜਾਬ ਬਿਖੜੇ ਹਾਲਾਤ ਦੇ ਬਾਵਜੂਦ ਇਤਿਹਾਸ ਵਿਚ ਵੀ ਅਤੇ ਵਰਤਮਾਨ ਵਿਚ ਵੀ ਹਰ ਖੇਤਰ ਵਿਚ ਅੱਗੇ ਹੀ ਵੱਧਦਾ ਰਿਹਾ ਹੈ। ਗੋਬਿੰਦ ਦਰਸ਼ਨ ਦੀ ਵਿਸ਼ੇਸ਼ਤਾ ਸਦਕਾ ਹੀ ਧਰਮਾਂ ਦੇ ਨਾਂ ਥੱਲੇ ਫਾੜੀਓਂ-ਫਾੜੀ ਹੋਇਆ ਭਾਰਤੀ ਸਮਾਜ ਇਕਮੁੱਠ ਹੋਇਆ ਅਤੇ ਪਹਿਲਾਂ ਮੁਗ਼ਲ ਕਾਲ ਨੂੰ ਢਹਿ-ਢੇਰੀ ਕੀਤਾ ਅਤੇ ਫਿਰ ਪੰਜਾਬ ਵਿਚ ਬਾਬਾ ਬੰਦਾ ਸਿੰਘ ਬਹਾਦਰ, ਸਿੱਖ ਮਿਸਲਦਾਰਾਂ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ

ਵਿਚ ਮਿਲੇ ਹੁਕਮਰਾਨਾਂ ਸਦਕਾ ਪੰਜਾਬ ਦਾ ਇਲਾਕਾ ਅਫ਼ਗਾਨਿਸਤਾਨ ਨਾਲੋਂ ਤੋੜ ਕੇ ਹਮੇਸ਼ਾ ਲਈ ਹਿੰਦੁਸਤਾਨ ਨਾਲ ਜੋੜ ਦਿੱਤਾ ਗਿਆ। ਏਸੇ ਲਈ ਸਿਰਦਾਰ ਕਪੂਰ ਸਿੰਘ ਪੰਜਾਬ ਨੂੰ ਹਿੰਦੁਸਤਾਨ ਨੂੰ ਦਿੱਤਾ ਹੋਇਆ ਅਨਮੋਲ ਤੋਹਫਾ ਕਹਿੰਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਸਤਿਤਵ ਦਾ ਦੂਜਾ ਪਸਾਰ ਉਨ੍ਹਾਂ ਦਾ ਸਿਪਾਹੀ ਰੂਪ ਹੈ। ਪੰਜਾਬੀਆਂ ਨੇ ਗੁਰੂ ਜੀ ਦੇ ਇਸ ਰੂਪ ਨੂੰ ਵਧੇਰੇ ਪ੍ਰਸੰਨ ਕਰਕੇ ਇਸ ਦੀ ਮਹਿਮਾ ਕੀਤੀ ਹੈ ਜਿਸ ਦਾ ਸਬੂਤ ਸਾਨੂੰ ਇਤਿਹਾਸ ਅਤੇ ਸਾਹਿਤ ਦੋਹਾਂ ਰੂਪਾਂ ਵਿਚ ਮਿਲਦਾ ਹੈ। ਗੁਰੂ ਜੀ ਦੁਆਰਾ ਅਤੇ ਉਨ੍ਹਾਂ ਦੀ ਅਗਵਾਈ ਹੇਠ ਲੜੇ ਗਏ ਧਰਮ ਯੁੱਧ ਅਜੇਹੇ ਚਮਤਕਾਰੀ ਕਾਰਨਾਮੇ ਬਣ ਨਿਬੜੇ ਜਿਨ੍ਹਾਂ ਨੇ ਪੰਜਾਬ ਦੇ ਧਾਰਮਿਕ, ਸਮਾਜਿਕ ਅਤੇ ਸਭਿਆਚਾਰਕ ਜੀਵਨ ਨੂੰ ਫੌਰੀ ਅਤੇ ਵਿਆਪਕ ਰੂਪ ਵਿਚ ਪ੍ਰਭਾਵਿਤ ਕੀਤਾ। ਗੁਰੂ ਸਾਹਿਬ ਦੇ ਇਸ ਜੁਝਾਰੂ ਪੱਖ ਬਾਰੇ ਪੰਜਾਬ ਦੇ ਲੋਕਾਂ ਨੇ ਤਾਂ ਲਿਖਣਾ ਹੀ ਸੀ ਪੰਜਾਬ ਤੋਂ ਬਾਹਰਲੇ ਲੇਖਕ ਵੀ ਪ੍ਰਭਾਵਿਤ ਹੋਏ ਬਿਨਾਂ ਨਾ ਰਹਿ ਸਕੇ। ਏਥੇ ਇਕ ਗੱਲ ਖਾਸ ਤੌਰ 'ਤੇ ਨੋਟ ਕਰਨ ਵਾਲੀ ਹੈ ਕਿ ਗੁਰੂ ਜੀ ਬਾਰੇ ਲਿਖਤਾਂ ਉਨ੍ਹਾਂ ਦੇ ਜੋਤੀ-ਜੋਤਿ ਸਮਾਉਣ ਦੇ ਫੌਰੀ ਬਾਅਦ ਹੀ ਰਚੀਆਂ ਜਾਣ ਲੱਗ ਪਈਆਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ 1708 ਈ. ਵਿਚ ਜੋਤੀ-ਜੋਤ ਸਮਾਏ ਜਦੋਂ ਕਿ ਉਨ੍ਹਾਂ ਸੰਬੰਧੀ ਕਵੀ ਸੈਨਾਪਤਿ ਦੁਆਰਾ ਲਿਖਿਆ ਗਿਆ ਸੁਤੰਤਰ ਗ੍ਰੰਥ 'ਗੁਰ ਸੋਭਾ' 1711 ਈ. ਵਿਚ ਰਚਿਆ ਗਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਇਕਤਵ ਦੇ ਪ੍ਰਭਾਵ ਅਧੀਨ ਰਚੇ ਗਏ ਅਭਿਨੰਦਨ ਕਾਵਿ ਨੂੰ ਅਸੀਂ ਤਿੰਨ ਰੂਪਾਂ ਵਿਚ ਵੰਡ ਸਕਦੇ ਹਾਂ। ਪਹਿਲਾਂ ਰੂਪ ਸੁਤੰਤਰ ਰਚਨਾਵਾਂ ਦਾ ਹੈ, ਦੂਜਾ ਬਾਕੀ ਗੁਰੂ ਸਾਹਿਬਾਨ ਨਾਲ ਸਾਂਝੇ ਰੂਪ ਵਿਚ ਚਰਚਾ ਦਾ ਅਤੇ ਤੀਸਰਾ ਮੰਗਲ ਕਾਵਿ ਦਾ ਹੈ। ਪਹਿਲੇ ਵਰਗ ਵਿਚ ਉਪਰੋਕਤ ਸੰਕੇਤਿਤ 'ਗੁਰ ਸੋਭਾ' ਤੋਂ ਇਲਾਵਾ 'ਗੁਰਬਿਲਾਸ ਪਾਤਸ਼ਾਹੀ 10' (ਸੁੱਖਾ ਸਿੰਘ ਅਤੇ ਕੋਇਰ ਸਿੰਘ), 'ਸਿੰਘ ਸਾਗਰ' (ਵੀਰ ਸਿੰਘ ਬਲ), 'ਜੰਗਨਾਮਾ ਗੁਰੂ ਗੋਬਿੰਦ ਸਿੰਘ' (ਅਣੀ ਰਾਇ) ਅਤੇ ਉਸਤਤਿ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ (ਕਵੀ ਸੈਧਾ ਹੈ)। ਇਹ ਸਾਰੀਆਂ ਲਿਖਤਾਂ ਮੱਧਕਾਲ ਦੀਆਂ ਹਨ। ਵਰਤਮਾਨ ਯੁੱਗ ਗਿਆਨ ਦਾ ਯੁੱਗ ਹੈ ਅਤੇ ਵੱਖਰੇ-ਵੱਖਰੇ ਗਿਆਨ ਸ਼ਾਸਤਰਾਂ ਦੀ ਮਦਦ ਨਾਲ ਗੁਰੂ ਜੀ ਦੇ ਪੰਜਾਬ ਅਤੇ ਹਿੰਦੁਸਤਾਨ ਦੇ ਇਤਿਹਾਸ ਵਿਚ ਦਿੱਤੇ ਗਏ ਯੋਗਦਾਨ ਦੇ ਭਿੰਨ-ਭਿੰਨ ਪ੍ਰਕਾਰ ਸਾਹਮਣੇ ਆ ਰਹੇ ਹਨ। ਇਨ੍ਹਾਂ ਯਤਨਾਂ ਸਦਕਾ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਬੰਧੀ ਲਿਖੇ ਗਏ ਮਹਾਂਕਾਵਿ, ਖੰਡ-ਕਾਵਿ ਨਾਲ ਮੇਰੀਆਂ ਕਵਿਤਾਵਾਂ ਜਾਂ ਕਾਵਿ ਸੰਗ੍ਰਹਿ ਅੱਜ ਵੀ ਬੜੀ ਗਿਣਤੀ ਵਿਚ ਪ੍ਰਾਪਤ ਹਨ।

ਦਸਮ ਗੁਰੂ ਦੇ ਨਾਇਕਤਵ ਦੇ ਇਕ ਵਿਸ਼ੇਸ਼ ਪਹਿਲੂ ਨੂੰ ਸਲਾਹਿਆ ਗਿਆ ਹੈ। ਉਹ ਹੈ ਉਨ੍ਹਾਂ ਦੇ ਵੀਰਤਾਪੂਰਨ ਕਾਰਨਾਮੇ। ਗੁਰੂ ਜੀ ਬਾਰੇ ਮਿਲਦੀਆਂ ਸੁਤੰਤਰ ਰਚਨਾਵਾਂ ਵਿੱਚੋਂ ਇਕ 'ਗੁਰਬਿਲਾਸ' ਵੱਲ ਉੱਪਰ ਸੰਕੇਤ ਕੀਤਾ ਜਾ ਚੁੱਕਾ ਹੈ। ਮੱਧਕਾਲ ਵਿਚ ਲਿਖੇ ਗਏ ਗੁਰਬਿਲਾਸ ਬਾਰੇ ਸਹੀ ਧਾਰਣਾ ਹੈ ਕਿ ਮਹਿਜ਼ ਚਰਿਤ੍ਰ ਕਾਵਿ ਹੀ ਨਹੀਂ, ਸਗੋਂ ਇਹ ਸਾਰੇ ਦੇ ਸਾਰੇ ਮਹਾਂਕਾਵਿ ਹਨ। ਇਨ੍ਹਾਂ ਗੁਰਬਿਲਾਸ ਵਿਚ ਮਹਾਂਕਾਵਿ ਦੇ ਜੋ ਛੰਤ ਅਤੇ ਪ੍ਰਯੋਜਨ ਸਿਧਾਂਤਕਾਰਾਂ ਨੇ ਨਿਸ਼ਚਿਤ ਕੀਤੇ ਹਨ, ਉਹ ਸਾਰੇ ਹੀ ਭਰਪੂਰ ਮਾਤਰਾ ਵਿਚ ਇਨ੍ਹਾਂ ਗੁਰਬਿਲਾਸਾਂ ਵਿਚ ਮਿਲਦੇ ਹਨ। ਪੰਜਾਬੀ ਸਾਹਿਤ ਦੇ ਇਤਿਹਾਸਕਾਰ ਬੇਸ਼ੱਕ ਪੰਜਾਬੀ ਮਹਾਂਕਾਵਿ ਦੇ ਇਤਿਹਾਸ ਭਾਈ ਵੀਰ ਸਿੰਘ ਰਚਿਤ 'ਰਾਣਾ ਸੂਰਤ ਸਿੰਘ' ਨਾਲ ਸ਼ੁਰੂ ਕਰਦੇ ਹਨ ਪਰ

ਸਾਡਾ ਮੰਨਣਾ ਹੈ ਕਿ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਰਚੇ ਗਏ ਗੁਰਬਿਲਾਸ ਨਾਲ ਕਰਨਾ ਚਾਹੀਦਾ ਹੈ। ਮਹਾਂਕਾਵਿ ਤਾਂ ਮੁਰਦਾ ਦਿਲਾਂ ਵਿਚ ਵੀ ਉਤਸ਼ਾਹ ਅਤੇ ਕੁਝ ਕਰ ਗੁਜ਼ਰਨ ਦਾ ਜਜ਼ਬਾ ਪੈਦਾ ਕਰਕੇ ਸ਼ੁਭ ਕਰਮਨ ਲਈ ਪੁਰਜ਼ਾ-ਪੁਰਜ਼ਾ ਕੱਟ ਕੇ ਮਰਨ ਲਈ ਤਿਆਰ ਕਰਦਾ ਹੈ, ਜਦੋਂ ਕਿ 'ਰਾਣਾ ਸੂਰਤ ਸਿੰਘ' ਇਸ ਦੇ ਐਨ ਉਲਟ ਹੈ। ਬਹਰਹਾਲ, ਇਹ ਇਕ ਖੋਜ ਤਲਬ ਮਸਲਾ ਹੈ ਜਿਸ ਬਾਰੇ ਅਗਲੇਰੀ ਖੋਜ ਹੋ ਸਕਦੀ ਹੈ।

ਗੁਰੂ ਸਾਹਿਬ ਦੇ ਨਾਇਕਤਵ ਦੇ ਜੁਝਾਰੂ ਰੂਪ ਨੂੰ ਅੱਜ ਦੇ ਸਮੇਂ ਵਧੇਰੇ ਸਾਰਥਕ ਸਮਝਿਆ ਜਾ ਰਿਹਾ ਹੈ, ਕਿਉਂਕਿ ਤਾਕਤ ਹੀ ਅਮਨ ਚੈਨ ਦੀ ਜ਼ਾਮਨ ਹੋ ਸਕਦੀ ਹੈ। ਏਸ ਲਈ ਅਸੀਂ ਵੇਖਦੇ ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਆਧੁਨਿਕ ਯੁੱਗ ਵਿਚ ਢੇਰ ਸਾਰੇ ਮਹਾਂਕਾਵਿ ਲਿਖੇ ਗਏ ਹਨ। ਸਾਰਿਆਂ ਦਾ ਵੇਰਵਾ ਤਾਂ ਵਿਸਤਾਰ ਦੀ ਮੰਗ ਕਰਦਾ ਹੈ ਪਰ ਜੇ ਨਾਂ ਹੀ ਗਿਣਵਾਏ ਹੋਣ ਤਾਂ ਉਹ ਇਹ ਹਨ:

1. ਸ੍ਰੀ ਗੁਰੂ ਦਸਮੇਸ਼ ਪ੍ਰਕਾਸ਼ — ਕਰਤਾਰ ਸਿੰਘ ਕਲਾਸਵਾਲੀਆ।
2. ਦਸਮੇਸ਼ ਦਰਸ਼ਨ — ਵਿਧਾਤਾ ਸਿੰਘ ਤੀਰ।
3. ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ — ਇੰਦਰਜੀਤ ਸਿੰਘ ਤੁਲਸੀ।
4. ਮਰਦ ਅਗੰਮੜਾ — ਅਵਤਾਰ ਸਿੰਘ ਆਜ਼ਾਦ।
5. ਚਮਕੌਰ — ਮਹਿੰਦਰ ਸਿੰਘ ਸਰਨਾ।
6. ਪਾਉਂਟਾ — ਮਹਿੰਦਰ ਸਿੰਘ ਸਰਨਾ।
7. ਬਰ ਦੋ ਆਲਮ ਬਲੀ ਦੇ ਜਾਲ — ਕਿਰਪਾਲ ਸਿੰਘ ਸੇਵਕ।
8. ਦੁਸ਼ਟ ਦਮਨ ਗੋਬਿੰਦ ਗੁਰੂ — ਸੁਖਪਾਲਬੀਰ ਸਿੰਘ ਹਸਰਤ।
9. ਪੰਥ ਸਲਾਇਓ ਖਾਲਸਾ — ਸਿਰੀ ਰਾਮ ਪਾਰਸ।
10. ਬੇਕਸਾਂ-ਰਾ-ਯਾਰ — ਗੁਰਦੇਵ ਸਿੰਘ ਰਾਏ।
11. ਯਾਰ-ਏ-ਗਰੀਬਾਂ — ਸੁਰਜੀਤ ਸਿੰਘ ਪੰਛੀ।
12. ਜਨਮ-ਏ-ਖ਼ਾਲਸਾ — ਪਵਨ ਹਰਚੰਦਪੁਰੀ।
13. ਇਲਾਹੀ ਨਦਰ ਦੇ ਪੈਂਡੇ — ਹਰਿੰਦਰ ਸਿੰਘ ਮਹਿਬੂਬ।[1]

ਇਨ੍ਹਾਂ ਰਚਨਾਵਾਂ ਦੇ ਸਿਰਲੇਖਾਂ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਉਸਾਰੀ ਦੇ ਭਿੰਨ-ਭਿੰਨ ਪਾਸਾਰਾਂ ਦਾ ਆਭਾਸ ਜ਼ਰੂਰ ਹੋ ਜਾਂਦਾ ਹੈ। ਪੰਜਾਬ, ਹਿੰਦੁਸਤਾਨ ਦੀ ਖੜਗ ਭੁਜਾ ਰਿਹਾ ਹੈ। ਹਿੰਦੁਸਤਾਨ ਉੱਪਰ ਜਿੰਨੇ ਵੀ ਹਮਲੇ ਖੁਸ਼ਕੀ ਦੇ ਰਸਤਿਓਂ ਹੋਏ ਉਹ ਇਸੇ ਰਾਹ ਤੋਂ ਹੀ ਹੋਏ। ਦੂਜੇ ਸ਼ਬਦਾਂ ਵਿਚ ਕਹਿ ਲਵੋ ਕਿ ਜਿਹੜਾ ਪੰਜਾਬ ਫ਼ਤਹਿ ਕਰ ਲੈਂਦਾ ਸੀ, ਉਹ ਅੱਧਿਓਂ ਵੱਧ ਹਿੰਦੁਸਤਾਨ ਫ਼ਤਹਿ ਕਰ ਲੈਂਦਾ ਸੀ ਕਿਉਂਕਿ ਸਿੱਖਾਂ ਤੋਂ ਬਾਅਦ ਰਾਜਪੂਤ ਅਤੇ ਮਰਹੱਟੇ ਹੀ ਸਨ ਜੋ ਮੁਗ਼ਲਾਂ ਨਾਲ ਆਢਾ ਲੈਂਦੇ ਸਨ। ਏਹੋ ਕਾਰਣ ਹੈ ਕਿ ਪੰਜਾਬ ਵਿਚ ਜਿਉਂ-ਜਿਉਂ ਸੰਕਟ ਗੰਭੀਰ ਹੁੰਦਾ, ਆਮ ਲੋਕ ਅਤੇ ਖਾਸ ਕਰਕੇ ਕਵੀ ਪ੍ਰੇਰਨਾ ਅਤੇ ਉਤਸ਼ਾਹ ਲਈ ਵਾਰ-ਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲ ਝਾਕਦੇ। ਗੁਰੂ ਜੀ ਤਲਵਾਰ ਦੇ ਧਨੀ ਸਨ, ਏਸੇ ਕਰਕੇ ਉਨ੍ਹਾਂ ਦੀ ਬਾਣੀ ਵਿਚ ਤੇਗ, ਕਿਰਪਾਨ, ਭਗਉਤੀ, ਸੈਫ, ਸਰੋਹੀ, ਸ਼ਮਸ਼ੇਰ ਆਦਿ ਦੀ ਬਹੁਤ ਚਰਚਾ ਹੈ।

ਜੁਝਾਰੂ ਰੂਪ ਦੇ ਨਾਲ-ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਇਕਤਵ ਦਾ ਆਹਲਾ ਰੂਪ ਅਧਿਆਤਮ ਦਾ ਹੈ। ਇਸ ਦੀ ਸ਼ੁਰੂਆਤ ਗੁਰੂ ਜੀ ਦੇ ਇਕ ਸਮਕਾਲੀ ਸਿੱਖ ਭਾਈ ਗੁਰਦਾਸ (ਦੂਜਾ) ਨੇ ਕੀਤੀ। ਉਨ੍ਹਾਂ ਦੀ ਪ੍ਰਸਿੱਧ ਵਾਰ 'ਆਪੇ ਗੁਰ ਚੇਲਾ' ਵਿਚ ਗੁਰੂ ਜੀ ਦੇ ਅਧਿਆਤਮਿਕ ਅਤੇ ਸੰਸਾਰੀ ਰੂਪ ਆਪਸ ਵਿਚ ਇਕ ਜਾਨ ਹੋਏ ਮਿਲਦੇ ਹਨ। ਇਸ ਵਾਰ ਦੀਆਂ ਪਹਿਲੀਆਂ ਚੌਦਾਂ ਪਉੜੀਆਂ ਵਿਚ ਉਨ੍ਹਾਂ ਦਾ ਅਧਿਆਤਮ ਰੂਪ ਵਧੇਰੇ ਉਘੜਿਆ ਹੈ ਜਦ ਕਿ ਪੰਦਰ੍ਹਵੀਂ ਪਉੜੀ ਤੋਂ ਪਿੱਛੋਂ ਉਨ੍ਹਾਂ ਦਾ ਸ਼ਖ਼ਸੀ ਅਤੇ ਸੰਸਾਰੀ ਰੂਪ ਵਧੇਰੇ ਉਜਾਗਰ ਹੋਇਆ ਹੈ। ਅਸੀਂ ਦੋਹਾਂ ਰੂਪਾਂ ਦੀ ਇਕ-ਇਕ ਮਿਸਾਲ ਏਥੇ ਦਰਜ ਕਰਦੇ ਹਾਂ:

ਨਿਰੰਕਾਰ ਆਕਾਰ ਕਰ, ਮਨਸਾ ਮਨ ਬੀਚਾਰ।
ਮੁਕਤ ਕਰਨ ਸੰਸਾਰ ਕੋ, ਪ੍ਰਗਟ ਜਯੋ ਕਰਤਾਰ।
ਕਰਨ ਕਰਾਵਨਹਾਰ ਪ੍ਰਭ, ਸਮਰਥ ਸਿੰਘ ਗੋਬਿੰਦ।
ਕਲਾਧਾਰ ਪ੍ਰਗਟਯੋ ਚਹੁੰ, ਦਿਸ ਭਯੋ ਅਨੰਦ। *(ਸੈਨਾਪਤਿ)*

ਉਹੁ ਗੁਰੁ ਗੋਬਿੰਦ ਹੋਇ ਪ੍ਰਗਟਿਓ ਦਸਵਾਂ ਅਵਤਾਰਾ।
ਜਿਨ ਅਲਖ ਅਪਾਰ ਨਿਰੰਜਨਾ ਜਪਿਓ ਕਰਤਾਰਾ।
ਨਿਜ ਪੰਥ ਚਲਾਇਓ ਖਾਲਸਾ ਧਰਿ ਤੇਜ ਕਟਾਰਾ।
ਸਿਰ ਕੇਸ ਧਾਰਿ ਗਹਿ ਖੜਗ ਕੋ ਸਭ ਦੁਸਟ ਪਛਾਰਾ।
ਸੀਲ ਜਤ ਕੀ ਕਛ ਪਹਰਿ ਪਕੜੋ ਹਥਿਆਰ।
ਸਚ ਫਤੇ ਬੁਲਾਈ ਗੁਰੂ ਜੀ ਜੀਤਿਓ ਰਣ ਭਾਰਾ।

*(ਭਾਈ ਗੁਰਦਾਸ ਦੂਜਾ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬੀਰਤਾ ਦਾ ਜਸ-ਗਾਇਨ ਉਨ੍ਹਾਂ ਬਾਰੇ ਲਿਖਣ ਵਾਲੇ ਤਕਰੀਬਨ ਹਰ ਕਵੀ ਨੇ ਹੀ ਕੀਤਾ ਹੈ, ਪਰ ਇਸ ਦੀ ਸਭ ਤੋਂ ਵੱਡੀ ਮਿਸਾਲ 'ਸਿੰਘ ਸਾਗਰ' ਕ੍ਰਿਤ ਭਾਈ ਵੀਰ ਸਿੰਘ ਬੱਲ ਹੈ। 'ਸਿੰਘ ਸਾਗਰ' ਦੀ ਗਾਥਾ ਇਕ ਵੀਰ ਯੋਧੇ ਦੀ ਹੈ ਜੋ ਦਲ ਵਾਰ ਅਤੇ ਦਇਆ ਵੀਰ ਵੀ ਹੈ, ਬੇਸ਼ਕ ਪ੍ਰਬਲਤਾ ਯੁੱਧ ਵਰਣਨਦੀ ਹੈ। ਪੁਸਤਕ ਦੇ ਨਾਂ 'ਸਿੰਘ ਸਾਗਰ' ਤੋਂ ਹੀ ਗ੍ਰੰਥ ਦੇ ਵਰਣਯ ਵਿਸ਼ੇ ਬਾਰੇ ਅਨੁਮਾਨ ਲੱਗ ਜਾਂਦਾ ਹੈ। ਇਸ ਗ੍ਰੰਥ ਦੇ ਕੁਲ ਚੌਦਾਂ ਅਧਿਆਇ ਹਨ ਜਿਨ੍ਹਾਂ ਵਿੱਚੋਂ ਸੱਤ ਕੇਵਲ ਯੁੱਧ ਚਿਤ੍ਰਣ ਬਾਰੇ ਹੀ ਹਨ। ਇਸ ਦਾ ਸਿੱਧਾ ਅਰਥ ਇਹ ਬਣਦਾ ਹੈ ਕਿ ਲੇਖਕ ਦੀ ਵਧੇਰੇ ਦਿਲਚਸਪੀ ਗੁਰੂ ਸਾਹਿਬ ਦੇ ਸਿਪਾਹੀ ਰੂਪ ਨੂੰ ਚਿਤ੍ਰਣ ਵਿਚ ਹੈ। ਵੀਰ ਸਿੰਘ ਬੱਲ ਦੀ ਨਜ਼ਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਯੁੱਧ ਅਸਲ ਵਿਚ ਧਰਮ-ਯੁੱਧ ਸਨ ਜਿਨ੍ਹਾਂ ਦਾ ਮਨੋਰਥ ਲੋਕਾਈ ਨੂੰ ਜਬਰ, ਜ਼ੁਲਮ ਅਤੇ ਸ਼ੋਸ਼ਣ ਤੋਂ ਆਜ਼ਾਦ ਕਰਵਾ ਕੇ ਇਸ ਵਿਚ ਬਰਾਬਰੀ ਦਾ ਅਹਿਸਾਸ ਕਰਾਉਣਾ ਸੀ। ਕੇਵਲ ਨਰ ਸੰਘਾਰ ਗੁਰੂ ਜੀ ਦਾ ਆਸ਼ਾ ਹਰਗਿਜ਼ ਨਹੀਂ ਸੀ।

ਸੰਤ, ਭਗਤ, ਤੀਬਰ ਪੰਥ ਦੇ ਸਿਰਜਕ ਅਤੇ ਸੂਰਬੀਰ ਹੋਣ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਆਮ ਸਾਹਿਤਕਾਰ ਅਤੇ ਵਿਦਿਆ ਦੇ ਕਦਰਦਾਨ ਵੀ ਸਨ। ਉਨ੍ਹਾਂ ਦੀ ਇਹ ਕਦਰਦਾਨੀ ਸਾਨੂੰ ਕਈ ਰੰਗਾਂ ਵਿਚ ਵੇਖਣ ਨੂੰ ਮਿਲਦੀ ਹੈ। ਉਹ ਆਪ ਵੀ ਇਕ

ਮਹਾਨ ਸਾਹਿਤਕਾਰ ਸਨ ਜਿਨ੍ਹਾਂ ਦੀ ਸਮੁੱਚੀ ਸਾਹਿਤ ਰਚਨਾ ਸਾਨੂੰ ਦਸਮ ਗ੍ਰੰਥ ਦੇ ਰੂਪ ਵਿਚ ਪ੍ਰਾਪਤ ਹੈ। ਦਸਮ ਗ੍ਰੰਥ ਵਿੱਚੋਂ ਜਾਪੁ ਸਾਹਿਬ, ਅਕਾਲ ਉਸਤਤਿ, ਬਚਿਤ੍ਰ ਨਾਟਕ ਅਤੇ ਚੰਡੀ ਦੀ ਵਾਰ ਆਦਿ ਰਚਨਾਵਾਂ ਵਿਸ਼ੇਸ਼ ਤੌਰ 'ਤੇ ਉਲੇਖਯੋਗ ਹਨ। ਜਾਪੁ ਸਾਹਿਬ ਪਰਮਾਤਮਾ ਦੇ ਨਿਰਗੁਣ ਸਰੂਪ ਦੇ ਵਾਚਕ ਨਾਵਾਂ ਦਾ ਇਕ ਅਮੁੱਕ ਭੰਡਾਰ ਹੈ। ਇਸ ਬਾਣੀ ਦੀ ਦੂਜੀ ਵੱਡੀ ਖੂਬੀ ਇਸ ਵਿਚਲਾ ਭਾਸ਼ਾਈ ਪ੍ਰਯੋਗ ਹੈ। ਇਹ ਪ੍ਰਯੋਗ ਇਕ ਅਜਿਹਾ ਚਮਤਕਾਰ ਹੈ ਜੋ ਕੇਵਲ ਉਹੋ ਵਿਅਕਤੀ ਕਰ ਸਕਦਾ ਸੀ ਜਿਸ ਕੋਲ ਸ਼ਬਦਾਵਲੀ ਦਾ ਅਥਾਹ ਭੰਡਾਰ ਹੋਵੇ। ਗੁਰੂ ਜੀ ਨੇ ਇਸ ਬਾਣੀ ਵਿਚ ਸੰਸਕ੍ਰਿਤ ਅਤੇ ਅਰਬੀ-ਫ਼ਾਰਸੀ ਸ਼ਬਦਾਵਲੀ ਦਾ ਅਜਿਹਾ ਮਿਸ਼ਰਣ ਕਰ ਵਿਖਾਇਆ ਹੈ ਜੋ ਮੁੜ ਕਦੇ ਵੇਖਣ ਨੂੰ ਨਸੀਬ ਨਾ ਹੋਇਆ। ਜਾਪੁ ਸਾਹਿਬ ਆਪਣੇ ਵਿਸ਼ੇ ਅਤੇ ਭਾਸ਼ਾ ਪੱਖੋਂ ਇਕ ਅਨੂਠੀ ਰਚਨਾ ਹੈ। ਚੰਡੀ ਦੀ ਵਾਰ ਪੰਜਾਬ ਦੇ ਬੀਰ-ਕਾਵਿ ਦੇ ਇਤਿਹਾਸ ਵਿਚ ਇਕ ਅਨਮੋਲ ਰਤਨ ਹੈ। ਬੇਸ਼ਕ ਇਸ ਵਾਰ ਦੀ ਕਥਾ ਪੌਰਾਣਿਕ ਹੈ। ਪਰ ਗੁਰੂ ਸਾਹਿਬ ਨੇ ਇਸ ਨੂੰ ਆਪਣੇ ਸਮਕਾਲ ਵਿਚ ਸਥਿਤ ਕਰਕੇ ਇਸ ਦੀ ਸਾਰਥਕਤਾ ਅਤੇ ਪ੍ਰਾਸੰਗਿਕਤਾ ਵਿਚ ਜੋ ਵਾਧਾ ਕੀਤਾ ਹੈ, ਉਹ ਵੀ ਬੇਜੋੜ ਹੈ। ਚੰਡੀ ਦੀ ਵਾਰ ਵਿਚ ਇਕ ਧਿਰ ਦੇਵਤਿਆਂ ਦੀ ਹੈ ਜਿਸ ਦੀ ਆਗੂ ਦੁਰਗਾ ਹੈ ਅਤੇ ਦੂਜੀ ਧਿਰ ਦਾਨਵਾਂ ਦੀ ਹੈ ਜਿਸ ਦੇ ਮੋਹਰੀ ਸ਼ੁੰਭ-ਕਸ਼ੁੰਭ, ਮਹਿਖਾਸੁਰ ਅਤੇ ਸਰਣਵਤ ਬੀਜ ਆਦਿ ਦਾਨਵ ਹਨ ਜਿਨ੍ਹਾਂ ਦਰਮਿਆਨ ਘੋਰ ਯੁੱਧ ਹੁੰਦਾ ਹੈ। ਇਸ ਯੁੱਧ-ਵਰਣਨ ਵਿਚ ਇਸਤਰੀ ਦੀਆਂ ਮੌਲਿਕ ਉਪਮਾਵਾਂ, ਰੂਪਕ ਅਤੇ ਦੂਜੇ ਅਲੰਕਾਰ ਵਰਤੇ ਗਏ ਹਨ। ਉਨ੍ਹਾਂ ਨਾਲ ਵਾਰ ਦਾ ਪ੍ਰਭਾਵ ਸੰਘਣਾ ਹੁੰਦਾ ਹੈ ਅਤੇ ਤੀਬਰ ਵੀ। ਇਸ ਵਿਚਲਾ ਵਰਤਿਆ ਛੰਦ ਜਿਥੇ ਵਾਰ ਨੂੰ ਰਵਾਨੀ ਅਤੇ ਲੈਅ ਬਖ਼ਸ਼ਦਾ ਹੈ, ਉੱਥੇ ਪਾਠਕ ਦੇ ਮਨ ਵਿਚ ਬੀਰਤਾ ਉਤਪੰਨ ਕਰ ਜਾਂਦਾ ਹੈ। ਹੇਠਾਂ ਦਿੱਤੀ ਜਾ ਰਹੀ ਉਦਾਹਰਣ ਵਿਚ ਜਿੱਥੇ ਬੀਰਤਾ ਆਪਣੀ ਚਰਮ ਸੀਮਾ ਉੱਪਰ ਹੈ, ਉੱਥੇ ਇਹ ਪਾਠਕ ਦੇ ਮਿਥਿਹਾਸਕ ਗਿਆਨ ਵਿਚ ਵੀ ਵਾਧਾ ਕਰਦੀ ਹੈ। ਮਿੱਥ ਹੈ ਕਿ ਧਰਤੀ ਹੇਠ ਸਭ ਪਾਣੀ ਹੀ ਪਾਣੀ ਹੈ। ਪਾਣੀ ਉੱਪਰ ਕੱਛੂਕੁੰਮਾ ਤਰ ਰਿਹਾ ਹੈ ਜਿਸ ਉੱਪਰ ਬਲਦ (ਬੈਲ) ਖਲੋਤਾ ਹੈ ਜਿਸ ਨੇ ਆਪਣੇ ਸਿੰਗਾਂ ਉੱਪਰ ਧਰਤੀ ਚੁੱਕੀ ਹੋਈ ਹੈ। ਧਰਤੀ ਉੱਪਰ ਘੋੜਾ ਹੈ ਜਿਸ ਉੱਪਰ ਦਾਨਵ ਸਵਾਰ ਹੈ। ਜਦ ਦੁਰਗਾ ਨੇ ਦੈਂਤ ਉੱਪਰ ਤਲਵਾਰ ਨਾਲ ਵਾਰ ਕੀਤਾ ਤਾਂ ਤਲਵਾਰ ਨੇ ਪਹਿਲਾਂ ਦਾਨਵ ਨੂੰ ਚੀਰਿਆ, ਫਿਰ ਘੋੜੇ ਉਪਰਲੇ ਪਲਾਣੇ ਅਤੇ ਕਾਠੀ ਨੂੰ ਵੱਢਿਆ ਤੇ ਆਖ਼ਰ ਘੋੜੇ ਨੂੰ ਮਾਰਦੀ ਹੋਈ ਤਲਵਾਰ ਬਲਦ ਦੇ ਸਿੰਗਾਂ ਵਿੱਚੋਂ ਲਹਿਰਾਉਂਦੀ ਹੋਈ ਕੱਛੂਕੁੰਮਾ ਦੇ ਸਿਰ ਉੱਪਰ ਜਾ ਕੇ ਰੁਕੀ:

ਸੱਟ ਪਈ ਜਮਧਾਣੀ ਦਲਾਂ ਮੁਕਾਬਲਾ ॥
ਧੂਹਿ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ ॥
ਚੰਡੀ ਰਾਕਸਿ ਖਾਣੀ ਵਾਹੀ ਦੈਤ ਨੂੰ ॥
ਕੋਪਰ ਚੂਰ ਚਵਾਣੀ ਲੱਥੀ ਕਰਗ ਲੈ ॥
ਪਾਖਰ ਤੁਰਾ ਪਲਾਣੀ ਰੜਕੀ ਧਰਤ ਜਾਇ ॥
ਲੈਦੀ ਅਘਾ ਸਿਧਾਣੀ ਸਿੰਗਾਂ ਧਉਲ ਦਿਆਂ ॥
ਕੂਰਮ ਸਿਰ ਲਹਿਲਾਣੀ ਦੁਸਮਨ ਮਾਰਿ ਕੈ ॥

ਵੱਢੇ ਗਨ ਤਿਖਾਣੀ ਮੂਏ ਖੇਤ ਵਿਚ ॥
ਰਣ ਵਿਚ ਘੱਤੀ ਘਾਣੀ ਲੋਹੂ ਮਿਝ ਦੀ ॥
ਚਾਰੇ ਜੁਗ ਕਹਾਣੀ ਚੱਲਗ ਤੇਗ ਦੀ ॥
ਬਿਧਣ ਖੇਤ ਵਿਹਾਣੀ ਮਹਖੇ ਦੈਤ ਨੂੰ ॥[2]

*(ਸ੍ਰੀ ਦਸਮ ਗ੍ਰੰਥ ਸਾਹਿਬ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਾਰੀ ਬਾਣੀ ਕਿਸੇ ਨਾ ਕਿਸੇ ਮਨੋਰਥ ਜਾਂ ਉਚੇਰੇ ਸਰੋਕਾਰ ਤੋਂ ਪ੍ਰੇਰਿਤ ਹੈ। ਉਨ੍ਹਾਂ ਦੀ ਬਾਣੀ ਦੀ ਮਹਿਮਾ ਕਰਦੇ ਹੋਏ ਪ੍ਰਸਿੱਧ ਵਿਦਵਾਨ ਡਾ. ਬਲਬੀਰ ਸਿੰਘ ਨੇ ਲਿਖਿਆ ਹੈ, "ਉਨ੍ਹਾਂ ਨੇ ਕਵਿਤਾ ਦੁਆਰਾ ਭੂਤਕਾਲ ਨੂੰ ਵਰਤਮਾਨ ਕਾਲ ਵਿਚ ਸੰਜੀਵਤ ਕੀਤਾ ਹੈ ਤੇ ਵਰਤਮਾਨ ਦੀ ਫੜ ਕੇ ਐਸੀ ਹੱਥੀ ਭੂਆਂਈ ਹੈ ਕਿ ਉਸ ਦੀ ਛਾਯਾ ਨਾਲ ਭਵਿੱਖ ਦਾ ਰੰਗ ਬਦਲ ਦਿੱਤਾ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਕਵਿਤਾ ਵਿਚ ਸ਼ਕਤੀ ਦਾਵਾਅਗਨ ਹੈ, ਸ਼ਕਤੀ ਦਾ ਆਵੇਸ਼ ਹੈ, ਸ਼ਕਤੀ ਦਾ ਪ੍ਰਗਟਾਉ ਹੈ। ਉਨ੍ਹਾਂ ਦੀ ਕਵਿਤਾ ਦੀ ਲਯ ਉਸ ਸ਼ਕਤੀ ਨੂੰ ਵਿਅਕਤ ਕਰਦੀ ਹੈ ਜੋ ਵਿਸ਼ਵ ਦੇ ਧੁੰਦਲੇ ਫੈਲਾਉ ਵਿਚ ਅਣਪਛਾਤੀ ਰਹਿੰਦਾ ਹੈ। ਉਨ੍ਹਾਂ ਦਾ ਲਹਿਜ਼ਾ ਉਸ ਲੁਕੀ ਤਾਕਤ ਨੂੰ ਵਜੂਦ ਵਿਚ ਲੈ ਆਉਂਦਾ ਹੈ ਜਿਸ ਦਵਾਰਾ ਕਾਇਆ ਕਲਪ ਹੋ ਜਾਂਦੀ ਹੈ। ਉਨ੍ਹਾਂ ਦੀ ਕਵਿਤਾ ਉਦੇਸ਼ਹੀਨ ਨਹੀਂ, ਸੰਦੇਸ਼ ਵਾਲੀ ਹੈ।[3]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਮਹਾਂਕਵੀ ਹੋਣ ਦੇ ਨਾਲ-ਨਾਲ ਸਾਹਿਤਕਾਰਾਂ ਅਤੇ ਗੁਣੀਜਨਾਂ ਦੇ ਕਦਰਦਾਨ ਵੀ ਸਨ। ਸੰਸਕ੍ਰਿਤ ਗ੍ਰੰਥਾਂ ਦੇ ਅਨੁਵਾਦ ਕਰਵਾਉਣ ਲਈ ਉਨ੍ਹਾਂ ਦਿਲ ਖੋਲ੍ਹ ਕੇ ਖਰਚ ਕੀਤਾ। ਦੱਸਿਆ ਜਾਂਦਾ ਹੈ ਕਿ ਮਹਾਂਭਾਰਤ ਦੇ ਇਕ ਇਕ ਪਰਬ ਦੇ ਟੀਕੇ ਲਈ ਸੱਠ ਸੱਠ ਹਜ਼ਾਰ ਰੁਪਇਆ ਅਨੁਵਾਦਕਾਂ ਨੂੰ ਦਿੱਤਾ ਗਿਆ। ਗੁਰੂ ਜੀ ਦੀ ਕਦਰਦਾਨੀ ਦੀ ਸੋਭਾ ਸੁਣ ਕੇ ਦੂਰ-ਦੂਰ ਤੋਂ ਗੁਣੀਜਨ, ਚਾਹੇ ਉਹ ਕਿਸੇ ਵੀ ਧਰਮ ਦੇ ਪੈਰੋਕਾਰ ਸਨ, ਆਪ ਦੀ ਸ਼ਰਨ ਵਿਚ ਆਏ ਅਤੇ ਆਪਣੀ ਕਲਾ ਦੇ ਜੌਹਰ ਵਿਖਾਏ। ਪਾਉਂਟਾ ਸਾਹਿਬ ਦਾ ਸਥਾਨ ਉਹ ਹੈ ਜਿੱਥੇ ਗੁਰੂ ਜੀ ਦਾ ਵਿਦਿਆ ਦਰਬਾਰ ਜੁੜਦਾ। ਵਿਚਾਰ ਚਰਚਾਵਾਂ ਤੋਂ ਬਿਨਾਂ ਕਵਿਤਾਵਾਂ ਸੁਣੀਆਂ-ਸੁਣਾਈਆਂ ਜਾਦੀਆਂ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਗੁਰੂ ਜੀ ਦੇ ਦਰਬਾਰ ਵਿਚ ਬਵੰਜਾ ਕਵੀ ਰਹਿੰਦੇ ਸਨ ਜਿਨ੍ਹਾਂ ਨੂੰ ਹਜ਼ੂਰੀ ਕਵੀ ਵੀ ਕਿਹਾ ਜਾਂਦਾ ਹੈ। ਜੋ ਨਾਂ ਇਸ ਵੇਲੇ ਮਿਲਦੇ ਹਨ, ਉਹ ਹਨ, ਉਦੈ ਰਾਏ, ਅਣੀ ਰਾਏ, ਗੱਲੂ, ਆਸਾ ਸਿੰਘ, ਆਲਮ, ਆਲੀ ਹੁਸੈਨ, ਅੰਮ੍ਰਿਤ ਰਾਏ, ਈਸਰੁ, ਸ਼ਿਆਰਾ, ਸੁੱਖਾ ਸਿੰਘ, ਸੁਖਦੇਵ, ਸੁਖੀਆ, ਸੁਦਾਮਾ, ਸੁੰਦਰ, ਸੈਨਾਪਤਿ, ਸੋਹਨ, ਹੀਰਾ, ਹੰਸ ਰਾਜ, ਕਲੂਆ, ਕੁਵਰੇਸ਼, ਖਾਨ ਚੰਦ, ਗੁਣੀਆ, ਗੁਰਦਾਸ, ਚੰਦਨ ਚੰਦਾ, ਟਹਕਣ, ਦਯਾ ਸਿੰਘ, ਧਰਮ ਸਿੰਘ, ਧੀਰਮਲ ਸਿੰਘ, ਧੰਨਾ ਸਿੰਘ, ਨਾਨੂਮ, ਨਿਸਚਜ ਦਾਸ, ਨਿਹਾਲ ਚੰਦ, ਨੰਦ ਲਾਲ, (ਭਾਈ) ਨੰਦ ਸਿੰਘ, ਪਿੰਡੀ ਲਾਲ, ਬੱਲਭ, ਬੱਲੂ, ਬਿਧੀ ਚੰਦ, ਬ੍ਰਿਰਧਾ, ਬ੍ਰਿਜ ਲਾਲ, ਬੁਲੰਦ, ਮਥਰਾ, ਮਟਨ ਸਿੰਘ, ਮਲ, ਮਾਨ ਦਾਸ, ਮਾਲਾ ਸਿੰਘ, ਮੰਗਲਾ ਰਾਮ, ਰਾਵਲ, ਰੌਸ਼ਨ ਸਿੰਘ ਅਤੇ ਲੱਖਾ ਆਦਿ। ਇਨ੍ਹਾਂ ਲੇਖਕਾਂ ਵਿੱਚੋਂ ਬਹੁਤ ਸਾਰੇ ਅਜਿਹੇ ਹਨ ਜਿਨ੍ਹਾਂ ਦੇ ਕੇਵਲ ਨਾਂ ਹੀ ਹਨ, ਉਨ੍ਹਾਂ ਦੀਆਂ ਕਵਿਤਾਵਾਂ ਦੇ ਨਮੂਨੇ ਨਹੀਂ ਮਿਲਦੇ। ਕੁਝ ਅਜਿਹੇ ਹਨ ਜਿਨ੍ਹਾਂ ਦੀ ਪ੍ਰਸਿੱਧੀ ਵਧੇਰੇ ਕਰਕੇ

ਅਨੁਵਾਦਕਾਂ ਵਜੋਂ ਹੈ। ਇਨ੍ਹਾਂ ਤੋਂ ਛੁਟ ਗੁਰੂ ਦਰਬਾਰ ਵਿਚ ਲਿਖਾਰੀ ਵੀ ਚੋਖੇ ਸਨ ਜਿਨ੍ਹਾਂ ਦਾ ਕੰਮ ਗ੍ਰੰਥਾਂ ਦੇ ਉਤਾਰੇ ਤਿਆਰ ਕਰਨੇ ਹੁੰਦੇ ਸਨ। ਕੁਝ ਲਿਖਾਰੀਆਂ ਦੇ ਨਾਂ ਹਨ—ਦਰਬਾਰੀ, ਘਰਬਾਰੀ, ਬਲਾ, ਨਿਹਾਲਾ, ਹਰਿਦਾਸ, ਰੌਸ਼ਨ ਸਿੰਘ ਅਤੇ ਸੈਣਾ ਆਦਿ। 281 ਥਾਈਂ ਅਜਿਹੇ ਲਿਖਾਰੀਆਂ ਦੀ ਗਿਣਤੀ ਛੱਤੀ ਤੱਕ ਵੀ ਲਿਖੀ ਹੋਈ ਮਿਲਦੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਹੋਰ ਸਾਹਿਤਕ ਯੋਗਦਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦਾ ਪੁਨਰ ਸੰਪਾਦਨ ਕਰਨਾ ਹੈ।

ਸ੍ਰੀ ਮੁਕਤਸਰ ਸਾਹਿਬ ਦੀ ਜੰਗ ਤੋਂ ਬਾਅਦ ਗੁਰੂ ਸਾਹਿਬ ਕੁਝ ਚਿਰ ਤਲਵੰਡੀ ਸਾਬੋ ਵਿਖੇ ਰਹੇ ਅਤੇ ਏਥੇ ਠਹਿਰਨ ਦੇ ਦੌਰਾਨ ਹੀ ਉਨ੍ਹਾਂ ਨੌਵੇਂ ਪਾਤਸ਼ਾਹ ਦੀ ਬਾਣੀ ਬੀੜ ਵਿਚ ਤਰਤੀਬ ਅਨੁਸਾਰ ਦਰਜ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਕਾਰਜ ਨੂੰ ਅੰਤਿਮ ਰੂਪ ਦਿੱਤਾ। ਏਸੇ ਲਈ ਅੱਜ ਵਾਲੀ ਬੀੜ ਨੂੰ ਦਮਦਮੀ ਬੀੜ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਜਾਂ ਨਾਇਕਤਵ ਦਾ ਇਕ ਹੋਰ ਗੁਣ ਯੋਗ ਵਿਅਕਤੀ ਦੀ ਪਰਖ ਜਾਂ ਪਛਾਣ ਦਾ ਹੈ। ਗੁਰੂ ਸਾਹਿਬ ਦੀ ਇਸ ਪਾਰਖੂ ਦ੍ਰਿਸ਼ਟੀ ਦੇ ਪ੍ਰਮਾਣਾਂ ਨਾਲ ਇਤਿਹਾਸ ਭਰਿਆ ਪਿਆ ਹੈ ਪਰ ਅਸੀਂ ਕੇਵਲ ਬਾਬਾ ਬੰਦਾ ਸਿੰਘ ਬਹਾਦਰ ਦੀ ਛੋਟੀ ਜਿਹੀ ਉਦਾਹਰਣ ਦੇਣੀ ਚਾਹਾਂਗੇ। ਗੁਰੂ ਜੀ ਜਦ ਦੱਖਣ ਨੂੰ ਗਏ ਤਾਂ ਉਨ੍ਹਾਂ ਨਾਲ ਬਹੁਤ ਸਾਰੇ ਹਜ਼ੂਰੀ ਸਿੱਖ ਵੀ ਸਨ। ਰਸਤੇ ਵਿਚ ਇਕ ਦਾਦੂਪੰਥੀ ਸਾਧੂ ਨਾਲ ਗੁਰੂ ਸਾਹਿਬ ਦਾ ਮੇਲ ਹੋ ਗਿਆ। ਜੈਤਰਾਮ ਨਾਂ ਦੇ ਇਕ ਸਾਧੂ ਨੇ ਗੁਰੂ ਸਾਹਿਬ ਨੂੰ ਕਿਹਾ ਕਿ ਉਹ ਦੱਖਣ ਤਾਂ ਬੇਸ਼ੱਕ ਜਾਣ, ਪਰ ਉੱਥੇ ਰਹਿੰਦੇ ਮਾਧੋਦਾਸ ਬੈਰਾਗੀ ਨੂੰ ਬਿਲਕੁਲ ਨਾ ਮਿਲਣ। ਹੋ ਸਕਦਾ ਹੈ ਕਿ ਗੁਰੂ ਸਾਹਿਬ ਨੂੰ ਬੰਦੇ ਬਾਰੇ ਪਹਿਲਾਂ ਥੋੜਾ ਬਹੁਤ ਪਤਾ ਹੋਵੇ ਪਰ ਜੈਤਰਾਮ ਦੀ ਮਨਾਹੀ ਨੇ ਗੁਰੂ ਸਾਹਿਬ ਅੰਦਰ ਬੰਦੇ ਨੂੰ ਮਿਲਣ ਦੀ ਜਗਿਆਸਾ ਜ਼ਰੂਰ ਪੈਦਾ ਕਰ ਦਿੱਤੀ। ਜੈਤਰਾਮ ਦੀ ਸਲਾਹ ਨੂੰ ਅਣਡਿੱਠ ਕਰਦੇ ਹੋਏ ਗੁਰੂ ਸਾਹਿਬ ਬੰਦੇ ਨੂੰ ਮਿਲੇ। ਇਸ ਮੁਲਾਕਾਤ ਤੋਂ ਬਾਅਦ ਬੰਦੇ ਦੀ ਜਿਵੇਂ ਕਾਇਆ ਕਲਪ ਹੋ ਗਈ, ਉਹ ਕੋਈ ਸਾਧਾਰਣ ਘਟਨਾ ਨਹੀਂ, ਗੁਰੂ ਸਾਹਿਬ ਨੇ ਜਿਸ ਤਰ੍ਹਾਂ ਆਪਣੀਆਂ ਦਲੀਲਾਂ ਨਾਲ ਬੰਦੇ ਦੀਆਂ ਦਲੀਲਾਂ ਨੂੰ ਕੱਟਿਆ, ਉਨ੍ਹਾਂ ਨੂੰ ਸੁਣ ਕੇ ਬੰਦਾ ਧੁਰ ਅੰਦਰ ਤੱਕ ਹਿੱਲ ਗਿਆ। ਉਹ ਹੁਣ ਕੇਵਲ ਗੁਰੂ ਪ੍ਰਤੀ ਸਮਰਪਿਤ ਹੋ ਕੇ ਰਹਿ ਗਿਆ ਅਤੇ ਸੌਂਪੇ ਗਏ ਮਿਸ਼ਨ ਦੀ ਪੂਰਤੀ ਹਿੱਤ ਪੰਜਾਬ ਵੱਲ ਤੁਰ ਪਿਆ। ਗੁਰੂ ਸਾਹਿਬ ਵੱਲੋਂ ਬੰਦੇ ਦੀ ਚੋਣ ਵਿਚ ਭਾਵੇਂ ਮੁਖੀ ਸਿੱਖ ਸਹਿਮਤ ਨਹੀਂ ਸਨ ਪਰ ਉਹ ਉਭਾਸਰ ਨਾ ਸਕੇ। ਅੰਤ ਉਨ੍ਹਾਂ ਸਤਿਬਚਨ ਕਹਿ ਕੇ ਗੁਰੂ ਦਾ ਹੁਕਮ ਮੰਨ ਲਿਆ। ਇਤਿਹਾਸ ਵਿਚ ਇਹ ਖੱਪਾ ਹਮੇਸ਼ਾਂ ਬਣਿਆ ਰਹੇਗਾ ਕਿ ਗੁਰੂ ਗੋਬਿੰਦ ਸਿੰਘ ਜੀ ਅਤੇ ਬੰਦੇ ਦਰਮਿਆਨ ਕੀ ਵਾਰਤਾਲਾਪ ਹੋਈ। ਬੇਸ਼ੱਕ ਦੀਪਕ ਜੈਤੋਈ ਵਰਗੇ ਕੁਝ ਮਹਾਂਕਵੀ ਲੇਖਕਾਂ ਨੇ ਇਨ੍ਹਾਂ ਖੱਪਿਆਂ ਨੂੰ ਆਪਣੇ ਵੱਲੋਂ ਪੂਰਨ ਦਾ ਉਪਰਾਲਾ ਕੀਤਾ ਹੈ। ਪਰ ਸਮਕਾਲੀ ਗ੍ਰੰਥਾਂ ਵਿਚ ਇਸ ਵਾਰਤਾਲਾਪ ਦੇ ਕੋਈ ਸੰਕੇਤ ਨਹੀਂ ਹਨ। 'ਮਾਲਾ ਕਿਉਂ ਤਲਵਾਰ ਬਣੀ?' ਵਿਚਲੇ ਜੈਤੋਈ ਦੇ ਇਸ ਮਹਾਂਕਾਵਿ ਦਾ ਵਿਸ਼ਾ ਬੀਜ ਰੂਪ ਛੁਪਿਆ ਹੋਇਆ ਹੈ। ਅਸੀਂ ਜਾਣਦੇ ਹਾਂ ਕਿ ਗੁਰੂ ਸਾਹਿਬ ਦੇ ਸੰਪਰਕ ਵਿਚ ਆਉਣ ਤੋਂ ਪਹਿਲਾਂ ਬੰਦਾ ਮਾਲਾਧਾਰੀ ਵੈਰਾਗੀ ਸਾਧੂ ਸੀ

ਪਰ ਗੁਰੂ ਸਾਹਿਬ ਦੀ ਪ੍ਰੇਰਨਾ ਨੇ ਉਸ ਦੇ ਹੱਥੋਂ ਮਾਲਾ ਛੁਡਵਾ ਕੇ ਲੋਹੇ ਦਾ ਖੰਡਾ ਪਕੜਾ ਦਿੱਤਾ। ਇੰਜ ਇਕ ਮਾਲਾਧਾਰੀ ਸੂਰਮਾ ਬਣ ਗਿਆ। ਬਹਰਹਾਲ, ਸਾਡਾ ਮੰਤਵ ਕੇਵਲ ਏਥੇ ਗੁਰੂ ਸਾਹਿਬ ਦੀ ਪਾਰਖੂ ਦ੍ਰਿਸ਼ਟੀ ਦਾ ਪ੍ਰਮਾਣ ਦੇਣਾ ਹੀ ਸੀ।[4]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਇਕਤਵ ਦੇ ਇਹ ਕੁਝ ਮੋਟੇ-ਮੋਟੇ ਪਸਾਰ ਹਨ। ਉਂਜ ਉਨ੍ਹਾਂ ਦੇ ਸੰਪੂਰਨ ਜੀਵਨ-ਬਿਰਤਾਂਤ ਨੂੰ ਪੜ੍ਹਨ ਉਪਰ ਜਿਹੜੇ ਪੱਖ ਨੁਮਾਇਆ ਤੌਰ 'ਤੇ ਉਘੜਦੇ ਹਨ, ਉਹ ਹੇਠ ਲਿਖੇ ਅਨੁਸਾਰ ਹਨ:

1. ਸੂਰਬੀਰਤਾ ਜਾਂ ਸਿਪਾਹੀ ਰੂਪ
2. ਸੰਜਮ ਜਾਂ ਅਨੁਸ਼ਾਸਨ
3. ਅਧਿਆਤਮਕਤਾ ਜਾਂ ਸੰਤ ਸਰੂਪ
4. ਤਿਆਗੀ ਜਾਂ ਪ੍ਰਾਕਰਮੀ
5. ਸੈਨਾਪਤਿ ਅਤੇ ਕੁਸ਼ਲ ਯੁੱਧਨੀਤਿਕ
6. ਸਾਹਿਤ ਅਤੇ ਵਿਦਿਆ ਦੇ ਕਦਰਦਾਨੀ
7. ਗੁਰੂ, ਆਗੂ ਅਤੇ ਰਹਿਨੁਮਾ
8. ਕੁਸ਼ਲ ਪ੍ਰਬੰਧਕ
9. ਲੇਖਕ ਅਤੇ ਵਿਦਵਤਾ
10. ਲੋਕ ਨਾਇਕ
11. ਆਨ ਪ੍ਰਵਰਤਕ ਜਾਂ ਤੀਬਰ ਪੰਥ ਦੇ ਸਿਰਜਕ।[5]

ਗੁਰੂ ਸਾਹਿਬ ਬਾਰੇ ਇਤਿਹਾਸਕਾਰਾਂ, ਧਰਮ ਸ਼ਾਸਤਰੀਆਂ ਅਤੇ ਸਾਹਿਤਕਾਰਾਂ ਨੇ ਆਪੋ-ਆਪਣੇ ਢੰਗ ਨਾਲ ਉਨ੍ਹਾਂ ਦੀ ਸ਼ਖ਼ਸੀਅਤ ਨੂੰ ਬਿਆਨਣ ਦਾ ਯਤਨ ਕੀਤਾ ਹੈ ਪਰ ਸਾਡੇ ਖ਼ਿਆਲ ਵਿਚ ਜਿਸ ਸੰਖੇਪਤਾ ਅਤੇ ਵਿਸਥਾਰਿਤ ਢੰਗ ਨਾਲ ਕਵੀ ਨੰਦ ਲਾਲ ਗੋਯਾ ਨੇ ਗੁਰੂ ਜੀ ਦੀ ਸ਼ਖ਼ਸੀਅਤ ਨੂੰ ਚਿਤਰਣ ਦਾ ਉਪਰਾਲਾ ਕੀਤਾ ਹੈ ਉਹ ਵੱਖਰਾ ਵੀ ਹੈ ਅਤੇ ਕਲਾਤਮਕ ਵੀ। ਅਸੀਂ ਜਾਣਦੇ ਹਾਂ ਕਿ ਫ਼ਾਰਸੀ ਸਦੀਆਂ ਤੱਕ ਸਰਕਾਰੀ ਜ਼ੁਬਾਨ ਰਹੀ ਹੈ ਜਿਸ ਕਰਕੇ ਦੁਨਿਆਵੀ ਬਾਦਸ਼ਾਹਾਂ ਦੇ ਕਸੀਦੇ ਲਿਖਣ ਦੀ ਇਸ ਵਿਚ ਭਰਪੂਰ ਪਰੰਪਰਾ ਵੇਖਣ ਨੂੰ ਮਿਲਦੀ ਹੈ, ਪਰ ਗੁਰੂ ਜੀ ਤਾਂ ਦੀਨ ਅਤੇ ਦੁਨੀਆਂ ਦੇ ਬਾਦਸ਼ਾਹ ਹਨ ਜਿਨ੍ਹਾਂ ਬਾਰੇ ਲਿਖਣ ਲਈ ਭਾਈ ਨੰਦ ਲਾਲ ਨੂੰ ਉਚੇਚਾ ਯਤਨ ਕਰਨਾ ਪਿਆ। ਆਪਣੀ ਰਚਨਾ 'ਗੰਜਨਾਮਾ' ਵਿਚ ਫ਼ਾਰਸੀ ਵਿਚ ਮਿਲਣ ਵਾਲੇ ਸਾਰੇ ਵਿਸ਼ੇਸ਼ਣ ਵਰਤ ਕੇ ਗੁਰੂ ਜੀ ਦੀ ਸ਼ਖ਼ਸੀਅਤ ਦੀ ਥਾਹ ਪਾਉਣ ਦੀ ਕੋਸ਼ਿਸ਼ ਕੀਤੀ ਹੈ। ਆਮ ਵਿਸ਼ੇਸ਼ਣਾਂ ਵਿਚ ਨਾਸਰੋ ਮਨਸੂਰ, ਈਜ਼ਦਿ-ਮਨਜ਼ੂਰ, ਹੱਕ-ਹੱਕ ਅਗਾਹ, ਸ਼ਾਹਿ-ਸ਼ਹਿਨਸ਼ਾਹ, ਹੱਕ-ਹੱਕ ਅੰਦੇਸ਼, ਬਾਦਸ਼ਾਹ ਦਰਵੇਸ਼, ਕਾਦਰਿ ਹਰਕਾਰ ਅਤੇ ਬੇਕਸਾਂ-ਰਾ ਯਾਰ ਆਦਿ ਵਿਸ਼ੇਸ਼ਣ ਵਰਤੇ ਗਏ ਹਨ। ਇਹ ਸਾਰੇ ਉਪਰਾਲੇ ਮੁਬਾਰਕ ਦੇ ਹੱਕਦਾਰ ਹਨ ਅਤੇ ਆਪੋ-ਆਪਣੀ ਥਾਂ ਮਹੱਤਵਪੂਰਣ ਹਨ ਪਰ ਅਜੇ ਵੀ ਬਹੁਤ ਕੁਝ ਖੋਜਣਾ ਬਾਕੀ ਹੈ।[6]

ਇਤਿਹਾਸਕ ਤੌਰ 'ਤੇ ਉਨ੍ਹੀਵੀਂ ਸਦੀ ਸਿੱਖ ਸਮਾਜ ਦੇ ਉੱਥਾਨ ਅਤੇ ਸੱਤਾ-ਭੋਗ ਦੀ ਸਦੀ ਰਹੀ ਹੈ। ਸੱਤਾ ਨੂੰ ਪੱਕਿਆਂ ਕਰਨ ਲਈ ਕਈ ਵਾਰੀ ਅਜਿਹੀਆਂ ਜਾਤੀਆਂ ਧਾਰਨ

ਕਰਨੀਆਂ ਪੈਂਦੀਆਂ ਹਨ ਜੋ ਕਈ ਵਾਰੀ ਸਾਸ਼ਕ ਦੀਆਂ ਵਿਅਕਤੀਗਤ, ਧਾਰਮਿਕ ਮਾਨਤਾਵਾਂ ਦੇ ਵੀ ਉਲਟ ਹੁੰਦੀਆਂ ਹਨ। ਸਮਝੌਤੇ ਬਾਜ਼ੀਆਂ ਦੇ ਚੱਕਰ ਵਿਚ ਜਿਥੇ ਕੁਝ ਹਾਸਲ ਹੁੰਦਾ ਹੈ, ਉੱਥੇ ਕੁਝ ਗੁਆਉਣਾ ਵੀ ਪੈਂਦਾ ਹੈ। ਇਸ ਵੇਲੇ ਵੀ ਇਹੋ ਕੁਝ ਵਾਪਰਿਆ। ਮਹਾਰਾਜਾ ਰਣਜੀਤ ਸਿੰਘ ਦੇ ਜ਼ਮਾਨੇ ਵਿਚ ਬ੍ਰਾਹਮਣਵਾਦ ਦਾ ਗਲਬਾ ਬੜੀ ਤੇਜ਼ੀ ਅਤੇ ਵਿਆਪਕਤਾ ਨਾਲ ਪੈ ਗਿਆ ਸੀ। ਜਿਸ ਦਾ ਅਸਰ ਕਵੀਆਂ ਅਤੇ ਲੇਖਕਾਂ ਉੱਪਰ ਪੈਣਾ ਕੁਦਰਤੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਾਇਕਤਵ ਇਸ ਵਰਤਾਰੇ ਤੋਂ ਅਭਿੰਨ ਨਾ ਰਹਿ ਸਕਿਆ। ਅਵਤਾਰਵਾਦ ਨੂੰ ਗੁਰਮਤਿ ਦਰਸ਼ਨ ਵਿਚ ਕੋਈ ਮਾਨਤਾ ਨਹੀਂ, ਸਗੋਂ ਇਸ ਦਾ ਖੰਡਨ ਹੈ। ਖ਼ੁਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਰੱਦ ਕੀਤਾ ਹੈ।

ਵਰਤਮਾਨ ਸਦੀ ਨਵੇਂ ਗਿਆਨ ਅਤੇ ਨਵੀਂ ਚੇਤਨਾ ਦੀ ਸਦੀ ਹੈ ਜਿਸ ਨੇ ਗੁਰੂ ਜੀ ਵੱਲੋਂ ਇਤਿਹਾਸ ਵਿਚ ਪਾਏ ਉਨ੍ਹਾਂ ਦੇ ਯੋਗਦਾਨ ਨੂੰ ਵਧੇਰੇ ਵਿਗਿਆਨਕ ਅਤੇ ਤਾਰਕਿਕ ਢੰਗ ਨਾਲ ਰੇਖਾਂਕਿਤ ਕੀਤਾ ਹੈ ਅਤੇ ਕੀਤਾ ਜਾ ਰਿਹਾ ਹੈ। ਗੁਰੂ ਜੀ ਦੇ ਨਾਇਕਤਵ ਵਿਚ, ਸੰਖੇਪ ਰੂਪ ਵਿਚ, ਉਹ ਸਾਰੇ ਗੁਣ ਜਾਂ ਵਿਸ਼ੇਸ਼ਤਾਈਆਂ ਹਨ ਜਿਨ੍ਹਾਂ ਦੀ ਕਲਪਨਾ ਸਾਹਿਤ ਸ਼ਾਸਤਰੀਆਂ ਨੇ ਸਮੇਂ-ਸਮੇਂ ਕੀਤੀ ਹੈ। ਤਤਕਾਲੀ ਯਥਾਰਥ ਨੇ ਵੀ ਗੁਰੂ ਜੀ ਦੇ ਨਾਇਕਤਵ ਨੂੰ ਘੜਨ ਵਿਚ ਮਹੱਤਵਪੂਰਣ ਭੂਮਿਕਾ ਨਿਭਾਈ ਹੈ। ਆਜ਼ਾਦੀ, ਸ੍ਵੈਮਾਣ, ਮਨੁੱਖੀ ਬਰਾਬਰੀ, ਵਸੀਲਿਆਂ ਦੀ ਇਕਸਾਰ ਵੰਡ, ਇਨਸਾਨੀ ਹੱਕਾਂ ਦਾ ਸਤਿਕਾਰ ਨਵੇਂ ਯੁੱਗ ਦੇ ਨਵੇਂ ਤਕਾਜ਼ੇ ਹਨ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਨਾ ਕੇਵਲ ਇਨ੍ਹਾਂ ਦੇ ਹੱਕ ਵਿਚ ਆਵਾਜ਼ ਉਠਾਈ, ਸਗੋਂ ਵਿਹਾਰਕ ਰੂਪ ਵਿਚ ਸਭ ਕੁਝ ਕਰ ਵਿਖਾਇਆ। ਏਥੋਂ ਤੱਕ ਕਿ ਉਨ੍ਹਾਂ ਦੇ ਸਿੱਖਾਂ ਨੇ ਵੀ ਲੱਗਦੀ ਵਾਹੇ ਉਨ੍ਹਾਂ ਕਦਰਾਂ-ਕੀਮਤਾਂ ਉੱਪਰ ਪਹਿਰਾ ਦਿੱਤਾ ਜਿਨ੍ਹਾਂ ਨੂੰ ਗੁਰੂ ਸਾਹਿਬਾਨ ਅਤੇ ਵਿਸ਼ੇਸ਼ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਚਾਰਿਆ। ਇੱਕੀਵੀਂ ਸਦੀ ਦੇ ਸਨਮੁੱਖ ਜੋ ਵੰਗਾਰਾਂ ਹਨ, ਉਨ੍ਹਾਂ ਦੇ ਹੱਕ ਸਾਨੂੰ ਗੁਰੂ ਜੀ ਦੀ ਬਾਣੀ ਅਤੇ ਜੀਵਨ ਬਿਰਤਾਂਤ ਵਿੱਚੋਂ ਭਲੀ-ਭਾਤ ਮਿਲ ਜਾਂਦੇ ਹਨ। ਆਪਣੀ ਇਸ ਰਚਨਾ ਨੂੰ ਅਸੀਂ ਭਾਈ ਸੰਤੋਖ ਸਿੰਘ ਦੀਆਂ ਹੇਠ ਲਿਖੀਆਂ ਸਤਰਾਂ ਨਾਲ ਸਮਾਪਤ ਕਰਨੀ ਚਾਹਾਂਗੇ ਜਿਸ ਵਿਚ ਉਨ੍ਹਾਂ ਗੁਰੂ ਸਾਹਿਬ ਦੇ ਭਾਰਤੀ ਇਤਿਹਾਸ ਅਤੇ ਸਭਿਆਚਾਰ ਉੱਪਰ ਅਮਿੱਟ ਪ੍ਰਭਾਵ ਦੀ ਗੱਲ ਬੜੇ ਕਲਾਤਮਕ ਅਤੇ ਤਾਰਕਿਕ ਢੰਗ ਨਾਲ ਕੀਤੀ ਹੈ:

ਛਾਇ ਜਾਤੀ ਏਕਤਾ ਅਨੇਕਤਾ ਵਿਲਾਏ ਜਾਤੀ,
ਹੋਵਤੀ ਕੁਚੀਲਤਾ ਕਤੇਬਨ ਕੁਰਾਨ ਕੀ।
ਪਾਪ ਹੀ ਪਰਪੱਕ ਜਾਤੇ ਧਰਮ ਧਸੱਕ ਜਾਤੇ,
ਵਰਨ ਗਰਕ ਜਾਤੇ ਸਹਿਤ ਵਿਧਾਨ ਕੀ।
ਦੇਵੀ ਦੇਵ ਦੇਵਤੇ ਸੰਤੋਖ ਸਿੰਘ ਦੂਰ ਹੋਤੇ,
ਰੀਤ ਮਿਟ ਜਾਤੀ ਕਥਾ ਵੇਦਨ ਪੁਰਾਨ ਕੀ।
ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਰਮ ਸੂਰ,
ਮੂਰਤਿ ਨ ਹੋਤੀ ਜਉ ਪੈ ਕਰੁਣਾ ਨਿਧਾਨ ਕੀ।

*(ਰੁਤ ਪੰਜ, ਅੰਸੂ ੫੨, ਬੰਦ ਨੰ: ੨੭)*

## ਹਵਾਲੇ ਅਤੇ ਟਿੱਪਣੀਆਂ

1. ਵਿਸ਼ਾਲ ਕੁਮਾਰ (ਡਾ.), *ਮਹਾਕਾਵਿਕ ਨਾਇਕ: ਗੁਰੂ ਗੋਬਿੰਦ ਸਿੰਘ,* ਪੰਨੇ 76-117.
2. ਪਿਆਰਾ ਸਿੰਘ ਪਦਮ, (ਸੰਪਾ.), *ਪੰਜਾਬੀ ਵਾਰਾਂ,* ਪੰਨੇ 219-20.
3. ਸੁਰਿੰਦਰ ਸਿੰਘ ਕੋਹਲੀ, (ਸੰਪਾ.), *ਪੰਜਾਬੀ ਸਾਹਿਤ ਦਾ ਇਤਿਹਾਸ (ਭਾਗ ਦੂਜਾ),* ਪੰਜਾਬ ਯੂਨੀਵਰਸਿਟੀ, ਪੰਨਾ 132.
4. ਦੀਪਕ ਜੈਤੋਈ, *ਮਾਲਾ ਕਿਉਂ ਤਲਵਾਰ ਬਣੀ।*
5. ਉਪਰੋਕਤ, *ਮਹਾਕਾਵਿਕ ਨਾਇਕ: ਗੁਰੂ ਗੋਬਿੰਦ ਸਿੰਘ,* ਪੰਨਾ 126.
6. ਡਾ. ਗੰਡਾ ਸਿੰਘ, (ਸੰਪਾ.), *ਭਾਈ ਨੰਦ ਲਾਲ ਗ੍ਰੰਥਾਵਲੀ,* ਪੰਨੇ 152-160.

* * *

# ਦਸਮ ਪਾਤਸ਼ਾਹ ਦੀ ਖ਼ਾਲਸਾ ਸਿਰਜਣਾ ਤੇ ਸਮਾਜਵਾਦੀ ਲੋਕਤੰਤਰ

ਅਸੀਂ ਸਾਰੇ ਬੜੇ ਵਡਭਾਗੇ ਹਾਂ ਕਿ ਇਤਿਹਾਸਕ ਮਹੱਤਤਾ, ਧਾਰਮਿਕ ਮਹਾਨਤਾ, ਸਮਾਜਿਕ ਪ੍ਰਸੰਗਿਕਤਾ, ਮਾਨਵੀ ਇਤਿਹਾਸ ਲਈ ਗੌਰਵ ਦਾ ਸਬੱਬ ਬਣਨ ਵਾਲੀਆਂ, ਮਨੁੱਖੀ ਆਜ਼ਾਦੀ ਦੀ ਪ੍ਰਾਪਤੀ ਲਈ, ਪ੍ਰੇਰਨਾਦਾਇਕ ਅਤੇ ਫ਼ੈਸਲਾਕੁੰਨ ਭੂਮਿਕਾ ਨਿਭਾਉਣ ਵਾਲੀਆਂ ਘਟਨਾਵਾਂ ਦਾ ਵਿਸ਼ੇਸ਼ ਤੌਰ 'ਤੇ ਪੁਨਰ-ਸਿਮਰਨ, ਸਾਡੇ ਜੀਵਨ ਕਾਲ ਵਿਚ ਹੋ ਰਿਹਾ ਹੈ। 1969 ਵਿਚ ਸਿੱਖ ਧਰਮ ਦੇ ਸੰਸਥਾਪਕ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ 500ਵਾਂ ਪ੍ਰਕਾਸ਼ ਉਤਸਵ ਆਇਆ। 1975 ਵਿਚ ਹਿੰਦ ਦੀ ਚਾਦਰ, ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਤੀਸਰੀ ਸ਼ਹੀਦੀ ਸ਼ਤਾਬਦੀ ਮਨਾਈ ਗਈ। 1977 ਵਿਚ ਅੰਮ੍ਰਿਤਸਰ, ਗੁਰੂ ਦੀ ਨਗਰੀ ਦਾ 400 ਸਾਲਾ ਸਥਾਪਨਾ ਦਿਵਸ ਮਨਾਇਆ ਗਿਆ। 1979 ਵਿਚ ਤੀਸਰੇ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਦੀ ਪੰਜਵੀਂ ਸ਼ਤਾਬਦੀ ਨਾਲ ਜੁੜੇ ਰਹੇ। 1989 ਵਿਚ ਸ੍ਰੀ ਹਰਿਮੰਦਰ ਸਾਹਿਬ ਦਾ 400 ਸਾਲਾ ਸਥਾਪਨਾ ਦਿਵਸ ਵੀ ਸਾਡੀ ਜ਼ਿੰਦਗੀ ਵਿਚ ਹੀ ਆਇਆ। 1995 ਵਿਚ ਮੀਰੀ ਤੇ ਪੀਰੀ ਧਾਰਨ ਕਰਨ ਵਾਲੇ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪ੍ਰਕਾਸ਼ ਪੁਰਬ ਦੀ ਚੌਥੀ ਸ਼ਤਾਬਦੀ ਦੇ ਉਪਲਕਸ਼ ਵਿਚ ਗੁਰੂ-ਫ਼ਲਸਫ਼ੇ ਸਬੰਧੀ ਖੁਲ੍ਹੀ ਵਿਚਾਰ-ਚਰਚਾ, ਗੋਸ਼ਟਾਂ ਤੇ ਸ਼ਾਸਤ੍ਰਾਰਥ ਵੀ ਆਰੰਭੇ ਗਏ।

1999 ਵਿਚ ਖਾਲਸਾ ਸਿਰਜਣਾ ਦੀ ਤੀਸਰੀ ਸ਼ਤਾਬਦੀ ਮਨਾਈ ਗਈ। ਹੁਣ ਅਸੀਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ 350ਵਾਂ ਪ੍ਰਕਾਸ਼ ਉਤਸਵ ਮਨਾ ਰਹੇ ਹਾਂ। ਗੁਰੂ ਨਾਨਕ ਦੇਵ ਜੀ ਵੱਲੋਂ ਆਰੰਭੀ ਗਈ ਇਨਕਲਾਬੀ ਲਹਿਰ ਦੀ ਵਿਚਾਰਧਾਰਕ ਤੇ ਵਿਹਾਰਕ ਸਿਖਰ, ਗੁਰੂ ਗੋਬਿੰਦ ਸਿੰਘ ਜੀ ਵੱਲੋਂ ਖਾਲਸਾ ਪੰਥ ਦੀ ਸਾਜਣਾ ਦੇ ਰੂਪ ਵਿਚ ਦ੍ਰਿਸ਼ਟੀਗੋਚਰ ਹੁੰਦੀ ਹੈ। ਖਾਲਸੇ ਨੇ ਅਨਿਆਂ, ਜ਼ੁਲਮ ਤੇ ਜ਼ਾਲਮ ਵਿਰੁੱਧ ਅਤੇ ਮਜ਼ਲੂਮ ਦੀ ਰਾਖੀ ਲਈ, ਨਿਰੰਤਰ ਜਦੋ-ਜਹਿਦ ਜਾਰੀ ਰੱਖੀ। ਅੱਜ ਵੀ ਦੁਨੀਆਂ ਦੇ ਧਰਮ-ਇਤਿਹਾਸ ਵਿਚ, ਇਹ ਪਹਿਲੀ ਇਤਿਹਾਸਕ ਗਵਾਹੀ ਹੈ ਜਦੋਂ ਗੁਰੂ ਤੇ ਚੇਲਾ, ਵਿਚਾਰਧਾਰਾਈ ਪੱਧਰ 'ਤੇ ਸਮਰੂਪ ਤੇ ਸਮਾਨੰਤਰ ਕਾਰਜਸ਼ੀਲ ਨਜ਼ਰ ਆਉਂਦੇ ਹਨ। ਗੁਰੂ ਗੋਬਿੰਦ ਸਿੰਘ ਜੀ ਅਜਿਹੇ ਯੁਗਪੁਰਸ਼ ਹਨ ਜਿਨ੍ਹਾਂ ਨੇ ਸਵੈ ਤੇ ਸਵਾਰਥ ਤੋਂ ਪਾਰ ਜਾ ਕੇ ਆਪਣਾ ਪਿਤਾ, ਆਪਣੇ ਪੁੱਤਰ ਅਤੇ ਆਪਾ, ਭਾਵ ਸਰਬੰਸ ਕੁਰਬਾਨ ਕਰ ਦਿੱਤਾ ਤਾਂ ਜੋ ਬੇਇਨਸਾਫ਼ੀ, ਜ਼ੁਲਮ ਤੇ ਜ਼ਾਲਮ ਵਿਰੁੱਧ ਵਿੱਢੀ ਹੋਈ ਜੰਗ ਨੂੰ ਜਾਰੀ ਰੱਖਿਆ ਜਾ ਸਕੇ ਅਤੇ ਉਨ੍ਹਾਂ ਵੱਲੋਂ ਸਾਜਿਆ ਖ਼ਾਲਸਾ ਇਸੇ ਦਿਸ਼ਾ ਵਿਚ ਨਿਰੰਤਰ ਆਪਣਾ ਇਤਿਹਾਸਕ ਚਰਿਤਰ ਤੇ ਭੂਮਿਕਾ ਨਿਭਾ ਸਕੇ। ਗੁਰੂ ਜੀ

ਦੀ ਤ੍ਰੈਕਾਲੀ ਸਿੱਧਾਂਤਕਾਰੀ ਤੇ ਵਿਹਾਰਕ ਪ੍ਰਦਰਸ਼ਨ ਸਾਡੇ ਲਈ ਹਮੇਸ਼ਾ ਪ੍ਰੇਰਨਾ ਸਰੋਤ ਹਨ। 21ਵੀਂ ਸਦੀ ਵਿਚ ਜਿਹੜੀਆਂ ਚੁਣੌਤੀਆਂ ਕੌਮ ਦੇ ਸਨਮੁਖ ਹਨ, ਉਨ੍ਹਾਂ ਵਿਚ ਸਭ ਤੋਂ ਵੱਡੀ ਸਮੱਸਿਆ ਇਸ ਵੇਲੇ ਚਰਿਤਰ ਦੇ ਸੰਕਟ ਦੀ ਹੈ, ਜਿਸ ਨੂੰ ਭਵਿੱਖ-ਮੁਖੀ ਸੰਭਾਵਨਾਵਾਂ ਤੇ ਔਕੜਾਂ ਦੇ ਪ੍ਰਸੰਗ ਵਿਚ ਸਰਲ ਕੀਤਾ ਜਾਣਾ ਜ਼ਰੂਰੀ ਹੈ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ 350ਵਾਂ ਜਨਮ ਦਿਹਾੜਾ ਅਤੇ ਖਾਲਸਾ ਸਾਜਣਾ ਦੀ ਤੀਸਰੀ ਸ਼ਤਾਬਦੀ ਦਾ ਮੁਬਾਰਕ ਅਵਸਰ ਸਾਡੇ ਜੀਵਨ-ਕਾਲ ਵਿਚ ਹੀ ਆਇਆ ਹੈ। ਪਹਿਲੀ ਸ਼ਤਾਬਦੀ ਮੁਗ਼ਲ ਕਾਲ ਵਿਚ ਆਈ, ਦੂਸਰੀ ਅੰਗਰੇਜ਼ਾਂ ਦੇ ਕਾਲ ਵਿਚ ਆਈ, ਉਦੋਂ ਹਿੰਦੁਸਤਾਨ ਮਲਕਾ ਦਾ ਗ਼ੁਲਾਮ ਸੀ। ਤੀਸਰੀ ਸ਼ਤਾਬਦੀ ਉਦੋਂ ਆਈ ਜਦੋਂ ਭਾਰਤ ਆਜ਼ਾਦ ਹੈ। ਅਸੀਂ ਇਹ ਦਿਹਾੜਾ, ਸ਼ਰਧਾ, ਸਤਿਕਾਰ, ਸਵੈਮਾਨ ਤੇ ਪੂਰੇ ਖਾਲਸਈ ਜਲੌ ਨਾਲ ਮਨਾਉਣ ਦੇ ਸਮਰੱਥ ਹੋਏ ਹਾਂ। ਇਉਂ ਇਸ ਅਵਤਾਰ ਦਿਵਸ ਦੀ ਧਾਰਮਿਕ, ਇਤਿਹਾਸਕ, ਰਾਜਨੀਤਕ ਤੇ ਦਾਰਸ਼ਨਿਕ ਪੱਖ ਤੋਂ ਮਹੱਤਤਾ ਤੇ ਪ੍ਰਸੰਗਿਕਤਾ ਹੋਰ ਵੀ ਵਧ ਜਾਂਦੀ ਹੈ। ਅੰਤਰਰਾਸ਼ਟਰੀ ਪੱਧਰ 'ਤੇ ਵੱਖ-ਵੱਖ ਧਰਮਾਂ, ਸਭਿਆਚਾਰਾਂ, ਭੂਗੋਲਿਕ ਖਿੱਤਿਆਂ, ਵਿਸ਼ਵਾਸਾਂ ਅਤੇ ਸਰਬੱਤ ਦੇ ਭਲੇ, ਮਨੁੱਖੀ ਹੱਕਾਂ, ਇਨਸਾਫ਼, ਆਜ਼ਾਦੀ, ਸਮਤਾ ਤੇ ਗੌਰਵ ਵਿਚ ਦਿਲਚਸਪੀ ਤੇ ਆਸਥਾ ਰੱਖਣ ਵਾਲੇ ਲੋਕ, ਇਸ ਦਿਨ ਦੇ ਹਵਾਲੇ ਨਾਲ, ਦਸਮ ਪਾਤਸ਼ਾਹ, ਸਿੱਖ ਧਰਮ ਤੇ ਖਾਲਸਾ ਪੰਥ ਦੀ ਵਿਲੱਖਣਤਾ ਨਾਲ ਜੁੜਨ, ਜਾਣਨ ਤੇ ਗਿਆਨ ਦੀ ਪੱਧਰ 'ਤੇ ਗ੍ਰਹਿਣ ਕਰਨ ਦੀ ਕੋਸ਼ਿਸ਼ ਕਰਨਗੇ।

ਖ਼ਾਲਸੇ ਦਾ ਆਦਰਸ਼ ਤਾਂ "ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ" ਹੈ। ਪਰ ਇਸ ਆਚਾਰ ਦੀ ਵਰਤਮਾਨ ਪ੍ਰਸੰਗਿਕ, ਚੁਣੌਤੀ ਤੇ ਸਮੱਸਿਆ ਨੂੰ ਵਿਹਾਰਕ ਪੱਧਰ 'ਤੇ ਪ੍ਰਤਿ-ਉੱਤਰ ਦੇਣ ਜਾਂ ਸਰਲ ਕਰਨ ਲਈ, ਅੱਜ ਸਾਨੂੰ ਗਿਆਨ, ਵਿਗਿਆਨ, ਤਕਨਾਲੋਜੀ ਅਤੇ ਸੰਚਾਰ-ਸਾਧਨਾਂ ਦੇ ਹੜ੍ਹ ਅੱਗੇ ਆਪਣੀ ਸ਼ਨਾਖਤ, ਸਭਿਆਚਾਰਕ ਹੋਂਦ ਤੇ ਵਿਚਾਰਧਾਰਾਈ ਆਧਾਰਾਂ ਨੂੰ ਸੁਰੱਖਿਅਤ, ਜੀਵੰਤ ਤੇ ਕ੍ਰਿਆਵੰਤ ਰੱਖਣ ਲਈ ਜਿੱਥੇ ਆਧੁਨਿਕ ਤਾਰਕਿਕ ਮੁਹਾਵਰੇ ਵਿਚ ਆਪਣੇ ਆਚਾਰ ਤੇ ਵਿਹਾਰ ਨੂੰ ਪੁਨਰ ਵਿਉਂਤ ਦਾ ਪਾਤਰ ਬਣਾਉਣਾ ਪਵੇਗਾ, ਉਥੇ ਬੁਨਿਆਦੀ ਉਦੇਸ਼ਾਂ ਤੇ ਆਦਰਸ਼ਾਂ ਦੀ ਪੂਰਤੀ ਤੇ ਪ੍ਰਾਪਤੀ ਲਈ ਸਾਧਨ, ਵਿਧੀਆਂ ਤੇ ਸਰਲ ਗਿਆਨ ਪ੍ਰਣਾਲੀਆਂ ਤੇ ਪ੍ਰਸੰਗਿਕ ਸਾਹਿਤ ਸਿਰਜਣਾ ਵੱਲ ਸੰਜੀਦਾ ਹੋ ਕੇ ਦ੍ਰਿਸ਼ਟੀ ਕੇਂਦ੍ਰਿਤ ਕਰਨੀ ਪਵੇਗੀ।

ਇਹ ਇਤਿਹਾਸਕ ਵਰ੍ਹਾ ਜਿੱਥੇ ਸਾਨੂੰ ਆਤਮ-ਵਿਸ਼ਲੇਸ਼ਣ ਤੇ ਪੁਨਰ ਵਿਚਾਰ ਕਰਨ ਦਾ ਅਵਸਰ ਪ੍ਰਦਾਨ ਕਰਦਾ ਹੈ, ਉਥੇ ਆਉਣ ਵਾਲੀਆਂ ਪੀੜ੍ਹੀਆਂ ਲਈ ਉਚੇਚੇ ਆਦਰਸ਼, ਉਦੇਸ਼ ਤੇ ਟੀਚੇ ਮਿਥਣ ਲਈ, ਸਾਨੂੰ ਵੀ ਵਿਹਾਰਕ ਤੇ ਕ੍ਰਿਆਤਮਕ ਪੱਧਰ 'ਤੇ ਆਪਣੇ ਚਰਿਤਰ ਤੇ ਵਿਹਾਰ ਨੂੰ ਪੁਨਰ ਵਿਉਂਤ ਦਾ ਪਾਤਰ ਬਨਾਉਣ ਲਈ ਇਕ ਵਿਸ਼ੇਸ਼ ਜ਼ਮੀਨ ਮੁਹੱਈਆ ਕਰਦਾ ਹੈ।

ਗੁਰੂ ਜੀ ਦੇ ਸੁਨੇਹੇ ਨੂੰ ਰਾਜਨੀਤਕ ਸਰਹੱਦਾਂ ਵਿਚ ਨਹੀਂ ਬੰਨ੍ਹਿਆ ਜਾ ਸਕਦਾ, ਇਹ ਅਸੀਮ ਹੈ ਸਰਬੱਤ ਦੇ ਭਲੇ ਲਈ ਹੈ। ਏਸੇ ਲਈ, ਗੁਰ-ਸੰਦੇਸ਼ ਸਰਬ ਕਾਲੀ ਚਰਿਤਰ ਵਾਲਾ ਅਤੇ ਅਕਾਲੀ ਭਾਵਨਾ ਵਾਲਾ ਹੈ। ਅਸੀਂ ਇਕ ਐਸੇ ਜ਼ਰਖੇਜ਼ ਤੇ ਸ਼ਾਨਾਂ-ਮੱਤੇ ਵਿਰਸੇ

ਦੇ ਵਾਰਿਸ ਹਾਂ, ਜਿਸ ਨੇ ਪਰ-ਹਿੱਤ ਤੇ ਮਾਨਵੀ ਆਜ਼ਾਦੀ ਲਈ ਕੁਰਬਾਨੀਆਂ ਹੀ ਨਹੀਂ ਕੀਤੀਆਂ ਸਗੋਂ ਉਸ ਵੇਲੇ ਦੀ, ਏਸ਼ੀਆ ਮਹਾਂਦੀਪ ਦੀ ਸਭ ਤੋਂ ਵੱਡੀ ਜਾਬਰ ਅਤੇ ਤਾਕਤਵਰ ਮੁਗ਼ਲ ਹਕੂਮਤ ਨੂੰ ਭਰਪੂਰ ਚੁਣੌਤੀ ਦਿੱਤੀ। ਅਸੀਂ ਇਕ ਐਸੀ ਗੌਰਵਮਈ ਪਰੰਪਰਾ ਤੇ ਵਿਚਾਰਧਾਰਾ ਦੇ ਸਹਿਜ ਵਾਰਿਸ ਬਣੇ ਹਾਂ ਜਿਸ ਦੀ ਸਿਰਜਣਾ ਲਈ ਗੁਰੂ ਸਾਹਿਬ ਨੇ ਨਿਰੰਤਰ ਜਦੋ-ਜਹਿਦ ਹੀ ਨਹੀਂ ਕੀਤੀ ਸਗੋਂ ਕੁਰਬਾਨੀ ਨੂੰ ਇਕ ਅਕੱਟ, ਅਖੰਡ ਤੇ ਅਵੰਡ ਵਰਤਾਰਾ ਬਣਾਈ ਰੱਖਿਆ।

ਗੁਰਬਾਣੀ, ਗੁਰ-ਜੀਵਨ ਤੇ ਗੁਰਮਤਿ, ਤਿੰਨ ਭਿੰਨ ਵਰਤਾਰੇ ਹੁੰਦੇ ਹੋਏ ਵੀ ਇਕ ਰੂਪ, ਸਮਸੁਰ ਜਾਂ ਪੂਰਕ ਹਨ ਅਤੇ ਇਹ ਗੁਰਮਤਿ ਦੇ ਵਿਉਹਾਰਕ ਸਭਿਆਚਾਰ ਦੀ ਵਿਲੱਖਣ ਪਹਿਚਾਣ ਦਾ ਬੁਨਿਆਦੀ ਚਿਹਨ ਹਨ। ਗੁਰੂ ਨਾਨਕ ਬਾਣੀ, ਗੁਰਮਤਿ ਵਿਚਾਰਧਾਰਾ ਅਤੇ ਗੁਰਮਤਿ ਕਾਵਿ-ਸਿਰਜਣ ਪਰੰਪਰਾ ਦਾ ਮੁੱਢ ਬੰਨ੍ਹਣ ਵਾਲੀ ਰਚਨਾ ਮੰਨੀ ਜਾਂਦੀ ਹੈ। ਇਸ ਰਚਨਾ ਦਾ ਮੂਲ ਥੀਮਕ ਸੰਗਠਨ, ਇਸਦੇ ਅਧਿਆਤਮਕ ਚਿੰਤਨ ਤੇ ਧਾਰਮਿਕ ਚੇਤਨਾ ਨੂੰ ਮੂਰਤੀਮਾਨ ਕਰਨ ਦੀ ਦਿਸ਼ਾ ਵੱਲ ਸੇਧਿਤ ਹੈ। ਗੁਰੂ ਨਾਨਕ ਸਾਹਿਬ ਦਾ ਵਿਸ਼ਵ ਦ੍ਰਿਸ਼ਟੀਕੋਣ ਹੀ ਜੀਵਨ ਦਰਸ਼ਨ ਤੇ ਜੀਵਨ ਜਾਚ ਦਾ ਮੂਲ ਆਧਾਰ ਹੈ। ਇਹ ਹੀ ਸਿੱਖ ਅਨੁਭਵ ਦੀ ਸਿੱਧਾਂਤਕ ਵਿਆਖਿਆ ਹੈ। ਗੁਰਬਾਣੀ ਦਾ ਚਰਿਤਰ, 'ਧਰਮ ਤੇ ਵਿਚਾਰ' 'ਕਾਵਿ' ਤੇ 'ਸੰਗੀਤ', 'ਬੋਧ' ਤੇ 'ਅਨੰਦ' ਦਾ ਸੰਗਮ ਹੈ। ਇਸ ਦ੍ਵੈਤ ਨੂੰ ਦ੍ਰਿਸ਼ਟੀਗੋਚਰ ਰੱਖਣਾ ਜ਼ਰੂਰੀ ਹੈ। ਗੁਰੂ ਜੀ, ਗੁਰਮੁਖਤਾ ਦਾ ਆਦਰਸ਼ ਸਥਾਪਿਤ ਕਰਦੇ ਹੋਏ, ਵਿਅਕਤੀ ਨੂੰ ਇੱਛਾ-ਤੰਤਰ ਦੀ ਅਰਾਜਕਤਾ ਉਪਰ ਆਬੂਰ ਹਾਸਿਲ ਕਰਨ ਲਈ ਪ੍ਰੇਰਦੇ ਹਨ। ਮਨੁੱਖ ਅੰਦਰ ਇੱਛਾ ਦਾ ਉਦਾਤੀਕਰਨ ਕਰਨ ਦੀ ਚੇਤਨਾ ਜਗਾਉਂਦੇ ਹਨ, ਏਹੋ ਕਾਰਨ ਹੈ ਕਿ ਮਨਮੁਖ ਤੇ ਗੁਰਮੁਖ ਦਾ ਬੁਨਿਆਦੀ ਅੰਤਰ, ਨੈਤਿਕ-ਅਧਿਆਤਮਕ ਚਰਿਤਰ ਵਾਲਾ ਹੈ। ਨੈਤਿਕਤਾ, ਗੁਰਮਤਿ ਦਾ ਸਿਰਮੌਰ ਗੁਣ ਹੈ। ਸ਼ਬਦ ਦੇ ਮਾਧਿਅਮ ਰਾਹੀਂ ਗੁਰਬਾਣੀ, ਸਭਿਆਚਾਰਕ ਕ੍ਰਾਂਤੀ ਲਈ ਉਦਮ ਕਰਦੀ ਹੈ।

ਗੁਰਬਾਣੀ ਪੂਰਬਲੇ ਵਿਚਾਰ-ਪ੍ਰਬੰਧ, ਸਭਿਆਚਾਰਕ ਵਿਹਾਰ-ਪ੍ਰਬੰਧ, ਨਾਰੀ ਤੇ ਸ਼ੂਦਰ ਦੇ ਤ੍ਰਿਸਕਾਰ-ਪ੍ਰਬੰਧ ਤੇ ਸ਼ੋਸ਼ਣ-ਤੰਤਰ ਦਾ ਪ੍ਰਤਿ-ਉੱਤਰ ਦੇਣ ਲਈ, ਇਕ ਨਵੇਂ ਪ੍ਰਤਿ-ਸਭਿਆਚਾਰ ਦੀ ਸਿਰਜਣਾ ਕਰਦੀ ਹੈ ਅਤੇ ਬ੍ਰਾਹਮਣੀ ਪ੍ਰਥਾ ਦੇ ਸ਼ੁੱਧ ਸਵਾਰਥੀ ਚਰਿੱਤਰ ਦੇ ਨਿਸ਼ੇਧ ਲਈ, ਤਰਕ ਕੇਂਦ੍ਰਿਤ ਖੰਡਨਧਾਰਾ ਦੀ ਰਚਨਾ ਕਰਦੀ ਹੈ। ਗੁਰੂ ਨਾਨਕ ਸਾਹਿਬ ਜੀ ਜੇ ਜਪੁਜੀ ਵਿਚ ਸ਼ੁੱਧ ਦਾਰਸ਼ਨਿਕ, ਪਾਰ-ਭੌਤਿਕ ਵਰਤਾਰਿਆਂ ਅਤੇ ਪ੍ਰਭੂ ਪ੍ਰਾਪਤੀ ਦੇ ਮਾਰਗ ਤੇ ਇਸ ਦੇ ਦਰਸ਼ਨ ਨੂੰ ਪ੍ਰਸਤੁਤ ਕਰਦੇ ਹਨ ਤਾਂ ਆਸਾ ਦੀ ਵਾਰ, ਸਿਧ ਗੋਸਟਿ ਅਤੇ ਬਾਬਰਵਾਣੀ ਵਿਚ ਪ੍ਰਚਲਤ ਰਾਜਤੰਤਰ, ਕੁਟਲਤੰਤਰ ਅਤੇ ਕਥਿਤ ਧਰਮਤੰਤਰ ਨੂੰ ਨਿੰਦਾ ਦਾ ਪਾਤਰ ਹੀ ਨਹੀਂ ਬਣਾਉਂਦੇ ਸਗੋਂ ਚੁਣੌਤੀ ਵੀ ਦਿੰਦੇ ਹਨ ਅਤੇ ਮਨੁੱਖ, ਜੀਵਨ, ਜਗਤ ਤੇ ਜੁਗਤਿ ਪ੍ਰਤੀ ਸੰਵਾਦ ਵੀ ਰਚਾਉਂਦੇ ਹਨ। ਇਹ ਚੁਣੌਤੀ ਰਾਜਸੱਤਾ ਦੇ ਆਪਹੁਦਰੇ ਵਿਹਾਰ-ਤੰਤਰ ਨੂੰ ਮਾਨਵੀ ਹਿਤਾਂ ਅਨੁਕੂਲ ਨਿਯੰਤਰਤ ਕਰਨ ਲਈ ਪਹਿਲ ਦਾ ਪ੍ਰਤੀਕ ਹੈ ਅਤੇ ਇਹ ਪਹਿਲ ਨਿਰੰਤਰ ਮਾਨਵੀ ਆਜ਼ਾਦੀ ਦੇ ਸਰੋਕਾਰਾਂ ਨੂੰ ਅੰਗੀਕਾਰ ਕਰ ਕੇ ਚਲਦੀ ਹੋਈ ਇਕ ਲਹਿਰ ਵਿਚ ਰੂਪਾਂਤ੍ਰਿਤ ਹੋ ਜਾਂਦੀ ਹੈ। ਏਹੋ ਲਹਿਰ, ਗੁਰੂ ਅਰਜਨ ਸਾਹਿਬ ਤੇ ਗੁਰੂ

ਤੇਗ਼ ਬਹਾਦਰ ਜੀ ਦੀ ਸ਼ਹੀਦੀ ਦਾ ਸਬੱਬ ਬਣਦੀ ਹੈ। ਗੁਰੂ ਹਰਿਗੋਬਿੰਦ ਸਾਹਿਬ, ਪੰਜਵੇਂ ਗੁਰੂ ਦੀ ਸ਼ਹਾਦਤ ਉਪਰੰਤ, ਸ਼ਾਸਤਰ ਤੋਂ ਸ਼ਸਤਰ ਵੱਲ ਯਾਤਰਾ ਆਰੰਭਦੇ ਹਨ, ਗੁਰੂ ਗੋਬਿੰਦ ਸਿੰਘ ਸਾਹਿਬ ਇਸ ਲਹਿਰ ਨੂੰ ਕ੍ਰਿਆਤਮਕ ਤੇ ਵਿਚਾਰਧਾਰਾਈ ਸਿਖਰ ਪ੍ਰਦਾਨ ਕਰਨ ਲਈ ਖਾਲਸੇ ਦੀ ਸਿਰਜਣਾ ਕਰਦੇ ਹਨ।

ਗੁਰੂ ਨਾਨਕ ਦੇਵ ਜੀ ਨੇ ਜਿਸ ਗੁਰਮਤਿ ਸਭਿਆਚਾਰ ਦੀ ਨੀਂਹ ਰੱਖੀ, ਉਸ ਦੇ ਬੁਨਿਆਦੀ ਸਰੋਕਾਰ ਸਮਾਜਵਾਦੀ ਲੋਕਤੰਤਰ ਦੀ ਉਸਾਰੀ ਨਾਲ ਜੁੜੇ ਹੋਏ ਹਨ ਅਤੇ ਉੱਤਰਕਾਲੀ ਗੁਰੂ ਸਾਹਿਬਾਨ ਨੇ ਇਨ੍ਹਾਂ ਸਰੋਕਾਰਾਂ ਨੂੰ ਸਮਰੱਥ ਵਰਤਾਰੇ ਵਜੋਂ ਸਥਾਪਿਤ ਕਰਨ ਲਈ, ਬੜੀ ਸਾਰਥਿਕ ਤੇ ਮੁਲਵਾਨ ਭੂਮਿਕਾ ਨਿਭਾਈ। ਇਸੇ ਪ੍ਰਸੰਗ ਨੂੰ ਦਸਮ ਪਾਤਿਸ਼ਾਹ ਨੇ ਇਤਿਹਾਸਕ ਤੇ ਯਾਦਗਾਰੀ ਰੂਪਾਂਤ੍ਰਣ ਪ੍ਰਦਾਨ ਕਰਨ ਲਈ, ਖ਼ਾਲਸੇ ਨੂੰ ਅੰਮ੍ਰਿਤ ਦੀ ਦਾਤ ਨਾਲ ਉਦਾਤੀਕ੍ਰਿਤ ਕਰਨ ਉਪਰੰਤ, ਖ਼ੁਦ ਆਪ ਅੰਮ੍ਰਿਤ ਛਕ ਕੇ ਤੇ ਖ਼ਾਲਸੇ ਦੀ ਕਿਰਪਾ ਦਾ ਪਾਤਰ ਬਣ ਕੇ, ਜਿੱਥੇ ਪੂਰਵ-ਗੁਰੂ ਤੇ ਵਿਚਾਰ-ਪਰੰਪਰਾ ਨੂੰ ਵਿਹਾਰਕ ਤੇ ਨਵੀਂ ਦ੍ਰਿਸ਼ਟੀ ਪ੍ਰਦਾਨ ਕੀਤੀ, ਉਥੇ ਭਾਰਤੀ ਉਪ-ਮਹਾਂਦੀਪ ਦੇ ਇਤਿਹਾਸ, ਚਰਿਤਰ ਤੇ ਸਭਿਆਚਾਰ ਦੀ ਦਸ਼ਾ ਤੇ ਦਿਸ਼ਾ ਹੀ ਤਬਦੀਲ ਕਰ ਦਿੱਤੀ। ਗੁਰੂ ਨਾਨਕ ਸਾਹਿਬ ਵੱਲੋਂ ਛੇੜੀ ਗਈ ਵਿਚਾਰਧਾਰਕ ਸ਼ਾਸਤਰੀ ਜੰਗ ਦਾ ਵਿਚਾਰਧਾਰਾਈ ਤੇ ਸ਼ਸਤਰੀ ਪ੍ਰਤਿ-ਉੱਤਰ ਖ਼ਾਲਸੇ ਦੇ ਰੂਪ ਵਿਚ ਉਦੈਮਾਨ ਹੁੰਦਾ ਹੈ। ਖ਼ਾਲਸੇ ਨੇ ਆਪਣੀ ਜਦੋ-ਜਹਿਦ ਨਿਰੰਤਰ ਜਾਰੀ ਰੱਖੀ, ਜਿਸ ਦੇ ਪ੍ਰਮਾਣ ਮੁਗ਼ਲ ਰਾਜ ਤੋਂ ਲੈ ਕੇ ਭਾਰਤ ਦੇ ਵਰਤਮਾਨ ਇਤਿਹਾਸ, ਸਿੱਖ ਰਾਜ ਤੇ ਆਜ਼ਾਦੀ ਦੀ ਲਹਿਰ ਦੇ ਪ੍ਰਸੰਗ ਵਿਚ ਵੀ ਵੇਖੇ ਤੇ ਵਿਚਾਰੇ ਜਾ ਸਕਦੇ ਹਨ।

ਗੁਰੂ ਸਾਹਿਬਾਨ ਦੇ ਵਿਚਾਰ ਤੇ ਚਿੰਤਨ ਪ੍ਰਬੰਧ ਨੂੰ ਰਾਜਨੀਤਕ ਜਾਂ ਭੂਗੋਲਿਕ ਸੀਮਾਵਾਂ ਵਿਚ ਸੀਮਤ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਹ ਤ੍ਰੈਕਾਲੀ ਤੇ ਮਨੁੱਖੀ ਹਿਤ ਨਾਲ ਜੁੜੀ ਹੋਈ ਲਹਿਰ ਦੇ ਵਰਤਾਰਿਆਂ ਦੇ ਵਿਹਾਰਕ ਤੇ ਸਿਧਾਂਤਕ ਪ੍ਰਮਾਣ ਹਨ। ਇੱਕੀਵੀਂ ਸਦੀ ਵਿਚ ਪ੍ਰਾਪਤ ਤਕਨੀਕੀ, ਵਿਗਿਆਨਕ ਤੇ ਯੰਤਰੀ ਚੁਣੌਤੀਆਂ ਦਾ ਮਾਨਵ-ਹਿਤਕਾਰੀ ਪਰਿਪੇਖ ਤੋਂ ਉੱਤਰ, ਕੇਵਲ ਖ਼ਾਲਸਈ ਚਰਿਤਰ ਹੀ ਦੇ ਸਕਦਾ ਹੈ, ਕਿਉਂਕਿ ਪਦਾਰਥਕ ਗਿਆਨ, ਵਿਗਿਆਨ, ਤਕਨੀਕ ਤੇ ਮਸ਼ੀਨ ਦੀਆਂ ਆਪਣੀਆਂ ਸੰਸਾਰਕ ਤੇ ਭੌਤਿਕ ਸੀਮਾਵਾਂ ਹਨ, ਪਰ ਖ਼ਾਲਸਈ ਵਰਤਾਰਾ ਤਾਂ ਇਨ੍ਹਾਂ ਦੇ ਮੋਹ ਜਾਲ ਤੋਂ ਪਰੇਰੇ ਵਿਚਰ ਕੇ, ਇਨ੍ਹਾਂ ਨੂੰ ਅਪ੍ਰਸੰਗਿਕ ਸਿੱਧ ਕਰ ਦੇਂਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨ ਤੇ ਸ਼ਖ਼ਸੀਅਤ, ਸਾਹਿਤ ਰਚਨਾ ਤੇ ਖਾਲਸਾ ਸਿਰਜਣਾ ਨੂੰ ਅਕਾਦਮਿਕ ਦ੍ਰਿਸ਼ਟੀ ਤੋਂ, ਇਤਿਹਾਸ, ਜੀਵਨ ਤੇ ਚਿੰਤਨ ਨੂੰ, ਸਮਾਜਵਾਦੀ ਲੋਕਤੰਤਰ ਦੀ ਦ੍ਰਿਸ਼ਟੀ ਤੋਂ ਅਧਿਐਨ ਦਾ ਪਾਤਰ ਬਣਾਉਣ ਅਤੇ ਦੀਰਘ ਵਿਚਾਰ ਕਰਨ ਲਈ ਇਸ ਪੱਤਰ ਦੀ ਵਿਉਂਤ ਬਣਾਈ ਗਈ ਹੈ।

ਖਾਲਸੇ ਦੀ ਸਿਰਜਣਾ ਭਾਰਤ ਦੇ ਮੱਧਕਾਲੀਨ ਇਤਿਹਾਸ ਦੀ ਇਕ ਅਜਿਹੀ ਅਦੁੱਤੀ ਘਟਨਾ ਹੈ ਜਿਸ ਨੇ ਵਿਲੱਖਣ ਭਾਂਤ ਦੀ ਜੀਵਨ-ਜੁਗਤ ਦਾ ਸੰਦੇਸ਼ ਸੰਚਾਰਿਤ ਕਰਦਿਆਂ, ਇਕ ਨਵੀਂ ਕਿਸਮ ਦੇ ਮਾਨਵ ਅਤੇ ਸਮਾਜ ਦੀ ਉਸਾਰੀ ਦਾ ਆਦਰਸ਼ ਸਥਾਪਿਤ ਕੀਤਾ। ਇਹ ਅਦੁੱਤੀ ਘਟਨਾ ਅੱਜ ਤੋਂ ਤਿੰਨ ਸਦੀਆਂ (317 ਸਾਲ) ਪਹਿਲਾਂ 1699 ਈ. ਨੂੰ ਵੈਸਾਖੀ

ਵਾਲੇ ਦਿਨ, ਆਨੰਦਪੁਰ ਸਾਹਿਬ ਵਿਚ ਉਦੋਂ ਵਾਪਰੀ ਜਦੋਂ ਦਸਵੇਂ ਗੁਰੂ ਗੋਬਿੰਦ ਸਿੰਘ ਜੀ (1666-1708) ਨੇ ਭਰੇ ਦੀਵਾਨ ਵਿਚ, ਮਿਆਨ ਵਿਚੋਂ ਕਿਰਪਾਨ ਸੂਤਦਿਆਂ, ਸੀਸ ਅਰਪਨ ਕਰਨ ਵਾਲੇ ਸਿੱਖਾਂ ਨੂੰ ਅੱਗੇ ਆਉਣ ਲਈ ਲਲਕਾਰਿਆ ਅਤੇ ਸੀਸ-ਭੇਂਟ ਕਰਨ ਲਈ ਤੱਤਪਰ ਪੰਜ ਪਿਆਰੇ ਇਕ-ਇਕ ਕਰ ਕੇ ਆਪਣੇ ਗੁਰੂ ਦੇ ਸਨਮੁੱਖ ਆ ਖਲੋਏ ਸਨ। ਇਹ ਮਰਜੀਵੜੇ ਭਾਰਤ ਦੇ ਵੱਖ-ਵੱਖ ਕੋਨਿਆਂ ਵਿਚੋਂ ਆਏ ਸਨ ਅਤੇ ਭਿੰਨ-ਭਿੰਨ ਜਾਤ-ਬਰਾਦਰੀਆਂ ਨਾਲ ਸੰਬੰਧ ਰੱਖਣ ਵਾਲੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਮਰਜੀਵੜਿਆਂ ਨੂੰ ਅੰਮ੍ਰਿਤ ਸੰਚਾਰ ਰਾਹੀਂ ਨਵੀਂ ਜੀਵਨ-ਜੁਗਤ ਪ੍ਰਦਾਨ ਕਰਦਿਆਂ ਖ਼ਾਲਸਾ ਪੰਥ ਦਾ ਮੁੱਢ ਬੰਨ੍ਹਿਆ। ਖ਼ਾਲਸੇ ਦੀ ਸਿਰਜਣਾ ਨਾਲ ਸੰਬੰਧਿਤ ਇਹ ਘਟਨਾ ਕ੍ਰਾਂਤੀਕਾਰੀ ਵੀ ਹੈ ਕਿਉਂਕਿ ਇਸਨੇ ਚਿੰਤਨ ਅਤੇ ਚੇਤਨਾ ਦੇ ਖੇਤਰ ਵਿਚ ਕ੍ਰਾਂਤੀਕਾਰੀ ਪਰਿਵਰਤਨ ਲਿਆਉਣ ਦਾ ਉਪਰਾਲਾ ਕੀਤਾ। ਇਸ ਦੇ ਪਿਛੋਕੜ ਵਿਚ ਮੱਧਕਾਲੀਨ ਭਾਰਤ ਦੀ ਉਹ ਵਿਆਪਕ ਨਵ-ਜਾਗ੍ਰਿਤੀ ਦੀ ਲਹਿਰ ਸੀ ਜਿਸ ਨੂੰ ਉਸਾਰਨ ਵਿਚ ਨਿਰਗੁਣਧਾਰਾ ਦੇ ਸੰਤਾਂ, ਭਗਤਾਂ, ਸੂਫ਼ੀਆਂ ਅਤੇ ਗੁਰੂ ਸਾਹਿਬਾਨ ਦਾ ਯੋਗਦਾਨ ਵਿਸ਼ੇਸ਼ ਤੌਰ 'ਤੇ ਵਰਣਨਯੋਗ ਹੈ। ਇਨ੍ਹਾਂ ਮੱਧਕਾਲੀਨ ਧਰਮ-ਪ੍ਰਵਰਤਕਾਂ ਦੀ ਵਿਚਾਰਧਾਰਾਈ ਪ੍ਰਤੀਨਿੱਧਤਾ ਕਰਨ ਵਾਲੀ ਰਚਨਾ ਆਦਿ ਗ੍ਰੰਥ (ਸ੍ਰੀ ਗੁਰੂ ਗ੍ਰੰਥ ਸਾਹਿਬ) ਵਿਚ ਸੰਕਲਿਤ ਹੈ। ਸਿੱਖ-ਸੰਸਥਾ ਦਾ ਇਹ ਪਾਵਨ ਗ੍ਰੰਥ, ਸ਼ਾਇਰੀ ਅਤੇ ਸੰਗੀਤ ਦੇ ਮਾਧਿਆਮ ਰਾਹੀਂ ਰੂਹਾਨੀਅਤ ਦਾ ਸੰਚਾਰ ਕਰਦਾ ਹੈ। ਮੂਲ ਰੂਪ ਵਿਚ ਯਥਾਰਥ ਨੂੰ ਪਰਮਾਤਮਾ ਦੇ ਹਵਾਲੇ ਨਾਲ ਪਰਿਭਾਸ਼ਿਤ ਕਰਨ ਵਾਲੀ ਇਹ ਰਚਨਾ (ਆਦਿ ਗ੍ਰੰਥ ਬਾਣੀ ਜਾਂ ਗੁਰਬਾਣੀ) ਨਿਰਗੁਣ, ਨਿਰਾਕਾਰ ਬ੍ਰਹਮ ਦੇ ਸੰਕਲਪ ਨੂੰ ਸਨਮੁੱਖ ਰੱਖਦੀ ਹੈ ਪਰ ਇਸ ਦਾ ਵਿਚਾਰਧਾਰਾਈ ਆਧਾਰ ਬ੍ਰਾਹਮਣਵਾਦੀ ਕਰਮਕਾਂਡ ਅਤੇ ਮਨੂੰਵਾਦੀ ਜਾਤੀਪ੍ਰਥਾ ਦੇ ਵਿਰੋਧ ਉਪਰ ਟਿਕਿਆ ਹੋਇਆ ਹੈ। ਭਾਈਚਾਰਕ ਸਾਂਝ, ਬਰਾਬਰੀ, ਸਮਾਜਕ ਨਿਆਂ ਅਤੇ ਮਾਨਵ-ਮੁਕਤੀ ਦਾ ਸੰਦੇਸ਼ ਸੰਚਾਰਿਤ ਕਰਨ ਵਾਲੀ ਇਹ ਰਚਨਾ ਸਮਾਜਕ ਅਤੇ ਸਭਿਆਚਾਰਕ ਕ੍ਰਾਂਤੀ ਦੀ ਲਖਾਇਕ ਹੈ।[1] ਵਾਸਤਵ ਵਿਚ ਖ਼ਾਲਸੇ ਦੀ ਸਿਰਜਣਾ ਦਾ ਸੰਕਲਪ ਤੇ ਆਦਰਸ਼, ਦਸਵੇਂ ਗੁਰੂ ਦੇ ਆਪਣੇ ਜੀਵਨ, ਅਨੁਭਵ ਅਤੇ ਬੋਧ ਰਾਹੀਂ ਗ੍ਰਹਿਣ ਕੀਤੇ ਸੰਤ-ਸਿਪਾਹੀ ਦੇ ਆਦਰਸ਼ ਮਾਡਲ ਉੱਪਰ ਆਧਾਰਿਤ ਸੀ। ਪਰ ਖ਼ਾਲਸਾ ਸਿਰਜਣਾ ਦੀ ਇਹ ਅਦੁੱਤੀ ਘਟਨਾ ਅਚਾਨਕ ਨਹੀਂ ਵਾਪਰੀ ਸਗੋਂ ਇਹ ਕਈਆਂ ਸਦੀਆਂ ਦੇ ਵਿਚਾਰਧਾਰਾਈ ਤੇ ਜੀਵਨ ਸੰਘਰਸ਼ 'ਚੋਂ ਪੈਦਾ ਹੋਈ ਅੰਤਰ-ਦ੍ਰਿਸ਼ਟੀ ਦਾ ਹੀ ਸਿੱਟਾ ਸੀ।

ਆਧੁਨਿਕ ਚਿੰਤਨਧਾਰਾ ਤੇ ਅਧਿਐਨ ਦੇ ਪ੍ਰਸੰਗ ਵਿਚ ਖ਼ਾਲਸਾ ਸਭਿਆਚਾਰ ਦਾ ਸਮਾਜਵਾਦੀ-ਲੋਕਤੰਤਰੀ ਪਰਿਪੇਖ ਸਮਝਣਾ ਜ਼ਰੂਰੀ ਹੈ। ਵਿਸ਼ਵ ਦੇ ਧਰਮ-ਇਤਿਹਾਸ ਵਿਚ ਸਿੱਖ ਧਰਮ ਆਪਣੀ ਵਿਲੱਖਣ ਦਿੱਖ, ਸਮਾਜਿਕ ਚਰਿੱਤਰ ਦੇ ਨਵੇਂ ਪਰਿਪੇਖ ਕਰਕੇ ਨਿਆਰੇ ਚਰਿਤਰ ਦਾ ਅਧਿਕਾਰੀ ਹੈ। ਇਸ ਦੀ ਸਾਹਿਤ ਸਿਰਜਣਹਾਰਾ ਦੀ ਲੌਕਿਕ ਅਤੇ ਪਾਰਲੌਕਿਕ ਵਿਸ਼ਵ-ਦ੍ਰਿਸ਼ਟੀ, ਲੋਕ ਹਿਤਕਾਰੀ, ਸਿਧਾਂਤਕਾਰੀ ਅਤੇ ਵਿਸ਼ੇਸ਼ ਕਰਕੇ ਸਵੈ ਤੋਂ ਪਾਰ, ਸਰਬੱਤ ਦੇ ਭਲੇ ਦੀ ਮੂਲ ਚਿੰਤਨਧਾਰਾ ਨੂੰ, ਧਾਰਨ ਕਰਨ ਕਰਕੇ, ਆਪਣਾ ਵੱਖਰਾ ਸਰੂਪ, ਸਿਧਾਂਤ, ਵਿਹਾਰ ਅਤੇ ਚਰਿੱਤਰ੍ਰ ਪ੍ਰਸਤੁਤ ਕਰਦਾ ਹੈ। ਇਸ ਚਰਿੱਤਰ ਦੀ ਪੂਰੇ ਵਿਸ਼ਵ ਵਿਚ ਸਮਰੂਪ ਮਿਸਾਲ ਨਹੀਂ ਮਿਲਦੀ। ਸਮਾਜਕ, ਨੈਤਿਕ ਅਤੇ ਅਧਿਆਤਮਕ ਉਸਾਰ 'ਤੇ ਉਸਰੀ, ਇਸ

ਖ਼ਾਲਸਈ ਵਿਚਾਰਧਾਰਾ ਵਿਚ ਸਮਾਜਤੰਤਰ, ਲੋਕਤੰਤਰ, ਧਰਮਤੰਤਰ ਅਤੇ ਵਿਹਾਰਤੰਤਰ ਇਕਸੁਰ ਹੋਏ ਰੂਪਮਾਨ ਹੁੰਦੇ ਹਨ। ਇਸ ਪ੍ਰਸੰਗ ਵਿਚ ਪ੍ਰਸਤੁਤ ਹੋਈ ਸਾਰੀ ਸਾਹਿਤ ਰਚਨਾ ਜਿੱਥੇ ਕਾਵਿ ਤੇ ਸੰਗੀਤ ਨੂੰ ਅੰਗੀਕਾਰ ਕਰਦੀ ਹੈ, ਉਥੇ ਉਕਤ ਤੰਤਰੀ ਸਿਧਾਂਤ ਜੁਗਤ ਨੂੰ ਵੀ ਆਤਮਸਾਤ ਕਰਦੀ ਹੈ। ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ 350ਵੇਂ ਪ੍ਰਕਾਸ਼ ਪੁਰਬ ਨਾਲ ਜੁੜੇ ਹੋਏ ਇਸ ਅਵਸਰ 'ਤੇ ਆਤਮ ਅਵਲੋਕਨ, ਆਤਮ-ਚਿੰਤਨ ਅਤੇ ਆਤਮ ਵਿਸ਼ਲੇਸ਼ਣ ਤਾਂ ਕਰਾਂਗੇ ਹੀ ਕਿ ਤਿੰਨ ਸੌ ਸਾਲਾਂ ਵਿਚ ਇਨ੍ਹਾਂ ਵਿਚਾਰਧਾਰਾਈ ਅਧਾਰਾਂ ਦੇ ਵਿਕਾਸ, ਪ੍ਰਸਾਰ, ਪ੍ਰਚਾਰ 'ਤੇ ਪੁਨਰ ਵਿਆਖਿਆ ਤੇ ਵਿਸਤਾਰ ਦੀ ਕੀ ਦਿਸ਼ਾ ਬਣੀ।

ਅਸੀਂ ਆਪਣੇ ਇਸ ਵਿਚਾਰ-ਪ੍ਰਬੰਧ ਵਿਚ ਸਿੱਖ ਧਰਮ ਦੇ ਉਦਭਵ ਅਤੇ ਖ਼ਾਲਸਾ ਪੰਥ ਦੀ ਸਿਰਜਣਾ ਅਤੇ ਵਿਕਾਸ ਵਿਚ ਲੁਪਤ ਸਮਾਜਵਾਦੀ-ਲੋਕਤੰਤਰ ਦੀ ਸਿਧਾਂਤਧਾਰਾ ਨੂੰ ਢੂੰਡਣ ਤੇ ਪ੍ਰਸਤੁਤ ਕਰਨ ਦੀ ਕੋਸ਼ਿਸ਼ ਕਰਾਂਗੇ ਕਿਉਂਕਿ ਇਸ ਵਿਚਾਰਧਾਰਾ ਦਾ ਆਰੰਭਲਾ ਤੇ ਬੁਨਿਆਦੀ ਬੀਜ ਗਣਿਤ, ਗੁਰੂ ਸਾਹਿਬਾਨ ਦੀ ਦਾਰਸ਼ਨਿਕ ਚਿੰਤਨ ਪੱਧਤੀ ਅਤੇ ਗੁਰਮਤਿ ਦੀ ਤ੍ਰੈਕਾਲੀ-ਚਿੰਤਨਧਾਰਾ ਵਿਚ ਜੀਵੰਤ, ਕ੍ਰਿਆਵੰਤ ਅਤੇ ਸੁਜਿੰਦ ਭੂਮਿਕਾ ਨਿਭਾਉਂਦਾ ਹੋਇਆ, ਕੇਵਲ ਦਰਸ਼ਨ ਦੀ ਪੱਧਰ 'ਤੇ ਹੀ ਨਹੀਂ ਸਗੋਂ ਵਿਹਾਰਕ ਪੱਧਰ 'ਤੇ ਮਾਨਵ ਕਲਿਆਣ ਹਿਤ, ਵਿਸ਼ਵ ਦਾ ਮਾਰਗ-ਦਰਸ਼ਨ ਕਰਦਾ ਪ੍ਰਤੀਤ ਹੁੰਦਾ ਹੈ। ਸਿੱਖ ਧਰਮ ਅਤੇ ਖ਼ਾਲਸੇ ਦੀ ਸਿਰਜਣਾ ਦੋ ਅਜਿਹੇ ਪ੍ਰਕਾਸ਼-ਬਿੰਦੂ ਹਨ ਜਿਹੜੇ ਵੱਖਰਾ ਅਲੰਕ੍ਰਿਤ ਵਿਅਕਤਿਤਵ ਸਥਾਪਿਤ ਕਰਦੇ ਹੋਏ ਵੀ ਇਕ ਦੂਜੇ ਦੇ ਹੀ ਪੂਰਕ ਹਨ।

ਆਦਿ ਗ੍ਰੰਥ ਦੀ ਬਾਣੀ ਵਿਚ ਮਾਨਵ-ਮੁਕਤੀ ਦੇ ਸੰਕਲਪ ਨੂੰ ਆਪੇ ਅਤੇ ਬ੍ਰਹਿਮੰਡ ਨਾਲ ਇਕਸੁਰ ਹੋਈ ਅਵਸਥਾ ਵਜੋਂ ਪਰਿਭਾਸ਼ਿਤ ਕੀਤਾ ਗਿਆ ਹੈ। ਇਹ ਅਵਸਥਾ ਕਾਮਨਾ ਦੇ ਦਮਨ ਰਾਹੀਂ ਨਹੀਂ ਸਗੋਂ ਸੰਜਮ ਰਾਹੀਂ ਪ੍ਰਾਪਤ ਹੋ ਸਕਦੀ ਹੈ। ਇਹੀ ਕਾਰਣ ਹੈ ਕਿ ਗੁਰਮਤਿ ਜੀਵਨ-ਜੁਗਤ ਸੰਸਾਰ ਤੋਂ ਭਾਂਜ ਦਾ ਮਾਰਗ ਪ੍ਰਸਤੁਤ ਨਹੀਂ ਕਰਦੀ ਸਗੋਂ ਸੰਸਾਰ ਦੀ ਸੰਸਾਰਿਕਤਾ ਤੋਂ ਨਿਰਲੇਪ ਹੋ ਕੇ ਵਿਚਰਨ ਦਾ ਰਾਹ ਦਰਸਾਉਂਦੀ ਹੈ। ਇਸੇ ਤਰ੍ਹਾਂ ਮਾਨਵ-ਮੁਕਤੀ ਦਾ ਇਹ ਆਦਰਸ਼ ਬ੍ਰਹਿਮੰਡੀ ਚੇਤਨਾ ਦੇ ਧਾਰਨੀ ਮਾਨਵ ਦਾ ਲਖਾਇਕ ਹੋ ਨਿਬੜਦਾ ਹੈ ਜੋ ਹਉਮੈ ਦੀ ਤੰਗ ਵਲਗਣ ਵਿਚੋਂ ਨਿਕਲ ਕੇ ਹੁਕਮ ਦੇ ਬ੍ਰਹਿਮੰਡੀ ਵਿਧਾਨ ਨਾਲ ਇਕਸੁਰ ਹੋਣ ਦੀ ਚੇਸ਼ਟਾ ਕਰਦਾ ਹੈ। ਸਮੁੱਚੇ ਤੌਰ 'ਤੇ ਇਹ ਆਖਿਆ ਜਾ ਸਕਦਾ ਹੈ ਕਿ ਖ਼ਾਲਸੇ ਦੀ ਸਿਰਜਣਾ ਦਾ ਵਿਚਾਰਧਾਰਾਈ ਪਰਿਪੇਖ ਇਕ ਨਵੀਂ ਕਿਸਮ ਦੇ ਮਾਨਵ ਅਤੇ ਸਮਾਜ ਦੀ ਉਸਾਰੀ ਦਾ ਆਦਰਸ਼ ਸਥਾਪਿਤ ਕਰਨ ਵੱਲ ਰੁਚਿਤ ਹੈ ਜਿਸ ਦਾ ਇਕ ਧੁਰਾ ਸਮਾਜਿਕ ਨਿਆਂ, ਬਰਾਬਰੀ ਅਤੇ ਭਾਈਚਾਰੇ ਦੀ ਭਾਵਨਾ ਦਾ ਸੰਚਾਰ ਕਰਨ ਨਾਲ ਸੰਬੰਧਿਤ ਹੈ ਅਤੇ ਦੂਸਰਾ ਧੁਰਾ ਮਾਨਵ-ਮੁਕਤੀ ਤੇ ਸੰਕਲਪ ਨੂੰ ਸਥਾਪਿਤ ਕਰਨ ਨਾਲ ਸੰਬੰਧਿਤ ਹੈ। ਮਨੁੱਖ ਦੀ ਹਸਤੀ ਅਤੇ ਹੋਂਦ ਨੂੰ ਪੁਨਰ-ਪਰਿਭਾਸ਼ਿਤ ਕਰਨ ਵਾਲੇ ਵਿਚਾਰਧਾਰਾਈ ਸੰਗਠਨਾਂ ਲਈ ਆਦਿ ਗ੍ਰੰਥ ਅਤੇ ਦਸਮ ਗ੍ਰੰਥ ਦਾ ਪਾਠਪ੍ਰਬੰਧ ਅਤੇ ਪ੍ਰਵਚਨ ਅਜੋਕੇ ਦੌਰ ਵਿਚ ਹੋਰ ਵੀ ਸਾਰਥਕ ਅਤੇ ਪ੍ਰਸੰਗਿਕ ਸਿੱਧ ਹੋ ਸਕਦਾ ਹੈ ਕਿਉਂ ਜੋ ਇਨ੍ਹਾਂ ਵਿਚ, ਇਸ ਪੱਖੋਂ ਅਤਿਅੰਤ ਮਹੱਤਵਪੂਰਣ ਮੁੱਲਵਾਨ ਅੰਤਰ-ਦ੍ਰਿਸ਼ਟੀਆਂ ਨੂੰ ਚਿੰਤਨ ਅਤੇ ਚੇਤਨਾ ਦੇ ਨਵੇਂ ਮੁਹਾਵਰੇ ਅਨੁਸਾਰ, ਪੁਨਰ-ਪਰਿਭਾਸ਼ਿਤ ਕਰਨਾ ਵੀ ਜ਼ਰੂਰੀ ਹੈ ਕਿਉਂ ਜੋ ਵਿਰਸੇ ਨੂੰ ਵਰਤਮਾਨ ਵਿਚ ਪ੍ਰਸੰਗਿਕ

ਬਣਾ ਕੇ ਹੀ ਉਸਦਾ ਹਕੀਕੀ ਮੁੱਲ ਪਾਇਆ ਜਾ ਸਕਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਪਹਿਲੇ ਅਵਤਾਰ ਪੁਰਬ ਦੇ ਸਾਢੇ ਤਿੰਨ ਸੌ ਸਾਲ ਬੀਤ ਜਾਣ ਉਪਰੰਤ, ਬਦਲੇ ਹੋਏ ਵਿਸ਼ਵ ਦੇ ਮਹਾਂ ਦ੍ਰਿਸ਼ ਵਿਚ ਅਤੇ ਆਧੁਨਿਕ ਵਿਗਿਆਨਕ, ਮਕਾਨਕੀ ਅਤੇ ਸੰਚਾਰੀ ਸੰਸਾਰ ਵਿਚ, ਵਰਤਮਾਨ ਪਰਿਪੇਖ ਤੇ ਸੰਦਰਭ ਵਿਚ ਸਿੱਖ ਧਰਮ ਤੇ ਖ਼ਾਲਸੇ ਦੀ ਪ੍ਰਸੰਗਿਕਤਾ, ਉਚਿੱਤਤਾ ਤੇ ਮੁੱਲਪਰਕ ਵਿਆਖਿਆ ਵਿਸ਼ਲੇਸ਼ਣ ਗ੍ਰਹਿਣ ਕਰਨਾ ਜ਼ਰੂਰੀ ਹੈ। ਵਰਤਮਾਨ ਕਾਲ ਵਿਚ ਪੂੰਜੀ-ਉਤਪਾਦਨ ਲਈ, ਨਵੇਂ ਆਰਥਿਕ ਢਾਂਚੇ ਨੂੰ, ਪੂੰਜੀ ਤੇ ਪਦਾਰਥ ਦੇ ਸਾਂਝੇ ਸਭਿਆਚਾਰ ਨੂੰ ਪ੍ਰਚਲਿਤ ਕਰਨ 'ਤੇ ਬਲ ਹੈ ਅਤੇ ਪੱਛਮ ਇਸਦਾ ਪਹਿਰੇਦਾਰ ਹੈ। ਪਰ ਕਾਲੰਤਰ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਮਾਨਵ ਦੇ ਕਲਿਆਣ ਲਈ, ਵਿਸ਼ਵ ਵਿਚ ਮਾਨਵ ਹਿਤਕਾਰੀ ਦ੍ਰਿਸ਼ਟੀ ਤੋਂ ਸਭ ਤੋਂ ਮਹੱਤਵਪੂਰਣ ਵਿਚਾਰਧਾਰਾਈ ਵਰਤਾਰਾ ਸਮਾਜਵਾਦੀ-ਲੋਕਤੰਤਰ ਹੀ ਹੈ। ਲੋਕਤੰਤਰੀ ਵਰਤਾਰਾ ਵਿਸ਼ਵ-ਵਿਆਪੀ ਅਤੇ ਵਿਸ਼ਵ-ਪ੍ਰਵਾਣਿਤ ਹੈ ਪਰ ਲੋਕਤੰਤਰ ਦੀ ਰਾਖੀ ਲਈ ਯੁੱਧ-ਤੰਤਰ ਦੀਆਂ ਲੋੜਾਂ ਤੇ ਸੰਭਾਵਨਾਵਾਂ ਨੂੰ ਗ੍ਰਹਿਣ ਕਰਦੇ ਹੋਏ, ਸ਼ਸਤਰ ਦੀ ਭੂਮਿਕਾ ਨੂੰ ਨਕਾਰਿਆ ਨਹੀਂ ਜਾ ਸਕਦਾ। ਸਮਾਜਵਾਦੀ ਲੋਕਤੰਤਰ ਦੇ ਸ਼ਾਸਤਰੀ ਪਰਿਪੇਖ ਦੀ, ਖ਼ਾਲਸੇ ਦੀ ਸਿਰਜਣਾ ਦੇ ਪ੍ਰਸੰਗ ਵਿਚ, ਗੱਲ ਕਰਨ ਤੋਂ ਪਹਿਲਾਂ ਖ਼ਾਲਸੇ ਦੇ ਇਤਿਹਾਸਕ ਪਿਛੋਕੜ 'ਤੇ ਇਕ ਝਾਤ ਮਾਰਨੀ ਜ਼ਰੂਰੀ ਹੋ ਜਾਂਦੀ ਹੈ।

ਸਿੱਖ ਧਰਮ ਦੇ ਸੰਸਥਾਪਕ ਗੁਰੂ ਨਾਨਕ ਦੇਵ ਜੀ ਨੇ ਆਪਣੇ ਵਿਚਾਰਧਾਰਕ ਸੰਗਠਨ ਦੇ ਵਿਹਾਰਕ ਪ੍ਰਦਰਸ਼ਨ ਲਈ ਅਤੇ ਲੋਕਤੰਤਰ ਲਈ ਜ਼ਮੀਨ ਤਿਆਰ ਕਰਦੇ ਹੋਏ, ਪ੍ਰਚਲਤ ਵਰਣ-ਵੰਡ ਕੇਂਦ੍ਰਿਤ ਬ੍ਰਾਹਮਣੀ ਪਰੰਪਰਾ, ਇਸਲਾਮੀ ਰਾਜ ਪ੍ਰਬੰਧ ਦੀ ਦਮਨਧਾਰਾ ਤੇ ਜਾਗੀਰਦਾਰੀ ਵਿਵਸਥਾ ਦੀ ਸ਼ੋਸ਼ਣਧਾਰਾ ਦੇ ਕਾਲਖੰਡ ਵਿਚ, ਭਾਈ ਬਾਲਾ ਤੇ ਭਾਈ ਮਰਦਾਨਾ ਵਰਗੇ ਕਿਰਤੀਆਂ ਨੂੰ ਆਪਣੇ ਨਾਲ, ਬਰਾਬਰ ਬੈਠਾ ਕੇ, ਪੂਰਵ ਪ੍ਰਚਲਿਤ ਮਾਹੌਲ ਨੂੰ ਚੁਣੌਤੀ ਹੀ ਨਹੀਂ ਦਿੱਤੀ ਸਗੋਂ ਭਾਈ (ਭਾਈ ਤੇ ਸਾਥੀ) ਦਾ ਮਾਣ ਦੇ ਕੇ ਆਪਣੇ ਨਾਲ ਰੱਖਿਆ ਅਤੇ ਲੋਕਾਂ ਸਾਹਮਣੇ ਬਰਾਬਰੀ-ਭਾਵ ਦਾ ਸੰਦੇਸ਼ ਤੇ ਮਾਡਲ ਪ੍ਰਸਤੁਤ ਕੀਤਾ ਅਤੇ ਇਉਂ ਨਿਸਚੇ ਹੀ ਉਨ੍ਹਾਂ ਨੇ ਨਵੇਂ ਪ੍ਰਤਿਮਾਨ ਸਥਾਪਿਤ ਕੀਤੇ। ਭਾਈ ਸ਼ਬਦ ਨਾਲ ਬਰਾਬਰ ਦੇ ਭਾਈਚਾਰੇ ਨੂੰ ਜਨਮ ਦਿੱਤਾ। ਇਹ ਪ੍ਰਸੰਗ ਪਾਰ-ਜਾਤ ਤੇ ਪਾਰ-ਧਰਮ, ਭਾਵ ਸਮਾਜਵਾਦੀ, ਲੋਕਤੰਤਰੀ ਤੇ ਮਨੁੱਖਤਾਵਾਦੀ, ਧਰਮ-ਨਿਰਪੇਖ ਮੁੱਲ-ਪ੍ਰਬੰਧ ਦੀ ਉਸਾਰੀ ਦੀ ਹੀ ਨਿਸ਼ਾਨਦੇਹੀ ਕਰਦਾ ਹੈ।

ਕਿਰਤ ਦੀ ਮਹੱਤਤਾ, ਈਮਾਨਦਾਰੀ ਕਿਰਤ ਦੀ ਵਡਿਆਈ, ਆਪਣੇ ਹੱਕ ਅਤੇ ਪਰਾਏ ਹੱਕ ਵਿਚ ਤਮੀਜ਼ ਕਰਨ ਦੀ ਵਿਹਾਰਕ ਜੁਗਤ ਨਾਲ ਗੁਰੂ ਜੀ ਨੇ ਭਾਈ ਲਾਲੋ ਜੇਹੇ ਕਿਰਤੀ ਦੀ ਕੋਧਰੇ ਦੀ ਰੋਟੀ ਪ੍ਰਵਾਨ ਕਰਦੇ ਹੋਏ, ਕਿਰਤ ਦੇ ਹੱਕ ਵਿਚ ਫ਼ਤਵਾ ਦੇ ਕੇ, ਨਵੇਂ ਵਿਚਾਰਧਾਰਾਈ ਪ੍ਰਤਿਮਾਨਾਂ ਦੀ ਸਿਰਜਣਾ ਹੀ ਨਹੀਂ ਕੀਤੀ ਸਗੋਂ ਇਹ ਵਿਚਾਰਧਾਰਕ ਸੰਗਠਨ ਉਸ ਵੇਲੇ ਸਿਰਜਿਆ ਗਿਆ ਜਿਸ ਵੇਲੇ ਵਕਤ ਦਾ ਬਾਦਸ਼ਾਹ ਬਾਬਰ ਕਹਿੰਦਾ ਹੈ, 'ਬਾਬਰ ਬਐਸ਼ ਕੋਸ਼ ਆਲਮ ਦੋਬਾਰਾ ਨੇਸਤ।' ਇਸ ਪ੍ਰਸੰਗ ਵਿਚ ਗੁਰੂ ਜੀ ਦੀ ਵਿਚਾਰਧਾਰਕ ਇਨਕਲਾਬੀ ਪਹੁੰਚ, ਸਮਾਜਿਕ ਪਰਿਵਰਤਨ ਲਈ ਜ਼ਮੀਨ ਹੀ ਤਿਆਰ ਕਰ ਰਹੀ ਸੀ।

ਗੁਰੂ ਨਾਨਕ ਸਾਹਿਬ ਨੇ ਰਾਜਸ਼ਾਹੀ ਦੇ ਜ਼ਾਲਮ ਸ਼ਾਸਨ ਵਿਰੁੱਧ ਭਰਪੂਰ ਆਵਾਜ਼ ਬੁਲੰਦ ਕਰਦਿਆਂ, ਲੋਕਾਈ ਨੂੰ ਇਨਕਲਾਬੀ ਸੰਦੇਸ਼ ਦੇਦਿਆਂ ਅਤੇ ਜਾਗਰੂਕ ਕਰਦਿਆਂ ਕਿਹਾ ਕਿ

"ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥" ਇਹ ਵਿਚਾਰ, ਰਾਜਸ਼ਾਹੀ ਦੇ ਵਿਰੋਧ ਤੇ ਸਮਾਜਵਾਦੀ ਲੋਕਤੰਤਰ ਦੀ ਦਿਸ਼ਾ ਵੱਲ ਹੀ ਸੇਧੇ ਹੋਏ ਸਨ ਕਿਉਂਕਿ ਰਾਜੇ ਦੀ ਜਨ-ਸਾਧਾਰਨ ਪ੍ਰਤਿ ਜ਼ਾਲਮ ਤੇ ਨਿਰਦਈ ਪਹੁੰਚ ਨੂੰ ਉਜਾਗਰ ਕਰ ਕੇ, ਉਨ੍ਹਾਂ ਦੇ ਮੂਲ ਚਰਿੱਤਰ ਦਾ ਉਦਘਾਟਨ ਕੀਤਾ। ਮੱਧਕਾਲੀ ਸਾਹਿਤ ਅਤੇ ਸਮਾਜ ਵਿਚ, ਵਿਚਾਰਧਾਰਕ ਪਰਿਵਰਤਨ ਦੀ ਆਧਾਰਸ਼ਿਲਾ ਗੁਰੂ ਨਾਨਕ ਦੇਵ ਜੀ ਨੇ ਇੱਕ ਸੰਗਠਿਤ ਵਿਚਾਰ ਪ੍ਰਬੰਧ ਅਤੇ ਲੋਕ-ਹਿਤਕਾਰੀ ਦ੍ਰਿਸ਼ਟੀ ਅਨੁਸਾਰ ਹੀ ਰੱਖੀ। ਗੁਰੂ ਜੀ ਅਜਿਹੇ ਮਹਾਂ-ਮਾਨਵ ਸਨ ਜਿਨ੍ਹਾਂ ਨੇ ਸਮਾਜ ਤੇ ਵਿਸ਼ਵ ਦੀ ਅੱਧੀ ਵੱਸੋਂ ਭਾਵ ਇਸਤਰੀ ਨੂੰ ਉਸ ਨਿਮਨ, ਅਣਗੌਲੀ, ਅਵਹੇਲਿਤ ਤੇ ਨਿੰਦਨੀ ਸਥਿਤੀ ਵਿਚੋਂ ਕੱਢ ਕੇ, ਉਸ ਨੂੰ ਮਰਦ ਦੀ ਬਰਾਬਰੀ ਪ੍ਰਦਾਨ ਕਰਨ ਵੱਲ ਪਹਿਲ ਦਾ ਪ੍ਰਦਰਸ਼ਨ ਕੀਤਾ, ਪਹਿਲੀ ਵਾਰੀ ਲਿੰਗ ਸਮਾਨਤਾ (Gender Equality) ਵੱਲ ਦ੍ਰਿਸ਼ਟੀ ਕੇਂਦ੍ਰਿਤ ਕੀਤੀ ਗਈ। ਇਸ ਪਹਿਲ ਦੇ ਵਿਚਾਰਧਾਰਾਈ ਆਧਾਰ ਵੀ, ਸਮਾਜਵਾਦੀ ਲੋਕਤੰਤਰ ਦੀ ਬੁਨਿਆਦ ਵੱਲ ਹੀ ਇਸ਼ਾਰਾ ਕਰ ਰਹੇ ਹਨ। ਇਸ ਤੋਂ ਪਹਿਲਾਂ ਮੱਧਕਾਲੀ ਸਾਹਿਤ ਵਿਚ ਅਜਿਹਾ ਕੋਈ ਹਵਾਲਾ ਨਹੀਂ ਮਿਲਦਾ ਜਿਸ ਨੇ ਇਸਤਰੀ ਪ੍ਰਤੀ ਆਪਣੇ ਚਿੰਤਾ-ਚਿੰਤਨ ਨੂੰ ਏਨੇ ਬਲ ਤੇ ਸ਼ਿੱਦਤ ਨਾਲ ਅੰਗੀਕਾਰ ਜਾਂ ਆਤਮਸਾਤ ਕਰ ਕੇ ਵਿਚਾਰਧਾਰਾਈ ਪ੍ਰਦਰਸ਼ਨ ਦਾ ਪਾਤਰ ਬਣਾਇਆ ਹੋਵੇ।

ਸਮਾਜਵਾਦੀ ਲੋਕਤੰਤਰੀ ਪ੍ਰਬੰਧ ਦੇ ਵਿਚਾਰਧਾਰਾਈ ਆਧਾਰਾਂ ਦੀ ਪਰਵਰਿਸ਼, ਵਿਕਾਸ ਤੇ ਵਿਗਾਸ ਲਈ, ਰਾਜ ਦੀ ਹੋਂਦ ਜ਼ਰੂਰੀ ਹੈ। ਇਸ ਲਈ ਕਿਸੇ ਭੂਗੋਲਿਕ ਖਿੱਤੇ ਦੀ ਲੋੜ ਮਹਿਸੂਸ ਹੁੰਦੀ ਹੈ। ਕੋਈ ਅਜਿਹਾ ਧਰਤੀ ਦਾ ਟੋਟਾ ਜਿਸ ਨੂੰ ਆਪਣਾ ਕਹਿ ਕੇ ਆਧਾਰ ਵਜੋਂ ਵਰਤਿਆ ਜਾ ਸਕੇ। ਵਿਸ਼ੇਸ਼ ਭੂਗੋਲਿਕ ਖਿੱਤੇ ਨਾਲ ਭਾਵਨਾਵਾਂ ਜੁੜਦੀਆਂ ਹਨ ਜਿੱਥੇ ਵਿਚਾਰਧਾਰਾਈ ਪ੍ਰਚਲਨ ਨੂੰ ਸੰਭਵ ਬਣਾਇਆ ਜਾ ਸਕੇ। ਏਹੋ ਕਾਰਨ ਹੈ ਕਿ ਮੱਧਕਾਲ ਵਿਚ, ਹਿੰਦੁਸਤਾਨ ਨੂੰ ਆਪਣਾ ਦੇਸ਼ ਮੰਨਣ ਦਾ ਕੋਈ ਹਵਾਲਾ, ਪ੍ਰਵਿਰਤੀ, ਝੁਕਾਅ ਜਾਂ ਦ੍ਰਿਸ਼ਟੀਕੋਣ ਪ੍ਰਾਪਤ ਨਹੀਂ ਹੁੰਦਾ। ਗੁਰੂ ਨਾਨਕ ਦੇਵ ਜੀ ਹੀ ਅਜਿਹੇ ਪਹਿਲੇ ਸ਼ਾਇਰ ਤੇ ਚਿੰਤਕ ਹਨ, ਜਿਨ੍ਹਾਂ ਨੇ ਬਾਬਰਬਾਣੀ ਵਿਚ ਹਿੰਦੁਸਤਾਨ ਨੂੰ ਆਪਣਾ ਦੇਸ਼ ਮੰਨਦੇ ਹੋਏ, ਪਹਿਲੇ ਦੇਸ਼ ਭਗਤ ਚਿੰਤਕ ਹੋਣ ਦਾ ਪ੍ਰਮਾਣ ਪੇਸ਼ ਕੀਤਾ— "*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*"

ਇਸ ਹਿੰਦੁਸਤਾਨ ਵਿਚ ਬਾਹਰਲੇ ਧਾੜਵੀਆਂ ਦੇ ਜ਼ੁਲਮ ਦੇ ਵਿਰੋਧ ਵਿਚ ਆਵਾਜ਼ ਉਠਾਉਂਦੇ ਹੋਏ ਇਸ ਨੂੰ ਆਪਣਾ ਦੇਸ਼ ਮੰਨਦੇ ਹੋਏ, ਗੁਰੂ ਜੀ ਨੇ ਇਕ ਪੁਰਖੀ ਰਾਜਸ਼ਾਹੀ ਦੇ ਵਿਰੋਧ ਵਿਚ, ਅਸਿੱਧੇ ਰੂਪ ਵਿਚ ਲੋਕਤੰਤਰੀ ਰਾਜ ਦੀ ਸਥਾਪਤੀ ਵੱਲ ਹੀ ਆਪਣੇ ਵਿਚਾਰਾਂ ਦੀ ਸੇਧ ਨੂੰ ਸੇਧੇ ਹੋਏ ਦ੍ਰਿਸ਼ਟੀਗੋਚਰ ਹੁੰਦੇ ਹਨ। ਆਪਣੇ ਦੇਸ਼ ਦੇ ਲੋਕਾਂ ਦੇ ਹੱਕਾਂ ਪ੍ਰਤੀ 'ਹਾਅ ਦਾ ਨਾਅਰਾ' ਗੁਰੂ ਨਾਨਕ ਦੇਵ ਜੀ ਨੇ ਹੀ ਮਾਰਿਆ ਅਤੇ ਬਾਬਰ ਦੇ ਜ਼ਾਲਮ-ਵਰਤਾਰੇ ਨੂੰ ਚੁਣੌਤੀ ਦਿੱਤੀ।

ਸਮਾਜਵਾਦੀ ਲੋਕਤੰਤਰ ਵਿਚ ਮਨੁੱਖ ਸਭ ਤੋਂ ਮਹੱਤਵਪੂਰਨ ਧਿਰ ਹੈ, ਇਸ ਲਈ ਗੁਰੂ ਜੀ ਨੇ ਜਾਤ-ਪਾਤ ਅਤੇ ਵਰਗ-ਵੰਡ ਦਾ ਨਿਖੇਧ ਕਰ ਕੇ, ਮਨੁੱਖ ਦੀ ਹੋਂਦ ਤੇ ਹਸਤੀ ਨੂੰ ਸਰਬ-ਸਮਾਨ ਮੰਨ ਕੇ ਭਾਵ ਪ੍ਰਚਲਿਤ ਬ੍ਰਾਹਮਣੀ ਵੰਡ ਦੇ ਸ਼ੋਸ਼ਣ ਨੂੰ ਅਤੇ ਮਨੂੰ ਦੀ ਸਮਾਜਿਕ

ਖੰਡ-ਵੰਡ ਨੂੰ ਨਿਰਾਰਥਕ ਸਿੱਧ ਕਰ ਕੇ, ਸਮਾਜਵਾਦੀ ਬੀਜ-ਗਣਿਤ ਲਈ ਰਾਹ ਪੱਧਰਾ ਕੀਤਾ ਅਤੇ ਇਸਤਰੀ ਦੀ ਮਹੱਤਵਪੂਰਨ ਭੂਮਿਕਾ, ਚਰਿਤਰ ਤੇ ਹੋਂਦ ਨੂੰ, ਤਰਕਪੂਰਨ ਸਿੱਧ ਕਰਦੇ ਹੋਏ ਇਸ ਦੀ ਪ੍ਰਸੰਗਿਕਤਾ ਤੇ ਉਚਿੱਤਤਾ ਨੂੰ ਪ੍ਰਮਾਣਿਕ ਦਿਸ਼ਾ ਪ੍ਰਦਾਨ ਕੀਤੀ। ਉਸ ਵੇਲੇ ਗੁਰੂ ਜੀ ਨੇ ਇਸ ਧਰਮ-ਸ਼ੋਸ਼ਣ ਦੇ ਸਮਰੂਪ, ਪਹਿਲੀ ਵਾਰ ਧਰਮ-ਨਿਰਪੇਖ ਸੇਧ ਦੇਣ ਦਾ ਆਧਾਰ ਵੀ ਪੇਸ਼ ਕੀਤਾ।

ਲੋਕਤੰਤਰ ਤੇ ਬਰਾਬਰੀ ਦੇ ਵਿਚਾਰਧਾਰਕ ਤੇ ਵਿਹਾਰਕ ਵਿਕਾਸ ਲਈ, ਗੁਰੂ ਅੰਗਦ ਦੇਵ ਜੀ ਨੇ ਜਿੱਥੇ ਬਿਨਾਂ ਜਾਤ-ਪਾਤ ਤੇ ਵਰਗ-ਵੰਡ ਦੇ ਬੱਚਿਆਂ ਲਈ ਸਿੱਖਿਆ ਦਾ ਪ੍ਰਬੰਧ ਤੇ ਪਾਸਾਰ ਕੀਤਾ, ਉਥੇ ਕਿਸੇ ਇਕਲਵਯੇ ਨੂੰ ਗੁਰੂ ਦਕਸ਼ਣਾ ਵਿਚ ਆਪਣਾ ਅੰਗੂਠਾ ਦੇਣ ਦੀ ਜ਼ਰੂਰਤ ਨਹੀਂ ਸੀ ਅਤੇ ਨਾ ਹੀ ਗੁਰੂ ਪੱਖਪਾਤੀ ਸੀ ਕਿ ਇਸ ਜਾਂ ਉਸ, ਜਾਤ ਜਾਂ ਸ਼੍ਰੇਣੀ ਦਾ ਬੱਚਾ, ਸਿੱਖਿਆ ਦੀਖਿਆ ਨਹੀਂ ਲੈ ਸਕਦਾ। ਇਹ ਨਿਰਛਲ ਸਮਾਜਵਾਦੀ ਲੋਕਤੰਤਰੀ ਧਾਰਨਾ ਵਾਲੀ ਗੁਰੂ-ਸਿੱਖ ਦੀ ਪਰੰਪਰਾ ਹੈ ਜੋ ਹਿੰਦੂ ਗੁਰੂ-ਸ਼ਿਸ਼ ਪਰੰਪਰਾ ਦੇ ਵਿਰੋਧ ਵਿਚ ਵਿਕਸਤ ਹੋਈ। ਗੁਰੂ ਅਮਰਦਾਸ ਜੀ ਨੇ ਰਾਜੇ ਤੇ ਰੰਕ ਲਈ ਲੰਗਰ ਪੰਗਤ ਵਿਚ ਬੈਠ ਕੇ ਛਕਣ ਦਾ ਸਿੱਧਾਂਤ ਸਥਾਪਤ ਕਰ ਕੇ ਸਮਾਜਵਾਦੀ ਲੀਹਾਂ ਪਾਈਆਂ। ਵਕਤ ਦੇ ਬਾਦਸ਼ਾਹ ਅਕਬਰ ਨੂੰ ਵੀ ਪੰਗਤ ਵਿਚ ਬੈਠ ਕੇ ਲੰਗਰ ਛਕਣਾ ਪਿਆ। ਇਉਂ ਗੁਰੂ ਸਾਹਿਬਾਨ ਨੇ ਲੋਕਤੰਤਰੀ ਤੇ ਸਮਾਜਵਾਦੀ ਰਵਾਇਤਾਂ ਦੀ ਬਹਾਲੀ ਲਈ ਆਰੰਭੇ ਗਏ ਅੰਦੋਲਨ ਵਿਚ ਆਪਣੀ ਇਤਿਹਾਸਕ, ਸਾਰਥਿਕ ਤੇ ਮੁੱਲਵਾਨ ਭੂਮਿਕਾ ਵੀ ਨਿਭਾਈ।

ਉੱਤਰਕਾਲੀ ਗੁਰੂ ਸਾਹਿਬਾਨ ਨੇ ਹਰਿਮੰਦਰ ਸਾਹਿਬ ਦੇ ਚਾਰ ਦਰਵਾਜ਼ੇ ਰੱਖ ਕੇ ਚਾਰ ਵਰਣਾਂ, ਚਾਰ ਦਿਸ਼ਾਵਾਂ ਭਾਵ ਸਰਬ ਧਰਤੀ ਦੀ ਸਰਬ ਲੋਕਾਈ ਲਈ ਗੁਰੂ-ਘਰ ਦੇ ਦਰਵਾਜ਼ੇ ਖੁੱਲ੍ਹੇ ਰੱਖ ਦਿੱਤੇ। ਜਿੱਥੇ ਕੇਵਲ ਮਨੁੱਖ ਦਾ ਆਉਣਾ ਮਹੱਤਵਪੂਰਨ ਸੀ ਚਾਹੇ ਉਹ ਕਿਸੇ ਸ਼੍ਰੇਣੀ, ਜਾਤ, ਗੋਤ, ਧਰਮ, ਨਸਲ ਤੇ ਭੂਗੋਲ ਨਾਲ ਸੰਬੰਧ ਰਖਦਾ ਹੋਵੇ, ਇਉਂ ਕਰ ਕੇ ਉਨ੍ਹਾਂ ਨੇ ਸਨਾਤਨੀ ਹਿੰਦੂ ਧਰਮ ਤੇ ਪੁਰਾਤਨ ਸੰਸਕ੍ਰਿਤ ਦੇ ਹਵਾਲੇ ਨਾਲ ਹਿੰਦੂ-ਪੰਡਤਾਂ ਦੀ ਸ਼ੋਸ਼ਣਧਾਰਾ ਨੂੰ ਚੁਣੌਤੀ ਹੀ ਨਹੀਂ ਦਿੱਤੀ, ਸਗੋਂ ਬਦਲਵੀ ਮਾਨਵਵਾਦੀ, ਲੋਕਤੰਤਰੀ, ਸਮਾਜਵਾਦੀ ਦ੍ਰਿਸ਼ਟੀ ਤੇ ਇਨਕਲਾਬੀ ਲਹਿਰ ਨੂੰ ਵੀ ਆਰੰਭ ਕੀਤਾ ਅਤੇ ਧਰਮ ਦੇ ਸੰਬੰਧ ਵਿਚ ਕਿਸੇ ਕਿਸਮ ਦੇ ਸ਼ੋਸ਼ਣ ਤੇ ਰਾਖਵੇਂਕਰਨ ਦੇ ਵਿਚਾਰਧਾਰਕ ਤੇ ਵਿਹਾਰਕ ਪੱਧਰ 'ਤੇ ਵਿਰੋਧ ਕਰ ਕੇ, ਮਾਨਵੀ-ਬਰਾਬਰਤਾ, ਸਾਂਝੀ ਮਾਨਵੀ ਸੋਚ ਦਾ ਪ੍ਰਦਰਸ਼ਨ ਤੇ ਪੁਸ਼ਟੀ ਪ੍ਰਦਾਨ ਕੀਤੀ।

ਗੁਰੂ ਅਰਜਨ ਦੇਵ ਜੀ ਨੇ ਇਸ ਵਿਚਾਰਧਾਰਾ ਵਿਚ ਉਸ ਵੇਲੇ ਇਕ ਹੋਰ ਤਾਰਕਿਕ, ਠੋਸ ਤੇ ਵਿਚਾਰਧਾਰਾਈ ਵਾਧਾ ਕਰ ਦਿੱਤਾ ਜਦੋਂ ਭਿੰਨ-ਭਿੰਨ ਭੂਗੋਲਿਕ ਖਿੱਤਿਆਂ, ਭਿੰਨ-ਭਿੰਨ ਜਾਤਾਂ, ਪੱਛੜੀਆਂ ਜਾਤਾਂ ਤੇ ਸ਼੍ਰੇਣੀਆਂ, ਅਨੁਸੂਚਿਤ ਸ਼੍ਰੇਣੀਆਂ ਅਤੇ ਸਮਾਜਿਕ ਤੌਰ 'ਤੇ ਖਦੇੜੇ ਹੋਏ ਵਿਅਕਤੀਆਂ ਦੀ ਮੁੱਲਵਾਨ ਤੇ ਵਿਚਾਰਧਾਰਾਈ ਸਮਸੁਰਤਾ ਵਾਲੀ ਰਚਨਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕਰ ਕੇ ਜਿੱਥੇ ਪੂਜਣਯੋਗ ਬਣਾ ਦਿੱਤਾ ਉਥੇ ਇਕ ਸਾਂਝੇ ਸਮਾਜੀ ਤੇ ਵਿਚਾਰਧਾਰਾਈ ਸੱਭਿਆਚਾਰ ਦੀ ਨੀਂਹ ਰੱਖੀ, ਜਿਸ ਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿਚ ਕਿਧਰੇ ਨਹੀਂ ਮਿਲਦੀ। ਇਹ ਭਿੰਨਤਾ ਭਾਵੇਂ ਵਿਚਾਰਧਾਰਾਈ ਇਕਸੁਰਤਾ ਦਾ ਹੀ ਪ੍ਰਦਰਸ਼ਨ ਕਰਦੀ ਹੈ ਪਰ ਮੂਲ ਰੂਪ ਵਿਚ ਇਹ ਸਮਾਜਵਾਦੀ ਲੋਕਤੰਤਰੀ ਸੰਗਠਨ

ਦੀ ਸੰਰਚਨਾ ਵੱਲ ਵੀ ਸਾਰਥਿਕ ਤੇ ਇਤਿਹਾਸਕ ਕਦਮ ਹੈ। ਸਮਾਜਵਾਦੀ ਲੋਕਤੰਤਰ, ਨਿੱਕੇ-ਵੱਡੇ, ਜਾਤ-ਪਾਤ, ਭੂਗੋਲ-ਧਰਮ ਆਦਿ ਦੀ ਤਮੀਜ਼ ਨਹੀਂ ਕਰਦਾ, ਇਵੇਂ ਸਿੱਖ ਧਰਮ ਇਨ੍ਹਾਂ ਸਾਰੀਆਂ ਸੀਮਾਵਾਂ ਤੋਂ ਪਾਰ ਆਪਣਾ ਵਿਲੱਖਣ ਚਰਿੱਤਰ ਤੇ ਸਰੂਪ ਪ੍ਰਦਰਸ਼ਿਤ ਕਰਦਾ ਹੈ ਅਤੇ ਸਮਾਜਵਾਦੀ ਲੋਕਤੰਤਰ ਦੀ ਉਸਾਰੀ ਲਈ ਨਿਰੰਤਰ ਕਾਰਜਸ਼ੀਲ ਹੈ। ਗੁਰੂ ਸਾਹਿਬ ਨੇ ਯੁੱਗ-ਪੁਰਸ਼ਾਂ ਦੀ ਭੂਮਿਕਾ ਨਿਭਾਉਂਦੇ ਹੋਏ, ਮਨੁੱਖ ਨੂੰ ਆਪਣਾ ਮੂਲ ਪਛਾਣਨ ਅਤੇ ਸਮਾਜਵਾਦੀ ਲੋਕਤੰਤਰੀ ਜੀਵਨ-ਜਾਚ ਪ੍ਰਦਾਨ ਕਰਦੇ ਹੋਏ, ਇਹਲੌਕਿਕਤਾ ਅਤੇ ਪਾਰਲੌਕਿਕਤਾ ਦੇ ਰਿਸ਼ਤਿਆਂ ਨੂੰ ਵੀ ਸਮਝਾਉਂਦੇ ਹੋਏ, ਮਾਨਵ-ਹਿਤਕਾਰੀ ਭੂਮਿਕਾ ਵੱਲ ਪ੍ਰੇਰਿਤ ਕੀਤਾ।

ਇਕਤੰਤਰੀ, ਰਾਜਾਸ਼ਾਹੀ ਤੇ ਸਾਮੰਤਵਾਦੀ ਦੌਰ ਵਿਚ, ਲੋਕਤੰਤਰਿਕ ਰਵਾਇਤਾਂ ਦੀ ਰਾਖੀ ਲਈ ਗੁਰੂ ਅਰਜਨ ਸਾਹਿਬ ਦੀ ਸ਼ਹਾਦਤ ਅਮਲ ਵਿਚ ਆਉਂਦੀ ਹੈ। ਉਨ੍ਹਾਂ ਦੀ ਸ਼ਹੀਦੀ ਤਕ, ਗੁਰੂ ਸਾਹਿਬਾਨ ਸ਼ਾਸਤਰ ਨੂੰ ਅੰਗੀਕਾਰ ਕਰਦੇ ਹਨ ਪਰ ਵਿਚਾਰਧਾਰਕ ਪੱਧਰ 'ਤੇ, ਰਾਜਨੀਤਕ ਚੇਤਨਾ ਦੀ ਪੱਧਰ 'ਤੇ, ਸਮਾਜਵਾਦੀ ਲੋਕਤੰਤਰੀ ਰਵਾਇਤਾਂ ਦੀ ਪਰਵਰਿਸ਼ ਲਈ, ਸ਼ਾਸਤਰ ਕੋਲੋਂ ਭਾਸ਼ਾਈ-ਸ਼ਸਤਰ ਵਾਂਗ ਕੰਮ ਲੈਂਦੇ ਹਨ ਅਤੇ ਸਮਾਜਵਾਦੀ ਲੋਕਤੰਤਰ ਲਈ ਜ਼ਮੀਨ ਤਿਆਰ ਕਰਨ ਹਿੱਤ ਆਪਣਾ ਭਰਪੂਰ ਯੋਗਦਾਨ ਪਾਉਂਦੇ ਹਨ।

ਵਿਦੇਸ਼ੀ ਧਾੜਵੀਆਂ ਵੱਲੋਂ ਵਿਚਾਰਧਾਰਾ ਦੀ ਥਾਂ, ਤਾਕਤ ਤੇ ਜ਼ੁਲਮ ਦਾ ਪ੍ਰਦਰਸ਼ਨ ਕਰਨ ਕਰਕੇ, ਸ਼ਾਸਤਰ ਦੇ ਨਾਲ ਨਾਲ ਸ਼ਸਤਰ ਨੂੰ ਵੀ ਪਹਿਲ ਦੇਣ ਕਰਕੇ, ਗੁਰੂ ਹਰਿਗੋਬਿੰਦ ਜੀ ਨੇ ਸਮਾਜਕ-ਲੋਕਤੰਤਰ, ਅਧਿਆਤਮਕ ਸਵੈਤੰਤਰ ਅਤੇ ਧਾਰਮਿਕ ਸਹਿਤੰਤਰ ਦੀ ਪ੍ਰਾਪਤੀ ਲਈ, ਸ਼ਸਤਰ ਦੀ ਮਹੱਤਤਾ ਅਤੇ ਇਸਦੇ ਇਕੱਤ੍ਰੀਕਰਣ 'ਤੇ ਬਲ ਦਿੱਤਾ ਕਿਉਂਕਿ ਸ਼ਾਸਤਰ ਦੀ ਰੱਖਿਆ ਲਈ, ਸ਼ਸਤਰ ਦੀ ਅਨਿਵਾਰੀ ਭੂਮਿਕਾ ਤੋਂ ਉਸ ਸਮੇਂ ਇਨਕਾਰ ਨਹੀਂ ਸੀ ਕੀਤਾ ਜਾ ਸਕਦਾ। ਤਤਕਾਲੀ ਪ੍ਰਸਥਿਤੀਆਂ ਵਿਚੋਂ ਹੀ ਮੀਰੀ ਤੇ ਪੀਰੀ ਦਾ ਸੰਕਲਪ ਉਦੈ ਕੀਤਾ ਗਿਆ। ਸਮਾਜਵਾਦੀ ਲੋਕਤੰਤਰ ਦੀ ਰੱਖਿਆ ਲਈ, ਸ਼ੁੱਧ-ਸ਼ਾਸਤਰ ਤੋਂ ਸ਼ਸਤਰ ਵੱਲ ਪ੍ਰਵਰਤਿਤ ਹੋਣ ਦੀ, ਇਹ ਪਹਿਲੀ ਇਤਿਹਾਸਕ ਘਟਨਾ ਸੀ ਜੋ ਉੱਤਰਕਾਲੀ ਪ੍ਰਸਥਿਤੀਆਂ ਨੂੰ ਪ੍ਰਭਾਵਿਤ, ਪ੍ਰੇਰਿਤ ਤੇ ਨਿਰਦੇਸ਼ਿਤ ਕਰਨ ਵਿਚ ਆਪਣੀ ਫ਼ੈਸਲਾਕੁੰਨ ਭੂਮਿਕਾ ਨਿਭਾਉਂਦੀ ਹੈ।

ਇਕ ਮਹੱਤਵਪੂਰਨ ਪਹਿਲੂ ਇਹ ਹੈ ਕਿ ਗੁਰੂ ਅਰਜਨ ਦੇਵ ਜੀ ਤੋਂ ਬਾਅਦ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ, ਜਿੱਥੇ ਧਾਰਮਿਕ ਪਰਿਪੇਖ ਤੋਂ ਵਚਿਤਰ, ਅਨੂਠੀ ਤੇ ਬੇਨਜ਼ੀਰ ਹੈ, ਉਤੇ ਸਮਾਜਵਾਦੀ ਲੋਕਤੰਤਰੀ ਸਿੱਧਾਂਤ ਦੇ ਪੱਖੋਂ, ਇਹ ਇਕ ਅਜਿਹੀ ਇਤਿਹਾਸਕ, ਲਾਸਾਨੀ ਕੁਰਬਾਨੀ ਸੀ, ਜੋ ਕਿਸੇ ਦੂਸਰੇ ਧਰਮ ਦੀ ਰੱਖਿਆ ਲਈ ਦਿੱਤੀ ਗਈ। ਵਿਸ਼ਵ ਦੇ ਧਰਮ-ਇਤਿਹਾਸ ਵਿਚ ਅਜਿਹੀ ਕੁਰਬਾਨੀ ਦੀ ਉਦਾਹਰਣ ਨਹੀਂ ਮਿਲਦੀ।

ਇਸ ਦਾ ਦੂਸਰਾ ਮਹੱਤਵਪੂਰਨ ਪਹਿਲੂ ਇਹ ਹੈ ਕਿ ਧਰਮ ਧਾਰਨ ਤੇ ਧਰਮ ਪਾਲਣ, ਮਨੁੱਖ ਦਾ ਬੁਨਿਆਦੀ ਹੱਕ ਹੈ। ਬੁਨਿਆਦੀ ਹੱਕ, ਕੇਵਲ ਲੋਕਤੰਤਰ ਵਿਚ ਹੀ ਪ੍ਰਵਾਨ ਕੀਤੇ ਜਾ ਸਕਦੇ ਹਨ। ਇਸ ਲਈ ਗੁਰੂ ਜੀ ਨੇ ਕਸ਼ਮੀਰੀ ਪੰਡਤਾਂ ਦੇ ਆਪਣੇ ਧਰਮ ਨੂੰ ਮੰਨਣ ਅਤੇ ਦੂਜਾ ਧਰਮ, ਇਸਲਾਮ ਜਬਰੀ ਨਾ ਅਪਨਾਏ ਜਾਣ ਦੇ ਪ੍ਰਸੰਗ ਵਿਚ, ਆਪਣੀ ਕੁਰਬਾਨੀ ਦੇਣਾ, ਸਮਾਜਵਾਦੀ ਲੋਕਤੰਤਰ ਦੀ ਬਹਾਲੀ ਲਈ, ਇਕ ਹੋਰ ਇਤਿਹਾਸਕ ਬਾਬ ਦੀ ਸਿਰਜਣਾ ਕਰਨਾ ਸੀ। ਇੰਜ ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਗੁਰੂ ਸਾਹਿਬਾਨ ਨੇ ਆਪੋ ਆਪਣੇ

ਕਾਲ ਵਿਚ ਲੋਕਤੰਤਰੀ ਸਮਾਜਵਾਦੀ ਰਵਾਇਤਾਂ ਨੂੰ ਪਕੇਰਾ ਕਰਨ ਲਈ, ਨਿਰੰਤਰ ਆਪੋ ਆਪਣੀ ਲਾਸਾਨੀ ਤੇ ਇਤਿਹਾਸਕ ਭੂਮਿਕਾ ਨਿਭਾਈ।

ਅਸਲ ਵਿਚ ਗੁਰੂ ਜੀ ਸੰਦੇਸ਼ ਦੇਣਾ ਚਾਹੁੰਦੇ ਸਨ ਕਿ ਸਵੈ-ਇੱਛਿਤ ਧਰਮ ਹਰ ਇਕ ਦਾ ਹੱਕ ਹੈ ਅਤੇ ਇਸ ਹੱਕ ਨੂੰ ਖੋਹਿਆ ਨਹੀਂ ਜਾਣਾ ਚਾਹੀਦਾ। ਇਹ ਲੋਕਤੰਤਰੀ ਸਮਾਜਵਾਦੀ ਧਰਮ ਨਿਰਪੇਖ ਸਿਧਾਂਤਾਂ ਦੀ ਪਹਿਰੇਦਾਰੀ ਦਾ ਹੀ ਪ੍ਰਮਾਣ ਹੈ। ਪਰਾਏ ਧਰਮ ਦੀ ਰੱਖਿਆ ਲਈ ਕੁਰਬਾਨੀ, ਅਸਾਧਾਰਨ ਤੇ ਇਤਿਹਾਸਕ ਘਟਨਾ ਹੈ ਅਤੇ ਹਿੰਦ ਦੀ ਚਾਦਰ ਵਜੋਂ ਉਨ੍ਹਾਂ ਨੂੰ ਯਾਦ ਕਰਨ ਦਾ ਮੂਲ ਅਰਥ ਹੈ ਕਿ ਉਨ੍ਹਾਂ ਨੇ ਜੇ ਹਿੰਦੁਸਤਾਨ ਦੀ ਧਾਰਮਿਕ ਆਜ਼ਾਦੀ ਦੀ ਹੀ ਰੱਖਿਆ ਨਾ ਕੀਤੀ ਹੁੰਦੀ ਤਾਂ ਸੰਭਵ ਸੀ ਕਿ ਸਾਰੇ ਹਿੰਦੂ ਜਬਰੀ ਮੁਸਲਮਾਨ ਬਣਾ ਦਿੱਤੇ ਜਾਂਦੇ। 'ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ ਸੁੰਨਤ ਹੋਤੀ ਸਭ ਕੀ' (ਅੱਲਾ ਯਾਰ ਖਾਂ) ਧਰਮ ਦੀ ਖੁਲ੍ਹ ਕੇਵਲ ਸਮਾਜਵਾਦੀ ਧਰਮ ਨਿਰਪੇਖ ਰਾਜ ਦੀ ਬਹਾਲੀ ਨਾਲ ਜੁੜੀ ਹੋਈ ਹੈ ਜਿਸ ਬਿੰਦੂ ਨੂੰ ਗੁਰੂ ਜੀ ਨੇ ਪਰਪੱਕ ਕਰਨ 'ਤੇ ਬਲ ਦਿੱਤਾ। ਦੂਸਰੇ ਦੀ ਧਾਰਮਿਕ ਨਿੱਜੀ ਇੱਛਾ, ਰਾਏ ਜਾਂ ਭਾਵਨਾ ਦਾ ਸਤਿਕਾਰ ਕਰਨਾ ਵੀ ਇਸੇ ਪ੍ਰਸੰਗ ਵਿਚ ਹੀ ਲੁਪਤ ਹੈ। ਇਉਂ ਸਾਰੇ ਗੁਰੂ ਸਾਹਿਬਾਨ ਹੀ ਏਸੇ ਦਿਸ਼ਾ ਵਿਚ ਕਾਰਜਸ਼ੀਲ ਹਨ ਭਾਵੇਂ ਕਿ ਅਧਿਆਤਮਕ ਪਰਿਪੇਖ ਤੇ ਪ੍ਰਸੰਗ ਨੂੰ, ਉਹ ਅੰਗੀਕਾਰ ਕਰਕੇ ਮਹੱਤਵਪੂਰਨ ਤੇ ਅਨਿਵਾਰੀ ਮੰਨ ਕੇ, ਜੀਵਨ-ਸ਼ੈਲੀ ਨੂੰ ਵਿਉਂਤਦੇ ਤੇ ਵਿਸਤਾਰਦੇ ਹੀ ਦ੍ਰਿਸ਼ਟੀਗੋਚਰ ਹੁੰਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲ ਵਿਚ ਰਾਜਾਸ਼ਾਹੀ ਤੇ ਧਾਰਮਿਕ ਕੱਟੜਤਾ ਆਪਣੀ ਚਰਮ ਸੀਮਾ 'ਤੇ ਸੀ। ਸਵਾ ਮਣ ਜਨੇਊ ਉਤਾਰਨ ਵਾਲਾ ਮੁਤੱਸਬੀ ਔਰੰਗਜ਼ੇਬ ਖ਼ੁਦ ਆਪਣੇ ਆਪ ਨੂੰ ਕੁਰਾਨ ਦੀ ਕਿਤਾਬਤ ਦੀ ਕਮਾਈ ਖਾਣ ਵਾਲਾ ਦਰਸਾ ਕੇ, ਇਸਲਾਮ ਦਾ ਆਦਰਸ਼ਕ ਮੋਮਨ ਮੁਸਲਮਾਨ ਹੋਣ ਦਾ ਸ਼ਰਫ਼ ਹਾਸਿਲ ਕਰਨ ਵਾਲਾ, ਏਨਾ ਨਿਰਦਈ, ਜ਼ਾਲਮ, ਨਿਸ਼ਠੁਰ ਤੇ ਕਠੋਰ ਸੀ ਕਿ ਉਸ ਦੇ ਰਾਜ-ਕਾਲ ਵਿਚ, ਹਿੰਦੂਆਂ ਲਈ ਉਸ ਦਾ ਜਜ਼ੀਆ ਤੇ ਜ਼ੁਲਮ, ਸਾਰੀਆਂ ਹੱਦਾਂ ਪਾਰ ਕਰ ਗਿਆ ਸੀ। ਇਤਿਹਾਸ ਗਵਾਹ ਹੈ ਕਿ ਇਹ ਕਾਲ, ਜ਼ੁਲਮ-ਕਾਲ ਦੇ ਨਾਂ ਨਾਲ ਇਤਿਹਾਸਕਾਰੀ ਵਿਚ ਯਾਦ ਕੀਤਾ ਜਾਂਦਾ ਹੈ। ਗੁਰੂ ਜੀ ਨੇ, ਬਦੇਸ਼ੀ ਸ਼ਾਸਕਾਂ, ਹਮਲਾਵਾਰਾਂ ਅਤੇ ਲੁਟੇਰਿਆਂ ਨਾਲ, ਲੜਦੀ ਮਰਦੀ ਤੇ ਨਿਰਜਿੰਦ ਹੋ ਚੁੱਕੀ ਕੌਮ ਵਿਚ, ਨਵੀਂ ਰੂਪ ਫੂਕਣ ਲਈ, ਕੁਰਬਾਨੀ ਤੇ ਜੰਗਜੂ ਪ੍ਰਵਿਰਤੀਆਂ ਪੈਦਾ ਕਰਨ ਲੲੀ ਜ਼ਾਲਮ, ਜ਼ੁਲਮ ਤੇ ਅਨਿਆਂ ਵਿਰੁੱਧ ਲੜਨ ਲਈ ਅਤੇ ਮਜ਼ਲੂਮਾਂ ਦੀ ਰੱਖਿਆ ਦੇ ਬੁਨਿਆਦੀ ਸਿੱਧਾਂਤਕ ਪੈਂਤੜੇ 'ਤੇ ਵਿਹਾਰਕ ਪਹਿਰਾ ਦੇਣ ਲਈ ਖ਼ਾਲਸੇ ਦੀ ਸਿਰਜਣਾ ਕੀਤੀ।

ਇਸ ਘਟਨਾ ਨੇ ਭਾਰਤ ਵਿਚ ਇਕ ਨਵੇਂ ਇਤਿਹਾਸਕ ਕਾਲ ਦੀ ਨੀਂਹ ਰੱਖੀ ਅਤੇ ਨਵਾਂ ਇਤਿਹਾਸ ਸਿਰਜਿਆ। ਇਸ ਪ੍ਰਸੰਗ ਵਿਚ ਸਿੱਖ ਧਰਮ ਦਾ ਸ਼ਾਸਤਰ ਤੋਂ ਸ਼ਸਤਰ ਵੱਲ ਨਿਸ਼ਚਿਤ ਤੇ ਵਿਧੀਵਤ ਪਰਿਵਰਤਨ ਦ੍ਰਿਸ਼ਟੀਗੋਚਰ ਹੁੰਦਾ ਹੈ। ਗੁਰੂ ਜੀ ਨੇ ਸ਼ਸਤਰ ਤੇ ਸ਼ਾਸਤਰ ਦੇ ਸਮਨਵੈ ਵਿਚੋਂ ਇਕ ਨਵੀਂ ਵਿਚਾਰਧਾਰਾ ਤੇ ਸਵੈਮਾਨੀ ਮਾਨਵਧਾਰਾ ਪੈਦਾ ਕੀਤੀ ਜਿਸ ਨੇ ਸਮਾਜਵਾਦੀ ਲੋਕਤੰਤਰ ਲਈ ਹੋਰ ਪੀਡੀਆਂ ਤੇ ਬਲਧਾਰੀ ਪ੍ਰਵਿਰਤੀਆਂ ਤੇ ਨੀਹਾਂ ਨੂੰ ਜਨਮ ਦਿੱਤਾ।

ਖ਼ਾਲਸਾ ਪੰਥ ਦੀ ਸਾਜਣਾ ਵੇਲੇ ਗੁਰੂ ਜੀ ਨੂੰ ਜਿਨ੍ਹਾਂ ਪੰਜਾਂ ਵਿਅਕਤੀਆਂ ਨੇ ਸੀਸ ਭੇਟ ਕੀਤੇ, ਉਨ੍ਹਾਂ ਵਿਚ ਸਨ :-

- ਭਾਈ ਦਇਆ ਸਿੰਘ,
- ਭਾਈ ਧਰਮ ਸਿੰਘ,
- ਭਾਈ ਹਿੰਮਤ ਸਿੰਘ,
- ਭਾਈ ਮੋਹਕਮ ਸਿੰਘ,
- ਭਾਈ ਸਾਹਿਬ ਸਿੰਘ।

ਗੁਰੂ ਦੀ ਪ੍ਰੇਰਨਾ ਦੇ ਫਲਸਰੂਪ ਇਹ ਮਿਸ਼੍ਰਿਤ ਕਿਰਤੀ-ਸ਼ਿਲਪੀ ਸੰਰਚਨਾ ਜੋ ਸਮਾਜਵਾਦੀ ਲੋਕਤੰਤਰ ਦੀ ਵਿਹਾਰਕ ਉਦਾਹਰਣ ਹੈ, ਅਜਿਹਾ ਕੋਈ ਹੋਰ ਪ੍ਰਮਾਣ ਦੇਣ ਲਈ, ਇਤਿਹਾਸ ਚੁੱਪੀ ਧਾਰਨ ਕਰੀ ਬੈਠਾ ਹੈ ਅਤੇ ਇਸ ਇਤਿਹਾਸਕ ਅੰਦੋਲਨ ਦਾ ਰੂਪਾਂਤ੍ਰਣ ਤੇ ਨਵ-ਸਿਰਜਣ ਗੁਰਮਤਿ ਸਿਧਾਂਤ ਦੇ ਅਨੁਕਰਣ ਤੇ ਅਨੁਸਰਣ ਦਾ ਹੀ ਕੁਲ ਫਲ ਸੀ।

ਗੁਰੂ ਗੋਬਿੰਦ ਸਿੰਘ ਜੀ ਨੇ ਪੂਰਵ ਗੁਰੂਆਂ ਦੇ ਸਿਰਜੇ, ਪਾਰ-ਜਾਤ-ਪਾਤ ਸਭਿਆਚਾਰ ਨੂੰ ਵਧੇਰੇ ਪਰਪੱਕ ਕੀਤਾ। ਭੂਗੋਲ, ਧਰਮ, ਕਿੱਤਾ, ਜਾਤ-ਪਾਤ ਅਤੇ ਰੰਗ ਨੂੰ ਉਲੰਘ ਦੇ ਆਦਰਸ਼ਕ ਸਮਾਜਵਾਦੀ ਲੋਕਤੰਤਰੀ ਸੰਰਚਨਾ ਦੀ ਪਰਪੱਕਤਾ ਲਈ, ਇਕ ਨਵਾਂ ਸੁਜਿੰਦ ਤੇ ਸ਼ਕਤੀਸ਼ਾਲੀ ਸਿਧਾਂਤ ਪੇਸ਼ ਕੀਤਾ, ਜਿਸ ਨੇ ਪਹਿਲੀ ਵਾਰ ਪਰ-ਹਿਤ ਤੇ ਗਊ-ਗ਼ਰੀਬ ਦੀ ਰੱਖਿਆ ਲਈ ਯੁੱਧ ਕੀਤੇ ਅਤੇ ਤਨ, ਮਨ ਤੇ ਧਨ ਦੀਆਂ ਕੁਰਬਾਨੀਆਂ ਦਿੱਤੀਆਂ।

ਦਸਵੇਂ ਗੁਰੂ ਵੱਲੋਂ ਇਨ੍ਹਾਂ ਪੰਜ ਸਿੰਘਾਂ ਨੂੰ ਅੰਮ੍ਰਿਤ ਛਕਾਉਣਾ ਅਤੇ ਫਿਰ ਆਪ ਉਨ੍ਹਾਂ ਪਾਸੋਂ ਅੰਮ੍ਰਿਤ ਛਕਣਾ, ਦੁਨੀਆਂ ਦੇ ਇਤਿਹਾਸ ਵਿਚ ਅਜਿਹੀ ਪਹਿਲੀ ਘਟਨਾ ਸੀ, ਜਿੱਥੇ ਗੁਰੂਕੁਲ ਦੀ ਗੁਰੂ-ਸ਼ਿਸ਼ ਪਰੰਪਰਾ ਅਤੇ ਬ੍ਰਾਹਮਣੀ-ਸਿੱਖਿਆ-ਮਾਡਲ ਦੇ ਵਿਪਰੀਤ, ਗੁਰੂ-ਚੇਲਾ ਦਾ ਨਵਾਂ ਮਾਡਲ ਪੇਸ਼ ਕੀਤਾ ਉੱਥੇ ਗੁਰੂ, ਚੇਲਿਆਂ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਫਿਰ ਖ਼ੁਦ ਉਨ੍ਹਾਂ ਦੀ ਕਿਰਪਾ ਦਾ ਪਾਤਰ ਬਣਨ ਦਾ ਮਾਡਲ ਪੇਸ਼ ਕਰਦਾ ਹੈ ਅਤੇ ਗੋਬਿੰਦ ਰਾਏ, ਗੋਬਿੰਦ ਸਿੰਘ ਵਿਚ ਰੂਪਾਂਤ੍ਰਿਤ ਹੋ ਜਾਂਦੇ ਹਨ। ਇਸ ਬਰਾਬਰੀ ਨੇ ਪੂਰਵ ਚਿੰਤਨ ਦਾ ਦਿਸ਼ਾ ਪਰਿਵਰਤਨ ਹੀ ਕਰ ਦਿੱਤਾ। ਇਸ ਇਤਿਹਾਸਕ ਘਟਨਾ ਨੇ ਵੀ ਸਮਾਜਵਾਦੀ ਲੋਕਤੰਤਰ ਨੂੰ ਹੀ ਪ੍ਰਪੱਕ ਕੀਤਾ।

ਪੰਜ ਪਿਆਰਿਆਂ ਦਾ ਹੁਕਮ ਅੰਤਿਮ ਹੁਕਮ ਹੈ ਅਤੇ ਗੁਰੂ ਨੂੰ ਵੀ ਮੰਨਣਾ ਪੈਂਦਾ ਹੈ। ਇਹ ਪੰਜ ਪਿਆਰੇ, ਪੰਜ ਤਖ਼ਤ, ਪੰਜ ਕਰਾਰ, ਪੰਜ ਦੀ ਪੰਚਾਇਤ, ਇਹ ਵਾਸਤਵ ਵਿਚ ਸਮਾਜਵਾਦੀ ਲੋਕਤੰਤਰੀ ਸਿਧਾਂਤਾਂ ਨੂੰ ਪੁਸ਼ਟ ਕਰਨ ਦੇ ਹੀ ਉੱਦਮ ਹਨ। ਇਹ ਉੱਦਮ ਵਿਸ਼ੇਸ਼ ਵਿਚਾਰਧਾਰਕ ਵਿਉਂਤ ਦਾ ਅਨੁਕਰਣ, ਅਨੁਸਰਣ, ਅਨੁਕੂਲੀਕਰਣ ਅਤੇ ਵਿਲੀਨੀਕਰਣ ਵਿਚ ਹੀ ਆਪਣੇ ਉਦੇਸ਼ ਦੀ ਪੂਰਤੀ ਨਿਸ਼ਚਿਤ ਕਰਦੇ ਹਨ। ਇਉਂ ਗੁਰੂ ਜੀ ਨੇ ਇਸ ਖ਼ਾਲਸਾ ਪੰਥ ਦੀ ਬੁਨਿਆਦ ਸ਼ੁੱਧ ਸਮਾਜਵਾਦੀ ਲੋਕਤੰਤਰੀ ਲੀਹਾਂ ਤੇ ਨੀਹਾਂ 'ਤੇ ਰੱਖੀ, ਜਿਸ ਦਾ ਵਿਸਤਾਰ, ਵਿਸਥਾਰ ਅਤੇ ਪਾਸਾਰ, ਅਸੀਂ ਇਤਿਹਾਸਕ ਪ੍ਰਸੰਗਾਂ ਵਿਚ ਵੇਖ ਸਕਦੇ ਹਾਂ।

ਦਸਮ ਗੁਰੂ ਨੇ ਰਾਜਾ-ਸ਼ਾਹੀ ਦੇ ਭੈਅ ਤੋਂ ਲੋਕਾਈ ਨੂੰ ਮੁਕਤ ਕਰਨ ਲਈ, ਵਕਤ ਦੇ ਬਾਦਸ਼ਾਹ ਦੇ ਸਮਾਨੰਤਰ ਤੇ ਸਮਰੂਪ ਪਾਤਸ਼ਾਹ ਦੀ ਪਦਵੀ ਪ੍ਰਚਲਿਤ ਕੀਤੀ, ਜਿਸ ਨਾਲ ਲੋਕਾਈ ਨੂੰ ਰਾਜੇ ਤੇ ਉਸ ਦੀ ਰਾਜਾਸ਼ਾਹੀ ਦੇ ਭੈਅ ਤੋਂ ਮੁਕਤ ਕਰਨ ਤੋਂ ਇਲਾਵਾ, ਸਮਰੂਪ ਬਾਦਸ਼ਾਹੀ ਦਿੱਖ ਵਾਲੀਆਂ ਪ੍ਰਵਿਰਤੀਆਂ ਤੇ ਚਿਹਨਾਂ ਦਾ ਪ੍ਰਦਰਸ਼ਨ ਕੀਤਾ ਤਾਂ ਜੋ ਬਾਦਸ਼ਾਹੀ

ਰਵਾਇਤਾਂ ਦਾ ਸਹਿਜ ਹੀ ਖੰਡਨ ਕੀਤਾ ਜਾ ਸਕੇ ਅਤੇ ਲੋਕ, ਵੇਲੇ ਦੀ ਰਾਜਾਸ਼ਾਹੀ ਨੂੰ ਵਿਚਾਰਧਾਰਾਈ ਪੱਧਰ 'ਤੇ ਵੀ ਨਕਾਰ ਸਕਣ ਦੀ ਚਿੰਤਨ-ਪ੍ਰਕਿਰਿਆ ਨਾਲ ਜੁੜ ਸਕਣ।

ਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਜ਼ੁਲਮ ਦੇ ਵਿਰੋਧ ਵਿਚ ਬਾਬਰਵਾਣੀ ਦੀ ਸਿਰਜਣਾ ਕਰ ਕੇ, ਰਾਜੇ ਤੇ ਰੱਬ ਦੋਹਾਂ ਨੂੰ ਚੁਣੌਤੀ ਦਿੱਤੀ ਅਤੇ ਮਜ਼ਲੂਮਾਂ ਦੇ ਹੱਕ ਵਿਚ ਹਾਅ ਦਾ ਨਾਅਰਾ ਮਾਰਿਆ। ਇਸ ਵਿਚ ਪ੍ਰਬੰਧ ਦੇ ਸਮਰੂਪ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਖ਼ਤ ਲਿਖਿਆ, ਜਿਸ ਨੂੰ ਇਤਿਹਾਸ ਜ਼ਫ਼ਰਨਾਮੇ ਦੇ ਨਾਂ ਨਾਲ ਯਾਦ ਕਰਦਾ ਹੈ। ਇਸ ਖ਼ਤ ਵਿਚ ਗੁਰੂ ਜੀ ਨੇ ਔਰੰਗਜ਼ੇਬ ਨੂੰ ਉਸ ਦੀ ਜ਼ਾਹਰਾ ਤੇ ਬਾਤਨ ਸ਼ਖ਼ਸੀਅਤ ਦੇ ਦੀਦਾਰ ਕਰਵਾਏ ਸਨ ਤੇ ਉਸ ਨੂੰ ਆਤਮਕ ਤੇ ਮਾਨਸਿਕ ਤੌਰ 'ਤੇ ਹੀਣਾ ਤੇ ਕਪਟੀ ਸਿੱਧ ਕਰ ਕੇ, ਉਸ ਦੀ ਸ਼ਖ਼ਸੀਅਤ ਨੂੰ ਮਾਨਸਿਕ ਤੌਰ 'ਤੇ ਦੋ ਫਾੜ ਕਰਨ ਦੀ ਕੋਸ਼ਿਸ਼ ਕੀਤੀ। ਗੁਰੂ ਨਾਨਕ ਸਾਹਿਬ ਨੇ ਬਾਬਰ ਤੇ ਰੱਬ 'ਤੇ ਕਟਾਖਸ਼ ਕੀਤੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਮਾਨਸਿਕ ਸ਼ਕੱਸਤ ਨਾਲ ਜੋੜ ਦਿੱਤਾ ਸੀ। ਆਪਣੇ ਆਖ਼ਰੀ ਦਿਨਾਂ ਵਿਚ ਔਰੰਗਜ਼ੇਬ ਨੇ ਜਿਹੜੇ ਤਿੰਨ ਖ਼ਤ ਆਪਣੇ ਪੁੱਤਰਾਂ ਨੂੰ ਲਿਖੇ, ਉਹਨਾਂ ਤਿੰਨਾਂ ਖ਼ਤਾਂ ਵਿਚ ਉਸ ਨੇ ਆਪਣੇ ਗੁਨਾਹਾਂ ਦਾ ਸਵੈ-ਇਕਬਾਲ ਕਰਦੇ ਹੋਏ; ਖ਼ੁਦਾ ਦੇ ਵਿਹਾਰ ਪ੍ਰਤੀ ਡਰ ਪ੍ਰਗਟ ਕੀਤਾ। ਇਹ ਖ਼ਤ ਤੇ ਕਾਵਿ-ਸਿਰਜਣਾ, ਅਨਿਆਂ ਦੇ ਵਿਰੁੱਧ ਤਾਂ ਹਨ ਹੀ ਪਰ ਇਨ੍ਹਾਂ ਦੀ ਅਸਲ ਸੇਧ ਇਕ ਪੁਰਖੀ ਜ਼ਾਲਮ ਰਾਜ ਦਾ ਵਿਰੋਧ ਸੀ ਜਿਸ ਦਾ ਵਿਕਲਪ ਸਮਾਜਵਾਦੀ ਲੋਕਤੰਤਰੀ ਸੰਰਚਨਾ ਵਿਚ ਦੇਣ ਦੀ ਪੂਰੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਉਸ ਵੇਲੇ ਦਾ ਇਹ ਪ੍ਰਬੰਧ ਅਧਿਆਤਮਕ-ਪ੍ਰਬੰਧ ਨੂੰ ਅੰਗੀਕਾਰ ਕਰਕੇ ਚਲਦਾ ਸੀ ਅਤੇ ਇਹ ਇਸ ਪ੍ਰਬੰਧ ਦੀ ਇਕ ਹੋਰ ਸਦਾਚਾਰਕ ਵਿਲੱਖਣਤਾ ਸੀ।

ਚੰਡੀ ਦੀ ਵਾਰ ਵੀ ਖਾਲਸੇ ਦੀ ਸਿਰਜਣਾ ਦੇ ਵਿਚਾਰਧਾਰਕ ਵਿਕਾਸ ਦੇ ਪ੍ਰਸੰਗ ਵਿਚ ਹੀ ਸਿਰਜੀ ਗਈ ਬਾਣੀ ਹੈ। ਮਾਰਕੰਡੇ ਪੁਰਾਣ ਦੀ ਇਸ ਕਥਾ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਕਾਵਿ-ਕੌਸ਼ਲਤਾ ਨਾਲ, ਇਸ ਨੂੰ ਪ੍ਰਸੰਗਿਕ ਰੂਪਾਂਤਰਣ ਦਾ ਪਾਤਰ ਬਣਾਉਂਦੇ ਹੋਏ, ਤਤਕਾਲੀ ਭਾਰਤੀਆਂ ਦੀ ਮਾਨਸਿਕਤਾ ਦੀ ਪੁਨਰ ਸੁਰਜੀਤੀ ਲਈ ਇਸ ਨੂੰ, ਇਕ ਪ੍ਰੇਰਕ ਸੰਦ ਤੇ ਸ਼ਸਤਰ ਵਾਂਗ ਵਰਤਿਆ। ਇਸ ਦੇ ਪਾਠ ਨਾਲ, ਪਾਠਕ ਅੰਦਰ, ਜੰਗਜੂ ਪ੍ਰਵਿਰਤੀਆਂ ਉਜਾਗਰ ਹੁੰਦੀਆਂ ਸਨ ਤੇ ਇਸ ਜੋਸ਼ ਨੂੰ ਮਜ਼ਲੂਮ ਦੀ ਰਾਖੀ ਤੇ ਜ਼ਾਲਮ ਨੂੰ ਸੋਧਣ ਲਈ ਵਰਤੋਂ ਵਿਚ ਲਿਆਂਦਾ ਗਿਆ। ਸਮਾਜਵਾਦੀ ਲੋਕਤੰਤਰੀ ਸੰਕੇਤਕ ਵਰਤਾਰੇ ਨੂੰ ਵਧੇਰੇ ਕਾਰਗਰ ਤੇ ਮਹੱਤਵਪੂਰਨ ਬਣਾਉਣ ਲਈ; ਉਨ੍ਹਾਂ ਹਰ ਇਕ ਮਨੁੱਖ ਨੂੰ ਬਰਾਬਰੀ ਦਾ ਦਰਜਾ ਦੇਣ ਲਈ ਕਿਹਾ ਕਿ

- ਮਾਨਸ ਕੀ ਜਾਤ ਸਬੈ ਏਕੈ ਪਹਿਚਨਾਬੋ
- ਏਕੁ ਪਿਤਾ ਏਕਸ ਕੇ ਹਮ ਬਾਰਿਕ

ਇਹ ਕਥਨ ਉਸ ਕਾਲ ਵਿਚ ਸਿਰਜੇ ਗਏ ਜਦੋਂ ਬਦੇਸ਼ੀ ਅਤੇ ਕੱਟੜ ਧਾਰਮਿਕ ਬਾਦਸ਼ਾਹ ਆਪਣੇ ਮੂੰਹ ਵਿਚੋਂ ਨਿਕਲੇ ਸ਼ਬਦ ਨੂੰ ਕਾਨੂੰਨ ਸਮਝਦੇ ਸਨ। ਰਾਜਾ ਤੇ ਪਰਜਾ ਦੀ ਬੜੀ ਸਪੱਸ਼ਟ ਵੰਡ ਦ੍ਰਿਸ਼ਟੀਗੋਚਰ ਹੋ ਚੁੱਕੀ ਸੀ। ਇਨ੍ਹਾਂ ਦੋਹਾਂ ਧਿਰਾਂ ਦਰਮਿਆਨ ਜਿਹੜਾ ਫ਼ੈਸਲਾਕੁੰਨ

ਵਰਤਾਰਾ ਸੀ, ਉਹ ਸੀ ਗ਼ੁਲਾਮੀ। ਗ਼ੁਲਾਮ, ਗ਼ੁਲਾਮੀ ਤੇ ਗ਼ੁਲਾਮਦਾਰ ਦਾ ਆਪਸੀ ਰਿਸ਼ਤਾ ਕਦੀ ਵੀ ਬਰਾਬਰੀ ਦਾ ਨਹੀਂ ਹੋ ਸਕਦਾ ਪਰ ਜਦੋਂ ਅਸੀਂ ਕਿਸੇ ਨੂੰ ਬਰਾਬਰ ਸਮਝਦੇ ਹਾਂ ਤਾਂ ਬਰਾਬਰੀ ਦੇ ਵਰਤਾਰੇ ਨਾਲ ਕੁਝ ਅਧਿਕਾਰ ਵੀ ਆ ਪ੍ਰਵੇਸ਼ ਕਰਦੇ ਹਨ ਅਤੇ ਇਹ ਅਧਿਕਾਰ ਹੀ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਅਤੇ ਪਿਆਰਿਆਂ ਨੂੰ ਦਿੱਤੇ ਹਨ। ਏਥੇ ਫੇਰ ਸਮਾਜਵਾਦੀ ਲੋਕਤੰਤਰ ਨੂੰ ਪਰਪੱਕ ਕਰਨ ਦੀ ਵਿਉਂਤ ਉਜਾਗਰ ਹੁੰਦੀ ਹੈ। ਜਦੋਂ ਮਨੁੱਖ ਦੀ ਜਾਤ ਨੂੰ ਇਕ ਸਮਝਦੇ ਹਾਂ ਤਾਂ ਅਸੀਂ ਵਿਸ਼ਵ ਭਾਈਚਾਰੇ ਦੀ ਸਿਰਜਣਾ ਕਰ ਰਹੇ ਹਾਂ। ਇਹ ਬ੍ਰਹਿਮੰਡਕ ਚੇਤਨਾ ਦਾ ਹੀ ਪ੍ਰਭਾਵੀ ਵਿਸਤਾਰ ਹੈ ਕਿ ਅਸੀਂ ਸਮੁੱਚੀ ਮਨੁੱਖਤਾ, ਇਕ ਸਿਰਜਣਹਾਰ ਦੀ ਪੈਦਾਵਾਰ ਹਾਂ ਅਤੇ ਸਾਡੇ ਵਿਚੋਂ ਕੋਈ ਉੱਚਾ, ਨੀਵਾਂ ਜਾਂ ਉੱਤਮ-ਨਖਿੱਧ ਨਹੀਂ ਹੈ। ਜਿਹੜੇ ਵਿਅਕਤੀ ਕੁਲ ਮਨੁੱਖਤਾ ਦੀ, ਇੱਕ ਹੀ ਜਾਤ ਨੂੰ ਪਹਿਚਾਣਦੇ ਹਨ, ਅਸਲ ਵਿਚ ਉਹ ਹੀ ਗੁਰੂ ਦੀ ਇੱਛਾ ਦਾ ਅਨੁਕਰਣ ਤੇ ਸਤਿਕਾਰ ਕਰ ਰਹੇ ਹਨ। ਭੂਗੋਲ, ਧਰਮ, ਨਸਲ, ਜਾਤ ਅਤੇ ਰੰਗ ਕਰਕੇ ਵੰਡੀਆਂ ਪਾਉਣ ਵਾਲੇ ਮਨੁੱਖ ਵਿਰੋਧੀ ਭੂਮਿਕਾ ਨਿਭਾ ਰਹੇ ਹਨ ਅਤੇ ਗੁਰੂ ਜੀ ਦੇ ਬੁਨਿਆਦੀ ਫ਼ਲਸਫ਼ੇ ਦੇ ਵਿਰੋਧ ਵਿਚ ਕਾਰਜਸ਼ੀਲ ਹਨ। ਖਾਲਸੇ ਦੀ ਸਿਰਜਣਾ ਪਿੱਛੇ ਇਹ ਇਕ ਅਜਿਹੀ ਇਨਕਲਾਬੀ ਤੇ ਸੁਧਾਰਕ ਭਾਵਨਾ ਸੀ, ਜਿਸ ਨੇ ਖਾਲਸੇ ਨੂੰ ਵਿਲੱਖਣ ਤੇ ਨਿਆਰਾ ਚਰਿਤਰ ਪ੍ਰਦਾਨ ਕੀਤਾ ਅਤੇ ਪੂਰਵਕਾਲੀ ਤੇ ਪ੍ਰਚਲਿਤ ਹਿੰਦੂ-ਬ੍ਰਾਹਮਣੀ ਸਮਾਜਿਕ ਤੇ ਮਾਨਵੀ-ਵੰਡ ਨੂੰ ਅਰਥਹੀਣ ਹੀ ਸਿੱਧ ਨਹੀਂ ਕੀਤਾ ਸਗੋਂ ਮਾਨਵ-ਵਿਰੋਧੀ ਕਰਾਰ ਦਿੱਤਾ। ਇਸ ਇਨਕਲਾਬੀ ਚੇਤਨਾ ਨੇ ਜਿੱਥੇ ਸਾਧਾਰਨ ਮਨੁੱਖ ਦੀ ਅੰਤਰ-ਆਤਮਾ ਨੂੰ, ਗੁਰੂ ਨਾਲ ਜੋੜਿਆ, ਉਥੇ ਇਸ ਦ੍ਰਿਸ਼ਟੀ ਰਾਹੀਂ ਪੈਦਾ ਹੋਏ ਸਵੈ-ਸਤਿਕਾਰ ਦੀ ਅੰਤਰ-ਦ੍ਰਿਸ਼ਟੀ ਨੇ ਸਹਾਇਕ ਤੇ ਪ੍ਰੇਰਕ ਦੀ ਭੂਮਿਕਾ ਨਿਭਾਈ ਅਤੇ ਸਾਧਾਰਨ ਮਨੁੱਖ, ਗੁਰੂ ਦੇ ਆਸ਼ੇ ਤੇ ਆਦਰਸ਼ ਅਨੁਸਾਰ ਆਪਾ ਵਾਰਨ ਲਈ ਤਿਆਰ ਹੋ ਗਿਆ।

ਸਿੱਖ ਧਰਮ ਅਤੇ ਖਾਲਸੇ ਦੀ ਸਿਰਜਣਾ ਦੀ ਵਿਚਾਰਧਾਰਕ ਅਤੇ ਸਿਧਾਂਤਕ ਪਿੱਠਭੂਮੀ ਵਿਚ ਇਹ ਬਿੰਦੂ ਵਧੇਰੇ ਮਹੱਤਵਪੂਰਨ ਸੀ ਕਿ ਭਾਵੇਂ ਗੁਰਸਿੱਖਾਂ ਤੇ ਖ਼ਾਲਸੇ ਦੇ ਬੁਨਿਆਦੀ ਚਰਿੱਤਰ ਵਿਚ ਜਮਹੂਰੀ-ਤਰਜ਼ੇ ਅਮਲ, ਅਸਰਦਾਰ ਭੂਮਿਕਾ ਨਿਭਾਉਂਦਾ ਹੈ ਪਰ ਜਮਹੂਰੀ ਅਮਲ 'ਤੇ ਵੀ ਨੈਤਿਕਤਾ ਦਾ ਕੁੰਡਾ ਲਾਜ਼ਮੀ ਹੈ। ਇਹ ਨੈਤਿਕਤਾ, ਸਹਿਚਾਰੀ ਅਚਾਰ-ਸੰਹਿਤਾ ਅਤੇ ਆਦਰਸ਼ਕ ਮੁੱਲਾਂ 'ਤੇ ਕੇਂਦ੍ਰਿਤ ਜੀਵਨ-ਜਾਚ ਨਾਲ ਪਰਨਾਈ ਹੋਈ ਸੀ ਜਿਸ ਵਿਚ ਨੇਕ ਕਮਾਈ, ਪਰ-ਹਿੱਤ, ਦੀਨ ਰੱਖਿਆ ਅਤੇ ਪ੍ਰਭੂ ਸਿਮਰਨ ਜੇਹੇ ਆਦਰਸ਼-ਵਿਹਾਰ-ਬਿੰਦੂ ਸ਼ਾਮਲ ਸਨ, ਕਿਸੇ ਸ਼ਾਇਰ ਦਾ ਇਹ ਕਥਨ ਬੜਾ ਪ੍ਰਸੰਗਿਕ ਹੈ;

ਜਲਾਲ-ਏ-ਪਾਤਸ਼ਾਹੀ ਯਾ ਜਮਹੂਰੀ ਤਮਾਸ਼ਾ ਹੋ
ਜੁਦਾ ਹੋ ਦੀਂ ਸਿਆਸਤ ਸੇ ਤੋ ਰਹਿ ਜਾਤੀ ਹੈ ਚੰਗੇਜ਼ੀ।

ਇਹ ਸ਼ੇਅਰ ਅਸਲੀ ਤਸਵੀਰ ਪੇਸ਼ ਕਰਦਾ ਹੈ ਕਿ ਇਕਤੰਤਰ ਹੋਵੇ ਜਾਂ ਲੋਕਤੰਤਰ ਹੋਵੇ, ਇਸ ਉਤੇ ਧਰਮ, ਭਾਵ ਨੈਤਿਕ ਸੰਰਚਨਾ ਜਾਂ ਨੇਮ-ਪ੍ਰਬੰਧ ਦਾ ਦਬਾਅ ਰਹਿਣਾ ਜ਼ਰੂਰੀ ਹੈ। ਜੇ ਅਜਿਹਾ ਨਹੀਂ ਹੁੰਦਾ ਤਾਂ ਤਾਕਤ, ਤਾਕਤਵਾਰ ਨੂੰ ਅੰਨ੍ਹਿਆਂ ਕਰ ਦੇਂਦੀ ਹੈ ਅਤੇ ਇਸ ਤਾਕਤ ਦਾ ਅੰਨ੍ਹਾ ਵਿਅਕਤੀ, ਜ਼ਾਲਮ ਦੇ ਰੂਪ ਵਿਚ ਰੂਪਾਂਤ੍ਰਿਤ ਹੋ ਕੇ ਜ਼ੁਲਮ ਕਰਦਾ ਹੈ ਜਿਸ ਨਾਲ ਸਾਰੇ

ਕਸ਼ਟ ਤੇ ਤ੍ਰਾਸਦੀ ਦਾ ਪਾਤਰ ਮਜ਼ਲੂਮ ਬਣਦਾ ਹੈ, ਅਜਿਹੀ ਤਰਜ਼ੇ ਹਕੂਮਤ ਲੋਕ-ਹਿਤਕਾਰੀ ਨਹੀਂ ਅਤੇ ਲੋਕਤੰਤਰ ਦੇ ਮੂਲ ਦੇ ਵਿਰੋਧ ਵਿਚ ਤਣੀ ਦ੍ਰਿਸ਼ਟੀਗੋਚਰ ਹੁੰਦੀ ਹੈ।

ਏਸੇ ਲਈ ਗੁਰੂ ਸਾਹਿਬਾਨ ਅਤੇ ਵਿਸ਼ੇਸ਼ ਕਰਕੇ ਖਾਲਸੇ ਦੀ ਸਾਜਣਾ ਵੇਲੇ ਸਥਾਪਤ ਕੀਤੀਆਂ ਗਈਆਂ ਰਵਾਇਤਾਂ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਤਾਕਤ, ਰੁਤਬੇ ਜਾਂ ਗੁਣ ਕਰਕੇ ਆਦਮੀ ਨੂੰ ਆਪਹੁਦਰਾ ਹੋਣ ਤੋਂ ਬਚਾਉਣ ਲਈ ਹੀ ਸਮਾਜਵਾਦੀ ਲੋਕਤੰਤਰੀ ਮਾਡਲ ਨੂੰ ਤਰਜੀਹ ਦਿੱਤੀ। ਏਥੋਂ ਤਕ ਆਪਣੇ ਆਪ ਨੂੰ ਵੀ ਉਸ ਲੋਕਤੰਤਰੀ ਢਾਂਚੇ ਦਾ ਪਾਲਕ ਸਿੱਧ ਕੀਤਾ। ਏਹੋ ਕਾਰਨ ਹੈ ਕਿ ਇਕੱਲੇ ਇਕਹਿਰੇ ਵਿਅਕਤੀ ਵੱਲੋਂ ਪ੍ਰਭਾਵ-ਭ੍ਰਾਂਤੀ ਜਾਂ ਮਨੋਰਥ-ਭ੍ਰਾਂਤੀ ਦੇ ਅੰਤਰਗਤ ਮਨ-ਇਛਿਤ ਜਾਂ ਉਲਾਰ ਫ਼ੈਸਲੇ ਲੈਣ ਦੀ ਪ੍ਰਕਿਰਿਆ ਨੂੰ ਠੱਲ੍ਹ ਪਾਉਣ ਲਈ ਅਤੇ ਇਸਦੇ ਮਾਨਵ ਵਿਰੋਧੀ ਜਾਂ ਲੋਕ-ਹਿੱਤ ਵਿਰੋਧੀ ਪ੍ਰਭਾਵਾਂ ਨੂੰ ਪੂਰਵ ਅਨੁਮਾਨਿਤ ਕਰਕੇ ਹੀ, ਉਨ੍ਹਾਂ ਨੇ ਗੁਰਮਤਿ ਨੂੰ ਮਹੱਤਵਪੂਰਨ ਤੇ ਪ੍ਰਸੰਗਿਕ ਬਣਾਇਆ। ਗੁਰਮਤਿ ਜਾਂ ਪੰਚਮਤਾ ਜਾਂ ਪੰਚਾਇਤ ਦਾ ਨਿਰਮਾਣ ਜਿਸ ਦਾ ਅੰਤਿਮ ਭਾਵ ਪੰਜਾਂ ਸਿੰਘਾਂ ਦਾ ਫ਼ੈਸਲਾ, ਇਸ ਵਿਚ ਪੰਜ ਵਿਅਕਤੀ ਸ਼ਾਮਲ ਹਨ ਜੋ ਵੱਖ ਵੱਖ ਸਮਾਜ-ਸਭਿਆਚਾਰਕ ਪਿਛੋਕੜ, ਅਨੁਭਵ, ਸੰਵੇਦਨਾ ਤੇ ਚੇਤਨਾ ਤੇ ਵਿਹਾਰਕ ਗਿਆਨ ਦੇ ਧਾਰਨੀ ਹੋਣ ਕਰਕੇ ਜਾਂ ਜਦੋਂ ਨਿਰਣਾ ਕਰਨ ਲੱਗਣਗੇ ਤਾਂ ਉਨ੍ਹਾਂ ਦੇ ਅਨੁਭਵ ਤੇ ਸਿੱਧਾਂਤ ਦੀ ਦਿਸ਼ਾ ਮਾਨਵ-ਹਿਤਕਾਰੀ ਰਹੇਗੀ, ਇਉਂ ਸਹਿਜੇ ਹੀ ਮਨਫ਼ੀ ਰੁਝਾਨ ਕੱਟੇ ਜਾ ਸਕਦੇ ਹਨ। ਇਉਂ ਗੁਰ-ਆਸ਼ੇ ਦੀ ਓਟ ਵਿਚ ਸਮਾਜਵਾਦੀ ਵਰਤਾਰੇ ਜੋ ਜਮਹੂਰੀ ਅਮਲ, ਗੁਰੂ ਜੀ ਨੇ ਗੁਰਸਿੱਖ ਲਈ ਲਾਜ਼ਮੀ ਕਰਾਰ ਦਿੱਤੇ ਕਿਉਂਕਿ ਕਿਸੇ ਵੀ ਔਕੜ ਦੀ ਘੜੀ, ਸੰਕਟ ਵਿਚ ਜਾਂ ਦੁਬਿਧਾ ਵਿਚ, ਇਹ ਵਿਧੀ ਵਧੇਰੇ ਕਾਰਗਰ ਤੇ ਮੁੱਲਵਾਨ ਭੂਮਿਕਾ ਨਿਭਾਉਂਦੀ ਹੈ। ਇਹ ਪੰਚ ਪ੍ਰਧਾਨੀ ਵਿਧੀ ਅੱਜ ਵੀ ਭਾਰਤ ਦੀ ਪੰਚਾਇਤੀ ਸੰਰਚਨਾ ਦਾ ਮੂਲ ਆਧਾਰ ਬਣੀ ਹੋਈ ਹੈ। ਇਹ ਸਮਾਜਵਾਦੀ ਲੋਕਤੰਤਰੀ ਵਿਧੀ ਤੇ ਸ਼ੈਲੀ, ਸਿੱਖ ਧਰਮ, ਸਮਾਜ-ਸਭਿਆਚਾਰ, ਅਤੇ ਖ਼ਾਲਸੇ ਦੇ ਇਤਿਹਾਸ ਵਿਚ ਫ਼ੈਸਲਾਕੁੰਨ ਤੇ ਯਾਦਗਾਰੀ ਭੂਮਿਕਾ ਨਿਭਾਉਂਦੀ ਦੇਖੀ ਜਾ ਸਕਦੀ ਹੈ। ਇਸ ਸੰਦਰਭ ਵਿਚ ਚਮਕੌਰ ਦੀ ਗੜ੍ਹੀ ਦੀ ਉਦਾਹਰਣ ਬੜੀ ਪ੍ਰਸੰਗਿਕ ਹੈ ਜਦੋਂ ਗੁਰੂ ਜੀ, ਚੰਦ ਸਿੱਖ ਹੀ ਰਹਿ ਜਾਣ ਦੇ ਬਾਵਜੂਦ ਗੜ੍ਹੀ ਛੱਡਣ ਲਈ ਤਿਆਰ ਨਹੀਂ ਸਨ ਕਿਉਂਕਿ ਉਥੇ ਹੀ ਉਨ੍ਹਾਂ ਦੇ ਅਨਿੰਨ ਸਿੰਘਾਂ ਤੇ ਦੋ ਸਾਹਿਬਜ਼ਾਦਿਆਂ ਦਾ ਖ਼ੂਨ ਡੁਲ੍ਹਿਆ ਸੀ ਪਰ ਪੰਜ ਸਿੰਘਾਂ ਵੱਲੋਂ ਗੁਰਮਤੇ ਦੇ ਰੂਪ ਵਿਚ ਗੁਰੂ ਜੀ ਨੂੰ ਹੁਕਮ ਦਿੱਤਾ ਕਿ ਉਹ ਗੜ੍ਹੀ ਨੂੰ ਤੁਰੰਤ ਤਿਆਗ ਦੇਣ ਤਾਂ ਗੁਰੂ ਜੀ ਨੂੰ ਇਸ ਹੁਕਮ ਦੀ ਪਾਲਣਾ ਕਰਨੀ ਪਈ। ਏਥੇ ਇਹ ਹਕੀਕਤ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ ਕਿ ਅੰਮ੍ਰਿਤਪਾਨ ਵੇਲੇ ਪੰਜ ਪਿਆਰਿਆਂ ਪਾਸੋਂ ਜਦੋਂ ਗੁਰੂ ਜੀ ਨੇ ਖ਼ੁਦ ਆਪਣੇ ਆਪ ਨੂੰ ਅੰਮ੍ਰਿਤ ਦਾ ਪਾਤਰ ਬਣਾਇਆ ਤਾਂ ਗੁਰ-ਚੇਲਾ ਦੀ ਸਥਾਪਨਾ ਨਾਲ ਇਹ ਵੀ ਵਿਚਾਰ ਸਥਾਪਤ ਕੀਤਾ ਗਿਆ ਕਿ ਪੰਜਾਂ ਪਿਆਰਿਆਂ ਦਾ ਸਾਂਝਾ ਨਿਰਣਾ ਗੁਰਮਤਾ ਹੈ। ਭਾਵ ਗੁਰਮਤਾ ਤੇ ਗੁਰੂ, ਸਮਰੂਪ, ਸਮਾਨੰਤਰ ਤੇ ਸਮਵਿੱਥ ਹਨ। ਦੁਨੀਆਂ ਦੇ ਧਾਰਮਿਕ ਇਤਿਹਾਸ ਵਿਚ, ਇਹ ਆਰੰਭਲੀਆਂ ਲੋਕਤੰਤਰੀ ਪਿਰਤਾਂ ਹਨ ਜਿਨ੍ਹਾਂ ਨੇ ਬੀਜ ਰੂਪ ਵਿਚ ਸਮਾਜਵਾਦੀ ਲੋਕਤੰਤਰ ਲਈ ਸਾਰਥਿਕ ਤੇ ਜ਼ਰਖੇਜ਼ ਜ਼ਮੀਨ ਤਿਆਰ ਕਰਨ ਵਿਚ, ਮਾਨਵੀ-ਹਿਤਕਾਰੀ ਤੇ ਇਤਿਹਾਸਕ ਭੂਮਿਕਾ ਨਿਭਾਈ। ਏਥੇ ਇਹ ਗੱਲ ਵਿਸ਼ੇਸ਼ ਤੌਰ 'ਤੇ ਸਪੱਸ਼ਟ ਹੋਣੀ ਚਾਹੀਦੀ ਹੈ ਕਿ ਸਿੱਖ

ਧਰਮ ਵਿਚ ਸਮਾਜਵਾਦੀ ਲੋਕਤੰਤਰ ਪਹਿਲਾਂ ਹੀ ਸਿੱਧਾਂਤਕ ਤੇ ਰਵਾਇਤੀ ਰੂਪ ਵਿਚ ਪ੍ਰਾਪਤ ਸੀ ਇਹ ਸ਼ਬਦ ਤਾਂ ਬਹੁਤ ਬਾਅਦ ਵਿਚ ਆਪਣਾ ਵਜੂਦ ਧਾਰਨ ਕਰਦਾ ਹੈ।

ਖਾਲਸਾ ਪੰਥ ਦੀ ਸਾਜਣਾ ਦਾ ਇਕ ਕੇਂਦਰੀ ਮਨੋਰਥ ਲੋਕ-ਹਿਤ, ਪਰ-ਹਿਤ ਤੇ ਗ਼ਰੀਬ ਦੀ ਰੱਖਿਆ ਸੀ। ਸਵੈ-ਹਿੱਤ ਇਕ ਸਵਾਰਥੀ ਵਰਤਾਰਾ ਹੈ ਜੋ ਮਨੁੱਖ ਨੂੰ ਲਾਲਚ, ਤੰਗ ਨਜ਼ਰੀ ਤੇ ਕਬਜ਼ੇ ਦੀ ਭਾਵਨਾ ਨਾਲ ਜੋੜਦਾ ਹੈ। ਇਸ ਲਈ ਗੁਰੂ ਜੀ ਨੇ ਲੋਕਾਈ ਦੇ ਸਾਂਝੇ ਹਿਤਾਂ ਨੂੰ ਮੱਦੇਨਜ਼ਰ ਰੱਖਦੇ ਹੋਏ ਆਪਣੇ ਯੁੱਧ-ਸ਼ਾਸਤਰ ਵਿਚ ਵੀ ਪਰ-ਹਿੱਤ ਦਾ ਪ੍ਰਦਰਸ਼ਨ ਕਰਦੇ ਹੋਏ ਆਪਣੇ ਤੀਰਾਂ ਦੀ ਨੋਕ ਸੋਨ ਨਾਲ ਮੜ੍ਹਾਈ ਹੋਈ ਸੀ ਤਾਂ ਜੋ ਮਰਨ ਵਾਲੇ ਵਿਅਕਤੀ ਦਾ ਉਸ ਸੋਨੇ ਨਾਲ ਅੰਤਿਮ ਸੰਸਕਾਰ ਜਾਂ ਸਪੁਰਦੇ-ਖ਼ਾਕ ਕੀਤਾ ਜਾ ਸਕੇ। ਗੁਰੂ ਅਰਜਨ ਸਾਹਿਬ ਦੀ ਸ਼ਹਾਦਤ ਅਤੇ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਵੀ ਪਰ-ਹਿੱਤ ਦੀ ਰੱਖਿਆ ਦੇ ਹੀ ਤਾਂ ਲਾਸਾਨੀ ਪ੍ਰਮਾਣ ਹਨ, ਜਿਨ੍ਹਾਂ ਦੀ ਦੂਜੀ ਕੋਈ ਹੋਰ ਉਦਾਹਰਣ ਨਹੀਂ ਮਿਲਦੀ।

ਆਪਣੀ ਨੇਕ ਕਮਾਈ ਵਿਚੋਂ ਹੀ ਪਰ-ਹਿੱਤ ਲਈ, ਦਸਵੰਧ ਕੱਢਣ ਦਾ ਹੁਕਮ ਤੇ ਵੰਡ ਕੇ ਖਾਣ ਦੀ ਪਿਰਤ ਜਾਂ ਆਪਣੇ ਸਰਮਾਏ ਨੂੰ ਸਮਾਜਕ ਦ੍ਰਿਸ਼ਟੀ ਤੋਂ ਵੰਡ ਕੇ ਵਰਤਣ ਦੀ ਸੋਚ ਪਿੱਛੇ, ਜਿੱਥੇ ਸਮਾਜਵਾਦੀ ਲੋਕਤੰਤਰ ਦੇ ਬੁਨਿਆਦੀ ਬੀਜ-ਗਣਿਤ ਦੇ ਪ੍ਰਵਾਹ ਦਾ ਅਹਿਸਾਸ ਹੁੰਦਾ ਹੈ, ਉਥੇ ਇਕ ਆਦਰਸ਼ਕ ਸਮਾਜ ਦੀ ਸਿਰਜਣਾ ਲਈ ਦਰਸਾਏ ਗਏ ਮਾਡਲ ਦਾ ਵੀ ਪ੍ਰਸਤੁਤੀਕਰਨ ਹੁੰਦਾ ਹੈ। ਨਿਸ਼ਚੇ ਹੀ, ਗੁਰੂ ਜੀ ਨੇ ਸਿੱਖਾਂ ਨੂੰ ਸਿਧਾਂਤਕ ਪੱਧਰ 'ਤੇ ਉਸ ਵਿਚਾਰਧਾਰਕ ਨੈਤਿਕ ਅਤੇ ਆਚਰਣਕ ਪਿੱਚ 'ਤੇ ਲਿਆਉਣ ਦੀ ਕੋਸ਼ਿਸ਼ ਕੀਤੀ ਜਿੱਥੇ ਸਰਮਾਏਦਾਰ, ਜ਼ਾਲਮ, ਅਮੀਰ, ਗ਼ਰੀਬ, ਆਦਿ ਦੀ ਕਾਣੀ-ਵੰਡ ਤੇ ਸ਼ੋਸ਼ਣ ਵਰਗੇ ਗ਼ੈਰ ਸਭਿਅਕ ਮਨੁੱਖੀ ਵਰਤਾਰੇ ਆਪਣੀ ਮੌਤ ਆਪ ਹੀ ਮਰ ਜਾਂਦੇ ਦ੍ਰਿਸ਼ਟੀਗੋਚਰ ਹੁੰਦੇ ਹਨ। ਅਸੀਂ ਆਪਣੇ ਵਿਚਾਰ ਦੀ ਪੁਸ਼ਟੀ ਲਈ, ਏਥੇ ਫਿਰ ਬਲ ਦਿੰਦੇ ਹਾਂ ਕਿ ਸਮਾਜਵਾਦੀ ਲੋਕਤੰਤਰ ਦੀਆਂ ਮੁੱਢਲੀਆਂ ਨੀਹਾਂ ਹੀ ਗੁਰੂ ਸਾਹਿਬਾਨ ਨੇ ਰੱਖੀਆਂ ਅਤੇ ਇਸ ਇਤਿਹਾਸਕ ਵਰਤਾਰੇ ਨੂੰ ਇਸ ਪ੍ਰਸੰਗਿਕ ਪਰਿਪੇਖ ਤੋਂ ਵਿਚਾਰਿਆਂ, ਨਵੀਆਂ ਅੰਤਰ ਦ੍ਰਿਸ਼ਟੀਆਂ ਰੂਪਮਾਨ ਹੁੰਦੀਆਂ ਹਨ।

ਇੰਜ ਅਸੀਂ ਦੇਖਦੇ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਕੇਵਲ 42 ਸਾਲ ਦੀ ਉਮਰ ਵਿਚ ਗੁਰੂ ਪਿਤਾ, ਚਾਰ ਸਾਹਿਬਜ਼ਾਦੇ ਤੇ ਸਰਬੰਸ ਹੀ ਕੁਰਬਾਨ ਨਹੀਂ ਕੀਤਾ ਸਗੋਂ ਇਕ ਨਵੀਂ ਕੌਮ ਵੀ ਸੰਸਾਰ ਨੂੰ ਦਿੱਤੀ। ਇਕ ਨਵਾਂ ਧਾਰਮਿਕ ਪ੍ਰਬੰਧ ਤੇ ਸਭਿਆਚਾਰ ਵੀ ਦਿੱਤਾ ਜਿਸ ਦੀ ਦਿਸ਼ਾ ਅੱਜ ਵੀ ਵਿਸ਼ਵ ਕਲਿਆਣ ਵੱਲ ਸੇਧੀ ਹੋਈ ਹੈ ਅਤੇ ਜੋ ਅੱਜ ਵੀ ਇਨਕਲਾਬੀ ਪ੍ਰਸੰਗਾਂ ਲਈ ਤ੍ਰੈਕਾਲੀ ਪ੍ਰੇਰਨਾ ਬਿੰਦੂ ਹੈ। ਅਸੀਂ, ਸਮਾਜਕ-ਰਾਜਨੀਤਕ ਖੇਤਰਾਂ ਵਿਚ, ਉਨ੍ਹਾਂ ਦੀ ਇਤਿਹਾਸਕ ਭੂਮਿਕਾ ਦੀ ਸਰਲ ਜਿਹੀ ਵਿਆਖਿਆ ਹੀ ਉਪਰ ਕਰਨ ਦੀ ਕੋਸ਼ਿਸ਼ ਕੀਤੀ ਹੈ ਤਾਂ ਜੋ ਉਨ੍ਹਾਂ ਦੇ ਵਿਸ਼ਵ ਦ੍ਰਿਸ਼ਟੀਕੋਣ ਨੂੰ ਗ੍ਰਹਿਣ ਕਰਨ ਲਈ ਧਰਮ ਤੇ ਸਮਾਜ, ਸਮਾਜ ਤੇ ਧਰਮ, ਧਰਮ ਤੇ ਅਧਿਆਤਮਕਤਾ ਦੀ ਅੰਤਰ-ਦ੍ਰਿਸ਼ਟੀ ਨੂੰ ਆਤਮਸਾਤ ਕਰਨ ਲਈ, ਉਨ੍ਹਾਂ ਦੀ ਕਰਮ ਲੀਲ੍ਹਾ ਤੇ ਸਾਹਿਤ-ਸਿਰਜਣਾ 'ਤੇ ਵੀ ਇਕ ਪੰਛੀ ਝਾਤ ਪਾਉਣੀ ਪਵੇਗੀ ਕਿਉਂਕਿ ਧਰਮ ਹਮੇਸ਼ਾ ਜੀਵਨ ਦੇ ਕੇਂਦਰ ਬਿੰਦੂ ਵਿਚ ਹੈ। ਧਰਮ, ਸਾਹਿਤ-ਸਿਰਜਣਾ ਨੂੰ ਪ੍ਰਭਾਵਿਤ ਕਰ ਰਿਹਾ ਹੈ। ਧਰਮ, ਸਮਾਜ ਨੂੰ ਨਿਰਦੇਸ਼ਤ ਕਰ ਰਿਹਾ ਹੈ। ਧਰਮ, ਯੁੱਧ ਲਈ ਪ੍ਰੇਰਕ ਬਿੰਦੂ ਹੈ। ਧਰਮ, ਅਧਿਆਤਮਕਤਾ ਲਈ ਪੜਾਅ ਹੈ। ਇਉਂ ਯੁੱਧ ਅਤੇ ਸਮਾਜ,

ਸਮਾਜ ਤੇ ਸਾਹਿਤ, ਸਾਹਿਤ ਤੇ ਧਰਮ, ਧਰਮ ਤੇ ਸਮਾਜ, ਸਮਾਜ ਤੇ ਅਧਿਆਤਮ, ਵਿਰੋਧੀ ਤੇ ਪੂਰਕ ਜੁੱਟਾਂ ਵਾਂਗ ਗੁਰ ਸਾਹਿਤ ਦੀ ਸਿਰਜਣਾ ਵਿਚ ਕਾਰਜਸ਼ੀਲ ਰਹਿੰਦੇ ਹਨ। ਗੁਰੂ ਜੀ ਦੀ ਸਮੁੱਚੀ ਸਾਹਿਤ ਰਚਨਾ ਭਾਵੇਂ ਆਤਮ-ਪਰਮਾਤਮ ਦੇ ਵਡੇਰੇ ਪਰਿਪੇਖ ਵਿਚ ਪ੍ਰਸਤੁਤ ਹੁੰਦੀ ਹੈ ਪਰ ਇਸ ਦੇ ਬੁਨਿਆਦੀ ਪ੍ਰਸੰਗ ਵਿਚ ਮਨੁੱਖ ਤੇ ਸਮਾਜ ਹੀ ਕ੍ਰਿਆਸ਼ੀਲ ਨਜ਼ਰ ਆਉਂਦੇ ਹਨ ਅਤੇ ਸਮਾਜਵਾਦੀ ਲੋਕਤੰਤਰ ਨਾਲ ਜੁੜੇ ਹੋਏ ਹਨ। ਇਸੇ ਲਈ ਉਨ੍ਹਾਂ ਦੀ ਸਾਹਿਤ ਸਿਰਜਣਾ ਦਾ ਮੁਖ, ਜ਼ਿੰਦਗੀ ਦੇ ਪਾਸਾਰਾਂ ਤੇ ਵਰਤਾਰਿਆਂ ਤੋਂ ਅਧਿਆਤਮਕ ਦਿਸ਼ਾ ਵੱਲ ਸੇਧਿਆ ਹੋਇਆ ਹੈ। ਅਸੀਂ ਆਪਣੀ ਸੌਖ ਲਈ ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨ-ਲੀਲ੍ਹਾ ਦੇ ਸਾਧਾਰਨੀਕ੍ਰਿਤ ਰੂਪ ਵਿਚ, ਚਾਰ ਖੇਤਰ ਮਿਥੇ ਹਨ:

- ਸਮਾਜਿਕ-ਰਾਜਨੀਤਕ ਖੇਤਰ
- ਸਾਹਿਤਕ ਖੇਤਰ
- ਯੁੱਧ ਖੇਤਰ
- ਅਧਿਆਤਮਕ ਖੇਤਰ।

ਭਾਵੇਂ ਇਨ੍ਹਾਂ ਖੇਤਰਾਂ ਦੀ ਭੂਮਿਕਾ ਵੱਖਰਿਆ ਕੇ ਵੇਖਣਾ ਸੰਭਵ ਨਹੀਂ ਕਿਉਂਕਿ ਉਨ੍ਹਾਂ ਨੇ ਇਨ੍ਹਾਂ ਖੇਤਰਾਂ ਦੇ ਆਸ਼ਿਆਂ ਤੇ ਉਦੇਸ਼ਾਂ ਨੂੰ ਸਹਿਜ ਹੀ ਆਪਣੀ ਕਾਰਜ ਸ਼ੈਲੀ ਵਿਚ ਸਮੋਈ ਰੱਖਿਆ ਹੈ। ਉਨ੍ਹਾਂ ਦੀਆਂ ਬਾਣੀਆਂ ਵਿਚੋਂ ਅਕਾਲ ਉਸਤਤਿ, ਚੰਡੀ ਦੀ ਵਾਰ, ਜ਼ਫ਼ਰਨਾਮਾ ਤੇ ਬਚਿਤ੍ਰ ਨਾਟਕ ਆਦਿ ਬਹੁਤ ਮਹੱਤਵਪੂਰਨ ਰਚਨਾਵਾਂ ਹਨ। ਬਚਿਤ੍ਰ ਨਾਟਕ ਦੇ ਮੁਕਾਬਲੇ ਸਗਲੇ ਹਿੰਦੀ ਸਾਹਿਤ ਵਿਚ ਕੇਵਲ ਦੋ ਹੀ ਪੌਰਾਣਿਕ ਰਚਨਾਵਾਂ ਹਨ— ਰਾਮ ਚਰਿਤਮਾਨਸ ਅਤੇ ਸੂਰ ਸਾਗਰ। ਇਹ ਤਿੰਨੇ ਰਚਨਾਵਾਂ ਸਮਾਜਕ ਸਮੱਸਿਆਵਾਂ ਦੇ ਸਰਲੀਕਰਣ ਦੀ ਦ੍ਰਿਸ਼ਟੀ ਤੋਂ ਸਿਰਜੀਆਂ ਗਈਆਂ ਹਨ। ਤੁਲਸੀ ਜੀ ਨੇ ਰਾਮ ਰਾਜ ਦੀ ਕਲਪਨਾ ਕੀਤੀ। ਸੂਰਦਾਸ ਜੀ ਨੇ ਸੰਸਾਰ ਬਾਰੇ ਮੋਹਹੀਣ ਦ੍ਰਿਸ਼ਟੀ ਦਾ ਪ੍ਰਦਰਸ਼ਨ ਕੀਤਾ ਅਤੇ ਸ਼ਯਾਮ ਅਤੇ ਹੋਰ ਕਵੀਆਂ ਨੇ ਸ਼ਤਰੂ-ਸੰਹਾਰ ਦਾ ਹੀ ਐਲਾਨ ਕੀਤਾ। ਰਾਮ ਚਰਿਤਮਾਨਸ ਵਿਚ ਸ਼ਾਂਤ ਰਸ, ਸੂਰ ਸਾਗਰ ਵਿਚ ਸ਼ਿੰਗਾਰ ਰਸ ਅਤੇ ਬਚਿਤ੍ਰ ਨਾਟਕ ਵਿਚ ਬੀਰ ਰਸ ਵਿਆਪਕ ਹੈ। ਤੁਲਸੀ ਅਤੇ ਸੂਰ ਦਾਸ ਦੇ ਦ੍ਰਿਸ਼ਟੀਕੋਣ ਦੀ ਦਿਸ਼ਾ ਵੈਸ਼ਨਵ ਹੈ, ਬਚਿਤ੍ਰ ਨਾਟਕ ਦੇ ਕਵੀ ਸ਼ਕਤੀ ਕੇਂਦ੍ਰਿਤ ਹਨ। ਤੁਲਸੀ ਅਤੇ ਸੂਰ ਦੀਆਂ ਰਚਨਾਵਾਂ ਵਿਚ ਇੱਕ ਨਾਇਕ ਹੈ ਪਰ ਬਚਿਤ੍ਰ ਨਾਟਕ ਵਿਚ ਅਜਿਹੀ ਬੰਦਸ਼ ਨਹੀਂ। ਬਚਿਤ੍ਰ ਨਾਟਕ ਤਾਂ ਚੰਦਰ ਬਰਦਾਈ ਦੇ ਭੂਸ਼ਣ ਦੀਆਂ ਰਚਨਾਵਾਂ ਨੂੰ ਵੀ ਉਲੰਘ ਜਾਂਦਾ ਹੈ। ਰਾਸੋ ਦੇ ਯੁੱਧ ਵਰਣਨ ਤੇ ਭਾਸ਼ਾ ਸ਼ੈਲੀ ਦੀ ਯਾਦ, ਬਚਿਤ੍ਰ ਨਾਟਕ ਦੇ ਪਾਠ ਉਪਰੰਤ ਮਹਿਸੂਸ ਹੁੰਦੀ ਹੈ। ਫ਼ਰਕ ਕੇਵਲ ਏਨਾ ਹੈ ਕਿ ਇਸ ਨਾਟਕ ਵਿਚ ਯੁੱਧ ਵਰਣਨ, ਕੇਵਲ ਨਰਸੰਹਾਰ ਹੀ ਨਹੀਂ ਸਗੋਂ ਰਾਖਸ਼-ਯੁੱਧ ਤੇ ਬੁੱਧ ਦੀ ਸਮਾਪਤੀ ਲਈ ਸਮੁੱਚੇ ਰਾਸ਼ਟਰ ਨੂੰ ਵੀ ਪ੍ਰੇਰਿਤ ਕਰਨਾ ਹੈ। ਗੁਰੂ ਜੀ ਦੀ ਸਮੁੱਚੀ ਸਾਹਿਤ ਰਚਨਾ, ਮਨੁੱਖ ਅੰਦਰ ਸਵੈ-ਗੌਰਵ ਲਈ ਅੰਤਰ-ਦ੍ਰਿਸ਼ਟੀ ਤੇ ਪ੍ਰੇਰਨਾ ਪੈਦਾ ਕਰਨ ਦੇ ਸਰੋਕਾਰਾਂ ਨਾਲ ਜੁੜੀ ਹੋਈ ਹੈ। ਏਥੇ ਮਾਨਵ, ਦਾਨਵ ਤੇ ਦੇਵ ਸ਼੍ਰੇਣੀਆਂ ਕ੍ਰਿਆਵੰਤ ਦ੍ਰਿਸ਼ਟੀਗੋਚਰ ਹੁੰਦੀਆਂ ਹਨ।

ਇੰਝ ਇਸ ਰਚਨਾ ਵਿਚ ਕਿਸੇ ਇਕ, ਇਕੱਲੇ, ਇਕਹਿਰੇ ਵਿਅਕਤੀ ਨੂੰ ਨਾਇਕ ਨਾ ਮੰਨ ਕੇ, ਬਹੁਗਿਣਤੀ ਨੂੰ ਨਾਇਕ ਬਣਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਗੁਰੂ ਜੀ ਨੇ ਇਸ

ਪ੍ਰਕਰਣ ਵਿਚ ਵੀ ਸਮਾਜਵਾਦੀ ਲੋਕਤੰਤਰੀ ਸੰਰਚਨਾ ਦੀ ਭਾਵਨਾ ਦੀ ਹੀ ਪੁਸ਼ਟੀ ਕੀਤੀ ਹੈ। ਗੁਰੂ ਜੀ ਨੇ ਜ਼ਾਲਮ ਤੇ ਜ਼ੁਲਮ ਦੇ ਵਿਰੋਧ ਅਤੇ ਮਜ਼ਲੂਮ ਦੇ ਹੱਕ ਵਿਚ ਤਲਵਾਰ ਉਠਾਈ ਪਰ ਉਨ੍ਹਾਂ ਤਲਵਾਰ ਜੇਹੇ ਸ਼ਸਤਰ ਨੂੰ ਉਸ ਵੇਲੇ ਵਰਤਣ ਲਈ ਕਿਹਾ ਜਦੋਂ ਸਾਰੀਆਂ ਸ਼ਾਸਤਰੀ ਵਿਧੀਆਂ ਤੇ ਵਸੀਲੇ ਅਰਥਹੀਣ ਜਾਂ ਅਪ੍ਰਸੰਗਿਕ ਹੋ ਜਾਣ:

ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸਤ॥
ਹਲਾਲ ਅਸਤੁ ਬੁਰਦਨ ਬ ਸ਼ਮਸ਼ੇਰ ਦਸਤ॥

ਗੁਰੂ ਗੋਬਿੰਦ ਸਿੰਘ ਜੀ (ਦਸੰਬਰ 1666-ਅਕਤੂਬਰ 1708) ਨੇ ਆਪਣੇ 33 ਸਾਲ (1675-1708) ਦੀ ਗੁਰਿਆਈ ਸਮੇਂ ਤਕਰੀਬਨ 14 ਲੜਾਈਆਂ: ਭੰਗਾਣੀ ਦਾ ਯੁੱਧ, ਨਾਦੌਣ ਦਾ ਯੁੱਧ, ਹੁਸੈਨੀ ਯੁੱਧ, ਬਲੀਆ ਚੰਦ ਤੇ ਆਲਿਮ ਚੰਦ ਨਾਲ ਲੜਾਈ, ਅਨੰਦਪੁਰ ਦੀ ਪਹਿਲੀ ਲੜਾਈ, ਅਨੰਦਪੁਰ ਦੀ ਦੂਜੀ ਲੜਾਈ, ਨਿਰਮੋਹ ਦੀ ਲੜਾਈ, ਬਸਾਲੀ ਦੀ ਲੜਾਈ, ਆਨੰਦਪੁਰ ਦੀ ਤੀਜੀ ਲੜਾਈ, ਅਨੰਦਪੁਰ ਦੀ ਚੌਥੀ ਲੜਾਈ, ਅਨੰਦਪੁਰ ਦੀ ਪੰਜਵੀਂ ਲੜਾਈ, ਚਮਕੌਰ ਦੀ ਪਹਿਲੀ ਲੜਾਈ (1703), ਚਮਕੌਰ ਦੀ ਦੂਜੀ ਲੜਾਈ, ਖਿਦਰਾਣੇ ਦੀ ਲੜਾਈ, ਅਤੇ ਪਹਾੜੀ ਰਾਜਿਆਂ ਤੇ ਮੁਗ਼ਲ ਹਕੂਮਤ ਵਿਰੁੱਧ ਲੜੀਆਂ ਸਨ।. ਕਿਸੇ ਨੇ ਨਾ ਕਿਸੇ ਪੱਖੋਂ ਇਹ ਸਾਰੀਆਂ ਦੀਆਂ ਸਾਰੀਆਂ ਲੜਾਈਆਂ ਅ-ਸਮਾਨ ਸਨ। ਪਰ ਇਨ੍ਹਾਂ ਸਾਰੀਆਂ ਲੜਾਈਆਂ ਵਿਚ ਗੁਰੂ ਸਾਹਿਬ ਜੇਤੂ ਰਹੇ, ਕਿਉਂਕਿ ਗੁਰੂ ਸਾਹਿਬ ਇਨ੍ਹਾਂ ਨੂੰ ਕਿਸੇ ਨਿੱਜੀ ਪਦਾਰਥਕ ਪ੍ਰਾਪਤੀ ਵਾਸਤੇ ਨਹੀਂ ਲੜ ਰਹੇ ਸਨ ਸਗੋਂ ਉਹ ਤਾਂ ਲੋਕ ਹਿਤ ਵਿਚ ਧਰਮ ਯੁੱਧ ਰਚਾ ਰਹੇ ਸਨ ਜਿਸ ਵਿਚ ਨਿਸਚੇ ਕਰ ਅਪਣੀ ਜੀਤ ਕਰੋਂ ਦੀ ਰੂਹ ਕੰਮ ਕਰ ਰਹੀ ਸੀ।[2]

ਇਨ੍ਹਾਂ ਲੜਾਈਆਂ ਨਾਲ ਜੁੜੇ ਦਰਸ਼ਨ ਤੇ ਵਿਚਾਰਧਾਰਾਈ ਆਧਾਰ ਨਾਲ ਜੁੜੇ ਪ੍ਰਸ਼ਨ ਆਤਮ ਅਵਲੋਕਨ ਵੱਲ ਮੋੜਦੇ ਹਨ। ਪਹਿਲੇ ਗੁਰੂ ਤੋਂ ਲੈ ਕੇ ਦਸਮ ਗੁਰੂ ਤਕ ਸਾਰੇ ਗੁਰੂ ਸਾਹਿਬਾਨ ਸਮਾਜਵਾਦੀ ਲੋਕਤੰਤਰੀ ਸਭਿਆਚਾਰ ਦੀ ਉਸਾਰੀ ਲਈ, ਵਿਚਾਰਧਾਰਾਈ ਅਤੇ ਕ੍ਰਿਆਤਮਕ ਪੱਧਰ 'ਤੇ ਇਤਿਹਾਸਕ ਭੂਮਿਕਾ ਨਿਭਾਉਂਦੇ ਹਨ। ਏਸੇ ਲਈ ਧਰਮ-ਨਿਰਪੇਖਤਾ ਦਾ ਪ੍ਰਮਾਣ ਕਦੀ ਬਾਲਾ, ਕਦੀ ਮਰਦਾਨਾ, ਕਦੀ ਸਾਈਂ ਮੀਆਂ ਮੀਰ, ਕਦੇ ਬਾਬਾ ਫ਼ਰੀਦ ਅਤੇ ਕਿਤੇ ਸੰਤ-ਭਗਤ ਕਵੀ ਆਦਿ ਇਸ ਪ੍ਰਸੰਗ ਵਿਚ ਮਿਸਾਲ ਦੇਣ ਲਈ ਹਾਜ਼ਰ ਨਜ਼ਰ ਆਉਂਦੇ ਹਨ। ਗੁਰੂ ਸਾਹਿਬਾਨ ਨੇ ਵਿਚਾਰਧਾਰਕ ਸਮਰੂਪਤਾ, ਇਕਸੁਰਤਾ, ਹਮ-ਆਹੰਗੀ ਨੂੰ ਹੀ ਬੁਨਿਆਦੀ ਕਸੌਟੀ ਰੱਖਿਆ। ਏਹੋ ਹੀ ਕਾਰਨ ਹੈ ਕਿ ਸੰਤਾਂ, ਭਗਤਾਂ ਅਤੇ ਗੁਰੂ ਕਵੀਆਂ ਦੀ ਆਲੋਚਨਾ ਦੇ ਕਟਾਖ਼ਸ਼, ਉਨ੍ਹਾਂ ਸ਼ਕਤੀਆਂ ਵੱਲ ਸੇਧਿਤ ਹਨ ਜੋ ਸਮਾਜਵਾਦੀ ਲੋਕਤੰਤਰ ਦੇ ਵਿਰੋਧ ਤੇ ਜ਼ੁਲਮ ਨਾਲ ਜੁੜੀਆਂ ਹੋਈਆਂ ਹਨ।

ਗੁਰ ਇਤਿਹਾਸ, ਗੁਰਬਾਣੀ, ਗੁਰ ਜੀਵਨ, ਗੁਰ-ਸਾਹਿਤ ਅਤੇ ਗੁਰਮਤਿ ਸਭਿਆਚਾਰ ਦੇ ਧਾਰਮਿਕ ਅਤੇ ਅਧਿਆਤਮਕ ਪਹਿਲੂਆਂ ਦੀ ਬੁਨਿਆਦ ਵਿਚ ਜਿਸ ਜੀਵਨ-ਜਾਚ ਨੂੰ ਪਿਆਰਿਆ ਤੇ ਸਤਿਕਾਰਿਆ ਗਿਆ ਹੈ, ਉਸ ਦੀ ਅੰਤਿਮ ਟੇਕ ਸਮਾਜਵਾਦੀ ਲੋਕਤੰਤਰ 'ਤੇ ਹੀ ਹੈ। ਜਿਸ ਅਧਿਆਤਮ-ਤੰਤਰ ਨੂੰ ਗੁਰੂ-ਧਾਰਾ ਗ੍ਰਹਿਣ ਤੇ ਪ੍ਰਸਤੁਤ ਕਰਦੀ ਹੈ, ਉਸ ਦਾ ਸੰਬੰਧ ਜੀਵਨ, ਜਗਤ ਤੇ ਬ੍ਰਹਮ ਦੇ ਤ੍ਰੈਕਾਲੀ ਅਖੰਡ ਵਰਤਾਰੇ ਨਾਲ ਹੈ ਅਤੇ ਪ੍ਰਭੂ ਸਿਮਰਨ ਉਸ ਸਮਰੱਥ ਅਕਾਲ ਪੁਰਖ ਦੀ ਅਰਾਧਨਾ ਹੈ। ਇਸ ਅਰਾਧਨਾ ਤੇ ਗੁਰਬਾਣੀ ਦੇ ਮਾਨਵੀ

ਤੇ ਰਾਜਨੀਤਕ ਪ੍ਰਸੰਗ ਦਾ ਵਿਰੋਧ ਨਹੀਂ ਕਿਉਂਕਿ ਮਾਨਵੀ ਜੀਵਨ ਲਈ ਇਹ ਪ੍ਰਬੰਧ ਹੀ ਜ਼ਰੂਰੀ ਤੇ ਪ੍ਰਸੰਗਿਕ ਹੈ। ਜੋ ਪ੍ਰਬੰਧ, ਸਾਂਝੀਵਾਲਤਾ ਨੂੰ ਪ੍ਰਨਾਇਆ ਹੋਵੇ ਅਤੇ ਇਸ ਪ੍ਰਬੰਧ ਵਿਚਲੀ ਜਾਚ ਨਾਲ ਪ੍ਰਭੂ-ਸਿਮਰਨ ਦੀ ਵਿਸ਼ੇਸ਼ ਜੁਗਤ ਵੀ ਹਾਜ਼ਰ ਰਹਿੰਦੀ ਹੈ ਜੋ ਮਨੁੱਖ ਦੇ ਬੁਨਿਆਦੀ ਇੱਛਾ-ਤੰਤਰ, ਵਸਤੂ-ਤੰਤਰ ਅਤੇ ਆਤਮ-ਤੰਤਰ ਵਿਚਲੇ ਅਨੁਪਾਤ ਨੂੰ ਨਿਯੰਤਰਤ ਰੱਖਣ ਲਈ ਸਾਰਥਿਕ ਭੂਮਿਕਾ ਨਿਭਾਉਂਦੀ ਹੈ। ਅਧਿਆਤਮਵਾਦ ਵੀ, ਚੰਗੇਰੇ ਮਾਨਵਵਾਦੀ ਜੀਵਨ ਜਿਊਣ ਦੀ ਪ੍ਰੇਰਨਾ ਰਾਹੀਂ ਸਾਨੂੰ ਵਿਹਾਰਕ ਨੈਤਿਕਤਾ ਨਾਲ ਜੋੜਦਾ ਹੈ।

ਅਸੀਂ ਮਹਿਸੂਸ ਕਰਦੇ ਹਾਂ ਕਿ ਦਸਮ ਪਾਤਸ਼ਾਹ ਦੇ 350ਵੇਂ ਪ੍ਰਕਾਸ਼ ਪੁਰਬ ਦੇ ਸੰਬੰਧ ਵਿਚ ਸਾਨੂੰ ਵਿਚਾਰਧਾਰਾਈ ਅਤੇ ਵਿਹਾਰਕ ਪੱਧਰ 'ਤੇ ਗੁਰੂ ਵੱਲੋਂ ਸੁਝਾਏ ਗਏ ਚਰਿਤਰ ਨਿਰਮਾਣ, ਮੁਕਤੀ ਮਾਰਗ ਤੇ ਰਾਜਨੀਤਕ-ਤੰਤਰ ਦੀ ਸੰਰਚਨਾ ਨੂੰ ਪੁਨਰ ਵਿਚਾਰਨਾ ਚਾਹੀਦਾ ਹੈ ਤਾਂ ਜੋ ਇਹ ਆਤਮ-ਚੀਨਣ ਅਤੇ ਸਮੂਹਿਕ ਕੌਮੀ ਚਿੰਤਨ ਵਿਚੋਂ, ਨਵੇਂ ਮਾਰਗ-ਦਰਸ਼ਨ ਨੂੰ ਪ੍ਰਾਪਤ ਕੀਤਾ ਜਾ ਸਕੇ, ਅਤੇ ਸਿੱਖੀ ਗੌਰਵ ਤੇ ਚਰਿਤਰ ਨੂੰ ਮੁੜ ਵਰਤਮਾਨ ਪ੍ਰਸੰਗਿਕਤਾ ਨਾਲ ਤਾਰਕਿਕ ਪੱਧਰ 'ਤੇ ਜੋੜਿਆ ਜਾ ਸਕੇ ਅਤੇ ਸਮਾਜਵਾਦੀ ਲੋਕਤੰਤਰ ਦੀਆਂ ਨੀਹਾਂ ਤੇ ਲੀਹਾਂ ਉੱਤੇ ਜੀਵਨ ਤੇ ਰਾਜ ਨੂੰ ਵਿਉਂਤਿਆ ਜਾ ਸਕੇ। ਸਮਾਜਵਾਦੀ ਲੋਕਤੰਤਰ ਦੀ ਪਾਰ-ਧਰਮ ਤੇ ਧਰਮ ਨਿਰਪੇਖ ਚਿੰਤਨ ਦਿਸ਼ਾ ਦੇ ਪ੍ਰਮਾਣ ਗੁਰ-ਜੀਵਨ ਤੇ ਗੁਰ-ਇਤਿਹਾਸ ਸਾਂਭੀ ਬੈਠੇ ਹਨ: ਜਿਵੇਂ ਅਸੀਂ ਉਪਰ ਸੰਕੇਤ ਕਰ ਆਏ ਹਾਂ ਗੁਰ-ਜੀਵਨ, ਗੁਰਬਾਣੀ, ਸਿਧਾਂਤ ਤੇ ਵਿਹਾਰ ਆਪਸ ਵਿਚ ਇੰਝ ਇਕ-ਸੁਰ ਹਨ ਕਿ ਇਨ੍ਹਾਂ ਦੀ ਖੰਡ-ਵੰਡ ਸੰਭਵ ਨਹੀਂ ਪਰ ਸਮਾਜਵਾਦੀ ਲੋਕਤੰਤਰੀ ਪ੍ਰਬੰਧ ਦੀ ਉਸਾਰੀ ਵਿਚ ਗੁਰੂ ਸਾਹਿਬਾਨ ਦੀ ਭੂਮਿਕਾ ਆਦਰਸ਼ਕ ਤੇ ਵਿਹਾਰਕ, ਦੋਹਾਂ ਪੱਧਰਾਂ 'ਤੇ ਪੁਸ਼ਟੀ ਪ੍ਰਾਪਤ ਕਰਦੀ ਹੈ, ਗੁਰਮਤਿ ਸਭਿਆਚਾਰ ਦੀ ਇਸ ਦਿਸ਼ਾ ਵਿਚ ਆਰੰਭੀ ਲਹਿਰ ਖਾਲਸਾ ਸਿਰਜਣਾ ਵਿਚ ਆਪਣੇ ਸਿਖਰ ਨੂੰ ਪ੍ਰਾਪਤ ਹੁੰਦੀ ਹੈ। ਗੁਰੂ ਜੀ ਦੇ ਇਸ ਆਗਮਨ ਪੁਰਬ ਨੂੰ ਹੋਰ ਮੁਬਾਰਕ ਬਨਾਉਣ ਲਈ ਸਾਨੂੰ ਆਪਣੀ ਨਵੀਂ ਪੀੜ੍ਹੀ ਦੀਆਂ ਲੋੜਾਂ ਅਨੁਸਾਰ ਸਾਨੂੰ ਇਕ ਨਵਾਂ ਮੁਹਾਵਰਾ ਪੈਦਾ ਕਰਨ ਦੀ ਸਖ਼ਤ ਲੋੜ ਹੈ ਤਾਂ ਜੋ ਅਸੀਂ ਉਨ੍ਹਾਂ ਨੂੰ, ਉਨ੍ਹਾਂ ਦੇ ਸਮੇਂ ਦੇ ਮੁਹਾਵਰੇ ਵਿਚ, ਗੁਰਮਤਿ ਤੇ ਗੁਰਬਾਣੀ ਨਾਲ ਹੀ ਪ੍ਰੀਚਿਤ ਨਾ ਕਰਵਾਈਏ ਸਗੋਂ ਸਿੱਖ ਇਤਿਹਾਸ ਰਾਹੀਂ ਉਨ੍ਹਾਂ ਨੂੰ ਆਦਰਸ਼ਕ ਸਿੱਖ ਦੀ ਪੈੜ ਵਿਚ, ਚਰਿਤਰ ਨਿਰਮਾਣ ਲਈ ਪਰੇਰ ਸਕੀਏ। ਗੁਰੂ ਦੀ ਅਸੀਮ ਕੀਰਤੀ ਦਾ ਸ਼ਬਦਾਂ ਵਿਚ ਬਖਾਨ ਸੰਭਵ ਹੀ ਨਹੀਂ।

ਬਰਗੇ ਸਬਜ਼ ਤੋਹਫ਼ਾਏ ਦਰਵੇਸ਼ ਅਸਤ
ਗਰ ਕਬੂਲ ਉਫ਼ਤਦ ਜ਼ਹੇ ਇਜ਼ੋ ਸ਼ਰਫ਼।

## ਹਵਾਲੇ

1. ਡਾ. ਹਰਚੰਦ ਸਿੰਘ ਬੇਦੀ (ਸੰਪਾ.), *ਖ਼ਾਲਸਾ ਸਿਰਜਣਾ ਤੇ ਸ਼ਬਦ ਸਭਿਆਚਾਰ*, ਡਾ. ਜਗਬੀਰ ਸਿੰਘ, *ਖ਼ਾਲਸਾ ਸਿਰਜਣਾ ਦਾ ਵਿਚਾਰਧਾਰਾਈ ਪਰਿਪੇਖ*, ਪੰਨਾ 36
2. ਉਹੀ, ਪੰਨਾ 253.

* * *

# ਗੁਰੂ ਗੋਬਿੰਦ ਸਿੰਘ ਜੀ ਸੰਖੇਪ ਰੂਪ ਜੀਵਨ ਝਲਕਾਰੇ

ਸਿੱਖ ਧਰਮ ਦੇ ਅੰਤਿਮ ਅਤੇ ਦਸਵੇਂ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ 22 ਦਸੰਬਰ 1666 ਈ: (ਪੋਹ ਸੁਦੀ ਸੱਤਵੀਂ 23 ਪੋਹ 1723 ਬਿ:) ਨੂੰ ਬਿਹਾਰ ਪ੍ਰਾਂਤ ਦੇ ਪਟਨਾ ਨਗਰ ਵਿਖੇ ਗੁਰੂ ਤੇਗ ਬਹਾਦਰ ਜੀ ਦੇ ਘਰ ਮਾਤਾ ਗੁਜਰੀ ਜੀ ਦੀ ਕੁੱਖੋਂ ਹੋਇਆ। ਆਪ ਦਾ ਵਿਅਕਤਿਤਵ ਜਨਮ ਤੋਂ ਹੀ ਬੜਾ ਪ੍ਰਭਾਵਸ਼ਾਲੀ ਅਤੇ ਤੇਜਸਵੀ ਸੀ। ਆਪ ਛੇ ਸਾਲ ਦੀ ਉਮਰ ਤੀਕ ਪਟਨਾ ਸਾਹਿਬ ਵਿਖੇ ਰਹੇ।

ਜਦ ਗੁਰੂ ਤੇਗ ਬਹਾਦਰ ਸਾਹਿਬ ਪਟਨਾ ਸਾਹਿਬ ਤੋਂ ਅਨੰਦਪੁਰ ਸਾਹਿਬ ਪਰਤ ਆਏ ਤਾਂ ਇਥੋਂ ਦਾ ਮਾਹੌਲ ਅਨੁਕੂਲ ਸਮਝ ਕੇ ਬਾਲ ਗੋਬਿੰਦ ਰਾਏ ਨੂੰ ਵੀ ਵਾਪਸ ਤੋਂ ਬੁਲਾ ਲਿਆ। ਇਥੇ ਹੀ ਆਪ ਨੂੰ ਫਾਰਸੀ, ਸੰਸਕ੍ਰਿਤ ਆਦਿ ਭਾਸ਼ਾਵਾਂ ਦੀ ਸਿਖਿਆ ਦੇਣ ਦਾ ਪ੍ਰਬੰਧ ਕੀਤਾ ਗਿਆ ਅਤੇ ਨਾਲ-ਨਾਲ ਘੋੜਸਵਾਰੀ, ਤੀਰ ਅੰਦਾਜ਼ੀ ਤੇ ਹੋਰ ਸ਼ਸਤਰ ਪ੍ਰਯੋਗ ਕਰਨ ਤੋਂ ਇਲਾਵਾ ਸੈਨਿਕ ਸਿਖਿਆ ਵਿਚ ਵੀ ਪ੍ਰਵੀਨ ਕੀਤਾ ਗਿਆ।

ਗੁਰੂ ਤੇਗ ਬਹਾਦਰ ਜੀ ਨੇ ਆਪਣੀ ਸ਼ਹਾਦਤ ਤੋਂ ਪਹਿਲਾਂ ਬਾਲ ਗੋਬਿੰਦ ਰਾਏ ਜੀ ਨੂੰ ਆਪਣਾ ਉਤਰਾਧਿਕਾਰੀ ਥਾਪਿਆ। ਇਸ ਤਰ੍ਹਾਂ ਆਪ 11 ਨਵੰਬਰ 1675 ਈ: (11 ਮੱਘਰ 1732 ਬਿ:) ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰਗੱਦੀ 'ਤੇ ਬੈਠੇ। ਗੁਰੂ ਪਾਤਸ਼ਾਹ ਨੇ ਗੁਰਗੱਦੀ ਦੀ ਸੇਵਾ ਸੰਭਾਲਦਿਆਂ ਹੀ ਸੰਗਤਾਂ ਤੋਂ ਭੇਟਾਵਾਂ ਲੈਣ ਦਾ ਨਜ਼ਰੀਆ ਬਦਲਿਆ। ਸੰਗਤਾਂ ਨੂੰ ਭੇਟਾਵਾਂ ਦੇ ਨਾਲ-ਨਾਲ ਚੰਗੇ ਘੋੜੇ, ਜੰਗੀ ਸ਼ਸਤਰ ਲਿਆਉਣ ਲਈ ਕਿਹਾ।

ਗੁਰੂ ਜੀ ਦੇ ਜੀਵਨ ਢੰਗ ਤੋਂ ਨਾਹਨ ਦਾ ਰਾਜਾ ਬਹੁਤ ਪ੍ਰਭਾਵਿਤ ਹੋਇਆ ਤੇ ਉਸ ਨੇ ਗੁਰੂ ਜੀ ਨੂੰ ਨਾਹਨ ਰਿਆਸਤ 'ਚ ਆਉਣ ਲਈ ਸੱਦਾ ਦਿੱਤਾ। ਗੁਰੂ ਜੀ ਪਾਉਂਟਾ ਸਾਹਿਬ ਵਾਲੀ ਜਗ੍ਹਾ ਜਮਨਾ ਨਦੀ ਦੇ ਕੰਢੇ ਕਾਫ਼ੀ ਸਮਾਂ ਰਹੇ। ਇਥੋਂ ਹੀ ਭੰਗਾਣੀ ਵਾਲੇ ਸਥਾਨ 'ਤੇ ਆਪ ਨੇ ਪਹਾੜੀ ਰਾਜਿਆਂ ਨਾਲ ਪਹਿਲਾ ਯੁੱਧ ਲੜਿਆ। ਕੁਝ ਸਮਾਂ ਪਾਉਂਟਾ ਸਾਹਿਬ ਰਹਿ ਕੇ ਆਪ ਅਨੰਦਪੁਰ ਸਾਹਿਬ ਵਾਪਸ ਪਰਤ ਆਏ। ਰਖਿਆ ਲਈ ਅਨੰਦਗੜ੍ਹ, ਕੇਸਗੜ੍ਹ, ਫਤਹਿਗੜ੍ਹ, ਹੋਲਗੜ੍ਹ ਅਤੇ ਲੋਹਗੜ੍ਹ ਪੰਜ ਕਿਲ੍ਹਿਆਂ ਦਾ ਨਿਰਮਾਣ ਕਰਵਾਇਆ।

ਏਸੇ ਦੌਰਾਨ ਜਦੋਂ ਪਹਾੜੀ ਰਾਜਿਆਂ ਤੋਂ ਕਰ ਵਸੂਲਣ ਲਈ ਆਲਿਫ ਖਾਨ ਮੁਗਲ ਸੈਨਾ ਲੈ ਕੇ ਚੜ੍ਹ ਆਇਆ ਉਦੋਂ ਪਹਾੜੀ ਰਾਜਿਆਂ ਨੇ ਗੁਰੂ ਜੀ ਤੋਂ ਸਹਾਇਤਾ ਮੰਗੀ। ਆਪ ਨੇ ਨਦੌਣ ਦੇ ਸਥਾਨ ਉੱਤੇ ਮੁਗਲ ਸੈਨਾ ਨਾਲ ਯੁੱਧ ਕੀਤਾ ਅਤੇ ਪਹਾੜੀ ਰਾਜਿਆਂ ਦੀ ਆਨ-ਸ਼ਾਨ ਕਾਇਮ ਰਹੀ। ਇਸ ਘਟਨਾ ਤੋਂ ਗੁੱਸੇ ਹੋਏ ਔਰੰਗਜ਼ੇਬ ਬਾਦਸ਼ਾਹ ਨੇ ਆਪਣੇ

ਪੁੱਤਰ ਮੁਅੱਜ਼ਮ ਨੂੰ ਵੱਡੀ ਗਿਣਤੀ ਵਿਚ ਫੌਜ ਦੇ ਕੇ ਪੰਜਾਬ ਵੱਲ ਭੇਜਿਆ। ਪਰ ਉਹ ਗੁਰੂ ਜੀ ਦੇ ਤੇਜ ਤਪ ਤੋਂ ਬਹੁਤ ਪ੍ਰਭਾਵਿਤ ਹੋ ਕੇ ਵਾਪਸ ਮੁੜ ਗਿਆ।

ਗੁਰੂ ਜੀ ਅਨੰਦਪੁਰ ਸਾਹਿਬ ਪਹੁੰਚ ਗਏ ਅਤੇ ਮੁੜ ਆਪਣੀਆਂ ਸਰਗਰਮੀਆਂ ਵਿਚ ਰੁਝ ਗਏ। ਪਹਾੜੀ ਰਾਜੇ ਗੁਰੂ ਸਾਹਿਬ ਜੀ ਦੇ ਸੰਗਠਨੀ ਕਾਰਵਾਈ ਤੋਂ ਭੈਭੀਤ ਸਨ। ਸੰਨ 1700 ਈ: ਵਿਚ ਪੈਂਦੇ ਖਾਂ ਅਤੇ ਦੀਨਾ ਬੇਗ ਨਾਂ ਦੇ ਦੋ ਜਰਨੈਲਾਂ ਅਧੀਨ ਮੁਗਲ ਸੈਨਾ ਨੇ ਪਹਾੜੀ ਰਾਜਿਆਂ ਨਾਲ ਰਲ ਕੇ ਅਨੰਦਪੁਰ ਸਾਹਿਬ ਨੂੰ ਘੇਰਨ ਦਾ ਜਤਨ ਕੀਤਾ। ਪਰ ਉਹ ਅਸਫਲ ਰਹੇ। ਗੁਰੂ ਜੀ ਵਿਰੁੱਧ ਹਮਲਿਆਂ ਅਤੇ ਸਾਜ਼ਿਸ਼ਾਂ ਦਾ ਦੌਰ ਜਾਰੀ ਰਿਹਾ। ਚਮਕੌਰ ਸਾਹਿਬ ਦੇ ਯੁੱਧ ਵਿੱਚ ਦੋ ਵੱਡੇ ਸਾਹਿਬਜ਼ਾਦੇ ਸ਼ਹੀਦ ਹੋਏ ਤੇ ਫਤਹਿਗੜ੍ਹ ਸਾਹਿਬ ਵਾਲੇ ਅਸਥਾਨ 'ਤੇ ਛੋਟੇ ਸਾਹਿਬਜ਼ਾਦੇ ਸਰਹੰਦ ਦੇ ਸੂਬੇ ਨੇ 25 ਦਸੰਬਰ 1704 ਈ: ਨੂੰ ਕੰਧਾਂ ਵਿਚ ਚਿਣਵਾ ਕੇ ਸ਼ਹੀਦ ਕਰ ਦਿੱਤੇ। ਚਾਲੀ ਮੁਕਤਿਆਂ ਦੀ ਸ਼ਹੀਦੀ ਤੋਂ ਬਾਅਦ ਗੁਰੂ ਜੀ ਦਮਦਮਾ ਸਾਹਿਬ ਤਲਵੰਡੀ ਸਾਬੋ ਬਠਿੰਡਾ ਵਿਖੇ ਠਹਿਰੇ। ਇਥੇ ਹੀ ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨੌਵੇਂ ਗੁਰੂ ਜੀ ਦੀ ਬਾਣੀ ਸ਼ਾਮਲ ਕਰਕੇ ਬੀੜ ਤਿਆਰ ਕਰਵਾਈ ਉਹ ਦਮਦਮੀ ਬੀੜ ਦੇ ਨਾਮ ਨਾਲ ਪ੍ਰਸਿੱਧ ਹੋਈ। ਉਸ ਨੂੰ ਗੁਰੂ ਸਾਹਿਬ ਨੇ 1708 ਈ: ਵਿਚ ਗੁਰੂ ਪਦ ਪ੍ਰਦਾਨ ਕੀਤਾ।

ਆਪ ਜੀ ਰਣਵਿਕ੍ਰਮ ਯੋਧੇ ਸਨ। ਤਲਵਾਰਬਾਜ਼ੀ, ਤੀਰ-ਅੰਦਾਜ਼ੀ, ਯੁੱਧ ਸ਼ਸਤਰ ਚਲਾਉਣ ਵਿਚ ਪੂਰਨ ਨਿਪੁੰਨ ਸਨ। ਗੁਰੂ ਜੀ ਪਰਮ ਮਨੁੱਖ, ਸੂਰਬੀਰ ਯੋਧਾ, ਸੰਤ ਕਵੀ, ਮਹਾਨ ਸੰਗੀਤਕਾਰ ਤੇ ਨਿਪੁੰਨ ਪ੍ਰਬੰਧਕ ਸਨ। ਗੁਰੂ ਜੀ ਨੇ ਮੁਰਦਾ ਕੌਮ ਵਿੱਚ ਨਵੀਂ ਚੇਤਨਾ ਪੈਦਾ ਕਰਨ ਲਈ ਤਿੰਨ ਜੁਗਤਾਂ ਦੀ ਵਰਤੋਂ ਕੀਤੀ। 1. ਸੈਨਿਕ ਸਿਖਲਾਈ, 2. ਵੀਰ-ਰਸੀ ਸਾਹਿਤ ਰਚਨਾ ਅਤੇ ਅੰਮ੍ਰਿਤ-ਸੰਚਾਰ। ਦਸਮ ਗੁਰੂ ਜੀ ਮਹਾਨ ਵਿਅਕਤਿਤਵ ਦੇ ਸੁਆਮੀ ਸਨ। ਉਨ੍ਹਾਂ ਨੇ ਸਿੱਖਾਂ ਨੂੰ ਮਾਨਸਿਕ ਦ੍ਰਿੜ੍ਹਤਾ ਪ੍ਰਦਾਨ ਕਰਨ ਲਈ ਖੁਦ ਸਾਹਿਤ ਰਚਿਆ ਅਤੇ ਦਰਬਾਰੀ ਕਵੀਆਂ ਨੂੰ ਆਸਰਾ-ਉਤਸ਼ਾਹ ਦੇ ਕੇ ਵੀਰ ਰਸ ਸਾਹਿਤ ਦੀ ਰਚਨਾ ਕਰਵਾਈ। ਦਸਮ ਪਾਤਸ਼ਾਹ ਦੇ ਦਰਬਾਰ ਵਿਚ 52 ਕਵੀ ਮੌਜੂਦ ਸਨ ਜੋ ਪ੍ਰਾਚੀਨ ਪੌਰਾਣਿਕ ਕ੍ਰਿਤੀਆਂ ਅਤੇ ਭਾਰਤੀ ਅਧਿਆਤਮਵਾਦ ਨਾਲ ਸੰਬੰਧਤ ਗ੍ਰੰਥਾਂ ਦਾ ਭਾਸ਼ਾ ਰੁਪਾਂਤਰ ਤਿਆਰ ਕਰਦੇ ਸਨ ਤਾਂ ਜੋ ਸੰਸਕ੍ਰਿਤ ਗ੍ਰੰਥਾਂ ਵਿਚ ਸਮੋਏ ਵਿਚਾਰਾਂ ਅਤੇ ਕਥਾਵਾਂ ਤੋਂ ਸਿੱਖ ਜਗਤ ਜਾਣੂ ਹੋ ਸਕੇ। ਇਸ ਪ੍ਰਕਾਰ ਦੀਆਂ ਰਚਨਾਵਾਂ ਸਿੱਖ ਜਗਤ ਲਈ ਪਾਠ ਪੁਸਤਕਾਂ ਸਨ। ਆਪ ਦੀ ਬਾਣੀ 'ਦਸਮ ਗ੍ਰੰਥ' ਵਿਚ ਦਰਜ ਹੈ। ਸਿੱਖ ਜਗਤ ਵਿਚ ਇਸ ਦਾ ਮਹੱਤਵਪੂਰਨ ਸਥਾਨ ਹੈ। ਅਠਾਰ੍ਹਵੀਂ ਅਤੇ ਉਨੀਵੀਂ ਸਦੀ ਵਿਚ ਇਸ ਗ੍ਰੰਥ ਦਾ ਕਾਫੀ ਪਠਨ-ਪਾਠਨ ਹੁੰਦਾ ਰਿਹਾ ਹੈ। ਗੁਰੂ-ਘਰਾਂ ਵਿਚ ਗੁਰੂ ਗ੍ਰੰਥ ਸਾਹਿਬ ਦੇ ਨਾਲ ਹੀ ਇਸ ਦਾ ਪ੍ਰਕਾਸ਼ ਹੁੰਦਾ ਰਿਹਾ ਹੈ। ਵੀਹਵੀਂ ਸਦੀ ਦੇ ਸੁਧਾਰਵਾਦੀ ਅੰਦੋਲਨਾਂ ਦੇ ਫਲਸਰੂਪ ਇਸ ਗ੍ਰੰਥ ਪ੍ਰਤੀ ਉਪਰਾਮਤਾ ਵਧਣ ਲੱਗੀ। ਇਸ ਦੇ ਆਮ ਪ੍ਰਚਲਿਤ ਪ੍ਰਕਾਸ਼ਤ ਸੰਸਕਰਣ (ਭਾਈ ਜਵਾਹਰ ਸਿੰਘ ਕਿਰਪਾਲ ਸਿੰਘ ਅੰਮ੍ਰਿਤਸਰ) ਦੇ ਕੁਲ 1428 ਪੰਨੇ ਹਨ ਅਤੇ ਇਸ ਵਿਚ ਜਾਪੁ, ਅਕਾਲ ਉਸਤਤ, ਤ੍ਵਪ੍ਰਸਾਦਿ ਕਬਿਤ, ਬਚਿਤ੍ਰ ਨਾਟਕ, ਚੰਡੀ ਚਰਿਤ੍ਰ, ਚੰਡੀ ਚਰਿਤ੍ਰ 2, ਵਾਰ ਦੁਰਗਾ ਕੀ, ਗਿਆਨ ਪ੍ਰਬੋਧ, ਚਉਬੀਸ ਅਵਤਾਰ, ਸ਼ਬਦ ਹਜਾਰੇ, 33 ਸਵੈਯੇ, ਖਾਲਸਾ ਮਹਿਮਾ, ਸ਼ਸਤ੍ਰ ਨਾਮਮਾਲਾ,

ਚਰਿਤ੍ਰੋ ਪਾਖਿਆਨ, ਜ਼ਫ਼ਰਨਾਮਾ ਤੇ ਅਖੀਰ ਤੇ ਹਿਕਾਯਤਾਂ ਦਰਜ ਹਨ। ਜੋ ਗਿਣਤੀ ਵਿਚ 12 ਹਨ।

'ਦਸਮ ਗ੍ਰੰਥ' ਵਿਚ ਡੇਢ ਸੌ ਤੋਂ ਉੱਪਰ ਮਾਤਰਿਕ ਵਰਣਨ ਤੇ ਗੁਣਛੰਦਾਂ ਦੀ ਵੰਨਗੀ ਮਿਲਦੀ ਹੈ। ਕਥਾ ਪ੍ਰਸੰਗ ਲਈ ਚੌਪਈ ਦਾ ਵਰਤਾਰਾ ਹੈ; ਯੁਧ ਵਾਰਤਾ ਲਈ ਭੁਯੰਗ ਨਰਾਜ਼, ਤਿਰਗਤਾ, ਤ੍ਰਿਣਤ੍ਰਿਣ, ਭੜਥੂਆ, ਸੰਗੀਤ ਭੁਯੰਗ ਪ੍ਰਯਾਤ, ਤ੍ਰਿਭੰਗੀ, ਪਉੜੀ, ਆਦਿ ਵਰਤੇ ਹਨ। ਫਾਰਸੀ ਦੇ ਛੰਦ ਬਹਰ ਵਵੀਲ ਪਸਚਮੀ ਆਦਿ ਦਾ ਵੀ ਸਫਲ ਪ੍ਰਯੋਗ ਕੀਤਾ ਹੈ। ਦੇਸੀ ਛੰਦਾਂ ਸਵੱਈਆਂ ਆਦਿ ਵਿਚ ਫਾਰਸੀ ਜੇਹੀ ਯਾ ਰੇਖਤਾ ਜ਼ਬਾਨ ਵਰਤੀ ਹੈ। ਗੁਰੂ ਸਾਹਿਬ ਵੱਲੋਂ ਵਰਤੇ ਛੰਦ, ਮਾਤ੍ਰਿਕ ਛੰਦ, ਅਤਿਮਾਲਤੋ, ਅਭੀਰ, ਅਵਿੱਲ, ਸੂਦੀਆ, ਸਿਰਖਿੰਡੀ, ਸੋਰਠਾ, ਹਰਿਗੀਤਾ, ਹੰਸਾ, ਕਲਸ਼, ਕੁੰਡਲੀਆ, ਗਾਹਾ, ਗੀਤਾ, ਮਾਲਤੀ, ਘਤਾ, ਚਉਬੋਲਾ, ਛਪੈ, ਤਿਲਕ, ਤ੍ਰਿਭੰਗੀ, ਤੋਮਰ, ਪਦਮਵਤੀ, ਪਾਧੜੀ, ਬਹੋੜਾ, ਨਿਸਦਪਦ, ਮਕਰਾ, ਮਾਧੌਮ ਮੋਹਨ, ਵਿਜਯ ਆਦਿ।

ਵਰਣਕ-ਉਗਾਥਾ, ਉਛਲਾ, ਉਟੰਕਣ, ਉਤਭਜ, ਅਸਤਰ, ਅਕਰਾ, ਅਚਕੜਾ, ਅਜਸਾ, ਅਨਹਦ, ਅਨਕਾ, ਅਨਾਦ, ਅਧੂਰਸ, ਅਰੂਪਾ, ਅਲਕਾ, ਏਕ ਅਛਰੀ, ਸਮਾਨਕ, ਸਰਸਵਤੀ, ਸੁੰਦਰੀ, ਸੋਮਰਾਜੀ, ਸੰਖਨਾਰੀਲ ਸੰਗੀਤਰਾਜ, ਸੰਗੀਤ ਭੁਯੰਗ, ਕਬਿਤ ਅਨੇਕਾਂ ਹੋਰ ਹਨ।

ਅਲੰਕਾਰਕ ਤੇ ਛੰਦਕ ਵਚਿਤਰਤਾ ਤੋਂ ਇਲਾਵਾ ਕਾਵਿਧਾਰਾ ਨੂੰ ਹੋਰ ਸੁਨਹਿਰਾ ਤੇ ਤਿਖੇਰਾ ਬਨਾਉਣ ਲਈ ਬ੍ਰਜ ਭਾਸ਼ਾ, ਸੰਤ ਭਾਸ਼ਾ, ਖੜੀ ਬੋਲੀ, ਰੇਖਤਾ, ਫਾਰਸੀ ਤੇ ਪੰਜਾਬੀ ਆਦਿ ਦੀ ਵਰਤੋਂ ਕੀਤੀ ਹੋਈ ਹੈ।

ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਬਾਣੀ ਵਿਚ ਰਾਗ ਦੀ ਵਰਤੋਂ ਕੀਤੀ ਹੈ। ਜਿਵੇਂ ਰਾਮਕਲੀ, ਕਲਿਆਣ, ਬਿਲਾਵਲ, ਦੇਵਗੰਧਾਰੀ, ਪਰਜ, ਸੂਹੀ, ਸਾਰੰਗ, ਗਉੜੀ, ਧਨਾਸਰੀ, ਤਿਲੰਗ, ਕੇਦਾਰਾ, ਭੈਰਉ, ਮਾਰੂ, ਬਸੰਤ, ਰਸਾਵਲ, ਮੋਹਣੀ, ਰਟੁਆਸਲ, ਅਡਾਣ, ਕਾਫੀ ਖਿਆਲ ਆਦਿ। ਇਹ ਰਾਗ ਗੁਰੂ ਗੋਬਿੰਦ ਸਿੰਘ ਜੀ ਨੇ ਬਾਣੀ ਦੇ ਕੁਝ ਸ਼ਬਦਾਂ ਵਿਚ ਵਰਤੇ ਹਨ ਜਾਂ ਕੁਝ ਰੁਦਰਾ ਅਵਤਾਰ ਵਿਚ ਆਏ ਬਿਸਨਪਦਿਆਂ ਵਿਚ ਹਨ।

'ਸ਼ਬਦ ਰਾਗਾਂ ਦੇ' ਗੁਰੂ ਗੋਬਿੰਦ ਸਿੰਘ ਜੀ ਦੁਆਰਾ ਰਚਿਤ ਦਸਮ ਗ੍ਰੰਥ ਵਿਚ ਪ੍ਰਾਪਤ ਇਕ ਖਿਆਲ ਦੇ ਦਸ ਸ਼ਬਦਾਂ ਦਾ ਸੰਕਲਨ ਹੈ ਜੋ ਭਿੰਨ-ਭਿੰਨ ਰਾਗਾਂ ਦੇ ਵਿਚ ਰਚੇ ਗਏ ਹਨ। ਇਨ੍ਹਾਂ ਰਾਗਾਂ ਵਿਚ ਰਾਮਕਲੀ (ਤਿੰਨ ਵਾਰ), ਸੋਰਠਿ (ਇਕ ਵਾਰ), ਕਲਿਆਣ (ਇਕ ਵਾਰ), ਤਿਲੰਗ (ਇਕ ਵਾਰ), ਬਿਲਾਵਲ (ਇਕ ਵਾਰ) ਤੇ ਦੇਵ ਗੰਧਾਰੀ (ਦੋ ਵਾਰ) ਵਰਤਿਆ ਗਿਆ ਹੈ। ਸ਼ਬਦ ਰਾਗਾਂ ਦਾ ਪ੍ਰਾਰੰਭ ੴ ਸਤਿਗੁਰੂ ਪ੍ਰਸਾਦਿ॥ ਵਾਹਿਗੁਰੂ ਜੀ ਕੀ ਫਤਿਹ॥ ਨਾਲ ਕੀਤਾ ਗਿਆ ਹੈ।

ਵੇਰਵਾ ਹੇਠ ਲਿਖੇ ਅਨੁਸਾਰ ਹੈ:

1. ਰਾਗ ਰਾਮਕਲੀ -ਰੇ ਮਨ ਐਸੋ ਕਰ ਸੰਨਿਆਸਾ॥
2. ਰਾਗ ਰਾਮਕਲੀ -ਰੇ ਮਨ ਇਹ ਬਿਧਿ ਜੋਗੁ ਕਮਾਓ॥
3. ਰਾਗ ਰਾਮਕਲੀ -ਪ੍ਰਾਨੀ ਪਰਮ ਪੁਰਖ ਪਗ ਲਾਗੋ॥
4. ਰਾਗ ਕਲਿਆਣ -ਬਿਨ ਕਰਤਾਰ ਨ ਕਿਰਤਮ ਮਾਨੋ॥

5. ਰਾਗ ਸੋਰਠਿ -ਪ੍ਰਭ ਜੂ ਤੋ ਕਹ ਲਾਜ ਹਮਾਰੀ॥
6. ਰਾਗ ਖਿਆਲ -ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥
7. ਰਾਗ ਤਿਲੰਗ ਕਾਫੀ -ਕੇਵਲ ਕਾਲਈ ਕਰਤਾਰ॥
8. ਰਾਗ ਬਿਲਾਵਲ -ਸੋ ਕਿਮ ਮਾਨਸ ਰੂਪ ਕਹਾਏ॥
9. ਰਾਗ ਦੇਵਗੰਧਾਰੀ -ਇਕ ਬਿਨ ਦੂਸਰ ਸੋ ਨ ਚਿਨਾਰ॥
10. ਰਾਗ ਦੇਵਗੰਧਾਰੀ -ਬਿਨ ਹਰਿ ਨਾਮ ਨ ਬਾਚਨ ਪੈ ਹੈ॥

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਨ ਸੰਗੀਤਕਾਰ ਵੀ ਸਨ। ਉਨ੍ਹਾਂ ਨੇ 19 ਰਾਗਾਂ ਦੇ ਅਧੀਨ ਬਾਣੀ ਦੀ ਰਚਨਾ ਕੀਤੀ। ਆਪ ਨੇ ਗੁਰਮਤਿ ਸੰਗੀਤ ਦੇ ਪ੍ਰਚਾਰ-ਪਾਸਾਰ ਲਈ ਸ੍ਰੀ ਅਨੰਦਪੁਰ ਸਾਹਿਬ ਨੂੰ ਕੇਂਦਰੀ ਸਥਾਨ ਵਜੋਂ ਸਥਾਪਤ ਕੀਤਾ। ਅਨੰਦਪੁਰ ਸਾਹਿਬ ਕੀਰਤਨ ਕੇਂਦਰ ਦੇ ਨਾਲ-ਨਾਲ ਸਿੱਖ ਸ਼ਕਤੀ ਦਾ ਕੇਂਦਰ ਵੀ ਸੀ। ਸਵੇਰੇ ਸ਼ਾਮ ਕੀਰਤਨ ਦਾ ਗਾਇਨ ਹੁੰਦਾ ਸੀ। ਪ੍ਰਸਿੱਧ ਰਬਾਬੀ ਭਾਈ ਮੱਦੂ ਅਤੇ ਸੱਦੂ ਦੋਵੇਂ ਭਰਾ ਆਸਾ ਦੀ ਵਾਰ ਦਾ ਗਾਇਨ ਕਰਦੇ। ਕਈ ਸੰਗੀਤ ਸ਼ਾਸਤਰੀਆਂ ਦਾ ਵਿਚਾਰ ਹੈ ਕਿ ਤੰਤੀ ਸਾਜ਼ ਤਾਊਸ, ਗੁਰੂ ਗੋਬਿੰਦ ਸਿੰਘ ਜੀ ਨੇ ਈਜਾਦ ਕੀਤਾ।

ਭਾਰਤੀ ਸ਼ਾਸਤਰੀ ਸੰਗੀਤ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵਿਸ਼ੇਸ਼ ਦੇਣ ਹੈ। ਆਪ ਨੇ ਇਕ ਨਵੀਨ 'ਖਿਆਲ' ਸ਼ੈਲੀ ਦਾ ਪ੍ਰਯੋਗ ਕੀਤਾ ਜੋ ਆਧੁਨਿਕ ਸਮੇਂ ਵਿਚ ਸੰਗੀਤ ਜਗਤ ਵਿਚ ਖਿਆਲ ਗਾਇਨ ਦੇ ਨਾਮ ਨਾਲ ਪ੍ਰਸਿੱਧ ਹੈ। 'ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ' ਖਿਆਲ ਪਾਤਸ਼ਾਹੀ 10 ਦੇ ਅੰਤਰਗਤ ਦਰਜ ਹੈ। ਇਹ ਕਾਵਿ-ਸੰਗੀਤ ਰਚਨਾ ਹੈ।

ਵੱਖ-ਵੱਖ ਗੁਰੂ ਸਾਹਿਬ ਨੇ ਸੰਗੀਤ ਦੀ ਦ੍ਰਿਸ਼ਟੀ ਤੋਂ ਬਾਣੀ ਰਾਗ ਪ੍ਰਬੰਧ: ਵਿਭਿੰਨ ਕੀਰਤਨ ਗਾਇਨ, ਰੂਪ/ਸ਼ੈਲੀਆਂ, ਕੀਰਤਨ ਕੇਂਦਰ, ਕੀਰਤਨਕਾਰ, ਸਾਜ ਆਦਿ ਦੇ ਵਿਕਾਸ ਵਿਚ ਜਿਹੜਾ ਯੋਗਦਾਨ ਪਾਇਆ ਉਸ ਦੇ ਫਲਸਰੂਪ ਗੁਰਮਤਿ ਸੰਗੀਤ ਸਾਡੇ ਕੋਲ ਇਕ ਵਡੇਰੀ ਪਰੰਪਰਾ ਵਜੋਂ ਵਿਦਮਾਨ ਹੈ। ਗੁਰੂ ਸਾਹਿਬਾਨ ਨੇ ਗੁਰਮਤਿ ਸੰਗੀਤ ਨੂੰ ਪਰਮਾਣਿਕ ਤੇ ਸਥਾਪਿਤ ਰੂਪ ਪ੍ਰਦਾਨ ਕੀਤਾ ਅਤੇ ਸਿੱਖੀ ਜੀਵਨ ਦਾ ਅਨਿਖੜ ਅੰਗ ਬਣਾ ਕੇ ਇਸ ਨੂੰ ਸਜੀਵ ਅਤੇ ਵਿਵਹਾਰਕ ਰੂਪ ਪ੍ਰਦਾਨ ਕੀਤਾ।

ਸਮੇਂ ਦੇ ਹਾਲਾਤ ਅਨੁਸਾਰ ਗੁਰੂ ਜੀ ਦਮਦਮਾ ਸਾਹਿਬ ਬਠਿੰਡੇ ਤੋਂ ਰਾਜਸਥਾਨ ਹੁੰਦੇ ਹੋਏ ਨਾਂਦੇੜ ਪਹੁੰਚੇ। ਉਥੇ ਧਰਮ ਪ੍ਰਚਾਰ ਆਰੰਭਿਆ ਅਤੇ ਪੰਜਾਬ ਵਿਚ ਧਰਮ ਯੁੱਧ ਨੂੰ ਬਲ ਦੇਣ ਲਈ ਬਾਬਾ ਬੰਦਾ ਸਿੰਘ ਬਹਾਦਰ ਨੂੰ ਭੇਜਿਆ। ਨਾਂਦੇੜ ਵਿਚ ਰਹਿਣ ਸਮੇਂ ਇਕ ਪਠਾਨ ਨੇ ਧੋਖੇ ਨਾਲ ਗੁਰੂ ਜੀ ਨੂੰ ਜ਼ਖਮੀ ਕਰ ਦਿੱਤਾ। ਠੀਕ ਹੋਣ 'ਤੇ ਜਦੋਂ ਫਿਰ ਕਮਾਨ ਦਾ ਚਿੱਲਾ ਚੜ੍ਹਾਉਣ ਲੱਗੇ ਤਾਂ ਪਹਿਲੇ ਕੱਚੇ ਜ਼ਖਮ ਖੁੱਲ੍ਹ ਗਏ।

ਆਪ ਜੀ ਦਮਦਮਾ ਸਾਹਿਬ ਵਾਲੀ ਬੀੜ ਨੂੰ ਸ਼ਬਦ ਗੁਰੂ (ਸ੍ਰੀ ਗੁਰੂ ਗ੍ਰੰਥ ਸਾਹਿਬ) ਨੂੰ ਗੁਰੂ-ਪਦ ਦੇ ਕੇ 7 ਅਕਤੂਬਰ 1708 ਈ: (6 ਕੱਤਕ) ਸੰਮਤ 1765 ਨੂੰ ਅਕਾਲ ਜੋਤਿ ਵਿਚ ਅਭੇਦ ਹੋ ਗਏ। ਆਪ ਜੀ ਦੇ ਸਸਕਾਰ ਵਾਲੀ ਥਾਂ ਉੱਤੇ ਹੁਣ ਗੁਰਦੁਆਰਾ ਅਬਚਲ ਨਗਰ ਹਜ਼ੂਰ ਸਾਹਿਬ ਸੁਭਾਏਮਾਣ ਹੈ। ਆਪ ਨੇ 32 ਵਰ੍ਹੇ 10 ਮਹੀਨੇ 26 ਦਿਨ ਗੁਰਤਾ ਕੀਤੀ ਅਤੇ 41 ਵਰ੍ਹੇ 9 ਮਹੀਨੇ 15 ਦਿਨ ਲਗਭਗ ਆਯੂ ਭੋਗੀ।

## ਹਵਾਲੇ

1. *ਦਸ ਗ੍ਰੰਥੀ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।
2. ਸ੍ਰ: ਰਛਪਾਲ ਸਿੰਘ ਗਿੱਲ, *ਪੰਜਾਬੀ ਸਾਹਿਤ ਕੋਸ਼ ਭਾਗ ਦੂਜਾ*, ਪੰਨੇ 29-30.
3. ਭਾਈ ਕਾਹਨ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 429.
4. ਡਾ: ਗੁਰਨਾਮ ਸਿੰਘ, *ਗੁਰਮਤਿ ਸੰਗੀਤ, ਪ੍ਰਬੰਧ ਤੇ ਪਾਸਾਰ*, ਪੰਨਾ 43-44.
5. ਪ੍ਰੋ: ਪਿਆਰਾ ਸਿੰਘ ਪਦਮ, *ਦਸਮ ਗ੍ਰੰਥ ਦਰਸ਼ਨ*, ਪੰਨੇ 63-64.
6. ਡਾ: ਮਨਮੋਹਨ ਸਿੰਘ, *ਦਸਮ ਗ੍ਰੰਥ ਵਿਚ ਮਿੱਥ ਰੂਪਾਂਤਰਣ*, ਪੰਨੇ 105-106.
7. ਡਾ: ਰਤਨ ਸਿੰਘ ਜੱਗੀ, *ਦਸਮ ਗ੍ਰੰਥ ਬਾਣੀ ਬਿਊਰਾ: ਭੂਮਿਕਾ*, ਪੰਨਾ 131.
8. ਪ੍ਰੋ: ਕਰਤਾਰ ਸਿੰਘ ਐਮ.ਏ., *ਸਿੱਖ-ਇਤਿਹਾਸ ਭਾਗ-1.*
9. ਡਾ: ਰਤਨ ਸਿੰਘ ਜੱਗੀ, *ਸਿੱਖ ਪੰਥ ਵਿਸ਼ਵ-ਕੋਸ਼।*

* * *

# ਆਦਰਸ਼ਕ ਮਨੁੱਖ ਦੇ ਸਿਰਜਕ ਗੁਰੂ ਗੋਬਿੰਦ ਸਿੰਘ ਜੀ

ਸਿੱਖ ਧਰਮ ਗੁਰੂ ਨਾਨਕ ਦੇਵ ਜੀ ਦੇ ਰਾਹੀਂ ਅਰੰਭ ਹੋਇਆ ਤੇ ਬਾਕੀ ਗੁਰੂ ਸਾਹਿਬਾਨ ਨੇ ਇਸ ਨੂੰ ਆਪਣੀ ਮਿਹਰ ਦੇ ਪਾਣੀ ਨਾਲ ਪਾਲਿਆ ਹੈ। ਸਿੱਖ ਧਰਮ ਨੂੰ ਸਮੇਂ-ਸਮੇਂ ਕਈ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ ਹੈ। ਸਿੱਖੀ ਸੋਨੇ ਦੀ ਤਰ੍ਹਾਂ ਹੈ ਜਿਸ ਨੂੰ ਆਪਣੇ ਅਸਲੀ ਰੂਪ ਵਿਚ ਆਉਣ ਲਈ ਅਸਹਿ ਸੇਕ ਵਿਚੋਂ ਦੀ ਲੰਘਣਾ ਪੈਂਦਾ ਹੈ। ਸਿੱਖੀ ਨੂੰ ਅੱਡਰੀ ਤੇ ਅਨੋਖੀ ਪਹਿਚਾਣ ਗੁਰੂ ਗੋਬਿੰਦ ਸਿੰਘ ਜੀ ਨੇ ਬਖਸ਼ਿਸ਼ ਕੀਤੀ ਹੈ। ਇਹ ਇਕ ਅਜਿਹਾ ਧਰਮ ਹੈ ਜਿਸ ਨੂੰ ਗੁਰੂ ਸਾਹਿਬਾਨ ਨੇ ਆਪਣੇ ਰਹੱਸਾਤਮਕ ਅਨੁਭਵ ਰਾਹੀਂ ਪ੍ਰਗਟ ਕੀਤਾ ਹੈ। ਆਪ ਨੇ ਇਕ ਆਦਰਸ਼ਕ ਮਨੁੱਖ ਦੀ ਸਿਰਜਣਾ ਕੀਤੀ।

ਜਦੋਂ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਅਵਤਾਰ ਧਾਰਿਆ ਉਸ ਸਮੇਂ ਦੇਸ ਦੀ ਹਾਲਤ ਬਹੁਤ ਤਰਸਯੋਗ ਸੀ। ਸੰਸਾਰ ਵਿਚ ਚਾਰ ਵਰਣ (ਬ੍ਰਾਹਮਣ, ਖਤਰੀ, ਵੈਸ਼ ਅਤੇ ਸ਼ੂਦਰ) ਅਤੇ ਚਾਰ ਆਸ਼ਰਮ (ਗ੍ਰਹਿਸਤੀ, ਬਾਣਪ੍ਰਸਤੀ, ਬ੍ਰਹਮਚਾਰੀ ਅਤੇ ਸੰਨਿਆਸੀ) ਬਣੇ ਹੋਏ ਸਨ। ਜਾਤ-ਪਾਤ, ਊਚ-ਨੀਚ ਦਾ ਬੋਲਬਾਲਾ ਸੀ। ਗੁਰੂ ਸਾਹਿਬ ਨੇ ਚਾਰ ਵਰਣਾਂ ਨੂੰ ਇਕ ਕੀਤਾ। ਊਚ-ਨੀਚ ਨੂੰ ਖ਼ਤਮ ਕੀਤਾ ਅਤੇ ਫ਼ਕੀਰੀ ਤਰੀਕਾ ਧਾਰਨ ਕਰ ਕੇ ਧਰਤੀ ਦੇ ਲੋਕਾਂ ਨੂੰ ਸੋਧਣ ਲਈ ਚਾਰੇ ਦਿਸ਼ਾਵਾਂ ਵਿਚ ਜਾ ਕੇ ਪ੍ਰੇਰਿਆ ਅਤੇ ਸਰਬ-ਸਾਂਝਾ ਉਪਦੇਸ਼ ਦਿੱਤਾ:

**ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੪੭)*

ਇਸੇ ਤਰ੍ਹਾਂ ਗੁਰੂ ਅੰਗਦ ਦੇਵ ਜੀ ਨੇ ਮਲ-ਅਖਾੜੇ ਕਾਇਮ ਕੀਤੇ ਤਾਂ ਕਿ ਸਿੱਖ ਸੁਸਤ ਨਾ ਹੋਵੇ ਬਲਕਿ ਹਮੇਸ਼ਾ ਚੁਸਤ ਰਹੇ। ਨਾਲ ਹੀ ਆਪ ਨੇ ਗੁਰਮੁਖੀ ਲਿਪੀ ਤਿਆਰ ਕੀਤੀ। ਤੀਜੇ ਪਾਤਸ਼ਾਹ ਗੁਰੂ ਅਮਰਦਾਸ ਜੀ ਨੇ ਸਮਾਜ ਸੁਧਾਰ ਲਈ ਸਤੀ ਪ੍ਰਥਾ, ਪਰਦਾ ਪ੍ਰਥਾ ਦਾ ਵਿਰੋਧ ਕੀਤਾ ਅਤੇ ਊਚ-ਨੀਚ, ਜਾਤ-ਪਾਤ ਦਾ ਭੇਦ-ਭਾਵ ਖ਼ਤਮ ਕਰਨ ਲਈ ਲੰਗਰ ਪ੍ਰਥਾ ਕਾਇਮ ਕੀਤੀ ਅਤੇ ਹੁਕਮ ਕੀਤਾ ਕਿ ਮੇਰੇ ਦਰਸ਼ਨਾਂ ਤੋਂ ਪਹਿਲਾਂ ਹਰ ਇਕ ਲਈ ਪੰਗਤ ਵਿਚ ਬੈਠ ਕੇ ਲੰਗਰ ਛਕਣਾ ਜ਼ਰੂਰੀ ਹੈ। ਗੁਰੂ ਰਾਮਦਾਸ ਜੀ ਨੇ ਅੰਮ੍ਰਿਤ ਸਰੋਵਰ ਦੀ ਨੀਂਹ ਰੱਖੀ ਅਤੇ ਕਈ ਬਉਲੀਆਂ ਦਾ ਨਿਰਮਾਣ ਕਰਵਾਇਆ ਤਾਂ ਕਿ ਸਭ ਨੂੰ ਸਾਫ਼ ਪਾਣੀ ਮਿਲ ਸਕੇ ਅਤੇ ਲੋਕਾਂ ਵਿਚ ਵਾਹਿਗੁਰੂ ਨਾਮ ਦਾ ਪ੍ਰਚਾਰ ਕਰਨ ਲਈ ਮਸੰਦ ਪ੍ਰਥਾ ਕਾਇਮ ਕੀਤੀ। ਸ੍ਰੀ ਆਦਿ ਗ੍ਰੰਥ ਦਾ ਸੰਕਲਨ ਕਰਨ ਸਮੇਂ ਉਸ ਵਿਚ ਵੀ ਜਾਤ-ਪਾਤ ਤੋਂ ਹੱਟ ਕੇ ਭਗਤਾਂ ਦੀ ਬਾਣੀ ਦਰਜ ਕੀਤੀ। ਇਹਨਾਂ ਦੀ ਸ਼ਹੀਦੀ ਤੋਂ ਬਾਅਦ ਛੇਵੀਂ ਜੋਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਭਗਤੀ ਦੇ ਨਾਲ-ਨਾਲ ਸ਼ਕਤੀ ਵਿਚ ਵਾਧਾ ਕਰਨ ਲਈ ਸਿੱਖਾਂ ਨੂੰ ਸ਼ਸਤਰ

ਵਿਦਿਆ ਵਿਚ ਪ੍ਰਬੀਨ ਕੀਤਾ ਅਤੇ ਢਾਡੀਆਂ ਤੋਂ ਬੀਰ-ਰਸੀ ਵਾਰਾਂ ਦਾ ਉਚਾਰਨ ਕਰਵਾਇਆ। ਇਸ ਸਭ ਦੇ ਨਾਲ ਆਪ ਨੇ ਗਵਾਲੀਅਰ ਦੇ ਕਿਲ੍ਹੇ ਵਿਚ ਬੰਦੀ ਰਾਜਿਆਂ ਨੂੰ ਰਿਹਾਅ ਕਰਵਾ ਕੇ ਇਕ ਅਨੋਖੀ ਮਿਸਾਲ ਕਾਇਮ ਕੀਤੀ। ਗੁਰੂ ਹਰਿ ਰਾਇ ਸਾਹਿਬ ਨੇ ਕੀਰਤਪੁਰ ਸਾਹਿਬ ਵਿਚ ਇਕ ਦਵਾਖਾਨਾ ਖੋਲ੍ਹਿਆ ਜਿਥੇ ਗਰੀਬਾਂ ਦਾ ਇਲਾਜ ਮੁਫ਼ਤ ਅਤੇ ਬਿਨਾਂ ਕਿਸੇ ਭੇਦ-ਭਾਵ ਤੋਂ ਕੀਤਾ ਜਾਂਦਾ ਸੀ ਅਤੇ ਇਥੇ ਦੁਰਲਭ ਜੜ੍ਹੀ-ਬੂਟੀਆਂ ਉਪਲਬਧ ਸਨ। "ਨਾ ਕੋ ਬੈਰੀ ਨਹੀ ਬਿਗਾਨਾ" ਦੇ ਮਹਾਂਵਾਕ ਅਨੁਸਾਰ ਗੁਰੂ ਘਰ ਦੇ ਵੈਰੀ ਜਹਾਂਗੀਰ ਦੇ ਪੋਤਰੇ ਦਾਰਾਸ਼ਿਕੋਹ ਲਈ ਦਵਾਈ ਦਿੱਤੀ ਜੋ ਕਿਤੇ ਉਪਲਬਧ ਨਹੀਂ ਸੀ। ਬਾਲ ਗੁਰੂ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੇ ਬਾਲ ਅਵਸਥਾ ਵਿਚ ਹੀ ਚੇਚਕ ਪੀੜਤ ਲੋਕਾਂ ਦੀ ਸੇਵਾ ਕੀਤੀ ਅਤੇ ਔਰੰਗਜ਼ੇਬ ਨੂੰ ਮਿਲਣ ਤੋਂ ਇਨਕਾਰ ਕੀਤਾ ਜੋ ਕਿ ਮੁਗਲ ਸਾਮਰਾਜ ਦੇ ਉਪਰ ਇਕ ਕਰਾਰੀ ਚੋਟ ਸੀ। ਜਿਸ ਜਨੇਊ ਨੂੰ ਪਹਿਨਣ ਤੋਂ ਗੁਰੂ ਨਾਨਕ ਦੇਵ ਜੀ ਨੇ ਇਨਕਾਰ ਕੀਤਾ ਸੀ, ਨੌਵੀਂ ਜੋਤ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਉਸ ਦੀ ਰਾਖੀ ਲਈ ਸ਼ਹਾਦਤ ਦਾ ਜਾਮ ਪੀਤਾ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੇ ਬੀਜੇ ਬੀਜ ਨੇ ਹੁਣ ਤਕ ਰੁੱਖ ਦਾ ਰੂਪ ਧਾਰ ਲਿਆ। ਭਾਵ ਪਾਤਸ਼ਾਹ ਨੇ ਸਾਨੂੰ ਹਰ ਉਮਰ ਵਿਚ ਵਿਚਰਦੇ ਹੋਏ ਅਕਾਲ ਪੁਰਖ ਨੂੰ ਹਾਜ਼ਰ-ਨਾਜ਼ਰ ਸਮਝਦੇ ਹੋਏ ਜੀਵਨ ਬਤੀਤ ਕਰਨ ਦੀ ਪ੍ਰੇਰਨਾ ਦਿੱਤੀ ਹੋਈ ਹੈ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਸਿੱਖ ਨੂੰ ਇਕ ਵੱਖਰੀ ਪਹਿਚਾਣ ਦੇਣ ਦਾ ਫ਼ੈਸਲਾ ਕੀਤਾ। ਭਾਈ ਗੁਰਦਾਸ ਜੀ ਦਾ ਫ਼ੁਰਮਾਨ ਹੈ:-

ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ।

*(ਵਾਰ ੧, ਪਉੜੀ ੪੫)*

ਇਹ ਕਹਿਣ ਵਿਚ ਕੋਈ ਅਤਿਕਥਨੀ ਨਹੀਂ ਹੋਵੇਗੀ ਕਿ ਸਿੱਖ ਧਰਮ ਇਕ ਅਜਿਹਾ ਧਰਮ ਹੈ ਕਿ ਇਸ ਨੂੰ ਗੁਰੂ ਸਾਹਿਬਾਨ ਨੇ ਦੈਵੀ ਅਨੁਭਵ ਰਾਹੀਂ ਸਾਕਾਰ ਕੀਤਾ ਹੈ ਅਤੇ ਬਾਣੀ ਦੇ ਰੂਪ ਵਿਚ ਪ੍ਰਗਟ ਕੀਤਾ ਹੈ। ਆਪ ਨੇ ਇਕ ਆਦਰਸ਼ਕ ਮਨੁੱਖ ਦੀ ਸਿਰਜਣਾ ਕੀਤੀ।

ਗੁਰਮਤਿ ਅਨੁਸਾਰ ਆਦਰਸ਼ਕ ਮਨੁੱਖ ਨੂੰ ਸਚਿਆਰ, ਬ੍ਰਹਮ ਗਿਆਨ, ਗੁਰਮੁਖ, ਪੰਚ ਦੀ ਸੰਗਿਆ ਦਿੱਤੀ ਗਈ ਹੈ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦਾ ਰੂਪ ਦਿੱਤਾ। ਖਾਲਸੇ ਦੀ ਸਾਜਣਾ ਤੋਂ ਪਹਿਲਾਂ ਸਿੱਖ ਦੀ ਕੋਈ ਵੱਖਰੀ ਪਹਿਚਾਣ ਨਹੀਂ ਸੀ। ਧਰਮ ਪ੍ਰਵੇਸ਼ ਲਈ ਕੋਈ ਖਾਸ ਕਿਸਮ ਦੀ ਰਸਮ ਨਹੀਂ ਸੀ ਕੀਤੀ ਜਾਂਦੀ। ਗੁਰੂ ਗੋਬਿੰਦ ਸਿੰਘ ਜੀ ਨੇ 1699 ਈ. ਦੀ ਵਿਸਾਖੀ ਨੂੰ ਖਾਲਸੇ ਦੀ ਸਿਰਜਣਾ ਕਰਦਿਆਂ ਇਕ ਸੁਤੰਤਰ ਤੇ ਸੰਪੂਰਨ ਮਨੁੱਖ ਦਾ ਆਦਰਸ਼ ਸਾਹਮਣੇ ਰੱਖਿਆ। ਖਾਲਸੇ ਨੂੰ ਸੰਤ ਅਤੇ ਸਿਪਾਹੀ ਬਣਾ ਦਿੱਤਾ ਜੋ ਧਰਮ ਤੇ ਨਿਆਂ ਦੀ ਰਾਖੀ ਲਈ ਜੂਝਣ ਲਈ ਦ੍ਰਿੜ੍ਹ ਸੰਕਲਪ ਹੈ। ਇਹ ਕਿਰਤੀ, ਗ੍ਰਹਿਸਥੀ, ਭਗਤੀ ਅਤੇ ਸ਼ਕਤੀ ਦਾ ਅਨੂਠਾ ਸੁਮੇਲ ਹੈ। ਇਸ ਦਾ ਧਰਮ 'ਨਾਮ ਧਰਮ' ਅਤੇ ਗੁਰੂ 'ਸ਼ਬਦ ਗੁਰੂ' ਹੈ। ਇਹ ਅਕਾਲ ਪੁਰਖ ਤੋਂ ਇਲਾਵਾ ਕਿਸੇ ਹੋਰ ਦੇ ਅਧੀਨ ਨਹੀਂ ਹੈ। ਇਸਦੀ ਸਾਜਣਾ ਵੀ ਅਕਾਲ ਪੁਰਖ ਦੀ ਇੱਛਾ ਅਨੁਸਾਰ ਹੋਈ ਸੀ।

ਖਾਲਸਾ ਅਕਾਲ ਪੁਰਖ ਕੀ ਫ਼ੌਜ॥
ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ॥

ਭਾਰਤੀ ਸਮਾਜ ਵਿਚ ਉਹ ਲੋਕ ਜਿਨ੍ਹਾਂ ਨੂੰ ਅਛੂਤ ਕਿਹਾ ਜਾਂਦਾ ਸੀ, ਜਿਨ੍ਹਾਂ ਨੂੰ ਕੋਈ ਵੀ ਧਾਰਮਿਕ ਰਸਮ ਕਰਨ ਦੀ ਮਨਾਹੀ ਸੀ ਉਨ੍ਹਾਂ ਵਿਚ ਗੁਰੂ ਸਾਹਿਬ ਨੇ ਸੀਸ ਤਲੀ 'ਤੇ ਧਰ ਕੇ ਅੱਗੇ ਆਉਣ ਵਾਲਿਆਂ ਨੂੰ ਅੰਮ੍ਰਿਤ ਦੀ ਦਾਤ ਬਖਸ਼ ਭਾਰਤ ਦੀ ਧਰਤੀ 'ਤੇ ਇਕ ਮਹਾਨ ਸਮਾਜਿਕ, ਰਾਜਨੀਤਿਕ ਅਤੇ ਧਾਰਮਿਕ ਇਨਕਲਾਬ ਲਿਆਂਦਾ ਜੋ ਕਿ ਗੁਰੂ ਨਾਨਕ ਦੇ ਸਿਧਾਂਤ ਅਨੁਸਾਰ ਸੀ:

ਜਉ ਤਉ ਪ੍ਰੇਮ ਖੇਲਣ ਕਾ ਚਾਉ॥
ਸਿਰੁ ਧਰਿ ਤਲੀ ਗਲੀ ਮੇਰੀ ਆਉ॥
ਇਤੁ ਮਾਰਗਿ ਪੈਰੁ ਧਰੀਜੈ॥
ਸਿਰੁ ਦੀਜੈ ਕਾਣਿ ਨ ਕੀਜੈ॥

*(ਸਲੋਕ, ਵਾਰਾਂ ਤੇ ਵਧੀਕ ਮਹਲਾ ਪਹਿਲਾ, ਪੰਨਾ ੧੪੧੨)*

ਅੰਮ੍ਰਿਤ ਸੰਸਕ੍ਰਿਤ ਦਾ ਸ਼ਬਦ ਹੈ ਜਿਸਦਾ ਅਰਥ ਹੈ ਮ੍ਰਿਤੂ ਰਹਿਤ, ਸਦੀਵੀ ਜੀਵਨ ਜੋ ਮੌਤ ਦੀਆਂ ਹੱਦਾਂ ਪਾਰ ਅਸੀਮ ਦੀ ਅਸੀਮਤਾ ਵਿਚ ਪ੍ਰਵੇਸ਼ਤਾ ਪ੍ਰਦਾਨ ਕਰਦਾ ਹੈ। ਵਿਦਵਾਨਾਂ ਨੇ ਅੰਮ੍ਰਿਤ ਸ਼ਬਦ ਦੇ ਅਰਥ ਅਕਸੀਰ, ਆਬੇ ਹਯਾਤ, Nectar, Elixir, Ambrosia ਆਦਿ ਕੀਤੇ ਹਨ।

ਸੰਚਾਰ ਉਹ ਕਿਰਿਆ ਹੈ ਜਿਸ ਦੁਆਰਾ ਜੀਵਨ ਵਿਚ ਵਾਧਾ ਕੀਤਾ ਜਾ ਸਕੇ। 'ਅੰਮ੍ਰਿਤ ਸੰਚਾਰ' ਐਸੀ ਸੂਖਸ਼ਮ ਸੱਤਾ ਹੈ ਜੋ ਗੁਰੂ ਦੀ ਦ੍ਰਿਸ਼ਟੀ ਦੁਆਰਾ ਕ੍ਰਿਆਸ਼ੀਲ ਹੁੰਦੀ ਹੋਈ ਗੁਰਸਿੱਖਾਂ ਦੇ ਹਿਰਦਿਆਂ ਨੂੰ ਆਤਮਿਕ ਹਰਿਆਵਲ ਬਖਸ਼ਦੀ ਹੈ:

ਸੂਕੇ ਹਰੇ ਕੀਏ ਖਿਨ ਮਾਹੇ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ॥

*(ਗਉੜੀ ਮਹਲਾ ੫, ਪੰਨਾ ੧੯੧)*

ਅੰਮ੍ਰਿਤ ਉਹ ਹੈ ਜੋ ਮੁਰਦਿਆਂ ਨੂੰ ਜੀਵਨ ਬਖਸ਼ਦਾ ਹੈ। ਦੁਨੀਆਂ ਦੇ ਸਾਰੇ ਧਰਮਾਂ ਨੇ ਆਪਣੇ-ਆਪਣੇ ਅਕੀਦੇ ਦੇ ਅਨੁਸਾਰ ਅੰਮ੍ਰਿਤ ਦੇ ਨਾਮ ਅਲੱਗ-ਅਲੱਗ ਰੱਖੇ ਗਏ ਹਨ। ਸੰਸਾਰ ਦੀਆਂ ਸਾਰੀਆਂ ਕੌਮਾਂ ਨੇ ਅੰਮ੍ਰਿਤ ਦੀ ਤਲਾਸ਼ ਆਪਣੇ ਢੰਗ ਨਾਲ ਕੀਤੀ ਹੈ ਪਰ ਸਿੱਖੀ ਦਾ ਮਾਰਗ ਅਤਿਅੰਤ ਹੀ ਸਾਧਾਰਨ ਤੇ ਸੁਹੇਲਾ ਹੈ। ਗੁਰੂ ਜੀ ਦਾ ਫੁਰਮਾਨ ਹੈ:

ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ॥
ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ॥
ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ॥
ਤਿਨ੍ਹੀ ਪੀਤਾ ਰੰਗ ਸਿਉ ਜਿਨ੍ਹ ਕਉ ਲਿਖਿਆ ਆਦਿ॥

*(ਸਲੋਕ ਮਹਲਾ ੨, ਪੰਨਾ ੧੨੩੮)*

ਗੁਰੂ ਜੀ ਨੇ ਸਿੱਖ ਨੂੰ ਇਕ ਵਿਲੱਖਣ ਸ਼ਖ਼ਸੀਅਤ ਬਣਾਉਣ ਲਈ ਵਿਸਾਖੀ 'ਤੇ ਇਕ ਵਿਸ਼ੇਸ਼ ਇਕੱਠ ਕਰਨ ਦਾ ਫੈਸਲਾ ਕੀਤਾ। ਇਕੱਠ ਕਰਨ ਲਈ ਦੂਰ-ਦੁਰਾਡੇ ਰਹਿੰਦੇ ਸਿੱਖਾਂ ਨੂੰ ਹੁਕਮਨਾਮੇ ਭੇਜੇ ਗਏ ਅਤੇ ਵੱਧ ਤੋਂ ਵੱਧ ਸੰਗਤ ਨੂੰ ਲੈ ਕੇ ਆਉਣ ਦਾ ਆਦੇਸ਼ ਦਿੱਤਾ ਤਾਂ ਕਿ ਮਰਜੀਵੜਿਆਂ ਦੀ ਕੌਮ ਦੀ ਸਿਰਜਣਾ ਕੀਤੀ ਜਾ ਸਕੇ। ਸੰਨ 1699 ਦੀ ਵਿਸਾਖੀ

ਨੂੰ ਅਨੰਦਪੁਰ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਇਕ ਵੱਖਰੀ ਪਹਿਚਾਣ ਬਖਸ਼ਿਸ਼ ਕੀਤੀ। ਗੁਰੂ ਸਾਹਿਬ ਦੇ ਚਿਹਰੇ 'ਤੇ ਇਕ ਵੱਖਰਾ ਨੂਰ ਸੀ। ਆਪ ਨੇ ਇਕ ਵਿਲੱਖਣ ਜਾਹੋ-ਜਲਾਲ ਵਿਚ ਸੰਗਤਾਂ ਦੇ ਸਾਹਮਣੇ ਹੱਥ ਵਿਚ ਤੇਗ਼ ਫੜ ਕੇ ਸੀਸ ਦੀ ਮੰਗ ਕੀਤੀ ਤਾਂ ਸੰਗਤ ਵਿਚ ਚੁੱਪ ਪਸਰ ਗਈ ਕਿ ਗੁਰੂ ਸਾਹਿਬ ਕੀ ਭਾਣਾ ਵਰਤਾ ਰਹੇ ਹਨ। ਵਾਰੀ-ਵਾਰੀ ਪੰਜ ਸਿੱਖਾਂ ਨੇ ਆਪਣੇ ਸੀਸ ਗੁਰੂ ਜੀ ਨੂੰ ਅਰਪਣ ਕੀਤੇ। ਇਹ ਪੰਜ ਸਿੱਖ ਭਾਈ ਦਇਆ ਰਾਮ ਲਾਹੌਰ ਤੋਂ, ਭਾਈ ਧਰਮ ਦਾਸ ਦਿੱਲੀ ਤੋਂ, ਭਾਈ ਮੋਹਕਮ ਚੰਦ ਦਵਾਰਕਾ ਤੋਂ, ਭਾਈ ਸਾਹਿਬ ਚੰਦ ਬਿਦਰ ਤੋਂ ਅਤੇ ਭਾਈ ਹਿੰਮਤ ਰਾਏ ਜਗਨ ਨਾਥ ਪੁਰੀ ਤੋਂ ਸਨ। ਗੁਰੂ ਸਾਹਿਬ ਨੇ ਇਕ ਸਰਬ ਲੋਹ ਦੇ ਬਾਟੇ ਵਿਚ ਸਵੱਛ ਜਲ ਪਾਇਆ ਅਤੇ ਇਸ ਵਿਚ ਪਤਾਸੇ ਮਿਲਾ ਕੇ ਪੰਜ ਬਾਣੀਆਂ (ਜਪੁਜੀ, ਜਾਪ ਸਾਹਿਬ, ਤ੍ਵ ਪ੍ਰਸਾਦਿ ਸ੍ਵਯੇ, ਚੌਪਈ ਸਾਹਿਬ, ਅਨੰਦ ਸਾਹਿਬ) ਦਾ ਉਚਾਰਣ ਕਰਦੇ ਹੋਏ ਦੋ ਧਾਰੇ ਖੰਡੇ ਨਾਲ ਹਿਲਾਉਂਦੇ ਹੋਏ ਬੀਰ ਆਸਣ ਹੋ ਕੇ ਅੰਮ੍ਰਿਤ ਤਿਆਰ ਕੀਤਾ। ਤਿਆਰ ਕੀਤਾ ਅੰਮ੍ਰਿਤ ਪੰਜ ਪਿਆਰਿਆਂ ਨੂੰ ਛਕਾਇਆ ਅਤੇ ਇਨ੍ਹਾਂ ਦੇ ਨਾਮ ਨਾਲ ਸਿੰਘ ਲਗਾ ਕੇ ਇਨ੍ਹਾਂ ਨੂੰ ਖਾਲਸਾ ਸਜਾਇਆ। ਇਨ੍ਹਾਂ ਦਾ ਸਾਰਾ ਪਿਛੋਕੜ ਤਿਆਗ ਕੇ ਇਨ੍ਹਾਂ ਨੂੰ ਅਨੰਦਪੁਰ ਦੇ ਵਾਸੀ ਅਤੇ ਜਾਤ-ਪਾਤ ਤੋਂ ਉਚੇ ਚੁੱਕ ਕੇ ਇਕ ਅਕਾਲ ਪੁਰਖ ਦੀ ਸੰਤਾਨ ਬਣਾਇਆ ਅਤੇ ਫਿਰ ਇਨ੍ਹਾਂ ਤੋਂ ਆਪ ਅੰਮ੍ਰਿਤ ਛਕਿਆ। ਇਸ ਨਾਲ ਗੁਰੂ ਜੀ ਅਤੇ ਪੰਜ ਪਿਆਰੇ ਇਕ ਦੂਜੇ ਵਿਚ ਅਭੇਦ ਹੋ ਗਏ:

ਆਪੇ ਗੁਰੁ ਚੇਲਾ ਹੈ ਆਪੇ ਆਪੇ ਗੁਣੀ ਨਿਧਾਨਾ॥ *(ਪੰਨਾ ੭੯੭)*

ਸੰਸਾਰ ਦੇ ਸਾਰੇ ਧਰਮਾਂ ਦੇ ਇਤਿਹਾਸ ਵਿਚ ਇਹ ਇਕ ਅਨੋਖੀ ਕਿਸਮ ਦੀ ਅਸਚਰਜ ਘਟਨਾ ਸੀ ਕਿ ਗੁਰੂ ਅਤੇ ਚੇਲੇ ਵਿਚ ਅੰਤਰ ਨਹੀਂ ਸੀ ਰਿਹਾ। ਗੁਰੂ ਸਾਹਿਬ ਨੇ ਪੰਜ ਪਿਆਰਿਆਂ ਨੂੰ ਵੱਖਰੇ ਲਿਬਾਸ ਵਿਚ ਵੱਖਰੀ ਦਿਖ ਦੇ ਕੇ ਜਾਂ ਇਹ ਕਿਹਾ ਜਾ ਸਕਦਾ ਹੈ ਕਿ ਇਕ ਨਵਾਂ ਜਨਮ ਦੇ ਕੇ ਸੰਗਤ ਦੇ ਰੂ-ਬਰੂ ਕੀਤਾ। ਗੁਰੂ ਕਾ ਸਿੱਖ ਸੰਸਾਰ ਵਿਚ ਜਿਥੇ ਵੀ ਹੋਏ ਉਹ ਲੱਖਾਂ-ਕਰੋੜਾਂ ਵਿਚ ਖੜਾ ਵੀ ਝੱਟ ਪਹਿਚਾਨਿਆ ਜਾਂਦਾ ਹੈ।

ਗੁਰੂ ਜੀ ਵੱਲੋਂ ਅੰਮ੍ਰਿਤ ਛਕਾਉਣ ਦਾ ਮੁੱਖ ਮਨੋਰਥ ਵਿਅਕਤੀ ਨੂੰ ਨਿਰਭੈ ਅਤੇ ਨਿਡਰ ਬਣਾਉਣ ਦਾ ਸੀ ਤਾਂ ਕਿ ਉਹ ਭੈਅ ਮੁਕਤ ਹੋ ਕੇ ਗ਼ੁਲਾਮੀ ਤੋਂ ਮੁਕਤ ਹੋਣ ਲਈ ਸੰਘਰਸ਼ ਕਰਨ। ਅੰਮ੍ਰਿਤਧਾਰੀ ਨੂੰ ਪੰਜ ਕਕਾਰ ਰੱਖਣੇ ਜ਼ਰੂਰੀ ਕਰ ਦਿੱਤੇ। ਇਹ ਕਕਾਰ ਸਨ: ਕੇਸ, ਕੰਘਾ, ਕੜਾ, ਕਿਰਪਾਨ ਤੇ ਕਛਹਿਰਾ। ਕੇਸ ਸਾਬਤ ਰੱਖਣਾ ਜ਼ਰੂਰੀ ਹੈ। ਕੇਸਾਂ ਦੀ ਸਫ਼ਾਈ ਲਈ ਕੰਘੇ ਦੀ ਵਰਤੋਂ ਜ਼ਰੂਰੀ ਕੀਤੀ। ਸਵੈ ਰੱਖਿਆ ਲਈ ਅਤੇ ਸੁਤੰਤਰ ਹੋਂਦ ਨੂੰ ਦਰਸਾਉਣ ਲਈ ਕਿਰਪਾਨ ਪਹਿਨਣੀ ਜ਼ਰੂਰੀ ਕੀਤੀ। ਕੜਾ ਇਕ ਵਿਸ਼ੇਸ਼ ਜ਼ਾਬਤੇ ਦਾ ਪ੍ਰਤੀਕ ਹੈ ਅਤੇ ਕਛਹਿਰਾ ਜਤ-ਸਤ ਦਾ ਪ੍ਰਤੀਕ ਮੰਨ ਕੇ ਖਾਲਸੇ ਲਈ ਜ਼ਰੂਰੀ ਹੈ, ਜੋ ਖਾਲਸੇ ਕੋਲ ਹਰ ਵੇਲੇ ਹੋਣੇ ਜ਼ਰੂਰੀ ਹੈ। ਇਹ ਲਿਬਾਸ ਖਾਲਸੇ ਦੀ ਨਿਸ਼ਾਨੀ ਹੈ। ਇਸ ਤਰ੍ਹਾਂ ਖਾਲਸਾ ਸਾਜਣ ਨਾਲ ਗੁਰੂ ਸਾਹਿਬ ਨੇ ਜਾਤ-ਪਾਤ, ਊਚ-ਨੀਚ ਦਾ ਭੇਦ-ਭਾਵ ਖ਼ਤਮ ਕਰ ਦਿੱਤਾ। ਅੰਮ੍ਰਿਤ ਛਕਣ ਤੋਂ ਬਾਅਦ ਜਾਤ-ਸਬੰਧ, ਧਾਰਮਿਕ ਅਕੀਦਾ ਅਤੇ ਪਿਛਲੇ ਸਾਰੇ ਕਰਮ ਖ਼ਤਮ ਸਮਝੇ ਜਾਂਦੇ ਹਨ ਅਤੇ ਮਨੁੱਖ ਦਾ ਨਵਾਂ ਜੀਵਨ ਸ਼ੁਰੂ ਹੁੰਦਾ ਹੈ, ਜਿਸ ਵਿਚ ਸਾਰੇ ਬਰਾਬਰ ਹਨ। ਖਾਲਸੇ ਨੂੰ ਗੁਰੂ ਜੀ ਨੇ ਨਵੇਂ ਸੰਸਕਾਰ ਅਤੇ ਵਿਧਾਨ ਦਿਤੇ। ਇਸ ਤਰ੍ਹਾਂ ਆਪ ਨੇ ਨਵੇਂ

ਸਮਾਜ ਦੀ ਸਿਰਜਣਾ ਕਰਦਿਆਂ ਹਦਾਇਤ ਕੀਤੀ ਕਿ ਉਸ ਨੇ ਕੁੜੀਮਾਰ ਤੇ ਨੜੀਮਾਰ ਨਾਲ ਕੋਈ ਸਮਾਜਿਕ ਰਿਸ਼ਤਾ ਨਹੀਂ ਰੱਖਣਾ। ਮੀਣੇ, ਧੀਰਮੱਲੀਏ, ਰਾਮਰਾਈਏ ਅਤੇ ਮਸੰਦੀਆਂ ਨਾਲ ਨਹੀਂ ਵਰਤਣਾ। ਖਾਲਸੇ ਨੇ ਆਪਸ ਵਿਚ ਇਕ ਦੂਜੇ ਨੂੰ ਮਿਲਦੇ ਸਮੇਂ ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਿਹ॥ ਬੁਲਾਉਣੀ ਹੈ। ਸਿੱਖ ਧਰਮ ਵਿਚ ਗੁਰੂ ਸਾਹਿਬ ਨੇ ਫ਼ਤਹਿ ਨੂੰ ਇੰਨੀ ਮਹਾਨਤਾ ਦਿੱਤੀ ਕਿ ਸਿੱਖ ਆਪਸ ਵਿਚ ਮਿਲਣ ਸਮੇਂ ਸਭ ਤੋਂ ਪਹਿਲਾਂ ਫ਼ਤਹਿ ਬੁਲਾਵੇਗਾ। ਗੁਰੂ ਜੀ ਨੇ ਜਦੋਂ ਖਾਲਸਾ ਪੰਥ ਦੀ ਸਾਜਣਾ ਕੀਤੀ ਤਾਂ ਇਸ ਨਾਲ ਮੌਕੇ ਦੇ ਹਾਕਮਾਂ ਅਤੇ ਬ੍ਰਾਹਮਣਵਾਦ ਨੂੰ ਕਰਾਰੀ ਸੱਟ ਲੱਗੀ। ਇਸ ਨਾਲ ਜਾਤ-ਪਾਤ ਊਚ-ਨੀਚ ਖ਼ਤਮ ਹੋ ਗਈ ਜਿਸ ਦਾ ਬ੍ਰਾਹਮਣਾਂ ਅਤੇ ਕਸ਼ੱਤਰੀਆਂ ਨੇ ਵਿਰੋਧ ਕੀਤਾ। ਇਸ ਨਾਲ ਗੁਰੂ ਜੀ ਨੇ ਪੰਜ ਪਿਆਰਿਆਂ ਤੋਂ ਆਪ ਅੰਮ੍ਰਿਤ ਛੱਕ ਕੇ ਉਲਟੀ ਗੰਗਾ ਵਹਾਅ ਦਿਤੀ। ਧਰਮ ਦੇ ਇਤਿਹਾਸ ਵਿਚ ਇਹ ਪਹਿਲੀ ਘਟਨਾ ਵਾਪਰੀ।

ਖਾਲਸਾ ਦੀ ਸਾਜਣਾ ਨਾਲ ਉਹ ਮਿਸ਼ਨ ਪੂਰਾ ਹੋ ਗਿਆ ਜੋ ਗੁਰੂ ਨਾਨਕ ਦੇਵ ਜੀ ਨੇ ਆਰੰਭ ਕੀਤਾ ਸੀ। ਗੋਕਲ ਚੰਦ ਨਾਰੰਗ ਲਿਖਦਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਫ਼ਸਲ ਦੇ ਬੀਜ ਬੀਜੇ ਅਤੇ ਉਨ੍ਹਾਂ ਦੇ ਉਤਰਾਧਿਕਾਰੀਆਂ ਨੇ ਇਸ ਨੂੰ ਪਾਣੀ ਦਿੱਤਾ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਇਹ ਫ਼ਸਲ ਪੂਰਨ ਰੂਪ ਵਿਚ ਪੱਕ ਗਈ ਸੀ।

ਦਸਮੇਸ਼ ਪਿਤਾ ਜੀ ਨੇ ਸਿੱਖ ਨੂੰ ਅਕਾਲ ਪੁਰਖ ਨੂੰ ਮੰਨਣ ਦਾ ਹੁਕਮ ਦਿੱਤਾ ਸੀ। ਉਨ੍ਹਾਂ ਨੇ ਸਾਨੂੰ ਮੜੀ-ਮਸਾਣ ਅਤੇ ਮੂਰਤੀ ਪੂਜਾ ਕਰਨ ਦੀ ਮਨਾਹੀ ਕੀਤੀ ਸੀ। ਗੁਰੂ ਜੀ ਦਾ ਫੁਰਮਾਨ ਹੈ:

ਜਾਗਤਿ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥
ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹ ਏਕ ਪਛਾਨੈ॥
ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ॥
ਕਾਹੂ ਲੈ ਪਾਹਨ ਪੂਜ ਧਰਯੋ ਸਿਰ ਕਾਹੂ ਲੈ ਲਿੰਗ ਗਰੇ ਲਟਕਾਇਓ॥
ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸੁ ਨਿਵਾਇਓ॥
ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਇਓ॥
ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥੧੦॥

ਇਸ ਤਰ੍ਹਾਂ ਸਦਗੁਣਾਂ ਦਾ ਸੰਚਾਰ ਕਰਨ, ਮਨ ਵਿਚ ਦਇਆ, ਹਮਦਰਦੀ, ਖਿਮਾ, ਪ੍ਰੇਮ, ਸਿੱਖ ਦੀ ਸ਼ਖ਼ਸੀਅਤ ਲਈ ਬਹੁਤ ਮਹੱਤਵ ਰੱਖਦਾ ਹੈ। ਗੁਰੂ ਸਾਹਿਬ ਨੇ ਸਿੱਖ ਨੂੰ ਬਾਣੀ ਅਤੇ ਬਾਣੇ ਦੇ ਅਨੁਸਾਰ ਨਿਆਂ ਪ੍ਰੇਮੀ ਅਤੇ ਸਰਬੱਤ ਦਾ ਭਲਾ ਕਰਨ ਵਾਲਾ ਆਦਰਸ਼ ਮਨੁੱਖ ਸਿਰਜਿਆ ਹੈ। ਆਦਰਸ਼ਕ ਮਨੁੱਖ ਦੀ ਸਿਰਜਣਾ ਬ੍ਰਹਿਮੰਡੀ ਚੇਤਨਾ ਦਾ ਮਾਲਕ ਆਪ ਹੀ ਕਰ ਸਕਦਾ ਹੈ।

* * *

# ਮਰਦ ਅਗੰਮੜਾ ਗੁਰੂ ਗੋਬਿੰਦ ਸਿੰਘ ਜੀ

ਗੁਰੂ ਨਾਨਕ ਪਾਤਸ਼ਾਹ ਦਾ ਨਿਰਮਲ ਪੰਥ ਦਸਮੇਸ਼ ਪਿਤਾ ਵੇਲੇ ਆਪਣੇ ਉਦੇਸ਼ ਦੀ ਪੂਰਤੀ ਲਈ ਸਿਖਰਾਂ ਛੂਹ ਰਿਹਾ ਸੀ। ਜਿਸ ਉਦੇਸ਼ ਨੂੰ ਲੈ ਕੇ ਪਹਿਲੇ ਪਾਤਸ਼ਾਹ ਨੇ ਕਾਰਜ ਆਰੰਭਿਆ ਸੀ ਉਸ ਨੂੰ ਨੇਪਰੇ ਚਾੜ੍ਹਨ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਹਰ ਪ੍ਰਕਾਰ ਦੀ ਤਿਆਰੀ ਆਰੰਭੀ ਹੋਈ ਸੀ। ਪਹਿਲੀ ਪਾਤਸ਼ਾਹੀ ਤੋਂ ਲੈ ਕੇ ਨੌਵੀਂ ਪਾਤਸ਼ਾਹੀ ਤੱਕ ਸਮਾਜ ਵਿੱਚ ਆਪਸੀ ਪਿਆਰ, ਗਿਆਨ, ਸੱਚ ਦੇ ਧਾਰਨੀ, ਇਨਸਾਨੀਅਤ ਦੀ ਕਦਰ, ਕਪਟ ਰਹਿਤ ਜੀਵਨ, ਸਾਂਝੀਵਾਲਤਾ ਦਾ ਪੈਗਾਮ ਦਿੱਤਾ ਗਿਆ। ਲੋਕਾਂ ਨੂੰ ਅੰਧ ਵਿਸ਼ਵਾਸ, ਫੋਕੇ ਕਰਮਕਾਂਡ ਅਤੇ ਅਗਿਆਨਤਾ ਵਿਚੋਂ ਕੱਢ ਕੇ ਕੇਵਲ ਇੱਕ ਪ੍ਰਮਾਤਮਾ ਦੀ ਗੱਲ ਸਮਝਾਈ, ਫੋਕੀਆਂ ਰਸਮਾਂ ਤੋਂ ਵਰਜ ਕੇ ਸਾਦਾ ਜੀਵਨ ਜਿਉਣ ਲਈ ਪ੍ਰੇਰਿਆ। ਗੁਰੂ ਨਾਨਕ ਪਾਤਸ਼ਾਹ ਨੇ ਭਟਕਿਆਂ ਨੂੰ ਰਸਤੇ ਪਾਇਆ ਤੇ ਭੈੜਿਆਂ (ਕੌਡੇ ਰਾਕਸ਼ ਅਤੇ ਵਲੀ ਕੰਧਾਰੀ ਵਰਗਿਆਂ) ਨੂੰ ਸੋਝੀ ਦੇ ਕੇ ਸਮਾਜ ਕਲਿਆਣ ਦੇ ਕੰਮਾਂ ਵੱਲ ਲਾਇਆ। ਬਾਕੀ ਗੁਰੂ ਸਾਹਿਬਾਨ ਨੇ ਵੀ ਸਮੇਂ ਸਮੇਂ ਮਾਨਵਤਾ ਦੇ ਦੁੱਖਾਂ ਨੂੰ ਦੂਰ ਕੀਤਾ ਤੇ ਲੋੜ ਪੈਣ 'ਤੇ ਆਪਾ ਕੁਰਬਾਨ ਕਰ ਦਿੱਤਾ। ਨਿਰੰਕਾਰੀ ਜੋਤ ਗੁਰੂ ਨਾਨਕ ਪਾਤਸ਼ਾਹ ਵੱਲੋਂ ਸਮਾਜ ਦੇ ਵੱਖ-ਵੱਖ ਖੇਤਰਾਂ ਵਿੱਚ ਜ਼ਿੰਮੇਵਾਰੀ ਨਿਭਾਉਣ ਵਾਲਿਆਂ, ਜੋ ਆਪਣੇ ਫ਼ਰਜ਼ਾਂ ਤੋਂ ਕਿਨਾਰਾ ਕਰ ਗਏ ਸਨ, ਉਹਨਾਂ ਦੀ ਭਾਲ ਕਰ ਕੇ ਮੁੜ ਸਮਾਜ ਦੀ ਸੇਵਾ ਵਿੱਚ ਸਰਗਰਮ ਭੂਮਿਕਾ ਨਿਭਾਉਣ ਲਈ ਪ੍ਰੇਰਿਤ ਕੀਤਾ ਗਿਆ। ਉਸ ਸਮੇਂ ਰਾਜੇ ਕਸਾਈ ਬਣ ਚੁੱਕੇ ਸਨ, ਧਰਮ ਖੰਭ ਲਾ ਕੇ ਉੱਡ ਗਿਆ ਸੀ, ਪਰਜਾ ਅੰਨ੍ਹੀ, ਬੋਲ਼ੀ ਤੇ ਗਿਆਨ ਤੋਂ ਵਿਹੂਣੀ ਹੋ ਚੁੱਕੀ ਸੀ। ਧਾਰਮਿਕ ਆਗੂ ਪਰਬਤਾਂ ਵਿੱਚ ਜਾ ਛੁਪੇ ਸਨ। ਗੁਰੂ ਸਾਹਿਬ ਜੀ ਵੱਲੋਂ ਬਿਖਮ ਮਾਰਗ ਨੂੰ ਚੁਣਦਿਆਂ ਆਪਣੇ ਨਿੱਜੀ ਸੁੱਖ ਆਰਾਮ ਨੂੰ ਤਿਆਗ ਕੇ ਨਾਮ ਮਾਰਗ, ਬਾਣੀ ਦੀ ਟੇਕ ਅਤੇ ਸ਼ੁਭ ਅਮਲਾਂ ਵਾਲਾ ਰਸਤਾ ਚੁਣਿਆ ਗਿਆ। ਮਾਨਵੀ ਹੱਕਾਂ ਲਈ ਗੁਰੂ ਘਰ ਮੋਹਰੀ ਹੋ ਕੇ ਭੂਮਿਕਾ ਨਿਭਾ ਰਿਹਾ ਹੈ ਅਤੇ ਇਸ ਦੇ ਅਨੁਆਈ ਇਸ 'ਤੇ ਪੂਰੀ ਦ੍ਰਿੜ੍ਹਤਾ ਨਾਲ ਪਹਿਰਾ ਦਿੰਦੇ ਆ ਰਹੇ ਹਨ। ਗੁਰੂ ਨਾਨਕ ਪਾਤਸ਼ਾਹ ਤੋਂ ਲੈ ਕੇ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੱਕ ਮਜ਼ਬੀ ਜਨੂੰਨ ਸਿਖਰ 'ਤੇ ਪਹੁੰਚ ਗਿਆ ਸੀ। ਸਮਾਜ ਨੂੰ ਜਾਤ-ਪਾਤ ਦੇ ਮਾਣ ਦਾ ਕੀੜਾ ਅੰਦਰੋ-ਅੰਦਰ ਘੁਣ ਵਾਂਗ ਖਾ ਰਿਹਾ ਸੀ। ਗੁਲਾਮੀ ਨੇ ਸਵੈ-ਰੱਖਿਆ ਅਤੇ ਸਵੈ-ਮਾਣ ਦੀ ਭਾਵਨਾ ਖ਼ਤਮ ਕਰ ਦਿੱਤੀ ਹੋਈ ਸੀ। ਹਰ ਪੱਖ ਤੋਂ ਮਾਨਵਤਾ ਦਾ ਘਾਣ ਹੋ ਰਿਹਾ ਸੀ। ਇਸ ਵੇਲੇ ਕਿਸੇ ਵੱਡੇ ਪਰਉਪਕਾਰੀ, ਯੋਧੇ, ਸੂਰਮੇ, ਵਲੀ, ਕ੍ਰਿਪਾ ਦੇ ਸਾਗਰ, ਯੁੱਗ ਪਲਟਾਊ, ਕ੍ਰਾਂਤੀਕਾਰੀ, ਦਾਨਵੀਰ, ਤੇਜੱਸਵੀ ਤੇ ਰਾਜਯੋਗੀ ਮਹਾਂ ਮਾਨਵ ਦੀ ਲੋੜ ਸੀ।

ਜਦੋਂ ਕੋਈ ਮਹਾਂ-ਮਾਨਵ ਧਰਤੀ 'ਤੇ ਜਨਮ ਲੈਂਦਾ ਹੈ ਤਾਂ ਉਹ ਭੂ-ਖੰਡ ਉਸ ਦੇ ਸਰੀਰਕ ਕੌਤਕਾਂ ਲਈ ਕਰਮ ਖੇਤਰ ਬਣਦਾ ਹੈ। ਧਰਤੀ ਦਾ ਉਹ ਹਿੱਸਾ ਸਦਾ ਸੁਭਾਗਾ ਤੇ ਸੁਹਾਵਾ ਬਣ ਜਾਂਦਾ ਹੈ। ਮਹਾਂ-ਮਾਨਵ ਸਮੁੱਚੀ ਮਨੁੱਖਤਾ ਦੇ ਸਰਬ-ਸਾਂਝੇ ਹੋਇਆ ਕਰਦੇ ਹਨ। ਭਾਰਤ ਨੂੰ ਮਾਣ ਹੈ ਕਿ ਇੱਥੇ ਅਨੇਕਾਂ ਹੀ ਸੰਤ, ਮਹਾਤਮਾ, ਰਿਸ਼ੀਆਂ-ਮੁਨੀਆਂ, ਤਪੱਸਵੀਆਂ, ਭਗਤਾਂ ਤੇ ਸੂਰਮਿਆਂ ਨੇ ਜਨਮ ਲੈ ਕੇ ਮਾਨਵਤਾ ਦੀ ਸੇਵਾ ਵਿੱਚ ਆਪਣਾ ਬਣਦਾ ਹਿੱਸਾ ਪਾਇਆ ਹੈ। ਪਟਨਾ ਸਾਹਿਬ ਦੀ ਧਰਤੀ 'ਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਘਰ ਮਾਤਾ ਗੁਜਰੀ ਜੀ ਦੀ ਕੁੱਖੋਂ 1666 ਈ: ਨੂੰ ਜਨਮੇ ਬਾਲ ਗੋਬਿੰਦ ਰਾਇ ਮਹਾਂ-ਮਾਨਵ ਦੇ ਰੂਪ ਵਿੱਚ ਪ੍ਰਗਟ ਹੋਏ।

ਨਮਾਜ ਅਤੇ ਪੂਜਾ ਨੂੰ ਇੱਕ ਸਮਾਨ ਸਤਿਕਾਰ ਦੇਣ ਵਾਲਾ ਦੇਹੁਰੇ ਤੇ ਮਸੀਤ ਨੂੰ ਇੱਕ ਸਮਝਣ ਵਾਲਾ, ਸਭ ਨੂੰ ਪਿਆਰ ਦਾ ਸੁਨੇਹਾ ਦੇ ਕੇ ਗਲ ਲਾਉਣ ਵਾਲਾ, ਜਾਤ-ਪਾਤ ਦੀ ਪ੍ਰਥਾ ਮਿਟਾਉਣ ਵਾਲਾ, ਸਭ ਜਾਤਾਂ-ਪਾਤਾਂ ਨੂੰ ਇੱਕੋ ਬਾਟੇ 'ਚੋਂ ਅੰਮ੍ਰਿਤ ਛਕਾਉਣ ਵਾਲਾ, ਮਾਨਵ ਦੀ ਇੱਕੋ ਜਾਤ, ਖਾਲਸਾ ਭਾਈਚਾਰਾ ਨਿਡਰ ਕੌਮ ਪੈਦਾ ਕਰਨ ਵਾਲਾ ਖੁਦਾ ਰੂਪ ਆਪ ਧਰਤੀ 'ਤੇ ਆ ਗਿਆ ਹੈ।

ਖਾਲਸਾ ਅਕਾਲ ਪੁਰਖ ਦੀ ਫੌਜ ਦਾ ਪੈਗ਼ਾਮ ਦੇ ਕੇ ਮਾਨਵੀ ਹਿਰਦਿਆਂ ਵਿੱਚ ਅਜਿਹਾ ਜੋਸ਼ ਭਰ ਦਿੱਤਾ ਗਿਆ ਕਿ ਮੁਰਦਾ, ਲਿਤਾੜੇ, ਹਾਰੇ, ਹੰਭੇ, ਨਿਮਾਣੇ, ਨਿਆਸਰੇ, ਕਮਜ਼ੋਰ, ਬੁਜ਼ਦਿਲ, ਨਿਹੱਥੇ ਲੋਕ ਆਪਣੇ ਆਪ ਨੂੰ ਫੌਜ ਦੇ ਸਿਪਾਹੀ ਬਣਾ ਕੇ ਸੁਭਾਗੇ, ਵਡਭਾਗੇ ਤੇ ਬਾਦਸ਼ਾਹ ਦੀ ਤਰ੍ਹਾਂ ਮਹਿਸੂਸ ਕਰਨ ਲੱਗ ਪਏ। ਸਦੀਆਂ ਤੋਂ ਗੁਲਾਮ ਮਾਨਸਿਕਤਾ ਦੇ ਆਦੀ ਲੋਕ ਇਸ ਅਚੰਭਿਤ ਅਤੇ ਅਸੰਭਵ ਵਰਤਾਰੇ ਨੂੰ ਵੇਖ-ਸੁਣ ਹੈਰਾਨ ਹੋ ਗਏ ਸਨ। ਇਸ ਫ਼ੌਜ ਦੇ ਭਾਗੀਦਾਰ ਖੁਸ਼ੀ ਵਿੱਚ ਖੀਵੇ ਹੋ ਕੇ ਆਨੰਦ ਮਾਣਦੇ ਆਪਣੇ ਰਹਿਬਰ ਲਈ ਜਾਨਾਂ ਕੁਰਬਾਨ ਕਰਨ ਲਈ ਤਿਆਰ-ਬਰ-ਤਿਆਰ ਰਹਿਣ ਲੱਗ ਪਏ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਬਾਣੀ ਅੰਦਰ ਇਸ ਗੱਲ ਦਾ ਬੜਾ ਸਪੱਸ਼ਟ ਜ਼ਿਕਰ ਕੀਤਾ ਹੈ ਕਿ ਮੈਨੂੰ ਪ੍ਰਮਾਤਮਾ ਨੇ ਆਪਣਾ ਪੁੱਤਰ ਬਣਾ ਕੇ, ਧਰਮ ਚਲਾਉਣ ਅਤੇ ਲੋਕਾਂ ਨੂੰ ਭੈੜੀ ਮੱਤ ਤੋਂ ਦੂਰ ਕਰਨ ਲਈ ਭੇਜਿਆ ਹੈ:

ਮੈ ਅਪਨਾ ਸੁਤ ਤੋਹਿ ਨਿਵਾਜਾ॥
ਪੰਥ ਪ੍ਰਚੁਰ ਕਰਬੇ ਕਹੁ ਸਾਜਾ॥
ਜਾਹਿ ਤਹਾਂ ਤੈ ਧਰਮੁ ਚਲਾਇ॥
ਕਬੁਧਿ ਕਰਨ ਤੇ ਲੋਕ ਹਟਾਇ॥

ਅਕਾਲ ਪੁਰਖ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਸਤ ਅਤੇ ਧਰਮ ਦੀ ਸਥਾਪਨਾ ਕਰਨ ਲਈ ਸੰਸਾਰ 'ਤੇ ਭੇਜਿਆ ਹੈ:

ਇਹ ਕਾਰਨਿ ਪ੍ਰਭ ਮੋਹਿ ਪਠਾਯੋ॥
ਤਬ ਮੈ ਜਗਤ ਜਨਮੁ ਧਰਿ ਆਯੋ॥

ਗੁਰੂ ਗੋਬਿੰਦ ਸਿੰਘ ਜੀ ਵੱਲੋਂ ਆਪਣੇ ਜੀਵਨ ਮਨੋਰਥ ਬਾਰੇ ਬੜਾ ਸਪਸ਼ਟ ਜ਼ਿਕਰ

ਕਰਦਿਆਂ ਕਿਹਾ ਹੈ ਕਿ ਧਰਮ ਰੱਖਿਆ, ਸੰਤਾਂ ਦਾ ਉਧਾਰ ਅਤੇ ਦੁਸ਼ਮਣਾਂ ਦਾ ਨਾਸ਼ ਉਹਨਾਂ ਦੇ ਜੀਵਨ ਦਾ ਮੁੱਖ ਅਧਾਰ ਹੈ:

ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥
ਜਹਾਂ ਤਹਾਂ ਤੁਮ ਧਰਮ ਬਿਥਾਰੋ॥ ਦੁਸਟ ਦੋਖੀਅਨਿ ਪਕਰਿ ਪਛਾਰੋ॥
ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨ ਮੰ॥
ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥

ਅਨੰਦਪੁਰ ਸਾਹਿਬ ਵਿਖੇ ਬਾਲ ਗੋਬਿੰਦ ਰਾਏ ਨੂੰ ਸਿੱਖਿਆ ਵਿੱਚ ਨਿਪੁੰਨ ਕਰਨ ਲਈ ਮੁਨਸ਼ੀ ਮੀਰ ਮੁਹੰਮਦ ਕਾਜ਼ੀ, ਪੰਡਿਤ ਕਿਰਪਾ ਰਾਮ, ਮੁਨਸ਼ੀ ਸਾਹਿਬ ਚੰਦ ਅਤੇ ਸ਼ਸਤਰ ਵਿੱਦਿਆ ਲਈ ਉੱਚ ਕੋਟੀ ਦੇ ਉਸਤਾਦਾਂ ਨੂੰ ਜ਼ਿੰਮੇਵਾਰੀ ਸੌਂਪੀ ਗਈ। ਬਹੁਤ ਥੋੜ੍ਹੇ ਸਮੇਂ ਵਿੱਚ ਹੀ ਆਪ ਜੀ ਨੇ ਘੋੜ ਸਵਾਰੀ ਤੇ ਸ਼ਸਤਰ ਵਿੱਦਿਆ ਵਿੱਚ ਮੁਹਾਰਤ ਹਾਸਲ ਕਰ ਲਈ।

1675 ਈ: ਨੂੰ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਹੋਈ ਸ਼ਹਾਦਤ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਸਿੱਖ ਧਰਮ ਦੀ ਹੋਂਦ ਨੂੰ ਬਰਕਰਾਰ ਰੱਖਣ ਅਤੇ ਕੁੱਝ ਨਵਾਂ ਕਰਨ ਲਈ ਪ੍ਰੇਰਿਆ। ਮਾਨਵੀ ਹੱਕਾਂ ਲਈ ਲੋਕਾਂ ਨੂੰ ਅਗਿਆਨਤਾ ਦੇ ਹਨੇਰੇ ਵਿੱਚੋਂ ਕੱਢ ਕੇ ਸਵੈ-ਮਾਣ ਨਾਲ ਜਿਉਣ, ਧਰਮੀ ਪੁਰਖ ਬਣ ਜ਼ੁਲਮ ਤੇ ਜ਼ਾਲਮ ਨਾਲ ਟੱਕਰ ਲੈਣ ਦੇ ਸਮਰੱਥ ਬਣਾਉਣ, ਸਵੈ-ਸੁਰੱਖਿਆ, ਹਰ ਪ੍ਰਕਾਰ ਦੇ ਸ਼ਸਤਰ ਤੇ ਸਸ਼ਤਰ ਵਿੱਦਿਆ ਵਿੱਚ ਨਿਪੁੰਨ ਕਰ ਕੇ ਕਰਮ-ਕਾਂਡ ਰਹਿਤ ਇੱਕ ਸੰਪੂਰਨ ਮਨੁੱਖ ਦੀ ਘਾੜਤ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਡੂੰਘਾ ਚਿੰਤਨ ਕੀਤਾ। ਆਉਣ ਵਾਲੇ ਸਮੇਂ ਦੀ ਤਿਆਰੀ ਲਈ ਗੁਰੂ ਜੀ ਨੇ ਮਹਿਸੂਸ ਕੀਤਾ ਕਿ ਜਨ ਸਧਾਰਨ ਵਿਅਕਤੀ ਤੋਂ ਲੈ ਕੇ ਭਗਤੀ-ਭਾਵ ਵਾਲਿਆਂ ਨੂੰ ਬਹਾਦਰ ਫ਼ੌਜ ਵਿੱਚ ਕਿਵੇਂ ਤਬਦੀਲ ਕੀਤਾ ਜਾਵੇ। ਡੂੰਘੇ ਚਿੰਤਨ ਤੋਂ ਬਾਅਦ ਗੁਰੂ ਜੀ ਨੇ ਫ਼ੈਸਲਾ ਲਿਆ ਕਿ ਕੌਮ ਵਿੱਚ ਬੀਰਤਾ ਲਿਆਉਣ ਲਈ ਸਭ ਤੋਂ ਪਹਿਲਾਂ ਬੀਰ ਰਸ ਵਾਲਾ ਸਾਹਿਤ ਪੈਦਾ ਕੀਤਾ ਜਾਵੇ। ਇਸ ਕਾਰਜ ਲਈ ਗੁਰੂ ਸਾਹਿਬ ਜੀ ਨੇ ਪਾਉਂਟਾ ਸਾਹਿਬ ਜਮਨਾ ਦੇ ਕਿਨਾਰੇ ਦੀ ਚੋਣ ਕੀਤੀ। ਉਸ ਥਾਂ ਗੁਰੂ ਸਾਹਿਬ ਜੀ ਨੇ ਭਾਰਤੀ ਸਾਹਿਤ ਨੂੰ ਖੂਬ ਪੜਚੋਲਿਆ ਤੇ ਲੋੜ ਅਨੁਸਾਰ ਵਿਦਵਾਨਾਂ ਪਾਸੋਂ ਇਸ ਦੇ ਤਰਜਮੇਂ ਕਰਵਾਏ। ਅਨੇਕਾਂ ਲੇਖਕਾਂ, ਕਵੀਆਂ ਨੂੰ ਉੱਥੇ ਬੁਲਾ ਕੇ ਰਚਨਾਵਾਂ ਲਿਖਵਾਈਆਂ ਤੇ ਕਵੀ ਦਰਬਾਰ ਕਰਵਾਉਣੇ ਸ਼ੁਰੂ ਕਰ ਦਿੱਤੇ। ਕਵੀਆਂ ਨੂੰ ਚੰਗੇ ਇਨਾਮ ਤੇ ਹੋਰ ਸੁਗਾਤਾਂ ਦਿਲ ਖੋਲ੍ਹ ਕੇ ਦੇਣ ਲੱਗੇ। ਭਾਰਤੀ ਇਤਿਹਾਸ ਨੂੰ ਬੀਰ ਰਸ ਦੀ ਰੰਗਤ ਦੇ ਕੇ ਨਵੇਂ ਰੂਪ ਵਿੱਚ ਪੇਸ਼ ਕੀਤਾ ਜਾਣ ਲੱਗ ਪਿਆ ਜਿਸ ਨੂੰ ਪੜ੍ਹ-ਸੁਣ ਕੇ ਹਰ ਕਮਜ਼ੋਰ ਦਿਲ ਇਨਸਾਨ ਵੀ ਮੈਦਾਨ-ਏ-ਜੰਗ ਵਿੱਚ ਜੂਝ ਮਰਨ ਲਈ ਤਿਆਰ ਹੋ ਗਿਆ। ਇਸ ਦਾ ਪ੍ਰਤੱਖ ਅਸਰ ਪਾਉਂਟਾ ਸਾਹਿਬ ਵਿਖੇ ਹੋਈ ਲੜਾਈ ਵਿੱਚ ਵੇਖਣ ਨੂੰ ਮਿਲਿਆ। ਜਿਨ੍ਹਾਂ ਨੇ ਕਦੇ ਲੜਾਈ ਕੀਤੀ ਹੀ ਨਹੀਂ ਸੀ ਉਹਨਾਂ ਵੀ (ਦੁਕਾਨਦਾਰਾਂ, ਪਸ਼ੂਚਾਰਕਾਂ, ਹਲਵਾਈਆਂ, ਕਿਰਤੀਆਂ ਅਤੇ ਉਦਾਸੀ ਸੰਤਾਂ) ਜੰਗਿ-ਮੈਦਾਨ 'ਚ ਕਮਾਲ ਦੇ ਕਰਤਬ ਵਿਖਾ ਦਿੱਤੇ।

ਗੁਰੂ ਗੋਬਿੰਦ ਸਿੰਘ ਜੀ ਅੱਗੇ ਅਨੇਕਾਂ ਹੀ ਗੰਭੀਰ ਸਮੱਸਿਆਵਾਂ ਵਿਰਾਟ ਰੂਪ ਧਾਰ ਖੜ੍ਹੀਆਂ

ਸਨ। ਮੌਕੇ ਦੇ ਹਾਕਮ ਮਜ਼੍ਹਬੀ ਜਨੂੰਨ ਵਿੱਚ ਅੰਨ੍ਹੇ ਹੋਏ ਪਏ ਸਨ। ਗੁਰੂ ਸਾਹਿਬ ਵੱਲੋਂ ਕੀਤੀਆਂ ਜਾ ਰਹੀਆਂ ਗਤੀਵਿਧੀਆਂ ਨੂੰ ਸਮੇਂ ਦੀ ਸਰਕਾਰ ਵੱਲੋਂ ਬਾਜ਼ ਅੱਖ ਨਾਲ ਵੇਖਿਆ ਜਾ ਰਿਹਾ ਸੀ। ਪਹਾੜੀ ਰਿਆਸਤਾਂ ਦੇ ਮਾਲਕ ਗੁਰੂ ਸਾਹਿਬ ਜੀ ਦੀ ਵਧਦੀ ਹਰਮਨ ਪਿਆਰਤਾ ਅਤੇ ਚੜ੍ਹਤ ਨੂੰ ਆਪਣੇ ਲਈ ਖ਼ਤਰਾ ਸਮਝਣ ਲੱਗ ਪਏ ਕਿਉਂਕਿ ਹੁਣ ਉਹਨਾਂ ਦੀ ਅਧੀਨਗੀ ਸਵੀਕਾਰ ਕਰਨ ਲਈ ਕੋਈ ਤਿਆਰ ਨਹੀਂ ਸੀ। ਉਹ ਜਾਤ ਅਭਿਮਾਨੀ ਸਨ। ਇਧਰ ਗੁਰੂ ਸਾਹਿਬ ਜੀ ਲਈ ਸਭ ਬਰਾਬਰ ਸਨ। ਗੁਰੂ ਸਾਹਿਬ ਜੀ ਦੇ ਆਪਣੇ ਕਰੀਬੀ ਧੀਰ ਮੱਲੀਏ, ਮੀਣੇ ਤੇ ਰਾਮਰਾਈਏ ਵੀ ਗੁਰੂ ਜੀ ਦੇ ਜਾਨੀ ਦੁਸ਼ਮਣ ਬਣੇ ਹੋਏ ਸਨ। ਸਿੱਖੀ ਦੇ ਪ੍ਰਚਾਰ ਲਈ ਸਥਾਪਤ ਕੀਤੇ ਮਸੰਦ ਆਚਰਣ-ਹੀਣ ਅਤੇ ਦਗੇਬਾਜ਼ ਬਣ ਗਏ ਸਨ। ਭਾਰਤੀ ਜਨਤਾ ਨਿਰਬਲ ਅਤੇ ਨਿਰਜਿੰਦ ਹੋ ਚੁੱਕੀ ਸੀ। ਇਹਨਾਂ ਸਾਰੀਆਂ ਮੁਸੀਬਤਾਂ ਦੇ ਟਾਕਰੇ ਲਈ ਕੁਦਰਤ ਗੁਰੂ ਸਾਹਿਬ ਜੀ ਦੇ ਨਾਲ ਸੀ। ਗੁਰੂ ਜੀ ਦੇ ਇੱਕ ਇਸ਼ਾਰੇ 'ਤੇ ਮਰ ਮਿਟਣ ਲਈ ਹਜ਼ਾਰਾਂ ਸਿੱਖ ਸ਼ਰਧਾਲੂ ਹਰ ਸਮੇਂ ਜਾਨ ਕੁਰਬਾਨ ਕਰਨ ਲਈ ਤਿਆਰ ਰਹਿਣ ਲੱਗ ਪਏ। ਪਹਾੜੀ ਰਾਜੇ ਆਪਸ ਵਿੱਚ ਵੈਰ-ਵਿਰੋਧ ਰੱਖਦੇ ਸਨ। ਰੂਹਾਨੀਅਤ ਦੀ ਸਮਝ ਰੱਖਣ ਵਾਲੇ ਬਹੁਤ ਸਾਰੇ ਮੁਸਲਮਾਨ ਫ਼ਕੀਰ ਗੁਰੂ ਸਾਹਿਬ ਜੀ ਦੇ ਕਦਰਦਾਨ ਸਨ ਅਤੇ ਗੁਰੂ ਜੀ ਦੇ ਹਮਾਇਤੀ ਸਨ।

ਭਵਿੱਖ ਦੀਆਂ ਲੋੜਾਂ ਨੂੰ ਵੇਖਦਿਆਂ ਗੁਰੂ ਸਾਹਿਬ ਜੀ ਨੇ ਆਪਣੇ ਸਿੱਖਾਂ ਨੂੰ ਸ਼ਾਸਤਰ ਅਤੇ ਸ਼ਸਤਰਧਾਰੀ ਹੋਣਾ ਲਾਜ਼ਮੀ ਕਰਾਰ ਦਿੱਤਾ। ਘੋੜ ਸਵਾਰੀ ਅਤੇ ਜੰਗੀ ਅਭਿਆਸ ਕਰਵਾਉਣੇ ਸ਼ੁਰੂ ਕਰ ਦਿੱਤੇ। ਲੋੜ ਅਨੁਸਾਰ ਭਵਿੱਖ ਨੂੰ ਧਿਆਨ ਵਿੱਚ ਰੱਖਦਿਆਂ ਕਿਲ੍ਹੇ ਬਣਵਾਉਣੇ ਸ਼ੁਰੂ ਕਰ ਦਿੱਤੇ। ਹਥਿਆਰ ਬਣਾਉਣ ਦਾ ਕੰਮ ਜੰਗੀ ਪੱਧਰ 'ਤੇ ਸ਼ੁਰੂ ਕਰ ਦਿੱਤਾ। ਪਾਣੀ ਲਈ ਕਿਲ੍ਹੇ ਦੇ ਅੰਦਰ ਹੀ ਬਾਉਲੀ ਦਾ ਪ੍ਰਬੰਧ ਕਰ ਦਿੱਤਾ ਗਿਆ। ਹਰ ਸਮੇਂ ਲੰਗਰ ਚੱਲਦਾ ਰੱਖਣ ਦੀ ਰੀਤ ਨੂੰ ਪ੍ਰਪੱਕਤਾ ਨਾਲ ਜਾਰੀ ਰੱਖਿਆ। ਕੌਮ ਨੂੰ ਵੱਖਰੀ ਪਹਿਚਾਣ ਦੇਣ ਲਈ ਪੂਰੇ ਭਾਰਤ ਵਿੱਚ ਹੁਕਮਨਾਮੇ ਭੇਜ ਕੇ ਸੰਨ 1699 ਦੀ ਵਿਸਾਖੀ ਨੂੰ ਭਾਰੀ ਇਕੱਠ ਬੁਲਾਇਆ ਗਿਆ। ਉਸ ਸਮੇਂ ਗੁਰੂ ਸਾਹਿਬ ਜੀ ਨੇ ਭਰੇ ਇਕੱਠ ਵਿੱਚ ਪੰਜ ਪਿਆਰਿਆਂ ਦੀ ਚੋਣ ਕਰਕੇ ਉਹਨਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਸਿੰਘ ਸਜਾ ਕੇ ਫਿਰ ਆਪ ਉਹਨਾਂ ਪਾਸੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਕੇ ਇੱਕ ਨਵਾਂ ਇਤਿਹਾਸ ਰਚ ਦਿੱਤਾ। ਇਸ ਤਰ੍ਹਾਂ ਦੀ ਮਿਸਾਲ ਦੁਨੀਆਂ ਵਿੱਚ ਅੱਜ ਤੱਕ ਕਿਤੇ ਵੀ ਨਹੀਂ ਮਿਲਦੀ ਜਿੱਥੇ ਕਿਤੇ ਗੁਰੂ ਚੇਲਾ ਤੇ ਚੇਲਾ ਗੁਰੂ ਬਣ ਗਿਆ ਹੋਵੇ। ਇਹ ਵਡਿਆਈ ਕੇਵਲ ਗੁਰੂ ਗੋਬਿੰਦ ਸਿੰਘ ਜੀ ਦੇ ਹਿੱਸੇ ਹੀ ਆਈ ਹੈ।

ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ॥

ਖਾਲਸਾ ਸਾਜਣਾ ਤੋਂ ਬਾਅਦ ਤਾਂ ਕਮਾਲ ਹੀ ਹੋ ਗਿਆ, ਹਰ ਪਾਸੇ ਗੁਰੂ ਸਾਹਿਬ ਜੀ ਦੀ ਮਹਿਮਾ ਹੋਣ ਲੱਗ ਪਈ। ਹਰ ਕੋਈ ਸਿੰਘ ਸਜਣ ਲਈ ਉਤਾਵਲਾ ਸੀ ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਇਹ ਇੱਕ ਅਲੌਕਿਕ ਵਰਤਾਰਾ ਸੀ। ਖੰਡੇ ਦੀ ਪਾਹੁਲ ਨੇ ਸਮਾਜ ਵਿਚ ਪਈਆਂ ਹਰ ਤਰ੍ਹਾਂ ਦੀਆਂ ਤਰੇੜਾਂ ਤੇ ਵੰਡੀਆਂ ਨੂੰ ਖ਼ਤਮ ਕਰ ਦਿੱਤਾ। ਹਰ ਕੋਈ

ਸਿੰਘ ਸਜ ਕੇ ਮਾਣ ਮਹਿਸੂਸ ਕਰ ਰਿਹਾ ਸੀ ਅਤੇ ਰੂਹਾਨੀ ਤ੍ਰਿਪਤੀ ਨਾਲ ਆਨੰਦਤ ਹੋਣਾ ਸੁਭਾਗ ਸਮਝਦਾ ਸੀ। ਨੀਵੀਆਂ ਜਾਤਾਂ ਵਾਲੇ ਉੱਚੇ ਹੋ ਗਏ, ਅੰਦਰ ਬਹਾਦਰੀ ਵਾਲੀ ਰੂਹ ਫੂਕੀ ਗਈ। ਸਿੱਖਾਂ ਦੀ ਕਾਇਆ ਕਲਪ ਹੋ ਗਈ। ਭਗਤੀ ਤੇ ਸ਼ਕਤੀ ਨੂੰ ਇੱਕ ਥਾਂ ਇਕੱਠਾ ਕਰ ਦਿੱਤਾ। ਮੀਰੀ ਤੇ ਪੀਰੀ ਦੇ ਰਹੱਸ ਦੀ ਸੋਝੀ ਦੇ ਦਿੱਤੀ। ਮੌਤ ਦਾ ਭੈ ਹੀ ਖ਼ਤਮ ਨਹੀਂ ਕੀਤਾ ਸਗੋਂ ਸਿੱਖ ਮੌਤ ਨੂੰ ਮਖੌਲਾਂ ਕਰਨ ਲੱਗ ਪਏ। ਹਰੇਕ ਦੇ ਅੰਦਰ ਮਰਨ ਦਾ ਚਾਅ ਪੈਦਾ ਕਰ ਦਿੱਤਾ। ਹਰ ਕੋਈ ਇਹੋ ਗਾਉਂਦਾ ਨਜ਼ਰ ਆ ਰਿਹਾ ਸੀ ਕਿ:

ਮੁਹਿ ਮਰਨੇ ਕਾ ਚਾਉ ਹੈ...॥

ਗੁਰੂ ਗੋਬਿੰਦ ਸਿੰਘ ਜੀ ਨੇ ਕੋਈ ਵੀ ਯੁੱਧ ਰਾਜ ਕਰਨ ਲਈ ਜਾਂ ਜ਼ਮੀਨਾਂ 'ਤੇ ਕਬਜ਼ੇ ਕਰਨ ਲਈ ਨਹੀਂ ਲੜਿਆ ਅਤੇ ਨਾ ਹੀ ਯੁੱਧ ਲਈ ਪਹਿਲ ਕੀਤੀ। ਜੋ ਵੀ ਯੁੱਧ ਲੜੇ ਉਹ ਮਾਨਵੀ ਹੱਕਾਂ ਲਈ ਅਤੇ ਆਪਣੇ ਬਚਾਅ ਲਈ। ਯੁੱਧ ਜਿੱਤਣ ਤੋਂ ਬਾਅਦ ਕਦੇ ਵੀ ਹੰਕਾਰ ਨਹੀਂ ਕੀਤਾ ਸਗੋਂ ਪ੍ਰਮਾਤਮਾ ਅੱਗੇ ਅਰਜ਼ੋਈ ਕਰਦੇ ਆਪਣੇ ਸਿੱਖਾਂ ਵੱਲ ਇਸ਼ਾਰਾ ਕਰਦੇ ਕਹਿੰਦੇ ਹਨ ਕਿ:

ਜੁੱਧ ਜਿਤੇ ਇਨਹੀ ਕੇ ਪ੍ਰਸਾਦਿ...॥

ਪਹਾੜੀ ਰਾਜਿਆਂ ਵੱਲੋਂ ਵਿਰੋਧ ਕਰਨਾ, ਮੁਗਲ ਫ਼ੌਜਾਂ ਦਾ ਸਾਥ ਦੇਣਾ, ਮੁਗਲਾਂ ਵੱਲੋਂ ਅਤੇ ਪਹਾੜੀ ਰਾਜਿਆਂ ਵੱਲੋਂ ਕਿਲ੍ਹਾ ਖਾਲੀ ਕਰਨ ਦੀਆਂ ਸ਼ਰਤਾਂ ਅਤੇ ਸਹੁੰ ਨੂੰ ਤੋੜ ਕੇ ਸਿੱਖ ਫ਼ੌਜਾਂ 'ਤੇ ਰਾਤ ਦੇ ਹਨੇਰੇ ਵਿੱਚ ਹਮਲਾ ਕਰਨਾ ਅਤਿ ਦਰਜੇ ਦੀ ਘਟੀਆ ਰਾਜਨੀਤੀ ਸੀ। ਇਸ ਹਮਲੇ ਵਿੱਚ ਅਨੇਕਾਂ ਸਿੰਘ ਸ਼ਹੀਦ ਹੋਏ, ਸਰਸਾ ਨਦੀ 'ਤੇ ਪਰਿਵਾਰ ਦਾ ਵਿਛੋੜਾ ਪੈਣਾ, ਬਹੁਤ ਸਾਰਾ ਸਾਹਿਤ ਦਰਿਆ ਵਿੱਚ ਰੁੜ੍ਹ ਜਾਣਾ, ਚਮਕੌਰ ਦੀ ਜੰਗ ਵਿੱਚ 40 ਸਿੰਘਾਂ ਨਾਲ ਭੁੱਖਣ ਭਾਣੇ ਮੁਕਾਬਲਾ ਕਰਨਾ, ਵੱਡੇ ਸਾਹਿਬਜ਼ਾਦਿਆਂ ਦਾ ਬਾਕੀ ਸਿੰਘਾਂ ਨਾਲ ਸ਼ਹੀਦ ਹੋਣਾ। ਸਭ ਕੁੱਝ ਕੁਰਬਾਨ ਕਰ ਕੇ ਮਾਛੀਵਾੜੇ ਦੇ ਜੰਗਲਾਂ ਵਿੱਚ:

ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥
ਤੁਧੁ ਬਿਨੁ ਰੋਗ ਰਜਾਈਆ ਦਾ ਓਢਣ ਨਾਗ ਨਿਵਾਸਾਂ ਦੇ ਰਹਣਾ॥
ਸੂਲ ਸੁਰਾਹੀ ਖੰਜਰੁ ਪਿਯਾਲਾ ਬਿੰਗ ਕਸਾਈਯਾਂ ਦੇ ਸਹਣਾ॥
ਯਾਰੜੇ ਦਾ ਸਾਨੂੰ ਸੱਥਰੁ ਚੰਗਾ ਭੱਠ ਖੇੜਿਆ ਦਾ ਰਹਣਾ॥

ਦਾ ਗੀਤ ਗਾਉਣਾ, ਉੱਚ ਦਾ ਪੀਰ ਬਣਨਾ, ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਜੀ ਦਾ ਸ਼ਹੀਦ ਹੋਣਾ, ਔਰੰਗਜ਼ੇਬ ਨੂੰ ਫਤਹਿ ਦੀ ਚਿੱਠੀ ਜ਼ਫਰਨਾਮਾ ਲਿਖਣਾ, ਖਿਦਰਾਣੇ ਦੀ ਢਾਬ 'ਤੇ ਜੰਗ ਹੋਣਾ, ਬੇਦਾਵਾ ਦੇ ਗਏ ਸਿੰਘਾਂ ਨੂੰ ਮੁਕਤਿਆਂ ਦੀ ਉਪਾਧੀ ਦੇਣਾ, ਅਨੇਕਾਂ ਜੀਵਾਂ ਦਾ ਉੱਧਾਰ ਕਰਨਾ, ਦਮਦਮਾ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਕਰਨੀ, ਸਿੰਘਾਂ ਨੂੰ ਅਰਥਾਂ ਸਮੇਤ ਬਾਣੀ ਦਾ ਗਿਆਨ ਦ੍ਰਿੜ੍ਹ ਕਰਵਾ ਕੇ ਆਤਮਿਕ ਗਿਆਨ ਦੀ ਸੋਝੀ ਬਖਸ਼ਣੀ, ਦੱਖਣ ਦੇਸ ਨੂੰ ਜਾਣਾ, ਬਾਦਸ਼ਾਹ ਬਹਾਦਰ ਸ਼ਾਹ ਨਾਲ ਮੁਲਾਕਾਤ ਕਰਨੀ, ਉਪਰੰਤ ਗੋਦਾਵਰੀ ਦੇ ਕੰਢੇ ਜਾ ਟਿਕਾਣਾ ਕਰਨਾ ਅਤੇ ਜੀਵਨ ਦੇ ਅਸਲ ਮਨੋਰਥ ਤੋਂ ਭਟਕੇ ਮਾਧੋ ਦਾਸ ਨੂੰ ਆਤਮਿਕ

ਗਿਆਨ ਦੀ ਸੋਝੀ ਬਖਸ਼ ਕੇ, ਜ਼ੁਲਮ ਦਾ ਨਾਸ਼ ਕਰਨ ਲਈ ਪੰਜ ਤੀਰ, ਪੰਜ ਪਿਆਰੇ ਸਿੰਘ ਤੇ ਹੁਕਮਨਾਮੇ ਦੇ ਕੇ ਬੰਦਾ ਸਿੰਘ ਬਹਾਦਰ ਦੇ ਰੂਪ ਵਿੱਚ ਪੰਜਾਬ ਵੱਲ ਤੋਰਿਆ ਜਿਸ ਨੇ ਪੰਜਾਬ ਅੰਦਰ ਅੱਤਿਆਚਾਰੀਆਂ ਨੂੰ ਚੁਣ ਚੁਣ ਕੇ ਸਜ਼ਾ ਦਿੱਤੀ। ਸਮਾਣਾ, ਸਢੌਰਾ, ਸਰਹਿੰਦ ਆਦਿ ਵਿਖੇ ਰਹਿੰਦੇ ਦੁਸ਼ਟਾਂ ਨੂੰ ਸੋਧ ਕੇ ਗੁਰੂ ਦੇ ਆਸ਼ੇ ਅਨੁਸਾਰ ਸਿੱਖ ਰਾਜ ਦੀ ਸਥਾਪਨਾ ਕੀਤੀ।

ਉਧਰ ਨਾਂਦੇੜ ਦੀ ਧਰਤੀ 'ਤੇ ਦਸਵੇਂ ਪਾਤਸ਼ਾਹ ਸਿੱਖਾਂ ਨੂੰ ਅਧਿਆਤਮਕ ਗਿਆਨ ਦੀ ਸੋਝੀ ਬਖਸ਼ਦੇ ਹੋਏ ਅਨੇਕਾਂ ਪ੍ਰਾਣੀਆਂ ਦਾ ਕਲਿਆਣ ਕਰ ਰਹੇ ਸਨ, ਇੱਕ ਅਚਾਨਕ ਭਾੜੇ ਦੇ ਭੇਜੇ ਪਠਾਨਾਂ ਵੱਲੋਂ ਗੁਰੂ ਸਾਹਿਬ ਉਪਰ ਜ਼ਬਰਦਸਤ ਹਮਲਾ ਕਰ ਦਿੱਤਾ ਤੇ ਛੁਰਾ ਵੱਖੀ ਵਿੱਚ ਖੋਭ ਦਿੱਤਾ। ਇੱਕ ਹਮਲਾਵਰ ਪਠਾਨ ਨੂੰ ਗੁਰੂ ਜੀ ਨੇ ਥਾਂ 'ਤੇ ਹੀ ਢੇਰ ਕਰ ਦਿੱਤਾ ਤੇ ਮੌਤ ਦੇ ਘਾਟ ਉਤਾਰ ਦਿੱਤਾ। ਦੂਜੇ ਨੂੰ ਸਿੰਘਾਂ ਨੇ ਫੜ ਮੌਤ ਦੇ ਘਾਟ ਉਤਾਰ ਦਿੱਤਾ। ਜ਼ਖਮ ਨੂੰ ਸੀਤਾ ਗਿਆ ਤੇ ਇੱਕ ਦਿਨ ਤੀਰ ਚਲਾਉਂਦਿਆਂ ਜ਼ਖਮ ਦੁਬਾਰਾ ਖੁੱਲ੍ਹ ਗਿਆ ਜੋ ਜਾਨ ਲੇਵਾ ਸਾਬਤ ਹੋਇਆ। ਗੁਰੂ ਜੀ ਨੇ ਆਪਣਾ ਸਮਾਂ ਨੇੜੇ ਵੇਖ ਸਿੰਘਾਂ ਨੂੰ ਹੁਕਮ ਕੀਤਾ ਕਿ ਗੁਰੂ ਗ੍ਰੰਥ ਸਾਹਿਬ ਲੈ ਆਵੋ। ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ, ਪੰਜ ਪੈਸੇ ਅਤੇ ਨਾਰੀਅਲ ਧਰ ਗੁਰੂ ਜੀ ਨੇ ਮੱਥਾ ਟੇਕਿਆ ਤੇ ਸਿੰਘਾਂ ਨੂੰ ਹੁਕਮ ਕੀਤਾ ਕਿ ਅੱਗੋਂ ਤੋਂ ਤੁਹਾਡੇ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੋਣਗੇ। ਪਰਚਾ ਸ਼ਬਦ ਦਾ, ਦੀਦਾਰ ਖਾਲਸੇ ਦਾ ਤੇ ਪੂਜਾ ਅਕਾਲ ਕੀ ਦਾ ਹੁਕਮ ਕਰ ਹਜ਼ੂਰ ਪਾਤਸ਼ਾਹ ਸੱਚਖੰਡ ਨੂੰ ਪਿਆਨਾ ਕਰ ਗਏ।

ਉਹਨਾਂ ਵੱਲੋਂ ਕੀਤੇ ਪਰਉਪਕਾਰਾਂ ਨੂੰ ਯਾਦ ਕਰਦਿਆਂ ਹਮੇਸ਼ਾ ਅਜਿਹੇ ਰਹਿਬਰ ਅਤੇ ਮਹਾਂ-ਮਾਨਵ ਵੱਲੋਂ ਦਰਸਾਏ ਮਾਰਗ 'ਤੇ ਚੱਲ ਕੇ ਉਸ ਅਗੰਮੀ ਪੈਂਡੇ ਦੇ ਰਾਹੀ ਦੇ ਉਪਦੇਸ਼ਾਂ 'ਤੇ ਅਮਲ ਕਰਿਆਂ ਚਿਤ ਨੂੰ ਸਕੂਨ ਅਤੇ ਸਰੂਰ ਮਿਲਦਾ ਹੈ। ਜ਼ਿੰਦਗੀ ਦੇ ਅਜਿਹੇ ਉਤਰਾਅ ਚੜ੍ਹਾਵਾਂ ਵਿੱਚ ਸਦਾ ਸਫਲ ਅਤੇ ਜੇਤੂ ਰਹਿਣਾ ਆਮ ਮਨੁੱਖ ਦੇ ਵੱਸ ਦੀ ਗੱਲ ਨਹੀਂ, ਅਜਿਹਾ ਕਾਰਜ ਕੇਵਲ ਤੇ ਕੇਵਲ ਗੁਰੂ ਨਾਨਕ ਜੀ ਦੀ ਦਸਵੀਂ ਜੋਤਿ, ਅਕਾਲ ਸਰੂਪ, ਅੰਮ੍ਰਿਤ ਦੇ ਦਾਤੇ, ਬਾਦਸ਼ਾਹ ਦਰਵੇਸ਼, ਸਰਬੰਸਦਾਨੀ, ਇਨਸਾਨੀਅਤ ਦੇ ਰਹਿਬਰ, ਦੇਗ, ਤੇਗ, ਕਲਮ ਦੇ ਧਨੀ ਅਤੇ ਮਰਦ ਅਗੰਮੜੇ ਗੁਰੂ ਗੋਬਿੰਦ ਸਿੰਘ ਜੀ ਦੇ ਹਿੱਸੇ ਹੀ ਆ ਸਕਦਾ ਹੈ।

* * *

# ਗੁਰੂ ਗੋਬਿੰਦ ਸਿੰਘ ਜੀ ਦੀ ਸੰਗੀਤਕ ਦੇਣ

ਸ੍ਰੀ ਗੁਰੂ ਗੋਬਿੰਦ ਸਿੰਘ ਦਾ ਸਮਾਂ ਇਤਿਹਾਸ ਵਿਚ ਉਹ ਸਮਾਂ ਸੀ ਜਦੋਂ ਮੁਗ਼ਲ ਸਲਤਨਤ ਦਾ ਬਾਦਸ਼ਾਹ 'ਮੋਹੀ-ਉਦ-ਦੀਨ ਮੁਹੰਮਦ ਔਰੰਗਜ਼ੇਬ' ਮਜ਼ਹਬੀ ਜ਼ਿਹਨੀਅਤ ਦੀ ਤੰਗਦਿਲੀ ਵਿੱਚੋਂ ਸਮੁੱਚੀ ਮਾਨਵਤਾ ਨੂੰ ਆਪਣੇ ਹੁਕਮਾਂ ਅਨੁਸਾਰ ਚਲਾਉਣਾ ਚਾਹੁੰਦਾ ਸੀ। ਉਸ ਨੇ ਬਹੁਤ ਸਾਰੀਆਂ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਗਤੀਵਿਧੀਆਂ ਜਿਵੇਂ ਦਰਬਾਰ ਵਿਚ ਸ਼ਾਸਕ ਦੇ ਆਉਣ ਸਮੇਂ ਸਿਜਦਾ ਕਰਨਾ, ਸਿੱਕਿਆਂ 'ਤੇ ਪਵਿੱਤਰ ਕਲਮਾਂ ਨੂੰ ਉਕਰਨਾ, ਨੌਰੋਜ਼ ਦੀ ਪ੍ਰਥਾ, ਸ਼ਰਾਬ ਅਤੇ ਭੰਗ ਆਦਿ ਨਸ਼ੇ, ਧਰਮ ਨਾਲ ਸੰਬੰਧਿਤ ਅੰਧ-ਵਿਸ਼ਵਾਸ ਆਦਿ 'ਤੇ ਪਾਬੰਦੀ ਲਗਾ ਦਿੱਤੀ ਸੀ।[2] ਇਸੇ ਤਰ੍ਹਾਂ ਉਸ ਨੇ ਸਾਹਿਤਕਾਰੀ, ਸੰਗੀਤਕਾਰੀ, ਚਿੱਤਰਕਾਰੀ ਤੇ ਮੂਰਤੀ ਕਲਾ ਦੇ ਕੰਮਾਂ ਨੂੰ ਸ਼ਰ੍ਹਾ ਵਿਰੁੱਧ ਕਹਿ ਕੇ ਬੰਦ ਕਰ ਦਿੱਤਾ ਸੀ ਅਤੇ 1695 ਈ. ਵਿਚ ਇਕ ਹੋਰ ਹੁਕਮ ਜਾਰੀ ਕੀਤਾ ਕਿ ਰਾਜਪੂਤਾਂ ਤੋਂ ਬਿਨਾਂ ਕੋਈ ਹਿੰਦੂ ਤਨ 'ਤੇ ਹਥਿਆਰ ਨਾ ਸਜਾਵੇ ਅਤੇ ਨਾ ਹੀ ਪਾਲਕੀ, ਹਾਥੀ ਜਾਂ ਇਰਾਨੀ ਘੋੜੇ ਦੀ ਸਵਾਰੀ ਕਰੇ।[3] ਆਪਣੇ ਦਰਬਾਰ ਅਤੇ ਜਨਤਕ ਤੌਰ 'ਤੇ ਸੰਗੀਤਕ ਮਹਿਫ਼ਿਲਾਂ 'ਤੇ ਪਾਬੰਦੀ ਲਗਾਉਣ ਕਰਕੇ ਜਦੋਂ ਸੰਗੀਤਕਾਰਾਂ ਨੇ ਇਸ ਦੇ ਵਿਰੋਧ ਵਿਚ 'ਸੰਗੀਤ' ਦੀ ਅਰਥੀ ਕੱਢੀ ਤਾਂ ਔਰੰਗਜ਼ੇਬ ਨੇ ਉਨ੍ਹਾਂ ਨੂੰ ਵਿਅੰਗ ਵਿਚ ਕਿਹਾ ਕਿ ਇਸ ਅਰਥੀ ਨੂੰ ਧਰਤੀ ਵਿਚ ਇੰਨਾ ਡੂੰਘਾ ਦਫ਼ਨਾ ਦੇਣਾ ਕਿ ਇਸਦੀ ਗੂੰਜ ਮਾਤਰ ਵੀ ਬਾਹਰ ਨਾ ਨਿਕਲੇ।[4]

ਇਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਇਸ ਸਮੇਂ ਸਮਾਜ ਦਾ ਵਧੇਰੇ ਭਾਗ ਖਾਸ ਕਰਕੇ ਨਿਮਨ ਵਰਗ ਸੁਤੰਤਰ ਤੌਰ 'ਤੇ ਆਪਣੀ ਧਾਰਮਿਕ, ਸਮਾਜਿਕ ਅਤੇ ਸੱਭਿਆਚਾਰਕ ਮਾਨ-ਮਰਿਆਦਾ ਦੀ ਪਾਲਣਾ ਨਹੀਂ ਕਰ ਸਕਦਾ ਸੀ। ਅਜਿਹੇ ਸਮੇਂ ਵਿਚ ਗੁਰੂ ਗੋਬਿੰਦ ਸਿੰਘ ਨੇ 'ਭੈ ਕਾਹੂ ਕੋ ਦੇਤ ਨਹਿ ਨਹਿ ਭੈ ਮਾਨਤ ਆਨ' ਦੇ ਸਿਧਾਂਤ ਅਨੁਸਾਰ ਸ਼ਾਹੀ ਫੁਰਮਾਨਾਂ ਦੇ ਉਲਟ ਆਪਣੇ ਸਿੱਖਾਂ ਨੂੰ ਸ਼ਸਤਰਧਾਰੀ ਬਣਨ, ਘੋੜ ਸਵਾਰੀ ਕਰਨ ਦੀ ਆਗਿਆ ਦਿੱਤੀ ਅਤੇ ਨਾਲ ਹੀ ਲਲਿਤ ਕਲਾਵਾਂ ਖ਼ਾਸ ਕਰਕੇ ਸਾਹਿਤ ਅਤੇ ਸੰਗੀਤ ਦੀ ਬਹਾਲੀ ਲਈ ਵੀ ਕਾਰਜ ਆਰੰਭੇ।

ਗੁਰੂ ਸਾਹਿਬ ਸਾਹਿਤ ਅਤੇ ਸੰਗੀਤ ਦੀ ਰਚਨਾਤਮਕ ਸ਼ਕਤੀ ਤੋਂ ਭਲੀ-ਭਾਂਤ ਜਾਣੂੰ ਸਨ। ਸਾਹਿਤ ਸ੍ਰਿਸ਼ਟੀ ਦੇ ਭੌਤਿਕ ਅਤੇ ਪਰਾਭੌਤਿਕ ਵਰਤਾਰੇ ਦੇ ਸਮੁੱਚੇ ਗਿਆਨ ਨੂੰ ਭਾਸ਼ਾਈ ਧਰਾਤਲ ਉੱਤੇ ਉਤਾਰਦਾ ਹੋਇਆ ਮਨੁੱਖ ਨੂੰ ਬੌਧਿਕ ਪੱਧਰ 'ਤੇ ਸਸ਼ਕਤ ਕਰਦਾ ਹੈ ਅਤੇ ਸੰਗੀਤ ਇਸ ਵਿਚਲੇ ਭਾਵਾਂ ਅਤੇ ਅਰਥਾਂ ਨੂੰ ਆਪਣੇ ਨਾਦਾਤਮਕ ਪਾਸਾਰ ਰਾਹੀਂ ਰੂਪਮਾਨ ਕਰਕੇ ਸਮੁੱਚੀ ਮਾਨਵਤਾ ਨੂੰ ਭਾਵਨਾਤਮਕ ਅਤੇ ਬੌਧਿਕ ਪੱਧਰ ਦੇ ਸਮੁੱਚੇ ਰੂਪ ਵਜੋਂ ਇਕ

ਧਰਾਤਲ 'ਤੇ ਇਕੱਠਿਆਂ ਕਰਨ ਵਿਚ ਆਪਣੀ ਵਿਸ਼ੇਸ਼ ਭੂਮਿਕਾ ਨਿਭਾਉਂਦਾ ਹੈ। ਇਸੇ ਕਰਕੇ ਗੁਰੂ ਸਾਹਿਬ ਨੇ ਮਨੁੱਖ ਦੇ ਬੌਧਿਕ ਅਤੇ ਆਤਮਿਕ ਵਿਕਾਸ ਲਈ ਜਿੱਥੇ ਖ਼ੁਦ ਬੀਰ-ਰਸ ਤੇ ਭਗਤੀ-ਭਾਵ ਭਰਪੂਰ ਉਤਕ੍ਰਿਸ਼ਟ ਰਚਨਾਵਾਂ ਕੀਤੀਆਂ ਅਤੇ ਆਪਣੇ ਦਰਬਾਰ ਵਿਚ 52 ਕਵੀਆਂ ਨੂੰ ਰੱਖ ਕੇ ਉਹਨਾਂ ਪਾਸੋਂ ਵੀ ਪੁਰਾਤਨ ਭਾਰਤੀ ਸ਼ਾਸਤਰੀ ਗ੍ਰੰਥਾਂ ਦੇ ਅਨੁਵਾਦ ਕਰਵਾਉਣ ਦੇ ਨਾਲ-ਨਾਲ ਹੋਰ ਸਾਹਿਤਕ ਰਚਨਾਵਾਂ ਕਰਵਾਈਆਂ ਗਈਆਂ ਉੱਥੇ ਸੰਗੀਤ ਦੇ ਖੇਤਰ ਵਿਚ ਵੀ ਸ਼ਾਸਤਰੀ ਸੰਗੀਤ, ਲੋਕ ਸੰਗੀਤ, ਭਗਤੀ ਸੰਗੀਤ ਦੇ ਵਿਭਿੰਨ ਪਹਿਲੂਆਂ ਜਿਵੇਂ ਰਾਗ, ਛੰਦ, ਸਾਜ਼, ਸੰਗੀਤਕ ਸ਼ਬਦਾਵਲੀ, ਗਾਇਨ ਸ਼ੈਲੀਆਂ ਆਦਿ ਦੇ ਵਿਭਿੰਨ ਸਰੂਪਾਂ ਨੂੰ ਵਿਸ਼ੇਸ਼ ਕਰਕੇ ਕਾਵਿਕ ਵਿਧਾਨ ਅਧੀਨ ਸਿਰਜਦੇ ਹੋਏ ਸਮੇਂ ਦਾ ਹਾਣੀ ਬਣਾਉਣ, ਭਾਵੀ ਪੀੜ੍ਹੀ ਲਈ ਸੁਰੱਖਿਅਤ ਰੱਖਣ ਅਤੇ ਪ੍ਰਚਾਰ-ਪਾਸਾਰ ਹਿੱਤ ਆਪਣੇ ਦੈਵੀ ਛਤਰ-ਛਾਇਆ ਹੇਠ ਲਿਆਂਦਾ। ਹੱਥਲੇ ਪੇਪਰ ਵਿਚ ਗੁਰੂ ਸਾਹਿਬ ਦੁਆਰਾ ਸੰਗੀਤ ਦੇ ਉਪਰੋਕਤ ਪਹਿਲੂਆਂ ਨੂੰ ਦਿੱਤੀ ਦੇਣ ਦੇ ਸਮੁੱਚੇ ਪਾਸਾਰ ਨੂੰ 'ਦਸਮ ਗ੍ਰੰਥ' ਅਤੇ ਉਹਨਾਂ ਦੇ ਜੀਵਨ 'ਤੇ ਪ੍ਰਕਾਸ਼ ਪਾਉਂਦੇ ਹੋਰ ਇਤਿਹਾਸਕ ਸਰੋਤ ਗ੍ਰੰਥਾਂ ਦੇ ਹਵਾਲਿਆਂ ਨਾਲ ਸਮਝਣ ਦਾ ਉਪਰਾਲਾ ਕੀਤਾ ਜਾ ਰਿਹਾ ਹੈ।

**1. ਰਾਗ:** ਰਾਗ ਭਾਰਤੀ ਸੰਗੀਤ ਦੀ ਆਧਾਰਸ਼ਿਲਾ ਹੈ। ਸੰਗੀਤ ਦੀ ਵਿਸ਼ਾਲ ਸੰਰਚਨਾ 'ਰਾਗ' ਦੇ ਬਹੁ-ਪਾਸਾਰੀ ਤੇ ਬਹੁ-ਆਯਾਮੀ ਸਵਰੂਪਾਂ ਨਾਲ ਹੀ ਸੁਭਾਇਮਾਨ ਹੁੰਦੀ ਹੈ। ਇਸ ਨੂੰ ਸੰਗੀਤ ਦਾ ਪ੍ਰਾਣ ਤੱਤ ਵੀ ਮੰਨਿਆ ਜਾਂਦਾ ਹੈ। ਨਾਦ ਤੋਂ ਸ਼ਰੁਤੀ, ਸ਼ਰੁਤੀ ਤੋਂ ਸਵਰ ਅਤੇ ਸਵਰ ਤੋਂ ਰਾਗ ਦੀ ਅਵਸਥਾ ਤੱਕ ਪਹੁੰਚਣ ਵਾਲਾ ਇਹ ਤੱਤ ਆਪਣੇ ਆਰੰਭਕ ਸਥਾਨ ਤੋਂ ਹੀ ਭਾਰਤੀ ਸੰਗੀਤ ਦੀਆਂ ਵਿਵਿਧ ਧਾਰਾਵਾਂ ਨੂੰ ਇਕ ਸਸ਼ਕਤ ਨਾਦਾਤਮਕ ਧਰਾਤਲ ਮੁਹੱਈਆ ਕਰਵਾਉਂਦਾ ਆਇਆ ਹੈ। ਭਾਰਤੀ ਸੰਗੀਤ ਦੇ ਲੰਮੇਰੇ ਇਤਿਹਾਸ ਵਿਚ ਇਹ ਸਮੇਂ ਦੀਆਂ ਵਿਭਿੰਨ ਅਵਸਥਾਵਾਂ ਵਿੱਚੋਂ ਗੁਜ਼ਰਦਾ ਹੋਇਆ ਵਿਭਿੰਨ ਸਰੂਪਾਂ ਦਾ ਧਾਰਨੀ ਬਣਿਆ ਜਿਸ ਕਰਕੇ ਸ਼ਾਸਤਰਕਾਰਾਂ ਨੇ ਇਸ ਨੂੰ ਸ਼ੁੱਧ (ਆਪਣੀ ਸੁਤੰਤਰ ਹੋਂਦ ਦਾ ਧਾਰਨੀ), ਛਾਇਆਲਗ (ਜਿਸ ਵਿਚ ਦੂਸਰੇ ਰਾਗਾਂ ਦੀ ਛਾਇਆ ਹੋਵੇ ਭਾਵ ਦੋ ਰਾਗਾਂ ਦਾ ਸਮਾਵੇਸ਼ ਹੋਵੇ), ਸੰਕੀਰਨ (ਦੋ ਤੋਂ ਵਧੇਰੇ ਰਾਗਾਂ ਦੇ ਮਿਸ਼੍ਰਣ ਤੋਂ ਉਤਪੰਨ ਰਾਗ) ਰਾਗ ਵਰਗੀਕਰਨ ਅਧੀਨ ਵਿਭਾਜਤ ਕਰਦਿਆਂ ਇਸ ਵਰਗੀਕਰਨ ਦੇ ਅੰਤਰਗਤ ਇਸਦੇ ਸਨਾਤਨੀ, ਦੇਸੀ, ਮੌਸਮੀ ਆਦਿ ਸਰੂਪਾਂ ਨੂੰ ਰੱਖਿਆ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਨੇ ਰਾਗ ਦੇ ਇਹਨਾਂ ਵਿਭਿੰਨ ਨਾਦਾਤਮਕ ਸਰੂਪਾਂ ਅਧੀਨ ਬਾਣੀ ਰਚਨਾ ਕਰ ਭਾਰਤੀ ਭਗਤੀ ਪਰੰਪਰਾ ਵਿਚਲੇ ਰਾਗਾਂ ਦੇ ਅੰਤਰਗਤ ਪਦ ਰਚਨਾਵਾਂ ਕਰਨ ਦੇ ਸਿਧਾਂਤ ਨੂੰ ਸਮੇਂ ਦੇ ਪ੍ਰਵਾਹ ਉਤੇ ਤੋਰਦਿਆਂ ਕੁੱਲ 18 ਰਾਗਾਂ ਅਧੀਨ ਬਾਣੀ ਰਚਨਾ ਕੀਤੀ ਜੋ 'ਸ਼ਬਦ ਹਜ਼ਾਰੇ' ਅਤੇ 'ਪਾਰਸਨਾਥ ਅਵਤਾਰ' ਵਿਚ ਅੰਕਿਤ ਮਿਲਦੇ ਹਨ। ਸ਼ਬਦ ਹਜ਼ਾਰੇ ਨਾਮਕ ਰਚਨਾ ਵਿਚ ਕੁੱਲ 6 ਰਾਗਾਂ ਅਧੀਨ 9 ਸ਼ਬਦਾਂ ਦੀ ਰਚਨਾ ਮਿਲਦੀ ਹੈ ਅਤੇ ਪਾਰਸਨਾਥ ਅਵਤਾਰ ਵਿਚ 16 ਰਾਗਾਂ ਅਧੀਨ ਬਿਸਨੁਪਦੇ ਮਿਲਦੇ ਹਨ ਜਿਨ੍ਹਾਂ ਵਿੱਚੋਂ ਕਲਿਆਣ, ਸੋਰਠਿ, ਦੇਵਗੰਧਾਰੀ, ਰਾਮਕਲੀ, ਰਾਗ ਦੋਨਾਂ ਪਾਸੇ ਵਰਤੇ ਗਏ ਹਨ। ਇਸ ਤੋਂ ਇਲਾਵਾ ਕ੍ਰਿਸ਼ਨਾ ਅਵਤਾਰ ਵਿਚ ਕ੍ਰਿਸ਼ਨ ਲੀਲ੍ਹਾ ਦਾ ਵਰਣਨ ਕਰਦੇ ਹੋਏ ਰਚਨਾਵਾਂ ਦੇ ਅੰਤਰਗਤ ਰਾਗਾਂ ਨੂੰ ਰਾਗ ਛੰਦਾਂ ਦੇ ਰੂਪ ਵਿਚ ਇਸ ਤਰੀਕੇ ਨਾਲ ਅੰਕਿਤ ਕੀਤਾ ਹੈ ਕਿ ਇਹਨਾਂ ਨੂੰ ਸੰਗੀਤਕ

ਭਾਸ਼ਾ ਵਿਚ 'ਰਾਗ ਸਾਗਰ', 'ਰਾਗ ਮਾਲਾ' ਜਾਂ 'ਰਾਗਾਂ ਦਾ ਗੁਲਦਸਤਾ' ਵੀ ਕਿਹਾ ਜਾ ਸਕਦਾ ਹੈ। ਗੁਲਦਸਤਾ, ਮਾਲਾ ਜਾਂ ਸਾਗਰ ਨਾਮ ਤੋਂ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਇਸ ਵਿਚ ਕਈ ਰਾਗਾਂ ਦਾ ਸੰਗ੍ਰਹਿ ਹੁੰਦਾ ਹੈ। ਸੰਗੀਤਕ ਪ੍ਰਸਤੁਤੀ ਸਮੇਂ ਗਾਇਕ ਕਲਾਕਾਰ ਨੂੰ ਰਾਗ ਨਾਮ ਅਨੁਸਾਰ ਹੀ ਸੰਬੰਧਿਤ ਰਾਗ ਦੇ ਸਰੂਪ ਦਾ ਗਾਇਨ ਕਰਨਾ ਪੈਂਦਾ ਹੈ। ਅਜਿਹਾ ਗਾਇਨ ਬਹੁਤ ਹੀ ਕਰੜੀ ਸਾਧਨਾ ਤੋਂ ਬਾਅਦ ਕੀਤਾ ਜਾ ਸਕਦਾ ਹੈ, ਕਿਉਂਕਿ ਇਸ ਵਿਚ ਇਕ ਤੋਂ ਬਾਅਦ ਇਕ ਰਾਗ ਸਰੂਪ ਬਦਲਣ ਕਰਕੇ ਗਾਇਕ ਨੂੰ ਰਾਗਾਂ ਦਾ ਵਿਸ਼ਾਲ ਗਿਆਨ ਅਤੇ ਅਭਿਆਸ ਹੋਣਾ ਜ਼ਰੂਰੀ ਹੈ। ਉਦਹਾਰਣ ਦੇ ਤੌਰ 'ਤੇ ਨਿਮਨਲਿਖਤ ਪਦ ਦੇਖਿਆ ਜਾ ਸਕਦਾ ਹੈ:

ਸੋਰਠਿ ਸਾਰੰਗ ਅਉ ਗੂਜਰੀ ਲਲਤਾ ਅਰੁ ਭੈਰਵ ਦੀਪਕ ਗਾਵੈ।
ਟੋਡੀ ਅਉ ਮੇਘ ਮਲ੍ਹਾਰ ਅਲਾਪਤ ਗੌਂਡ ਅਉ ਸੁਧ ਮਲ੍ਹਾਰ ਸੁਨਾਵੈ।
ਜੈਤਸਰੀ ਅਰੁ ਮਾਲਸਿਰੀ ਅਉ ਪਰਜ ਸੁ ਰਾਗ ਸਿਰੀ ਠਟ ਪਾਵੈ।
ਸਯਾਮ ਕਹੈ ਜਰਿ ਜੀ ਰਿਝ ਕੈ ਮੁਰਲੀ ਸੰਗ ਕੋਟਕ ਰਾਗ ਬਜਾਵੈ।[5]

ਇਸ ਪ੍ਰਕਾਰ ਗੁਰੂ ਸਾਹਿਬ ਦੁਆਰਾ ਪ੍ਰਯੁਕਤ ਰਾਗਾਂ ਨੂੰ ਨਿਮਨਲਿਖਤ ਸ਼੍ਰੇਣੀਆਂ ਵਿਚ ਵਰਗੀਕ੍ਰਿਤ ਕੀਤਾ ਜਾ ਸਕਦਾ ਹੈ:

ਸਿਰਲੇਖ ਰੂਪ ਵਿਚ ਪ੍ਰਯੁਕਤ ਰਾਗ:

(1) ਰਾਮਕਲੀ (2) ਸੋਰਠਿ (3) ਕਲਿਆਣ (4) ਬਿਲਾਵਲ
(5) ਦੇਵਗੰਧਾਰੀ (6) ਤਿਲੰਗ ਕਾਫੀ (7) ਪਰਜ (8) ਕਾਫੀ
(9) ਮਾਰੂ (10) ਗਉੜੀ (11) ਕੇਦਾਰ (12) ਅਡਾਨਾ
(13) ਤਿਲੰਗ (14) ਸੂਹੀ (15) ਸਾਰੰਗ (16) ਭੈਰਵ
(17) ਧਨਾਸਰੀ (18) ਬਸੰਤ।

ਰਚਨਾਵਾਂ ਦੇ ਅੰਤਰਗਤ ਪ੍ਰਯੁਕਤ ਰਾਗ:

ਰਚਨਾਵਾਂ ਦੇ ਅਧੀਨ ਵਰਤੇ ਗਏ ਸਿਰਲੇਖ ਰੂਪ ਵਿਚ ਅੰਕਿਤ ਰਾਗ ਤੋਂ ਹੋਰ ਰਾਗਾਂ ਦਾ ਵੇਰਵਾ:

(1) ਮਾਲਸਿਰੀ (2) ਜੈਤਸਰੀ (3) ਸ਼ੁੱਧ ਮਲ੍ਹਾਰ (4) ਵਿਭਾਸ
(5) ਮੇਘ ਮਲ੍ਹਾਰ (6) ਗੂਜਰੀ (7) ਦੀਪਕ (8) ਨਟਨਾਇਕ
(9) ਦੇਵਗੰਧਾਰ (10) ਲਲਤਾ (11) ਟੋਡੀ (12) ਗੋਂਡ
(13) ਸਿਰੀ (14) ਲਲਤ (15) ਮਾਲਵਾ
(16) ਬਿਹਾਗੜਾ (17) ਕਾਨੜਾ (18) ਕੁਕਭ ਬਿਲਾਵਲੁ
(19) ਪਲਾਸੀ (20) ਭੀਮ (21) ਨਟ (22) ਗੌਡ
(23) ਮਲਾਰ (24) ਹਿੰਡੋਲ (25) ਮਾਲਕਉਸ।

ਗੁਰੂ ਸਾਹਿਬ ਨੇ ਰਾਗਾਂ ਦੇ ਇਨ੍ਹਾਂ ਸਰੂਪਾਂ ਨੂੰ ਸ਼ਾਸਤਰਬੱਧ ਕਰਨ ਦੇ ਨਾਲ-ਨਾਲ ਪਹਿਲੇ ਪਾਤਸ਼ਾਹ ਤੋਂ ਨਿਰੰਤਰ ਤੌਰ 'ਤੇ ਕਾਲ ਦੀ ਮਰਿਆਦਾ ਅਧੀਨ ਸਿੱਖੀ ਸੁਰਤਿ ਨੂੰ 'ਸ਼ਬਦ

ਗੁਰੂ' ਨਾਲ ਜੋੜਦੀ ਆ ਰਹੀ 'ਸ਼ਬਦ' ਅਤੇ 'ਨਾਦ' ਦੇ ਸਮਧੁਰ ਮੇਲ ਦੀ ਰਾਗਾਤਮਕ ਧਾਰਾ 'ਸ਼ਬਦ ਕੀਰਤਨ' ਨੂੰ ਵੀ ਵਿਸ਼ੇਸ਼ ਮਹੱਤਵ ਦਿੰਦਿਆਂ ਰਾਗਾਂ ਦੇ ਵਿਵਹਾਰਕ ਗਾਇਨ ਨੂੰ ਅਗਾਂਹ ਤੋਰਿਆ। ਆਪ ਨੇ ਹੋਲੀ ਦੇ ਵਿਸ਼ੇਸ਼ ਮੌਕੇ 'ਤੇ ਰਾਗ ਸਭਾਵਾਂ ਕਰਵਾਉਣੀਆਂ ਆਰੰਭ ਕੀਤੀਆਂ ਜਿਹਨਾਂ ਵਿਚ ਗੁਰੂ-ਘਰ ਦੇ ਚੋਣਵੇਂ ਕੀਰਤਨੀਏ, ਰਾਗੀ ਆਪਣੀ ਕਲਾਤਮਕ ਮੁਹਾਰਤ ਨੂੰ ਪੇਸ਼ ਕਰਕੇ ਸ਼ਬਦ ਅਤੇ ਰਾਗ ਦੇ ਅਲੌਕਿਕ ਸੁਮੇਲ ਦਾ ਵਾਤਾਵਰਨ ਸਿਰਜ ਕੇ ਗੁਰੂ ਜੀ ਦੀਆਂ ਖੁਸ਼ੀਆਂ ਹਾਸਿਲ ਕਰਦੇ ਸਨ।[6]

ਆਪ ਨੇ 'ਸ਼ਬਦ ਕੀਰਤਨ' ਦੀ ਇਸ ਇਲਾਹੀ ਰਾਗਾਤਮਕ ਪਰੰਪਰਾ ਨੂੰ ਸਿੱਖੀ ਸੁਰਤਿ ਵਿਚ ਸੁਦ੍ਰਿੜ੍ਹ ਕਰਨ ਅਤੇ ਉਸ ਨੂੰ ਅਕਾਲ ਪੁਰਖ ਦੇ ਚਰਨਾਂ ਨਾਲ ਜੋੜੀ ਰੱਖਣ ਲਈ ਜੰਗਾਂ-ਯੁੱਧਾਂ ਦੇ ਵਾਤਾਵਰਣ ਵਿਚ ਵੀ ਸ਼ਬਦ ਕੀਰਤਨ ਦੀ ਮਰਿਆਦਾ ਦਾ ਨਿਬਾਹ ਬਾਦਸਤੂਰ ਜਾਰੀ ਰੱਖਿਆ। ਭਾਈ ਸੰਤੋਖ ਸਿੰਘ ਜੀ ਆਨੰਦਪੁਰ ਸਾਹਿਬ ਦੀ ਲੜਾਈ ਸਮੇਂ ਵੀ 'ਆਸਾ ਦੀ ਵਾਰ' ਦਾ ਗਾਇਨ ਅਤੇ ਪਾਠ ਕਰਨ ਦੀ ਮਰਿਆਦਾ ਬਾਰੇ ਦੱਸਦੇ ਹੋਏ ਲਿਖਦੇ ਹਨ:

> ਆਸਾਵਾਰ ਰਬਾਬੀ ਗਾਵੈਂ ਸੁਨਹਿ ਏਕ ਮਨ ਹੋਇ।
> ਸ਼ੋਚ ਸ਼ਨਾਨ ਠਾਨਿ ਕਰਿ ਸਗਰੇ ਰਿਸ ਤੇ ਤੁਰਕਨਿ ਜੋਏ।[7]

ਇਸ ਪ੍ਰਕਾਰ ਗੁਰੂ ਸਾਹਿਬ ਨੇ ਸੰਗੀਤ ਦੇ ਇਸ ਆਧਾਰਭੂਤ ਤੱਤ ਨੂੰ ਨਾ ਸਿਰਫ਼ ਰਚਨਾਵਾਂ ਹਿੱਤ ਪ੍ਰਯੋਗ ਕੀਤਾ ਸਗੋਂ 'ਸ਼ਬਦ ਕੀਰਤਨ' ਦੇ ਮਾਧਿਅਮ ਰਾਹੀਂ ਵਿਵਹਾਰਿਕ ਤੌਰ 'ਤੇ ਵੀ ਸਮੇਂ ਦੇ ਨਿਰੰਤਰ ਪ੍ਰਵਾਹ ਤੌਰ 'ਤੇ ਤੋਰਿਆ।

**2. ਸੰਗੀਤ ਦੀ ਪਰਿਭਾਸ਼ਕ ਸ਼ਬਦਾਵਲੀ:** ਸ਼ਬਦ ਕਿਸੇ ਵੀ ਭੌਤਿਕ ਜਾਂ ਪਰਾਭੌਤਿਕ ਵਰਤਾਰੇ ਵਿਚਲੇ ਸੂਖਮ ਜਾਂ ਸਥੂਲ ਗਿਆਨ ਨੂੰ ਮਾਨਵੀ ਚੇਤਨ ਮੰਡਲ ਵਿਚ ਉਤਾਰਨ ਦਾ ਮਾਧਿਅਮ ਬਣਦੇ ਹਨ। ਇਸ ਕਰਕੇ ਜੀਵਨ ਦੇ ਵਿਭਿੰਨ ਪਹਿਲੂਆਂ ਜਿਵੇਂ ਕਲਾ, ਸਾਹਿਤ, ਸੱਭਿਆਚਾਰ, ਧਰਮ, ਰਾਜਨੀਤੀ, ਇਤਿਹਾਸ, ਮਿਥਿਹਾਸ, ਵਿਗਿਆਨ ਆਦਿ ਵਿਚ ਉਸਦੀ ਸਮੁੱਚੀ ਵਿਵਹਾਰਕਤਾ ਨੂੰ ਸਮਝਣ ਲਈ ਵੱਡੇ ਤੋਂ ਵੱਡੇ ਅਤੇ ਛੋਟੇ ਤੋਂ ਛੋਟੇ ਪੱਧਰ ਦੀ ਹਰ ਇਕਾਈ ਨਾਲ ਸੰਬੰਧਿਤ ਹਰ ਭਾਸ਼ਾ ਵਿਚ ਸ਼ਬਦਾਂ ਦਾ ਭੰਡਾਰ ਮੌਜੂਦ ਹੁੰਦਾ ਹੈ, ਜਿਸ ਵਿਚ ਕਾਲਕ੍ਰਮ ਅਨੁਸਾਰ ਨਵੀਨ ਰੂਪ ਵੀ ਜੁੜਦੇ ਰਹਿੰਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਨੇ ਆਪਣੀਆਂ ਸਾਹਿਤਕ ਰਚਨਾਵਾਂ ਵਿਚ ਜਿੱਥੇ ਅਕਾਲ ਪੁਰਖ ਦੇ ਅਨੇਕ ਕਿਰਤਮ ਨਾਵਾਂ ਦੀ ਰਚਨਾ ਕੀਤੀ ਹੈ, ਉੱਥੇ ਇਹਨਾਂ ਨਾਵਾਂ ਵਿਚ ਸੰਗੀਤ ਦੇ ਪਰਿਭਾਸ਼ਕ ਸ਼ਬਦਾਂ ਨੂੰ ਅਧਿਆਤਮਕ ਅਰਥਾਂ ਅਧੀਨ ਸਿਰਜ ਕੇ ਉਹਨਾਂ ਨੂੰ ਸਦੀਵੀ ਤੌਰ 'ਤੇ ਅਮਰ ਵੀ ਕਰ ਦਿੱਤਾ ਹੈ। ਪ੍ਰਮਾਣ ਮਾਤਰ ਕੁਝ ਉਦਾਹਰਣਾਂ ਪ੍ਰਸਤੁਤ ਹਨ:

> ਨਮੋ ਚੰਦ੍ਰ ਚੰਦ੍ਰੇ॥ ਨਮੋ ਭਾਨ ਭਾਨੇ॥
> ਨਮੋ ਗੀਤ ਗੀਤੇ॥ ਨਮੋ ਤਾਨ ਤਾਨੇ॥
> ਨਮੋ ਨ੍ਰਿੱਤ ਨ੍ਰਿੱਤੇ॥ ਨਮੋ ਨਾਦ ਨਾਦੇ॥
> ਨਮੋ ਪਾਨ ਪਾਨੇ॥ ਨਮੋ ਬਾਦ ਬਾਦੇ॥... *(ਜਾਪੁ ਸਾਹਿਬ)*

ਕਹੂੰ ਗੀਤ ਕੇ ਗਵੱਯਾ ਕਹੂੰ ਬੈਨੁ ਕੇ ਬਜਯਾ
ਕਹੂੰ ਨ੍ਰਿਤ ਕੇ ਨਚੱਯਾ ਕਹੂੰ ਨਰ ਕੋ ਆਕਾਰ ਹੋ॥੯ *(ਅਕਾਲ ਉਸਤਤ)*

ਇਸ ਤੋਂ ਇਲਾਵਾ ਗੁਰੂ ਸਾਹਿਬ ਨੇ ਆਪਣੀ ਬਾਣੀ ਲਈ ਜਿੱਥੇ ਭਾਰਤੀ ਸਨਾਤਨੀ ਪਰੰਪਰਾ ਦੇ ਅਨੇਕ ਪ੍ਰਕਾਰ ਦੇ ਛੰਦਾਂ ਨੂੰ ਵਰਤਿਆ ਉੱਥੇ ਇਹਨਾਂ ਛੰਦਾਂ ਨੂੰ ਨਵੀਆਂ ਦਿਸ਼ਾਵਾਂ ਪ੍ਰਦਾਨ ਕਰਕੇ ਇਹਨਾਂ ਵਿਚ ਸੰਗੀਤਕ ਸ਼ਬਦਾਵਲੀ ਦੀ ਵਰਤੋਂ ਕਰਕੇ ਕਈ ਨਵੀਨ ਰੂਪਾਂ ਦੀ ਸਿਰਜਣਾ ਵੀ ਕੀਤੀ ਜੋ ਇਸ ਪ੍ਰਕਾਰ ਹਨ:

ਸੰਗੀਤ ਭੁਜੰਗ ਪ੍ਰਯਾਤ ਛੰਦ, ਸੰਗੀਤ ਨਰਾਜ ਛੰਦ, ਸੰਗੀਤ ਮਧੁਭਾਰ ਛੰਦ, ਸੰਗੀਤ ਪਧਿਸਟਕਾ ਛੰਦ, ਸੰਗੀਤ ਪਾਧਰੀ ਛੰਦ, ਸੰਗੀਤ ਛਪੈ ਛੰਦ, ਸੰਗੀਤ ਛਪਯ ਛੰਦ, ਸੰਗੀਤ ਬਹੜਾ ਛੰਦ, ਇਹਨਾਂ ਛੰਦਾਂ ਵਿਚ ਆਪ ਨੇ ਪਖਾਵਜ/ਮ੍ਰਿਦੰਗ ਦੇ ਬੋਲਾਂ ਨੂੰ ਇਸ ਪ੍ਰਕਾਰ ਪਰੋਇਆ ਹੈ ਕਿ ਲੱਗਦਾ ਹੈ ਕਿ ਇਹ ਬੋਲ ਬਣੇ ਹੀ ਸਾਹਿਤਕ ਰਚਨਾ ਲਈ ਹਨ। ਭਾਵੇਂ ਕਿ ਇਹ ਬੋਲ ਕਾਵਿ-ਰਚਨਾ ਵਿਚ ਅਰਥ ਦੇ ਲਿਹਾਜ਼ ਤੋਂ ਕੋਈ ਜ਼ਿਆਦਾ ਵਿਸ਼ੇਸ਼ਤਾ ਨਹੀਂ ਰੱਖਦੇ ਪਰੰਤੂ ਇਨ੍ਹਾਂ ਵਿਚਲੀਆਂ ਧੁਨੀਆਂ ਦੇ ਵਿਸ਼ਿਸ਼ਟ ਰੂਪ ਬੀਰ ਰਸ ਦਾ ਅਲੌਕਿਕ ਵਾਤਾਵਰਣ ਸਿਰਜਣ ਵਿਚ ਜ਼ਰੂਰ ਮਹੱਤਵ ਰੱਖਦੇ ਹਨ। ਉਦਹਾਰਣ ਹਿੱਤ ਕੁਝ ਪ੍ਰਮੁੱਖ ਰੂਪ ਪ੍ਰਸਤੁਤ ਹਨ:

ਸੰਗੀਤ ਭੁਜੰਗ ਪ੍ਰਯਾਤ ਛੰਦ॥
ਕਾਗੜਦੰਗ ਕਾਤੀ ਕਟਾਰੀ ਕੜਾਕੰ॥
ਤਾਗੜਦੰਗ ਤੀਰੰ ਤੁੱਪਕੰ ਤੜਾਕੰ॥
ਝਾਗੜਦੰਗ ਨਾਗੜਦੰਗ ਬਾਗੜਦੰਗ ਬਾਜੇ॥
ਗਾਗੜਦੰਗ ਗਾਜੀ ਮਹਾਂ ਗੱਜ ਗਾਜੇ॥[10]
ਚਾਗੜਦੰਗ ਚਉਪੇ ਬਾਗੜਦੰਗ ਬੀਰੰ॥
ਮਾਗੜਦੰਗ ਮਾਰੇ ਤਨੰ ਤਿੱਛ ਤੀਰੰ॥
ਗਾਗੜਦੰਗ ਗਜੇ ਸੁਬੱਜੇ ਗਹੀਰੈਂ॥
ਕਾਗੜਦੰਗ ਕਵੀਯਾਨ ਕੱਥੇ ਕਥੀਰੈਂ॥[11]

ਸੰਗੀਤ ਮਧੁਭਾਰ ਛੰਦ॥
ਕਾਗੜਦੰ ਕੜਾਕ॥ ਤਾਗੜਦੰ ਤੜਾਕ॥
ਸਾਗੜਦੰ ਸੁ ਬੀਰ॥ ਗਾਗੜਦੰ ਗਹੀਰ॥[12]

ਸੰਗੀਤ ਨਰਾਜ ਛੰਦ॥
ਕੜਾ ਕੜੀ ਕ੍ਰਿਪਾਣਯੰ॥ ਜਟਾ ਜੁਟੀ ਜੁਆਣਯੰ॥
ਸੁ ਬੀਰ ਜਾਗੜਦੰ ਜਗੇ॥ ਲੜਾਕ ਲਾਗੜਦੰ ਪਗੇ॥[13]

ਸੰਗੀਤ ਛਪਯ ਛੰਦ॥
ਤਾਗੜ ਦੀ ਤੂਰ ਬਾਜ ਹੈ ਜਾਗੜ ਦੀ ਜੋਧਾ ਜਬ ਜੁੱਟਿ ਹੈ॥...
ਦੰਦ੍ਰਾਗੜ ਦੀ ਇਕ ਦੁਰਮਤਿ ਬਿਨਾ ਆਗੜ ਦੀ
ਸੁ ਅਉਰਨ ਬਰਜਿ ਹੈ॥[14]

ਆਪ ਦੀਆਂ ਰਚਨਾਵਾਂ ਵਿਚ ਸੰਗੀਤ ਦੀ ਗਾਇਨ, ਵਾਦਨ ਅਤੇ ਨ੍ਰਿਤ ਦੀ ਸਮੁੱਚੀ ਵਿਵਹਾਰਕਤਾ ਨਾਲ ਸੰਬੰਧਿਤ ਸ਼ਬਦਾਵਲੀ ਦਾ ਸੁਮੇਲ ਮਿਲਦਾ ਹੈ, ਜਿਸ ਰਾਹੀਂ ਸੰਗੀਤ ਦੀ ਇਸ ਵਿਸ਼ਾਲ ਧਰੋਹਰ ਨੂੰ ਭਾਵੀ ਪੀੜ੍ਹੀ ਲਈ ਸੁਰੱਖਿਅਤ ਰੱਖਣ ਦਾ ਕਾਰਜ ਹੀ ਨਹੀਂ ਕੀਤਾ ਗਿਆ ਸਗੋਂ ਸੰਗੀਤ ਦੀਆਂ ਵਿਵਿਧ ਧਾਰਾਵਾਂ ਨਾਲ ਸੰਬੰਧਿਤ ਕਈ ਨਵੀਨ ਸ਼ਬਦ ਰੂਪਾਂ ਦੀ ਘਾੜਤ ਕਰਕੇ ਇਸ ਦਾ ਦਾਇਰਾ ਹੋਰ ਵੀ ਵਡੇਰਾ ਕੀਤਾ ਗਿਆ ਹੈ। ਇਸ ਸੰਗੀਤਕ ਸ਼ਬਦਾਵਲੀ ਨੂੰ ਨਿਮਨਲਿਖਿਤ ਵਰਗਾਂ ਅਧੀਨ ਦੇਖਿਆ ਜਾ ਸਕਦਾ ਹੈ:

(ੳ) ਗਾਇਨ ਨਾਲ ਸੰਬੰਧਿਤ ਸ਼ਬਦਾਵਲੀ: ਨਾਦ, ਨਾਦੇ, ਗੀਤ, ਗੀਤੇ, ਗਾਨ, ਗਾਵਹੁ, ਗਵਯਾ, ਗਵਾਇਯਾ, ਗਈਆ, ਗਈਯੈ, ਗਾਇ, ਗਾਇਨ, ਗਾਇਨਨ, ਗਾਯੋ, ਗਾਈਐ, ਗਾਇਬ, ਗਾਏ, ਗਾਵਤ, ਗਾਵਤਿ, ਗਾਵੈ, ਗਾਨੰ, ਗਈਯਾ, ਗਾਵਨ, ਤਾਨ, ਤਾਨੇ, ਧੁਨਿ, ਧੁਨੰ, ਧੁਨ, ਧੁੰਨੀਅੰ, ਰਾਗ, ਰਾਗਹ, ਰਸੀਲੇ, ਸੰਗੀਤ ਆਦਿ।

(ਅ) ਵਾਦਨ ਨਾਲ ਸੰਬੰਧਿਤ ਸ਼ਬਦਾਵਲੀ: ਬਾਦੇ, ਬਜਈਯਾ, ਬਜ, ਬਜਾਇ, ਬਜਏ, ਬਜਾਇਸ, ਬਜਾਈ, ਬਜਾਯੋ, ਬਜੀਯ, ਬਦੰਤ, ਬਬਜਿ, ਬਬਜ, ਬਜੰਤ੍ਰ, ਬਜੇ, ਬਜੈ, ਬਜਾਵਤ, ਬਜਾਈਆ, ਬਜੋ, ਬਾਇ, ਬਰਣਣ, ਬਰਣੰਕ, ਬਾਜਹੀ, ਬਾਜਣੋ, ਬਾਜਤ, ਬਾਜਤਿ, ਬਾਜਨ, ਬਾਜਾ, ਬਾਜਿ, ਬਾਜਿਤ੍ਰ, ਬਾਜਿਯੰ, ਬਾਜੈ, ਬਾਜੇ, ਭੁੰਕਾਰੰ, ਭੁੰਕਾਰ, ਮਹਾਨਾਦ, ਰਣਣਕੇ, ਰਣੰਕੇ, ਰਣੰਕੈ, ਵਜਾਈ, ਵਜਾਇ, ਵਜੀਆਂ, ਵਜੇ, ਵਾਇ, ਵਾਇਆ, ਵਾਏ, ਗਾਗੜਦੰ, ਨਾਗੜਦੰ, ਬਾਗੜਦੰ, ਸਾਗੜਦੰ, ਰਾਗੜਦੰ, ਸੰਸਾਗੜਦੀ, ਪਾਗੜਦੀ, ਰਾਗੜਦੀ, ਆਗੜਦੀ, ਧਧਕਤ, ਧ੍ਰਿਕਟ ਆਦਿ।

(ੲ) ਗਾਇਨ ਸ਼ੈਲੀਆਂ ਨਾਲ ਸੰਬੰਧਿਤ ਸ਼ਬਦਾਵਲੀ: ਗੀਤ, ਧਮਾਰਨ, ਖ਼ਯਾਲ, ਖ਼ਿਆਲ, ਸੱਦ, ਵਾਰ ਆਦਿ।

(ਸ) ਸਾਜ਼ਾਂ ਨਾਲ ਸੰਬੰਧਿਤ ਸ਼ਬਦਾਵਲੀ: ਉਦੇ, ਉਪੰਗ, ਉਪੰਗਾ, ਸਨਾਇ, ਸਿੰਙੀ, ਸੂਲ, ਸੰਖ, ਸੰਖੰ, ਸੰਗਲੀਆਲੇ, ਸੰਘਰ, ਸੰਘਰਿ, ਸੰਦੂਰੇ, ਸੰਦੋਰਾ, ਸੰਧੂਰੰ, ਘੰਟਣ, ਘੰਟਕਾ, ਘੰਟ, ਘੰਟਣਿ, ਚੰਗ, ਜਮਧਾਣੁ, ਜਮਧਾਣੀ, ਝਾਝ, ਝਾਂਝ, ਝਾਝਰੋ, ਝਾਲ, ਝਾਲਣਾ, ਡਉਰ, ਡਉਰੂ, ਡਫ, ਡਮਰੂ, ਡਵਾਰ, ਡਾਮਰ, ਡਾਮਰੀ, ਡਾਵਰੂ, ਡੰਮਰੰ, ਢਡਿ, ਢਢਾਰੇ, ਢੋਲ, ਢੋਲੰ, ਤਬਲ, ਤੁਰਹੀ, ਤੁਰ, ਤੁੰਬਰੰ, ਤੂਰ, ਤੁਰੰ, ਤੰਦੂਰ, ਤੰਬੂਰੰ, ਦਮਾਮੇ, ਦਮਾਮੰ, ਧਉਸ, ਧਉਸਾ, ਧਉਸੀ, ਨਗਾਰਾ, ਨਗਾਰੇ, ਨਫੀਰੀ, ਨਫੀਰਿ, ਨਫੀਰਨ, ਨੀਫਰੰ, ਨਾਇ, ਨਿਸਾਣ, ਨਿਸਾਣਿ, ਨਿਸਾਣੰ, ਨਿਸਾਨ, ਨਿਸਾਨੁ, ਪਖਾਵਜ, ਭੇਰੀ, ਭੇਰ, ਮ੍ਰਿਦੰਗ, ਮਰਦੰਗ, ਮੰਦਲ, ਮੰਜੀਰੇ, ਮੁਚੰਗ, ਮੁਰਜ, ਰਬਾਬ ਆਦਿ।

(ਹ) ਗਾਇਕ-ਵਾਦਕਾਂ ਨਾਲ ਸੰਬੰਧਿਤ ਸ਼ਬਦਾਵਲੀ: ਗੰਧ੍ਰਬ, ਗੰਧ੍ਰਬੰ, ਗੰਧਰਬ, ਚਾਚਰੋ, ਚਾਰਣ, ਚੋਬੀ, ਕਲਾਵੰਤ, ਕਿੰਨਰ, ਕਿੰਨ੍ਰਨੀ, ਬੰਦੀਯੋ, ਭਾਟ ਆਦਿ।

(ਕ) ਨ੍ਰਿਤ ਨਾਲ ਸੰਬੰਧਿਤ ਸ਼ਬਦਾਵਲੀ: ਨ੍ਰਿਤ, ਨਿਰਤ, ਨ੍ਰਿਤੈ, ਨਾਚੀ, ਨਾਚਤ, ਨਾਚਹੁ, ਨਾਚਵ, ਨਾਚਿ, ਨਾਚਹਿ, ਨਚੈ, ਨਚਯਾ, ਨਚਾਇ, ਨਚਾਇ, ਨਚੀਯੈ, ਤਤਥਈ, ਤਤਥਿਅੰ, ਨ੍ਰਿਤਕਾਰੀ, ਘੁੰਘਰੂੰ, ਘੁੰਘਰੰ ਆਦਿ।

ਸੋ ਉਪਰੋਕਤ ਸ਼ਬਦਾਵਲੀ ਵਿਚ ਗਾਇਨ ਦੇ ਸਮੁੱਚੇ ਪਾਸਾਰਾਂ, ਗਾਇਕ ਕਲਾਕਾਰਾਂ,

ਨ੍ਰਿਤ ਨਾਲ ਸੰਬੰਧਿਤ ਸ਼ਬਦਾਵਲੀ ਦੇ ਨਾਲ-ਨਾਲ ਵਾਦਨ ਦੇ ਅੰਤਰਗਤ ਰਚਿਤ ਸ਼ਬਦਾਵਲੀ ਵਿਚ ਤੱਤ, ਵਿਤੱਤ, ਸੁਸ਼ਿਰ, ਗਨ ਅਤੇ ਅਵਨਧ ਸਾਜ਼ਾਂ ਨਾਲ ਸੰਬੰਧਿਤ ਸ਼ਬਦਾਂ ਨੂੰ ਦੇਖਿਆ ਜਾ ਸਕਦਾ ਹੈ।

**3. ਸਾਜ਼:** 'ਸਾਜ਼' ਨਾਦ ਦੇ ਗੁਪਤ ਸਰੂਪ ਨੂੰ ਪ੍ਰਤੱਖ ਤੌਰ 'ਤੇ ਅਸਤਿਤਵ ਦਾ ਧਾਰਨੀ ਬਣਾਉਣ ਦਾ ਇਕ ਵਾਸਤਵਿਕ ਮਾਧਿਅਮ ਹੈ। 'ਨਾਦ' ਆਪਣੇ ਧੁਨੀ, ਆਵਾਜ਼, ਸਵਰ, ਸ਼ਬਦ, ਭਾਸ਼ਾ ਰੂਪਾਂ ਰਾਹੀਂ ਬ੍ਰਹਮ ਦੇ ਗਿਆਨ ਨੂੰ ਜੀਵ ਦੇ ਚੇਤਨ ਮੰਡਲ ਵਿਚ ਉਤਾਰਨ ਲਈ ਸ੍ਰਿਸ਼ਟੀ ਦੇ ਸਥੂਲ ਜਾਂ ਭੌਤਿਕ ਵਰਤਾਰੇ ਨੂੰ 'ਸਾਜ਼' ਦੇ ਰੂਪ ਵਿਚ ਪ੍ਰਯੁਕਤ ਕਰਦਾ ਹੈ। ਸ੍ਰਿਸ਼ਟੀ ਦੇ ਇਸ ਭੌਤਿਕ ਵਰਤਾਰੇ ਵਿਚ ਮਨੁੱਖ ਨੂੰ ਕਰਤੇ ਦੀ ਸਭ ਤੋਂ ਸ੍ਰੇਸ਼ਠ ਰਚਨਾ ਮੰਨਿਆ ਗਿਆ ਹੈ ਜੋ ਨਾ ਸਿਰਫ਼ ਨਾਦ ਦੇ ਵਿਭਿੰਨ ਰੂਪਾਂ ਨੂੰ ਵਿਅਕਤ ਕਰਨ ਵਿਚ ਸਮਰੱਥ ਹੈ, ਸਗੋਂ ਭੌਤਿਕ ਜਗਤ ਵਿਚਲੇ ਪਦਾਰਥਾਂ ਨੂੰ ਸਾਜ਼ਾਂ ਦੇ ਰੂਪ ਵਿਚ ਆਪਣੀਆਂ ਨਾਦਾਤਮਕ ਪ੍ਰਸਤੁਤੀਆਂ ਲਈ ਵੀ ਪ੍ਰਯੋਗ ਕਰਦਾ ਆ ਰਿਹਾ ਹੈ। ਭਾਰਤੀ ਸੰਗੀਤ ਵਿਚ ਤੱਤ, ਵਿਤੱਤ, ਸੁਸ਼ਿਰ, ਘਨ ਅਤੇ ਅਵਨਧ ਨਾਮਕ ਸ਼੍ਰੇਣੀਆਂ ਵਿਚ ਸਾਜ਼ਾਂ ਦੇ ਅਨੇਕਾਂ ਪ੍ਰਕਾਰ ਇਸਦੇ ਲਖਨਾਇਕ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀਆਂ ਰਚਨਾਵਾਂ ਵਿਚ ਸੰਗੀਤ ਦੇ ਤੱਤਾਂ ਦਾ ਪ੍ਰਯੋਗ ਕਰਨ ਦੇ ਨਾਲ-ਨਾਲ ਵਿਵਹਾਰਕ ਤੌਰ 'ਤੇ ਵੀ ਸ਼ਬਦ ਕੀਰਤਨ ਦੇ ਮਾਧਿਅਮ ਰਾਹੀਂ ਸਾਜ਼ਾਂ ਦੇ ਵਿਭਿੰਨ ਰੂਪਾਂ ਨੂੰ 'ਸ਼ਬਦ' ਦੀ ਸੇਵਾ ਵਿਚ ਲਗਾਇਆ। ਆਪ ਦੇ ਦਰਬਾਰ ਦੀ ਸ਼ੋਭਾ ਨੂੰ ਬਿਆਨ ਕਰਦਿਆਂ ਰਤਨ ਸਿੰਘ ਭੰਗੂ ਲਿਖਦੇ ਹਨ:

ਕਈ ਪੜ੍ਹੈ ਰਬਾਬੀ ਰਬਾਬ ਲੈ, ਲਗ ਰਹਯੋ ਇੰਦ੍ਰਾਸਨ ਠਾਠ।
ਕਿਤ ਝਾਂਝ, ਮ੍ਰਿਦੰਗ, ਉਪੰਗ, ਬਜੈ, ਕ੍ਰਿਤ ਦਇ ਕਰ ਤਾਲ ਰਬਾਬ ਬਜੈ।
ਜਲ ਬੀਨ ਸੁ ਬੀਨ ਪ੍ਰਬੀਨ ਸਜੈ, ਕਿਤ ਤਾਰ ਸਤਾਰ ਤੰਬੂਰ ਸਜੈ।
ਜਛ ਕਿੰਨਰ ਨਾਰਦ ਹਹਿ ਹੂਹੂ, ਧੁਨ ਤੋਮਰ ਉਲੂਕ ਸੁਨ ਸਾਜ ਸਜੈ।
ਇਮ ਠਾਠ ਠਟਯੋ ਸੁ ਹਜੂਰ ਗੁਰੂ ਲਖ ਹੋਤ ਇੰਦ੍ਰਾਸਨ ਲਾਜ ਲਜੈ।[15]

ਉਪਰੋਕਤ ਵਿਚਾਰ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਆਪ ਦੇ ਦਰਬਾਰ ਵਿਚ ਰਬਾਬ, ਮ੍ਰਿਦੰਗ, ਝਾਂਝ, ਬੀਨ, ਤਾਨਪੂਰਾ ਆਦਿਕ ਸਾਜ਼ ਰਾਗੀਆਂ, ਰਬਾਬੀਆਂ ਅਤੇ ਸਿੱਖ ਸੰਗਤਾਂ ਦੁਆਰਾ ਪ੍ਰਯੋਗ ਕੀਤੇ ਜਾਂਦੇ ਰਹੇ ਹਨ।

ਇਸ ਤੋਂ ਇਲਾਵਾ ਗੁਰੂ ਸਾਹਿਬ ਨੇ ਅਨੰਦਪੁਰ ਸਾਹਿਬ ਰਹਿੰਦਿਆਂ ਹੋਇਆਂ ਜੰਗਾਂ, ਯੁੱਧਾਂ ਸਮੇਤ ਯੋਧਿਆਂ ਵਿਚ ਜੋਸ਼ ਦਾ ਸੰਚਾਰ ਕਰਨ ਲਈ ਇਕ ਵਿਸ਼ੇਸ਼ ਨਗਾਰੇ ਦੀ ਰਚਨਾ ਵੀ ਕੀਤੀ, ਜਿਸ ਦਾ ਨਾਮ 'ਰਣਜੀਤ ਨਗਾਰਾ' ਰੱਖਿਆ। ਗਿਆਨੀ ਗਿਆਨ ਸਿੰਘ ਅਨੁਸਾਰ ਇਸ ਦੀ ਕੜਕ ਅੱਗੇ ਮੇਘ ਤੇ ਬਿਜਲੀ ਵੀ ਸ਼ਰਮਿੰਦਾ ਹੁੰਦੇ ਸਨ।[16] ਭਾਵ ਇਸਦੀ ਆਵਾਜ਼ ਇੰਨੀ ਗਹਿਰ ਗੰਭੀਰ ਤੇ ਘਨਘੋਰ ਸੀ ਕਿ ਇਸਦੇ ਵਾਦਨ ਨਾਲ ਜਿੱਥੇ ਪਹਾੜ ਗੂੰਜਾਇਮਾਨ ਹੋ ਜਾਂਦੇ ਸਨ, ਉਥੇ ਪਰਬਤੀ ਰਾਜਿਆਂ ਦੇ ਦਿਲ ਠਠੰਬਰ ਜਾਂਦੇ ਸਨ ਅਤੇ ਭੈਅ ਦੀ ਛਾਇਆ ਉਨ੍ਹਾਂ 'ਤੇ ਆ ਪੈਂਦੀ ਸੀ। ਭਾਈ ਸੰਤੋਖ ਸਿੰਘ ਅਨੁਸਾਰ ਇਹ ਨਗਾਰਾ ਲੋਹ ਧਾਤ ਦਾ ਬਣਾਇਆ

ਗਿਆ ਸੀ, ਜਿਸ ਨੂੰ ਉੱਪਰੋਂ ਖਲ ਨਾਲ ਮੜ੍ਹਿਆ ਗਿਆ। ਗੁਰੂ ਸਾਹਿਬ ਦੀ ਇੱਛਾ ਸੀ ਕਿ ਭਵਿੱਖ ਵਿਚ ਜਿੱਥੇ ਕਿਤੇ ਵੀ ਗੁਰੂ ਕਾ ਸਿੱਖ ਰਹੇਗਾ ਉੱਥੇ ਹੀ ਇਹ ਨਗਾਰਾ ਗੁਰੂ-ਘਰ ਵਿਚ ਸੁਸ਼ੋਭਿਤ ਹੋਵੇਗਾ ਤਾਂ ਕਿ ਗੁਰੂ ਖ਼ਾਲਸਾ ਨਿਰਭਉ ਹੋ ਕੇ ਗੁਰੂ ਸਿਧਾਂਤਾਂ 'ਤੇ ਪਹਿਰਾ ਦਿੰਦੇ ਹੋਏ ਇਨਸਾਨੀਅਤ ਦੀ ਸੇਵਾ ਵਿਚ ਸਮਰਪਿਤ ਰਹੇ।[17] ਇਸ ਪ੍ਰਕਾਰ ਇਹ ਨਗਾਰਾ ਖਾਲਸੇ ਦੀ ਚੜ੍ਹਦੀ ਕਲਾ ਦਾ ਪ੍ਰਤੀਕ ਬਣ ਗਿਆ ਜਿੱਥੇ ਗੁਰੂ ਘਰਾਂ ਵਿਚ ਸੁਸ਼ੋਭਿਤ ਹੈ, ਉੱਥੇ ਗੁਰੂ ਜੀ ਦੀ ਸੰਗੀਤਕ ਵਿਰਾਸਤ ਨੂੰ ਇਕ ਨਵੀਨ, ਵਿਲੱਖਣ ਤੇ ਵਡਮੁੱਲੀ ਦੇਣ ਦੇ ਰੂਪ ਵਿਚ ਵੀ ਸ਼ੋਭਾ ਪਾ ਰਿਹਾ ਹੈ।

**4. ਗਾਇਨ ਸ਼ੈਲੀਆਂ:** ਸੰਗੀਤ ਦੀ ਵਿਵਹਾਰਿਕ ਪਰੰਪਰਾ ਵਿਚ ਗਾਇਨ ਦੇ ਕਈ ਰੂਪ ਪ੍ਰਚਾਰ ਵਿਚ ਰਹੇ ਹਨ, ਜਿਹਨਾਂ ਨੂੰ ਗਾਇਨ ਸ਼ੈਲੀਆਂ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਸ਼ਾਸਤਰੀ ਸੰਗੀਤ ਅਧੀਨ ਜਿੱਥੇ ਇਹ ਧਰੁਪਦ, ਧਮਾਰ, ਖ਼ਿਆਲ, ਟੱਪਾ, ਤਰਾਨਾ, ਠੁਮਰੀ ਆਦਿ ਦੇ ਰੂਪ ਵਿਵਹਾਰ ਵਿਚ ਹਨ ਉਥੇ ਲੋਕ ਸੰਗੀਤ ਅਧੀਨ ਇਹ ਇਲਾਕਈ, ਭਾਸ਼ਾਈ ਅਤੇ ਸੱਭਿਆਚਾਰਕ ਵਿਭਿੰਨਤਾਵਾਂ ਦੇ ਤਹਿਤ ਅਨੇਕਾਂ ਰੂਪਾਂ ਵਿਚ ਲੋਕ ਜੀਵਨ ਦੀ ਪੈਰਵਾਈ ਕਰ ਰਹੀਆਂ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਨੇ ਭਾਰਤੀ ਸ਼ਾਸਤਰੀ ਸੰਗੀਤ ਅਤੇ ਲੋਕ ਸੰਗੀਤ ਅਧੀਨ ਪ੍ਰਚਲਤ ਵੱਖ-ਵੱਖ ਗਾਇਨ ਰੂਪਾਂ ਨੂੰ ਆਪਣੀਆਂ ਰਚਨਾਵਾਂ ਵਿਚ ਪ੍ਰਯੁਕਤ ਕਰਕੇ ਇਸਦੇ ਸਿਧਾਂਤਕ ਅਤੇ ਵਿਵਹਾਰਕ ਪਹਿਲੂਆਂ ਨੂੰ ਵਿਸ਼ੇਸ਼ ਦੇਣ ਦਿੱਤੀ ਹੈ, ਜਿਹਨਾਂ ਦਾ ਵਰਣਨ ਇਸ ਪ੍ਰਕਾਰ ਹੈ:

**(ੳ) ਪਦ ਗਾਇਨ:** ਦਸਮ ਗ੍ਰੰਥ ਵਿਚ ਵਿਸ਼ਨੂੰ ਦੇ ਚੌਵੀ ਅਵਤਾਰਾਂ ਦੇ ਵਰਣਨ ਅਧੀਨ ਪਾਰਸਨਾਥ ਅਵਤਾਰ ਦੇ ਅੰਤਰਗਤ ਪਦ ਰਚਨਾਵਾਂ ਮਿਲਦੀਆਂ ਹਨ ਜਿਨ੍ਹਾਂ ਨੂੰ ਬਿਸਨਪਦੇ ਕਿਹਾ ਗਿਆ ਹੈ। ਭਾਰਤੀ ਭਗਤੀ ਪਰੰਪਰਾ ਅਧੀਨ ਸਮੂਹ ਸੰਤਾਂ ਭਗਤਾਂ ਦੁਆਰਾ ਇਸ਼ਟ ਅਰਾਧਨਾ ਹਿੱਤ ਪਦ-ਰਚਨਾਵਾਂ ਕਰਕੇ ਉਨ੍ਹਾਂ ਦਾ ਗਾਇਨ ਕੀਤਾ ਜਾਂਦਾ ਰਿਹਾ ਹੈ। ਭਗਤੀ ਪਰੰਪਰਾ ਅਧੀਨ ਇਨ੍ਹਾਂ ਪਦਿਆਂ ਨੂੰ ਸ਼ਾਸਤਰੀ ਸੰਗੀਤ ਦੀ ਵਿਸ਼ਿਸ਼ਟ ਗਾਇਨ ਵਿਧਾ ਧਰੁਪਦ ਦੇ ਅੰਗ ਤੋਂ ਗਾਇਨ ਕਰਨ ਦੀ ਪ੍ਰਥਾ ਰਹੀ ਹੈ ਜਿਸ ਵਿਚ ਧਰੁਪਦ ਦੀ ਭਾਂਤੀ ਹੀ ਪਦਿਆਂ ਨੂੰ ਸਥਾਈ ਅੰਤਰਾ, ਸੰਚਾਰੀ ਅਤੇ ਆਭੋਗ ਅਨੁਸਾਰ ਵਿਭਾਜਿਤ ਕਰਕੇ ਗਾਇਨ ਕੀਤਾ ਜਾਂਦਾ ਹੈ। ਧਰੁਪਦ ਦੋ ਸ਼ਬਦਾਂ ਦੇ ਸੰਜੋਗ ਤੋਂ ਬਣਿਆ ਹੈ—'ਧਰੁਵ' ਅਤੇ 'ਪਦ'। 'ਧਰੁਵ' ਤੋਂ ਭਾਵ ਸ਼ਾਂਤੀ, ਸਾਦਗੀ, ਸਥਿਰਤਾ, ਅਮਰਤਵ ਅਤੇ ਪਵਿੱਤਰਤਾ ਤੋਂ ਲਏ ਜਾਂਦੇ ਹਨ।[18] ਪਦ ਸਵਰ ਅਤੇ ਤਾਲ ਆਦਿ ਤੋਂ ਇਲਾਵਾ ਜਿਹੜੇ ਗੀਤ ਦੇ ਬੋਲ ਜਾਂ ਸ਼ਬਦ ਹੁੰਦੇ ਹਨ[19] ਉਨ੍ਹਾਂ ਨੂੰ ਕਿਹਾ ਜਾਂਦਾ ਹੈ। ਇਸ ਲਈ ਧਰੁਪਦ ਆਪਣੇ ਇਨ੍ਹਾਂ ਅਰਥਾਂ ਕਰਕੇ ਹੀ ਭਗਤੀ ਪਰੰਪਰਾ ਵਿਚ ਗਾਇਨ ਹਿੱਤ ਪ੍ਰਯੋਗ ਹੋਇਆ। ਜਿਸ ਨੂੰ ਦਸਮ ਗ੍ਰੰਥ ਦੇ ਇਨ੍ਹਾਂ ਪਦਿਆਂ ਵਿਚ ਭਗਤੀ ਪਰੰਪਰਾ ਅਧੀਨ ਹੀ ਵਿਸ਼ੇਸ਼ ਵਿਧਾਨ ਅਨੁਸਾਰ ਸਿਰਜਿਆ ਗਿਆ ਹੈ। ਭਾਰਤੀ ਰਾਗਾਤਮਕ ਪਰੰਪਰਾ ਦਾ ਨਿਰਵਾਹ ਕਰਦਿਆਂ ਇਨ੍ਹਾਂ ਉੱਤੇ ਸਿਰਲੇਖ ਰੂਪ ਵਿਚ ਅਠਾਰਾਂ ਰਾਗਾਂ ਨੂੰ ਅੰਕਿਤ ਕਰਕੇ ਉਨ੍ਹਾਂ ਅਧੀਨ ਗਾਇਨ ਕਰਨ ਦੇ ਦਿਸ਼ਾ-ਨਿਰਦੇਸ਼ ਵੀ ਦਿੱਤੇ ਗਏ ਹਨ। ਇਸ

ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਦਸਮ ਗ੍ਰੰਥ ਵਿਚ ਪ੍ਰਯੁਕਤ ਇਨ੍ਹਾਂ ਪਦਿਆਂ ਨੇ ਗਾਇਨ ਦੀ ਵਿਸ਼ਿਸ਼ਟ ਧਾਰਾ ਧਰੁਪਦ ਦੇ ਅਨੁਸਾਰੀ ਹੋ ਕੇ ਇਸ ਦੀ ਵਿਵਹਾਰਿਕ ਪਰੰਪਰਾ ਦੇ ਸਗਲੇ ਪਾਸਾਰਾਂ ਦੇ ਪ੍ਰਚਾਰ ਤੇ ਪਾਸਾਰ ਵਿਚ ਆਪਣਾ ਵਿਸ਼ੇਸ਼ ਯੋਗਦਾਨ ਪਾਇਆ ਹੈ।

(ਅ) **ਖ਼ਿਆਲ:** ਖ਼ਿਆਲ ਭਾਰਤੀ ਸ਼ਾਸਤਰੀ ਸੰਗੀਤ ਦੀ ਇਕ ਪ੍ਰਮੁੱਖ ਗਾਇਨ ਵੰਨਗੀ ਹੈ। ਖ਼ਿਆਲ ਤੋਂ ਭਾਵ ਕਲਪਨਾ ਹੁੰਦਾ ਹੈ, ਜਿਸ ਵਿਚ ਭੂਤ ਤੇ ਭਵਿੱਖ ਦੀਆਂ ਸੰਭਾਵਨਾਵਾਂ ਨੂੰ ਯਥਾਰਥ ਰੂਪ ਵਿਚ ਪੇਸ਼ ਕਰਨ ਦੀ ਘਾੜਤ ਕੀਤੀ ਜਾਂਦੀ ਹੈ। ਭਾਰਤੀ ਸ਼ਾਸਤਰੀ ਸੰਗੀਤ ਵਿਚ ਖ਼ਿਆਲ ਇਕ ਕਲਪਨਾ ਤੇ ਭਾਵ ਪ੍ਰਧਾਨ ਗਾਇਕੀ ਮੰਨੀ ਗਈ ਹੈ, ਜਿਸ ਵਿਚ ਕਲਾਕਾਰ ਆਪਣੀ ਪੇਸ਼ਕਾਰੀ ਸਮੇਂ ਰਾਗ ਦੀ ਪ੍ਰਕ੍ਰਿਤੀ, ਚਲਨ, ਸਵਰ, ਸੰਯੋਜਨਾ ਤੇ ਗਾਇਨ ਲਈ ਪ੍ਰਯੁਕਤ ਬੰਦਸ਼/ਕਾਵਿ ਵਿਚਲੇ ਭਾਵਾਂ ਤੇ ਅਰਥਾਂ ਦਾ ਧਿਆਨ ਰੱਖਦਿਆਂ ਹੋਇਆਂ ਰਾਗ ਦਾ ਵਿਸਥਾਰ ਵਿਭਿੰਨ ਸੁਰਾਤਮਕ ਤੇ ਲੈਆਤਮਕ ਪੈਟਰਨਾਂ ਅਧੀਨ ਕਰਦਾ ਹੈ। ਖ਼ਿਆਲ ਗਾਇਨ ਸ਼ੈਲੀ ਵਿਚ ਜ਼ਿਆਦਾਤਰ ਬੰਦਸ਼ਾਂ ਬ੍ਰਜ, ਅਵਧੀ, ਹਿੰਦੀ ਆਦਿ ਵਿਚ ਮਿਲਦੀਆਂ ਹਨ ਪਰੰਤੂ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਪੰਜਾਬੀ ਭਾਸ਼ਾ ਵਿਚ ਰਚਿਤ 'ਖ਼ਿਆਲ' ਨਾ ਸਿਰਫ ਪੰਜਾਬੀ ਸਾਹਿਤ ਸਗੋਂ ਭਾਰਤੀ ਸ਼ਾਸਤਰੀ ਸੰਗੀਤ ਨੂੰ ਇਕ ਵਡਮੁੱਲੀ ਦੇਣ ਹੈ। ਆਪ ਦੁਆਰਾ ਰਚਿਤ ਖ਼ਿਆਲ ਦੇ ਬੋਲ ਹਨ:

ਪ੍ਰਯਾਗ ਪਾਤਿਸ਼ਾਹੀ ੧੦॥
ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥
ਤੁਧ ਬਿਨੁ ਰੋਗੁ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਣਾ॥
ਸੂਲ ਸੁਰਾਹੀ ਖੰਜਰੁ ਪਿਯਾਲਾ ਬਿੰਗ ਕਸਾਈਯਾਂ ਦਾ ਸਹਣਾ॥
ਯਾਰੜੇ ਦਾ ਸਾਨੂੰ ਸੱਥਰੁ ਚੰਗਾ ਭੱਠ ਖੇੜਿਆ ਦਾ ਰਹਣਾ॥[20]

ਡਾ. ਗੀਤਾ ਪੈਂਤਲ ਨੇ ਗੁਰੂ ਸਾਹਿਬ ਦੁਆਰਾ ਆਪਣੀਆਂ ਰਚਨਾਵਾਂ ਲਈ ਪ੍ਰਯੁਕਤ ਕੀਤੇ ਰਾਗਾਂ ਦਾ ਵੇਰਵਾ ਪੇਸ਼ ਕਰਦੇ ਸਮੇਂ ਖ਼ਿਆਲ ਨੂੰ ਰਾਗਾਂ ਅਧੀਨ ਹੀ ਅੰਕਿਤ ਕੀਤਾ ਹੈ,[21] ਜਦ ਕਿ ਇਹ ਰਾਗ ਦਾ ਪ੍ਰਕਾਰ ਨਾ ਹੋ ਕੇ ਸੰਗੀਤ ਦੀ ਇਕ ਵਿਸ਼ੇਸ਼ ਗਾਇਨ ਵਿਧਾ ਦੇ ਰੂਪ ਵਿਚ ਸੁਭਾਇਮਾਨ ਹੈ।

(ੲ) **ਵਾਰ:** ਵਾਰ ਪੰਜਾਬੀ ਲੋਕ ਸੰਗੀਤ ਪਰੰਪਰਾ ਦੀ ਇਕ ਵਿਲੱਖਣ ਗਾਇਨ ਸ਼ੈਲੀ ਹੈ। ਵਾਰ ਤੋਂ ਭਾਵ ਜੰਗ, ਯੁੱਧ ਸੰਬੰਧੀ ਕਾਵਿ ਦੀ ਉਸ ਰਚਨਾ ਤੋਂ ਲਿਆ ਜਾਂਦਾ ਹੈ, ਜਿਸ ਵਿਚ ਸੂਰਬੀਰਤਾ ਦਾ ਵਰਣਨ ਕੀਤਾ ਗਿਆ ਹੋਵੇ। ਵਾਰ ਗਾਇਨ ਰਾਹੀਂ ਕਲਾਕਾਰ ਯੋਧਿਆਂ ਨੂੰ ਜੰਗ ਵਿਚ ਜੂਝਣ ਲਈ ਮਾਨਸਿਕ ਤੌਰ 'ਤੇ ਤਿਆਰ ਕਰਦੇ ਹੋਏ, ਉਹਨਾਂ ਵਿਚ ਨਵੇਂ ਜੋਸ਼ ਅਤੇ ਜਜ਼ਬੇ ਦਾ ਸੰਚਾਰ ਕਰਦੇ ਹਨ। ਗੁਰੂ ਸਾਹਿਬ ਨੇ ਪੰਜਾਬੀ ਲੋਕ ਸੰਗੀਤ ਦੀ ਪਰੰਪਰਾ ਦੀ ਇਸ ਗਾਇਨ ਵਿਧਾ ਨੂੰ ਵਿਸ਼ੇਸ਼ ਤੌਰ 'ਤੇ ਵਰਤਦੇ ਹੋਏ ਆਪਣੇ ਸਿੱਖਾਂ ਵਿਚ ਬਹਾਦਰੀ ਦੇ ਜਜ਼ਬੇ ਨੂੰ ਦ੍ਰਿੜ੍ਹ ਕਰਨ ਲਈ ਜਿੱਥੋਂ ਖ਼ੁਦ 'ਚੰਡੀ ਦੀ ਵਾਰ' ਅਧੀਨ ਬੀਰ ਰਸ ਦੇ ਉਤਕ੍ਰਿਸ਼ਟ ਪ੍ਰਯੋਗ ਰਾਹੀਂ ਬਾਣੀ ਰਚਨਾ ਕੀਤੀ, ਉੱਥੇ ਆਪਣੇ

ਦਰਬਾਰ ਵਿਚ ਵਾਰ ਗਾਇਨ ਕਰਨ ਵਾਲੇ ਢਾਢੀਆਂ ਨੂੰ ਵੀ ਵਿਸ਼ੇਸ਼ ਮਹੱਤਵ ਦਿੱਤਾ।

ਆਪ ਨੇ ਚੰਡੀ ਦੀ ਵਾਰ ਵਿਚ ਸਮਾਜਿਕ, ਰਾਜਨੀਤਿਕ, ਵਿਸ਼ਿਆਂ ਦੇ ਅੰਤਰਗਤ ਲੋਕ ਨਾਇਕ-ਨਾਇਕਾਵਾਂ ਦੀ ਉਪਮਾ ਕਰਨ ਦੀ ਥਾਂ ਅਧਿਆਤਮਕ ਵਿਸ਼ੇ ਅਧੀਨ ਯੁੱਧ ਦਾ ਭਿਆਨਕ ਤੇ ਮਾਰੂ ਵਾਤਾਵਰਨ ਸਿਰਜਦਿਆਂ ਚੰਡੀ ਦੇ ਮਾਧਿਅਮ ਰਾਹੀਂ ਅਕਾਲੀ ਦੈਵੀ ਸ਼ਕਤੀ ਦੇ ਪ੍ਰਚੰਡ ਤੇ ਅਤਿ ਜੋਸ਼ੀਲੇ ਰੂਪ ਨੂੰ ਪੇਸ਼ ਕਰਦੇ ਹੋਏ ਨੇਕੀ ਦੀ ਬਦੀ 'ਤੇ ਜਿੱਤ ਨੂੰ ਬਿਆਨ ਕੀਤਾ ਹੈ। ਇਸ ਪ੍ਰਕਾਰ ਗੁਰੂ ਸਾਹਿਬ ਨੇ ਆਪਣੇ ਸਿੱਖਾਂ ਨੂੰ ਸ਼ਸਤਰ ਵਿਦਿਆ ਦਾ ਅਭਿਆਸ ਕਰਵਾ ਜਿੱਥੇ ਯੁੱਧ ਕਲਾ ਵਿਚ ਪ੍ਰਬੀਨ ਕੀਤਾ, ਉੱਥੇ ਇਸ ਰਚਨਾ ਰਾਹੀਂ ਉਨ੍ਹਾਂ ਨੂੰ ਪਦਾਰਥਕ ਅਤੇ ਪਰਮਾਰਥਕ ਪੱਧਰ 'ਤੇ ਹਰ ਤਰ੍ਹਾਂ ਦੀ ਬੁਰਾਈ ਵਿਰੁੱਧ ਜੂਝਣ ਲਈ ਪ੍ਰੇਰਣਾ ਵੀ ਕੀਤੀ। ਇਸ ਤੋਂ ਇਲਾਵਾ ਆਪ ਦੇ ਦਰਬਾਰ ਵਿਚ 'ਮੀਰ ਮੁਸ਼ਕ' ਅਤੇ 'ਮੀਰ ਛਬੀਲਾ' ਨਾਮ ਦੇ ਦੋ ਢਾਡੀ ਮੌਜੂਦ ਸਨ[22] ਜੋ ਨਾ ਸਿਰਫ ਆਪਣੀ ਗਾਇਨ ਦੀ ਕਲਾ ਕੁਸ਼ਲਤਾ ਨਾਲ ਬਹਾਦਰ ਯੋਧਿਆਂ ਵਿਚ ਬੀਰ ਰਸ ਦਾ ਸੰਚਾਰ ਹੀ ਕਰਦੇ ਸਨ, ਸਗੋਂ ਗੁਰੂ ਸਾਹਿਬ ਦੀ ਸ਼ੋਭਾ ਅਤੇ ਉਹਨਾਂ ਦੁਆਰਾ ਕੀਤੇ ਜੰਗਾਂ-ਜੁੱਧਾਂ ਨੂੰ ਆਪਣੀ ਕਾਵਿਕ ਕਲਾਤਮਿਕਤਾ ਅਧੀਨ ਕਾਵਿਕ ਧਾਰਾ ਵਿਚ ਨਿਬੱਧ ਕਰਨ ਦਾ ਉਪਰਾਲਾ ਵੀ ਕਰਦੇ ਸਨ।

**(ਸ) ਸੱਦ:** 'ਸੱਦ' ਲੋਕ ਸੰਗੀਤ ਪਰੰਪਰਾ ਅਧੀਨ ਲੋਕ ਗਾਇਨ ਦਾ ਇਕ ਹੋਰ ਵਿਲੱਖਣ ਪ੍ਰਕਾਰ ਹੈ, ਜਿਸ ਵਿਚ ਆਪਣੇ ਪਿਆਰੇ ਨਾਇਕ ਨੂੰ ਵਿਸ਼ੇਸ਼ ਨਾਦਾਤਮਕ ਸੁਰਾਵਲੀਆਂ ਰਾਹੀਂ ਵੇਦਨਾ ਭਰਪੂਰ ਲੰਮੀ ਹੇਕ ਨਾਲ ਸੰਬੋਧਨ ਕਰਦਿਆਂ ਯਾਦ ਕੀਤਾ ਜਾਂਦਾ ਹੈ। ਇਸ ਵਿਚ ਜ਼ਿਆਦਾਤਰ ਵਿਛੜੇ ਹੋਏ ਪਿਆਰ ਦੇ ਵਿਛੋੜੇ ਦੀ ਕਸਕ ਅਤੇ ਉਦਾਸੀ ਦੇ ਭਾਵਾਂ ਨੂੰ ਉਜਾਗਰ ਕੀਤਾ ਜਾਂਦਾ ਹੈ। ਸੱਦ ਦੇ ਸ਼ਾਬਦਿਕ ਅਰਥ ਪੁਕਾਰ, ਹਾਕ, ਆਵਾਜ਼, ਗੁਹਾਰ ਦੇ ਰੂਪ ਵਿਚ ਵੀ ਲਏ ਜਾਂਦੇ ਹਨ।[23] ਗੁਰੂ ਜੀ ਨੇ ਲੋਕ ਸੰਗੀਤ ਦੇ ਇਸ ਪ੍ਰਕਾਰ ਨੂੰ ਅਪਣਾਉਂਦਿਆਂ ਸੰਸਾਰਕ ਨਾਇਕ-ਨਾਇਕਾਵਾਂ ਨਾਲ ਸੰਬੰਧਿਤ ਵਿਸ਼ੇ ਦੀ ਥਾਂ ਅਧਿਆਤਮਿਕ ਰੰਗ ਅਧੀਨ ਆਤਮਾ ਤੇ ਪਰਮਾਤਮਾ ਦੇ ਵਿਛੋੜੇ ਵਿਚਲੀ ਸੋਗਮਈ ਅਵਸਥਾ ਦਾ ਵਰਣਨ ਕੀਤਾ ਹੈ, ਜੋ ਕਿ ਸਿਰਫ਼ ਪਰਮਾਤਮਾ ਦੇ ਮਿਲਾਪ ਨਾਲ ਹੀ ਟੁੱਟ ਸਕਦਾ ਹੈ:

ਸੁਣ ਕੇ ਸਦ ਮਾਹੀ ਦਾ ਮੇਹੀਂ, ਪਾਣੀ ਘਾਹੁ ਮੁਤੋ ਨੇ।
ਕਿਸੇ ਨਾਲ ਨ ਰਲੀਆ ਕਾਈ, ਕੋਈ ਸਉਕ ਪਇਓ ਨੇ।
ਗਇਆ ਫ਼ਿਰਾਕ ਮਿਲਿਆ ਮਿਤਿ ਮਾਹੀਂ, ਤਾਹੀ ਸ਼ੁਕਰ ਕੀਤੋ ਨੇ।[24]

ਉਪਰੋਕਤ ਵਿਚਾਰ ਚਰਚਾ ਵਿਚ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸੰਗੀਤ ਦੇ ਖੇਤਰ ਵਿਚ ਕੀਤੇ ਕਾਰਜ ਨੂੰ ਦੇਖਣ ਤੋਂ ਬਾਅਦ ਇਹ ਸਪੱਸ਼ਟ ਹੁੰਦਾ ਹੈ ਕਿ ਆਪ ਨੇ ਸੰਗੀਤ ਦੇ ਸਗਲੇ ਪਾਸਾਰਾਂ ਵਿਚਲੇ ਵਿਭਿੰਨ ਰੂਪਾਂ ਦੀ ਸਾਂਭ-ਸੰਭਾਲ, ਪ੍ਰਚਾਰ-ਪ੍ਰਸਾਰ ਅਤੇ ਭਾਵੀ ਪੀੜ੍ਹੀ ਲਈ ਸੁਰੱਖਿਅਤ ਰੱਖਣ ਦਾ ਕਾਰਜ ਕਰਨ ਦੇ ਨਾਲ-ਨਾਲ ਇਹਨਾਂ ਵਿਚ ਕੁਝ ਨਵੀਨ ਰੂਪਾਂ ਨੂੰ ਸ਼ਾਮਿਲ ਕਰਕੇ ਨਵੀਆਂ ਦਿਸ਼ਾਵਾਂ ਪ੍ਰਦਾਨ ਕੀਤੀਆਂ। ਆਪ ਦੇ ਸਮੁੱਚੇ ਜੀਵਨ 'ਤੇ

ਧਿਆਨ ਕੇਂਦਰਿਤ ਕਰਦਿਆਂ ਵਿਦਵਾਨਾਂ ਨੇ ਆਪ ਨੂੰ ਇਕ ਸ੍ਰੇਸ਼ਠ ਕਵੀ, ਸੰਗੀਤਕਾਰ, ਯੋਧਾ, ਨੀਤੀਵਾਨ ਆਦਿ ਰੂਪਾਂ ਵਿਚ ਕਲਮਬੱਧ ਕੀਤਾ ਹੈ ਪਰੰਤੂ ਇਹ ਸਾਰੇ ਅਲੰਕਾਰ ਜਾਇਜ਼ ਨਹੀਂ ਭਾਸਦੇ ਉਹ 'ਗੁਰੂ' ਸੀ, ਜਿਸ ਵਿਚ ਇਹ ਸਾਰੇ ਵਰਤਾਰੇ ਉਸਦੀ ਦੈਵੀ ਰੂਹਾਨੀਅਤ ਵਿਚ ਆਪਣੀ ਹੋਂਦ ਰੱਖਦੇ ਸਨ। ਕਮਜ਼ੋਰ ਤੋਂ ਕਮਜ਼ੋਰ ਵਿਅਕਤੀ ਵੀ ਉਸ ਦੀ ਦੈਵੀ ਸ਼ਕਤੀ ਤੋਂ ਆਧਾਰ ਲੈ ਕੇ ਸੂਰਬੀਰ ਯੋਧਾ ਬਣ ਜਾਂਦੇ ਸਨ। ਕਵੀ ਉਸ ਕੋਲੋਂ ਪ੍ਰੇਰਣਾ ਲੈ ਕੇ ਉੱਚ ਸਾਹਿਤਕ ਰਚਨਾਵਾਂ ਦੇ ਯੋਗ ਹੋ ਜਾਂਦੇ ਸਨ ਅਤੇ ਸੰਗੀਤਕਾਰ ਉਸ ਤੋਂ ਬੀਰ, ਸ਼ਾਂਤ, ਕਰੁਣਾ, ਭਗਤੀ, ਪ੍ਰੇਮ ਆਦਿ ਰਸ ਤੇ ਭਾਵ ਲੈ ਕੇ ਕਲਾ ਦੀਆਂ ਸਿਖ਼ਰਾਂ ਨੂੰ ਛੂੰਹਦੇ ਹੋਏ ਇਕ ਅਕਾਲ ਦੀ ਪੂਜਾ ਵਿਚ ਅਰਪਿਤ ਹੋ ਜਾਂਦੇ ਸਨ। ਇਸ ਤਰ੍ਹਾਂ ਗੁਰੂ ਸਾਹਿਬ ਨੇ ਆਪਣੀ ਮਿਹਰ ਨਾਲ ਸੰਗੀਤ ਦੀਆਂ ਵਿਵਿਧ ਧਾਰਾਵਾਂ ਨੂੰ ਨਿਵਾਜਦੇ ਹੋਏ ਸਮੇਂ ਦੇ ਨਿਰੰਤਰ ਪ੍ਰਵਾਹ 'ਤੇ ਤੋਰਦਿਆਂ ਇਸ ਨੂੰ ਮਹਾਨ ਦੇਣ ਦਿੱਤੀ ਹੈ।

## ਹਵਾਲੇ


1. **ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ**
   **ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥**
   **ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ**
   **ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ॥**
   **ਕਰਤਾ ਕਰੀਮ ਸੋਈ ਰਾਜਕ ਰਹੀਮ ਓਈ**
   **ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ॥**
   **ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ**
   **ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥** *(ਅਕਾਲ ਉਸਤਤਿ, ਛੰਦ 85)*
2. Chaube, Satish Chander, *Medieval India Mughal Empire*, Har Anand Publication, New Delhi, 2012, Part Two, P. 275.
3. ਪਦਮ, ਪਿਆਰਾ ਸਿੰਘ, *ਗੋਬਿੰਦ ਸਾਗਰ*, ਕਲਮ ਮੰਦਿਰ, ਪਟਿਆਲਾ, 2000, ਪੰਨਾ 244.
4. Chaube, Satish Chander, *Medieval India Mughal Empire*, Part Two, P. 275.
5. *ਕ੍ਰਿਸ਼ਨ ਅਵਤਾਰ*, ਛੰਦ 231.
6. ਕਰਤਾਰ ਸਿੰਘ ਐਮ. ਏ., *ਸਿੱਖ ਇਤਿਹਾਸ*, ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ, 2011, ਭਾਗ 1, ਪੰਨਾ 412.
7. ਸੰਤੋਖ ਸਿੰਘ, *ਗੁਰਪ੍ਰਤਾਪ ਸੂਰਜ ਗ੍ਰੰਥ*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 2011, ਰਿਤੂ 6, ਅੰਸੂ 12.
8. *ਜਾਪੁ ਸਾਹਿਬ*, ਛੰਦ 47, 48.
9. *ਅਕਾਲ ਉਸਤਤ*, ਛੰਦ 78.
10. *ਚੰਡੀ ਚਰਿਤ੍ਰ-2*, ਛੰਦ 112.
11. *ਉਹੀ*, ਛੰਦ 114.
12. *ਉਹੀ*, ਛੰਦ 166.
13. *ਉਹੀ*, ਛੰਦ 175.
14. *ਰੁਦਰ ਅਵਤਾਰ*, ਛੰਦ 239.

15. ਭੰਗੂ, ਰਤਨ ਸਿੰਘ, *ਪੰਥ ਪ੍ਰਕਾਸ਼*, ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ, 2005, ਪੰਨਾ 118.
16. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖ਼ਾਲਸਾ*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਭਾਗ ਪਹਿਲਾ, 2011, ਪੰਨਾ 797.
17. ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ ਗ੍ਰੰਥ*, ਰਿਤੂ 1, ਅੰਸੂ 24.
18. ਯਮਨ, ਅਸ਼ੋਕ ਕੁਮਾਰ, *ਸੰਗੀਤ ਰਚਨਾਵਲੀ*, ਅਭਿਸ਼ੇਕ ਪਬਲੀਕੇਸ਼ਨ, ਚੰਡੀਗੜ੍ਹ, 2008, ਪੰਨਾ 237.
19. ਪੰਡਤ ਸ਼ਾਰੰਗਦੇਵ, *ਸੰਗੀਤ ਰਤਨਾਕਰ*, ਚੌਥਾ ਪ੍ਰਬੰਧਾਧਿਆਏ, ਸਲੋਕ 16-17.
20. ਜੱਗੀ, ਰਤਨ ਸਿੰਘ, ਗੁਰਸ਼ਰਨ ਕੌਰ ਜੱਗੀ, (ਸੰਪਾ.), *ਸ੍ਰੀ ਦਸਮ ਗ੍ਰੰਥ ਸਾਹਿਬ ਪਾਠ ਸੰਪਾਦਨ ਅਤੇ ਵਿਆਖਿਆ*, ਭਾਗ ਤੀਸਰਾ, ਪੰਨਾ 384.
21. ਗੀਤਾ ਪੈਂਤਲ, *ਪੰਜਾਬ ਕੀ ਸੰਗੀਤ ਪਰੰਪਰਾ*, ਰਾਧਾ ਪਬਲੀਕੇਸ਼ਨ, ਨਵੀਂ ਦਿੱਲੀ, 1988, ਪੰਨਾ 98.
22. ਸਾਹਿਲ ਰਾਜਿੰਦਰ ਸਿੰਘ, *ਦਸਮੇਸ਼ ਪਿਤਾ ਕੇ ਬਾਵਨ ਦਰਬਾਰੀ ਕਵੀ*, ਰੂਪ ਕਮਲ ਪ੍ਰਕਾਸ਼ਨ, ਤਰਨਤਾਰਨ, 2011, ਪੰਨੇ 118-120.
23. ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1976, ਪੰਨਾ 150.
24. ਜਗੀਰ ਸਿੰਘ (ਸੰਪਾ.), *ਅੰਮ੍ਰਿਤ ਕੀਰਤਨ*, ਹਰਿੰਦਰਪਾਲ ਸਿੰਘ, *ਸੰਤ ਸਿਪਾਹੀ ਸ਼ਾਇਰ ਅਤੇ ਸੰਗੀਤਕਾਰ-ਗੁਰੂ ਗੋਬਿੰਦ ਸਿੰਘ*, ਜਨਵਰੀ 1996, ਪੰਨਾ 16.

* * *

# ਗੁਰੂ ਗੋਬਿੰਦ ਸਿੰਘ ਜੀ ਦੀ ਭਾਰਤੀ ਸਭਿਆਚਾਰਕ ਦੇਣ

ਗੁਰੂ ਗੋਬਿੰਦ ਸਿੰਘ ਜੀ ਦਾ ਆਗਮਨ ਭਾਰਤੀ ਇਤਿਹਾਸ ਵਿਚ ਇਕ ਇਨਕਲਾਬੀ ਕਦਮ ਸੀ। ਗੁਰੂ ਸਾਹਿਬ ਦੇ ਸਮਕਾਲ ਹਾਲਾਤ ਅਮਾਨਵੀ ਸੰਕਟ ਨਾਲ ਜਿਥੇ ਘਿਰੇ ਹੋਏ ਸਨ ਉਨ੍ਹਾਂ ਵਿਚ ਮਨੁੱਖ ਦੀ ਅਜ਼ਾਦੀ ਤੇ ਸਭਿਆਚਾਰ ਨੂੰ ਕਾਇਮ ਰੱਖਣਾ ਅਸੰਭਵ ਜਾਪਦਾ ਸੀ। ਪਰ ਗੁਰੂ ਸਾਹਿਬ ਦਾ ਦ੍ਰਿੜ੍ਹ ਨਿਸ਼ਚਾ ਤੇ ਸਰਬੰਸ ਦੀ ਕੁਰਬਾਨੀ ਨੇ ਇਹ ਸਾਬਿਤ ਕਰ ਦਿੱਤਾ ਕਿ ਹਾਲਾਤ ਜਿਹੋ-ਜਿਹੇ ਮਰਜ਼ੀ ਹੋਣ ਧਰਮ ਦੇ ਹੇਤ ਲੜਨ ਵਾਲੇ ਦੀ ਹਮੇਸ਼ਾਂ ਜਿੱਤ ਹੁੰਦੀ ਹੈ। ਗੁਰੂ ਸਾਹਿਬ ਨੇ ਕੇਵਲ ਸਿੱਖੀ ਨੂੰ ਹੀ ਪ੍ਰਫੁਲਿਤ ਨਹੀਂ ਕੀਤਾ ਸਗੋਂ ਭਾਰਤ ਤੇ ਭਾਰਤੀ ਸਮਾਜ ਦੀ ਨੁਹਾਰ ਨੂੰ ਬਦਲ ਕੇ ਰੱਖ ਦਿਤਾ। ਉਨ੍ਹਾਂ ਦਾ ਸੰਘਰਸ਼ ਖ਼ਾਸ ਖਿਤੇ ਜਾਂ ਕੌਮ ਦੇ ਵਿਰੁੱਧ ਨਹੀਂ ਸੀ ਸਗੋਂ ਮਾਨਵਤਾ, ਅਜ਼ਾਦੀ ਤੇ ਧਾਰਮਿਕ ਵਿਭਿੰਨਤਾ ਦੀ ਮਨੌਤ ਨੂੰ ਕਾਇਮ ਰੱਖਣ ਲਈ ਯੁੱਧ ਸੀ। ਗੁਰੂ ਗੋਬਿੰਦ ਸਿੰਘ ਜੀ ਬਾਰੇ ਬੁੱਲੇ ਸ਼ਾਹ ਦਾ ਇਹ ਵਿਖਿਆਨ ਬਹੁਤ ਸਹੀ ਹੈ:

ਨ ਕਹੂੰ ਜਬ ਕੀ, ਨ ਕਹੂੰ ਤਬ ਕੀ, ਬਾਤ ਕਹੂੰ ਮੈਂ ਅਬ ਕੀ।
ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ, ਸੁੰਨਤ ਹੋਤੀ ਸਭ ਕੀ।

ਕਵੀ ਸੰਤੋਖ ਸਿੰਘ ਅਨੁਸਾਰ ਜੇਕਰ ਗੁਰੂ ਗੋਬਿੰਦ ਸਿੰਘ ਨਾ ਹੁੰਦੇ ਤਾਂ ਸਾਰੇ ਮੋਮਨ ਬਣਾ ਲਏ ਜਾਂਦੇ। ਧਰਮ ਗ੍ਰੰਥਾਂ ਦੀ ਬੇਅਦਬੀ ਹੁੰਦੀ। ਹਿੰਦੂ ਗ੍ਰੰਥਾਂ ਦੀ ਕਥਾ ਵੀਚਾਰ ਦਾ ਸੰਕਲਪ ਹੀ ਮਿੱਟ ਜਾਂਦਾ। ਭਾਰਤ ਦੀ ਅਨੇਕ ਧਰਮ ਰੂਪੀ ਅਨੇਕਤਾ ਖ਼ਤਮ ਹੋ ਜਾਂਦੀ। ਕੇਵਲ ਇਕ ਧਰਮ ਇਸਲਾਮ ਹੀ ਰਹਿ ਜਾਂਦਾ, ਮੰਦਰ ਢਾਹ ਕੇ ਮਸਜਿਦਾਂ ਬਣਾ ਦਿੱਤੀਆਂ ਜਾਂਦੀਆਂ। ਪਾਪਾਂ ਦੀ ਪ੍ਰਧਾਨਤਾ ਹੁੰਦੀ ਅਤੇ ਧਰਮ ਖਤਮ ਹੋ ਜਾਂਦਾ:

ਛਾਏ ਜਾਤੀ ਏਕਤਾ ਅਨੇਕਤਾ ਵਿਲਾਏ ਜਾਤੀ,
ਹੋਵਤੀ ਕੁਚੀਲਤਾ ਕਤੇਬਨ ਕੁਰਾਨ ਕੀ।
ਪਾਪ ਪਰਪੱਕ ਜਾਤੇ, ਧਰਮ ਧਸੱਕ ਜਾਤੇ,
ਵਰਨ ਗਰਕ ਜਾਤੇ, ਸਹਿਤ ਵਿਧਾਨ ਕੀ।
ਦੇਵੀ ਦੇਵ ਦੇਵਤੇ ਸੰਤੋਖ ਸਿੰਘ ਦੂਰ ਹੋਤੇ,
ਰੀਤ ਮਿਟ ਜਾਤੀ ਕਥਾ ਵੇਦਨ ਪੁਰਾਨ ਕੀ।
ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਵਨ ਸੂਰ,
ਮੂਰਤਿ ਨ ਹੋਤੀ ਜਉ ਪੈ ਕਰੁਣਾ ਨਿਧਾਨ ਕੀ।

ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਹਿੰਦੂ ਸਮਾਜ ਦੀ ਹਾਲਤ ਬਹੁਤ ਨਿਘਰੀ ਹੋਈ ਸੀ। ਹਿੰਦੂ ਜਨਤਾ ਨੂੰ ਹਾਕਮ ਮੁਸਲਿਮ ਅਤੇ ਪੁਰੋਹਿਤ ਹਿੰਦੂ ਅਤੇ ਬ੍ਰਾਹਮਣ ਲੁਟ ਰਹੇ ਸਨ। ਭਾਵੇਂ ਕਿ ਇਸਲਾਮ ਹਾਕਮ ਧਿਰ ਸੀ, ਪਰ ਆਮ ਮੁਸਲਿਮ ਜਨਤਾ ਦੀ ਵੀ ਹਿੰਦੂ ਜਨਤਾ ਵਰਗੀ ਹੀ ਮਾੜੀ ਹਾਲਤ ਸੀ। ਉਹਨਾਂ ਦੇ ਮੁਕਾਬਲੇ ਕਿਸੇ ਹੱਦ ਤੱਕ ਉਹਨਾਂ ਮੁਸਲਮਾਨਾਂ ਦੀ ਹਾਲਤ ਕੁਝ ਚੰਗੀ ਸੀ, ਜੋ ਹਿੰਦੂ ਧਰਮ ਤੋਂ ਇਸਲਾਮ ਵਿਚ ਆਏ ਸਨ। ਗੁਰੂ ਜੀ ਨੇ ਅਜਿਹੇ ਭਾਰਤੀ ਸਮਾਜਿਕ ਢਾਂਚੇ ਵਿਚ ਜੋ ਤਬਦੀਲੀ ਲਿਆਂਦੀ, ਉਹ ਲਾਸਾਨੀ ਹੈ। ਗੁਰੂ ਜੀ ਨੇ ਭਾਰਤੀ ਸਮਾਜ ਦੀ ਕਾਇਆਂ ਪਲਟ ਦਿਤੀ। ਉਹਨਾਂ ਨੇ ਭਾਰਤ ਦੇ ਜ਼ਰਜ਼ਰੇ ਹੋ ਚੁੱਕੇ ਸਰੀਰ ਅਤੇ ਸਭਿਅਤਾ ਵਿਚ ਨਵੀਂ ਰੂਹ ਫੂਕ ਦਿਤੀ। ਗੁਰੂ ਜੀ ਦੇ ਲਿਆਂਦੇ ਇਨਕਲਾਬ ਨੇ ਨਾ ਕੇਵਲ ਸਿੱਖਾਂ ਨੂੰ ਹੀ ਬਦਲਿਆ, ਸਗੋਂ ਕੀ ਹਿੰਦੂ ਕੀ ਮੁਸਲਮਾਨ ਹਰ ਇਕ 'ਤੇ ਉਹਨਾਂ ਦੇ ਲਾਸਾਨੀ ਕਾਰਨਾਮਿਆਂ ਦਾ ਅਸਰ ਹੋਇਆ। ਉਹਨਾਂ ਨੇ ਮੋਈ ਹੋਈ ਭਾਰਤੀ ਸਭਿਅਤਾ ਵਿਚ ਜ਼ਿੰਦਗੀ ਰੂਪੀ ਰੂਹ ਫੂਕ ਦਿਤੀ। ਗੁਰੂ ਜੀ ਦੇ ਸਮਕਾਲੀ ਸਮਾਜ ਵਿਚ ਬਰਾਬਰਤਾ ਨਹੀਂ ਸੀ। ਅਖੌਤੀ ਨੀਵੀਆਂ ਜਾਤਾਂ ਦੇ ਲੋਕਾਂ ਦੀ ਦੁਰਦਸ਼ਾ ਹੁੰਦੀ ਸੀ। ਉਹਨਾਂ ਨੂੰ ਮਨੁੱਖ ਹੋਣ ਦੇ ਮੁੱਢਲੇ ਅਧਿਕਾਰ ਪ੍ਰਾਪਤ ਨਹੀਂ ਸਨ। ਪਛੜੀਆਂ ਜਾਤਾਂ ਅਤੇ ਔਰਤਾਂ ਨੂੰ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਹੱਕ ਨਹੀਂ ਦਿਤੇ ਜਾਂਦੇ ਸਨ। ਮੰਦਰਾਂ ਅਤੇ ਮਸਜਿਦਾਂ ਵਿਚ ਵਿਚ ਸ਼ੂਦਰਾਂ ਤੇ ਔਰਤਾਂ ਨੂੰ ਜਾਣ ਦੀ ਆਗਿਆ ਨਹੀਂ ਸੀ। ਗੁਰੂ ਜੀ ਨੇ ਸਭ ਨੂੰ ਇਹ ਅਧਿਕਾਰ ਪ੍ਰਦਾਨ ਕਰ ਕੇ ਵਿਤਕਰੇ ਖਤਮ ਕੀਤੇ ਅਤੇ ਮਨੁੱਖੀ ਏਕਤਾ ਦੀ ਮਸ਼ਾਲ ਜਗਾਈ। ਸਭ ਨੂੰ ਇਕ ਬਾਟੇ ਵਿਚੋਂ ਅੰਮ੍ਰਿਤ ਛਕਾ ਕੇ ਇਕ ਸਮਾਨ ਕਰ ਦਿਤਾ। ਉਹਨਾਂ ਨੇ ਸਭ ਨੂੰ ਇਕ ਪਰਮਾਤਮਾ ਦਾ ਨੂਰ ਦੱਸਿਆ। ਸਭ ਦੀ ਜਾਤ ਕੇਵਲ ਮਨੁੱਖ ਹੈ-

ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ
ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥
ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ
ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ॥੧੬॥੮੬॥

ਭਾਰਤੀ ਸ਼ਾਸਤਰਕਾਰਾਂ, ਬ੍ਰਾਹਮਣਾਂ ਆਦਿਕ ਨੇ ਭਾਰਤੀ ਵਿਵਸਥਾ ਨੂੰ ਇੰਨਾ ਅਣਸੁਖਾਵਾਂ ਤੇ ਵਿਤਕਰਿਆਂ ਭਰਪੂਰ ਬਣਾ ਦਿਤਾ ਸੀ ਕਿ ਕੁਝ ਲੋਕ ਤਾਂ ਆਸਮਾਨੀ ਚੜ੍ਹਾ ਦਿਤੇ ਤੇ ਕਈਆਂ ਨੂੰ ਧਰਤੀ 'ਤੇ ਵੀ ਮਨੁੱਖ ਬਣ ਕੇ ਰਹਿਣ ਤੋਂ ਹੇਠਾਂ ਡੇਗ ਦਿਤਾ। ਇਸ ਵੰਡ ਦਾ ਆਧਾਰ ਵਰਣ ਵਿਵਸਥਾ ਸੀ। ਇਸ ਵਿਵਸਥਾ ਨੇ ਮਨੁੱਖ ਨੂੰ ਮਨੁੱਖ ਨਾਲੋਂ ਨਿਖੇੜ ਦਿਤਾ ਅਤੇ ਅਖੌਤੀ ਨੀਵੀਆਂ ਜਾਤਾਂ ਵਾਲਿਆਂ ਦੀ ਹਾਲਤ ਪਸ਼ੂਆਂ ਤੋਂ ਵੀ ਬਦਤਰ ਕਰ ਦਿਤੀ। ਇਸੇ ਦਾ ਫ਼ਾਇਦਾ ਉਠਾ ਕੇ ਇਥੇ ਜਣਾ ਖਣਾ ਹਮਲਾਵਰ ਬਣ ਕੇ ਆਇਆ ਅਤੇ ਇਥੋਂ ਦਾ ਧਨ ਮਾਲ ਅਤੇ ਔਰਤਾਂ ਨੂੰ ਲੁਟ ਕੇ ਲਿਜਾਂਦਾ ਰਿਹਾ। ਕੁਝ ਕੁ ਕੁਲੀਨ ਕਹੀਆਂ ਜਾਣ ਵਾਲੀਆਂ ਜਾਤਾਂ ਵਾਲਿਆਂ ਨੇ ਸਾਰੇ ਹਿੰਦੂ ਆਵਾਮ 'ਤੇ ਆਪਣਾ ਅਧਿਕਾਰ ਸਥਾਪਿਤ ਕੀਤਾ ਹੋਇਆ ਸੀ, ਪਰ ਉਹ ਬਾਹਰਲੇ ਹਮਲਾਵਰਾਂ ਦਾ ਟਾਕਰਾ ਕਰਨ ਦੀ ਹਿੰਮਤ ਨਹੀਂ ਰਖਦੇ ਸਨ। ਫ਼ਲਸਰੂਪ ਭਾਰਤ ਬਾਰ ਬਾਰ ਲੁੱਟਾਂ, ਖੋਹਾਂ ਅਤੇ ਗੁਲਾਮੀ ਦਾ ਸ਼ਿਕਾਰ ਹੁੰਦਾ ਰਿਹਾ।

ਗੁਰੂ ਜੀ ਨੇ ਕਿਹਾ ਕਿ ਸਭ ਇਨਸਾਨ ਬਰਾਬਰ ਹਨ। ਇਸ ਕਰਕੇ ਗੁਲਾਮੀ ਦੀਆਂ ਜ਼ੰਜੀਰਾਂ ਤੋੜਨ ਲਈ ਸਭ ਨੂੰ ਇਕ ਹੋ ਕੇ ਉਪਰਾਲਾ ਕਰਨ ਲਈ ਪ੍ਰੇਰਿਆ:

ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ
ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥

ਹਿੰਦੂਆਂ ਦੀ ਮਾਨਸਿਕਤਾ ਇੰਨੀ ਡਿੱਗ ਗਈ ਸੀ ਕਿ ਉਹ ਜ਼ੁਲਮ ਨੂੰ ਪ੍ਰਭੂ ਦਾ ਭਾਣਾ ਮੰਨ ਕੇ ਸਹਿਣ ਕਰੀ ਜਾ ਰਹੇ ਸਨ ਅਤੇ ਚੜ੍ਹਾਈ ਕਰ ਕੇ ਆਏ ਜ਼ਾਲਮਾਂ ਅੱਗੇ ਆਪਣੀਆਂ ਬਹੂ ਬੇਟੀਆਂ ਦੇ ਕੇ ਆਪਣੀ ਜਾਨ ਬਖ਼ਸ਼ੀ ਦੀ ਭੀਖ ਮੰਗਦੇ ਸਨ। ਜ਼ਾਲਮਾਂ ਦਾ ਟਾਕਰਾ ਕਰਨ ਦਾ ਖਿਆਲ ਤਾਂ ਉਹਨਾਂ ਨੂੰ ਸੁਪਨੇ ਵਿਚ ਵੀ ਨਹੀਂ ਆ ਸਕਦਾ ਸੀ। ਗੁਰੂ ਜੀ ਨੇ ਉਹਨਾਂ ਦੀ ਸੁੱਤੀ ਅਣਖ ਨੂੰ ਜਗਾਇਆ ਅਤੇ ਆਤਮ ਵਿਸ਼ਵਾਸ ਦੀ ਚਿਣਗ ਲਾ ਦਿਤੀ। ਉਹਨਾਂ ਲੋਕਾਂ ਦੇ ਹੱਥਾਂ ਵਿਚ ਹਥਿਆਰ ਫੜਾ ਦਿਤੇ, ਜੋ ਚਿੜੀ ਉਡਣ ਦੇ ਖੜਾਕ ਤੋਂ ਵੀ ਕੰਬ ਜਾਂਦੇ ਸਨ। ਗੁਰੂ ਦੀ ਫੌਜ ਵਿਚ ਦੱਬੇ ਕੁਚਲੇ ਅਤੇ ਸਰੀਰਕ ਪਖੋਂ ਕਮਜ਼ੋਰ ਲੋਕ ਸਨ, ਪਰ ਜ਼ਜ਼ਬਾ ਕਹਿਰਾਂ ਦਾ ਸੀ। ਅਜਿਹੇ ਨਿਮਾਣਿਆਂ ਤੇ ਨਿਤਾਣਿਆਂ ਸ਼ੂਦਰਾਂ, ਕਿਸਾਨਾਂ, ਹਕੀਰਾਂ ਅਤੇ ਕਾਮਿਆਂ ਆਦਿਕ ਨੂੰ ਵੱਡੀਆਂ-ਵੱਡੀਆਂ ਰਾਜਗੱਦੀਆਂ 'ਤੇ ਬਿਠਾ ਦਿਤਾ। ਇਹਨਾਂ ਨੂੰ ਵੱਡੇ ਵੱਡੇ ਸਰਦਾਰ ਬਣਾ ਕੇ ਖੱਤਰੀਆਂ ਦਾ ਗ਼ਰੂਰ ਤੋੜਿਆ।

ਗੁਰੂ ਜੀ ਨੇ ਆਤਮ ਗਿਲਾਨੀ ਭਰੇ ਜੀਵਨ ਨੂੰ ਤਿਆਗ ਕੇ ਸ੍ਵੈਮਾਣ ਨਾਲ ਜੀਣ ਦਾ ਢੰਗ ਦੱਸਿਆ। ਆਮ ਕਰ ਕੇ ਲੋਕਾਂ ਦੀ ਧਾਰਨਾ ਸੀ ਕਿ ਧਰਮੀ ਬੰਦੇ ਨੂੰ ਰਾਜਨੀਤਕ ਜਾਂ ਸਮਾਜਕ ਕੰਮਾਂ ਵਿਚ ਬਿਲਕੁਲ ਵੀ ਨਹੀਂ ਉਲਝਣਾ ਚਾਹੀਦਾ। ਧਰਮੀ ਦਾ ਇਸ ਪਾਸੇ ਆਉਣ ਨਾਲ ਧਰਮ ਭ੍ਰਿਸ਼ਟ ਹੋ ਜਾਂਦਾ ਹੈ। ਦੂਜੇ ਪਾਸੇ ਕੋਈ ਰਾਜਾ ਜਾਂ ਦੁਨਿਆਵੀ ਆਗੂ ਧਾਰਮਿਕ ਆਗੂ ਧਰਮੀ ਨਹੀਂ ਹੋ ਸਕਦਾ। ਇਹਨਾਂ ਦੇ ਕਾਰਜ ਖੇਤਰਾਂ ਵਿਚ ਇਸ ਤਰ੍ਹਾਂ ਦੀਆਂ ਸਮਾਨਾਂਤਰ ਰੇਖਾਵਾਂ ਖਿੱਚੀਆਂ ਹੋਈਆਂ ਸਨ, ਜੋ ਕਦੇ ਆਪਸ ਵਿਚ ਮਿਲ ਨਹੀਂ ਸਕਦੀਆਂ ਪਰ ਗੁਰੂ ਜੀ ਨੇ ਇਹ ਦੋਨੋਂ ਇਕੱਠੀਆਂ ਕਰ ਦਿਤੀਆਂ। ਉਹਨਾਂ ਨੇ 'ਸੰਤ' ਨੂੰ 'ਸਿਪਾਹੀ' ਬਣਾ ਦਿਤਾ। ਇਸ ਦੀ ਸਭ ਤੋਂ ਵਡੀ ਮਿਸਾਲ ਗੁਰੂ ਜੀ ਦਾ ਆਪਣਾ ਜੀਵਨ ਸੀ। ਪੰਜ ਪਿਆਰਿਆਂ ਨੂੰ ਥਾਪ ਕੇ 'ਸਿੰਘ' ਭਾਵ ਸ਼ੇਰ ਅਤੇ ਨਿਮਾਣੀ ਤੇ ਸਮਾਜ ਦੀ ਲਿਤਾੜੀ ਔਰਤ ਨੂੰ 'ਕੌਰ' ਦੀ ਉੱਚੀ ਪਦਵੀ 'ਤੇ ਬਿਰਾਜਮਾਨ ਕਰ ਦਿਤਾ।

ਭਾਰਤੀ ਪਰੰਪਰਾ ਵਿਚ ਆਮ ਕਰ ਕੇ ਅਹਿੰਸਾ ਦਾ ਬੋਲਬਾਲਾ ਰਿਹਾ ਹੈ। ਗੁਰੂ ਜੀ ਅਨੁਸਾਰ ਅਹਿੰਸਾ ਧਾਰਨ ਕਰ ਕੇ ਮਨੁੱਖ ਮਹਾਨ ਬਣ ਸਕਦਾ ਹੈ, ਪਰ ਇਸ ਦੀ ਇਕ ਸੀਮਾ ਹੈ। ਗੁਰੂ ਜੀ ਨੇ ਤਾਂ ਪਰਮਾਤਮਾ ਨੂੰ ਵੀ ਸ਼ਸਤਰਧਾਰੀ ਦੱਸਿਆ ਹੈ:

ਨਮੋ ਸਸਤ੍ਰ ਪਾਣੇ॥ ਨਮੋ ਅਸਤ੍ਰ ਮਾਣੇ॥

ਆਪਣੇ ਜੀਵਨ ਦਾ ਉਦੇਸ਼ ਦੱਸਦੇ ਹੋਏ ਵੀ ਗੁਰੂ ਜੀ ਇਹੀ ਫੁਰਮਾਉਂਦੇ ਹਨ ਕਿ ਜ਼ਾਲਮਾਂ ਨੂੰ ਸੋਧਣਾ ਅਤੇ ਮਜ਼ਲੂਮਾਂ ਤੇ ਸੱਤ ਪੁਰਸ਼ਾਂ ਦੀ ਰੱਖਿਆ ਕਰਨ ਹਿਤ ਹੀ ਉਹਨਾਂ ਨੇ ਜਨਮ ਧਾਰਨ ਕੀਤਾ ਹੈ:

ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨ ਮੰ॥

ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥੪੩॥

ਗੁਰੂ ਜੀ ਨੇ ਇਹ ਪ੍ਰਵਿਰਤੀ ਧਾਰਨ ਕਰ ਕੇ ਮਜ਼ਲੂਮਾਂ ਅਤੇ ਬੇਕਸੂਰਾਂ ਨੂੰ ਸ਼ਿਕਾਰ ਨਹੀਂ ਬਣਾਇਆ। ਕਦੇ ਵੀ ਪਹਿਲ ਦੇ ਤੌਰ 'ਤੇ ਕੋਈ ਹਮਲਾ ਨਹੀਂ ਕੀਤਾ। ਹਰ ਵਾਰ ਜ਼ਾਲਮ ਧਿਰ ਦੇ ਜ਼ੁਲਮ ਨੂੰ ਰੋਕਣ ਲਈ ਹੀ ਹਥਿਆਰ ਚੁਕੇ। ਜਦੋਂ ਜ਼ਾਲਮਾਂ ਦਾ ਮਸਲਾ ਸ਼ਾਂਤੀ ਨਾਲ ਨਾ ਸੁਲਝ ਸਕੇ ਅਤੇ ਜ਼ੁਲਮ ਹੱਦ ਟੱਪ ਜਾਣ ਤਾਂ ਹਥਿਆਰ ਚੁਕਣੇ ਜ਼ਰੂਰੀ ਵੀ ਹੋ ਜਾਂਦੇ ਹਨ ਅਤੇ ਜਾਇਜ਼ ਵੀ। ਜਿਹਾ ਕਿ ਗੁਰੂ ਜੀ ਨੇ ਜ਼ਫ਼ਰਨਾਮੇ ਵਿਚ ਲਿਖਿਆ ਹੈ:

ਚੁੰ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥
ਹਲਾਲ ਅਸਤੁ ਬੁਰਦਨ ਬ ਸ਼ਮਸ਼ੇਰ ਦਸਤ॥੨੨॥

ਗੁਰੂ ਸਾਹਿਬ ਦੇ ਅਜਿਹੇ ਵਿਚਾਰਾਂ ਨਾਲ ਸਿੱਖਾਂ ਵਿਚ ਅਜਿਹੀ ਭਾਵਨਾ ਭਰ ਗਈ ਕਿ ਉਹ ਅੱਜ ਵੀ ਕੁਰਬਾਨੀਆਂ ਦੇਣ ਤੋਂ ਪਿਛਾਂਹ ਨਹੀਂ ਹਟਦੇ। ਇਸ ਦ੍ਰਿੜ੍ਹਤਾ ਸਦਕਾ ਹੀ ਸਿੱਖਾਂ ਨੇ ਰਾਜ ਵੀ ਕੀਤਾ। ਗੁਰੂ ਜੀ ਨੇ ਮੁਗ਼ਲ ਰਾਜ ਨਾਲ ਟੱਕਰ ਲਈ ਅਤੇ ਪਹਾੜੀ ਰਾਜਿਆਂ ਦੇ ਮੂੰਹ ਮੋੜ ਦਿਤੇ। ਉਸ ਤੋਂ ਬਾਅਦ ਸਿੱਖਾਂ ਨੇ ਅਹਿਮਦ ਸ਼ਾਹ ਅਬਦਾਲੀ ਵਰਗਿਆਂ ਦਾ ਮੁਕਾਬਲਾ ਕੀਤਾ। ਬਘੇਲ ਸਿੰਘ ਵਰਗਿਆਂ ਨੇ ਤਾਂ ਦਿੱਲੀ ਦੇ ਲਾਲ ਕਿਲ੍ਹੇ 'ਤੇ ਨਿਸ਼ਾਨ ਸਾਹਿਬ ਝੁਲਾਇਆ। ਗੁਰੂ ਜੀ ਤੋਂ ਅਜਿਹਾ ਜਜ਼ਬਾ ਪ੍ਰਾਪਤ ਕਰ ਕੇ ਸਿੱਖਾਂ ਨੇ ਲੱਖਾਂ ਸ਼ਹੀਦੀਆਂ ਦਿਤੀਆਂ, ਪਰ ਕਦੇ ਵੀ ਜ਼ਾਲਿਮ ਅਗੇ ਝੁਕਣਾ ਕਬੂਲ ਨਹੀਂ ਕੀਤਾ। ਇਹ ਸਿਲਸਿਲਾ ਕਈ ਵਾਰ ਸਿੱਖਾਂ 'ਤੇ ਵਾਪਰਿਆ। ਚਮਕੌਰ ਦੀ ਜੰਗ, 1716 ਈ. ਨੂੰ ਬੰਦਾ ਸਿੰਘ ਦੀ ਸ਼ਹੀਦੀ ਵੇਲੇ ਦਿੱਲੀ ਦਾ ਸਿੱਖ ਕਤਲੇਆਮ, ਛੋਟਾ ਤੇ ਵੱਡਾ ਘਲੂਘਾਰਾ, 1984 ਦਾ ਸਾਕਾ ਨੀਲਾ ਤਾਰਾ ਆਦਿ ਇਸ ਦੀਆਂ ਉਦਾਹਰਣਾਂ ਹਨ। ਜ਼ੁਲਮ ਵਿਰੁੱਧ ਹੁਣ ਵੀ ਸਿੱਖਾਂ ਦਾ ਸੰਘਰਸ਼ ਜ਼ਾਰੀ ਹੈ।

ਗੁਰੂ ਜੀ ਦੀ ਵੀਚਾਰਧਾਰਾ ਸੀ ਕਿ ਹਰ ਮਨੁੱਖ ਨੂੰ ਸੁਤੰਤਰਤਾ ਨਾਲ ਜਿਊਣ ਦਾ ਹੱਕ ਹੈ। ਇਹ ਆਦਰਸ਼ ਉਹਨਾਂ ਦੇ ਜੀਵਨ ਵਿਚੋਂ ਵੀ ਝਲਕਦਾ ਹੈ। ਪਿਆਰਾ ਸਿੰਘ ਪਦਮ ਨੇ ਗੁਰੂ ਜੀ ਦੀ ਰਹਿਣੀ-ਬਹਿਣੀ ਬਾਰੇ ਇਸ ਤਰ੍ਹਾਂ ਲਿਖਿਆ ਹੈ-

> ਸਤਿਗੁਰਾਂ ਦੀ ਆਪਣੀ ਉਚੀ ਕਲਗੀ, ਉਡਦਾ ਬਾਜ਼, ਉਛਲਦਾ ਨੀਲਾ ਘੋੜਾ, ਚਮਕਦੀ ਤੇਗ, ਗੂੰਜਦਾ ਰਣਜੀਤ ਨਗਾਰਾ, ਝੂਲਦਾ ਕੇਸਰੀ ਨਿਸ਼ਾਨ ਆਜ਼ਾਦੀ ਦੇ ਜਿਊਂਦੇ ਜਾਗਦੇ ਚਿੰਨ੍ਹ ਸਨ।

ਗੁਰੂ ਜੀ ਦੇ ਸਮਕਾਲੀ ਬਾਦਸ਼ਾਹ ਔਰੰਗਜ਼ੇਬ ਨੇ ਇਹ ਹੁਕਮ ਜਾਰੀ ਕੀਤੇ ਸਨ ਕਿ ਰਾਜਪੂਤਾਂ ਤੋਂ ਇਲਾਵਾ ਹੋਰ ਕੋਈ ਸ਼ਾਹੀ ਠਾਠ ਨਾ ਰੱਖੇ, ਪਰ ਗੁਰੂ ਜੀ ਨੇ ਸ਼ਾਹੀ ਠਾਠ ਰੱਖ ਕੇ ਮਨੁੱਖ ਦੀ ਅਧੀਨਗੀ ਸਵੀਕਾਰ ਨਾ ਕਰਦੇ ਹੋਏ ਆਪਣੇ ਆਪ ਨੂੰ ਅਕਾਲ ਪੁਰਖ ਦੇ ਅਧੀਨ ਹੋਣ ਦਾ ਸਬੂਤ ਦਿਤਾ। ਨਾਲ ਹੀ ਮਨੁੱਖੀ ਸੁਤੰਤਰਤਾ ਦਾ ਪ੍ਰਤੱਖ ਮਾਡਲ ਲੋਕਾਂ ਸਾਹਮਣੇ ਪੇਸ਼ ਕਰ ਕੇ ਜ਼ਾਲਿਮਾਂ ਵਿਰੁੱਧ ਡੱਟ ਜਾਣ ਦਾ ਹੌਂਸਲਾ ਪੈਦਾ ਕਰ ਦਿਤਾ। ਇਸੇ ਤਰ੍ਹਾਂ ਗੁਰੂ ਜੀ ਨੇ ਮਾਧੋ ਦਾਸ ਨੂੰ ਆਤਮਿਕ ਜਾਗ ਲਾ ਕੇ ਬੀਰ ਰਸੀ ਸ਼ਖ਼ਸੀਅਤ 'ਬੰਦਾ

ਸਿੰਘ' ਬਣਾਇਆ ਅਤੇ ਜ਼ੁਲਮ ਨੂੰ ਖਤਮ ਕਰਨ ਲਈ ਦੱਖਣ ਤੋਂ ਪੰਜਾਬ ਭੇਜਿਆ।

ਜਿਥੇ ਗੁਰੂ ਜੀ ਨੇ ਮਨੁੱਖਤਾ ਨੂੰ ਜ਼ਾਲਮਾਂ ਨਾਲ ਜੂਝ ਕੇ ਰਾਜਨੀਤਕ ਅਤੇ ਸਮਾਜਿਕ ਗੁਲਾਮੀ ਤੋਂ ਛੁਟਕਾਰਾ ਪਾਉਣ ਦੀ ਪ੍ਰੇਰਨਾ ਦਿਤੀ, ਉਥੇ ਨਾਲ ਹੀ ਧਾਰਮਿਕ ਗੁਲਾਮੀ ਤੋਂ ਛੁਟਣ ਦਾ ਵੀ ਰਸਤਾ ਦੱਸਿਆ। ਗੁਰੂ ਜੀ ਦੇ ਸਮੇਂ ਕਈ ਤਰ੍ਹਾਂ ਦੇ ਵਹਿਮ-ਭਰਮ ਅਤੇ ਕਰਮ-ਕਾਂਡਾਂ ਦਾ ਬੋਲਬਾਲਾ ਸੀ। ਪਰਮਾਤਮਾ ਦੇ ਸਰੂਪ, ਉਸ ਦੀ ਪ੍ਰਾਪਤੀ ਦੇ ਸਾਧਨ ਤੇ ਢੰਗਾਂ ਬਾਰੇ ਲੋਕ ਭੰਬਲਭੂਸੇ ਵਿਚ ਪਏ ਹੋਏ ਸਨ। ਗੁਰੂ ਜੀ ਨੇ ਆਪਣੀ ਵੀਚਾਰਧਾਰਾ ਰਾਹੀਂ ਲੋਕਾਂ ਨੂੰ ਸਿਧੇ ਰਸਤੇ ਪਾਇਆ। ਪਰਮਾਤਮਾ ਬਾਰੇ ਗੁਰੂ ਜੀ ਨੇ ਕਿਹਾ ਕਿ ਪਰਮਾਤਮਾ ਹਰ ਥਾਂ ਹੈ। ਸਭ ਕੁਝ ਉਹ ਹੀ ਹੈ। ਮੰਦਰ ਮਸਜਿਦਾਂ ਵਿਚ ਉਹੀ ਹੈ। ਦੇਵਤੇ ਤੇ ਰਾਖਸ਼ ਉਸੇ ਦਾ ਰੂਪ ਹਨ, ਭਾਵੇਂ ਵੱਖਰੇ-ਵੱਖਰੇ ਪ੍ਰਤੀਤ ਹੁੰਦੇ ਹਨ:

ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ
ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥
ਦੇਵਤਾ ਅਦੇਵ ਜਛ ਗੰਧ੍ਰਬ ਤੁਰਕ ਹਿੰਦੂ
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥...
ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ
ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ॥੧੬॥੮੬॥

ਪਰਮਾਤਮਾ ਦੀ ਪ੍ਰਾਪਤੀ ਲਈ ਲੋਕ ਤਰ੍ਹਾਂ-ਤਰ੍ਹਾਂ ਦੇ ਤਰੀਕੇ ਅਪਣਾਉਂਦੇ ਸਨ। ਕੋਈ ਸਿਰ ਮੁੰਡਵਾਉਂਦਾ ਸੀ, ਕੋਈ ਬ੍ਰਹਮਚਾਰੀ ਬਣ ਜਾਂਦਾ ਸੀ, ਕੋਈ ਜਤ ਧਾਰਦਾ ਸੀ। ਤੀਰਥ ਇਸ਼ਨਾਨ, ਸੰਜਮ ਵਰਤਣੇ, ਦਾਨ ਪੁੰਨ, ਵੱਧ ਤੋਂ ਵੱਧ ਵਿਦਿਆ ਪੜ੍ਹਨੀ, ਖਾਣ-ਪੀਣ ਤਿਆਗਣਾ, ਜਤ-ਸਤ ਰੱਖਣਾ ਸਭ ਤਰੀਕੇ ਵਿਅਰਥ ਹਨ। ਸਭ ਕੁਝ ਛੱਡ ਕੇ ਉਸ ਇਕ ਨੂੰ ਹੀ ਧਿਆਉਣਾ ਚਾਹੀਦਾ ਹੈ। ਉਹ ਹੀ ਸਭ ਦਾ ਮਾਲਕ ਅਤੇ ਦਾਤਾ ਹੈ। ਸਭ ਉਸੇ ਦਾ ਰੂਪ ਹਨ:

ਤੀਰਥ ਨਾਨ ਦਇਆ ਦਮ ਦਾਨ ਸੁ ਸੰਜਮ ਨੇਮ ਅਨੇਕ ਬਿਸੇਖੈ॥...
ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਏਕ ਰਤੀ ਬਿਨੁ ਏਕ ਨ ਲੇਖੈ॥੪॥੨੪॥
ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ
ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥...
ਏਕ ਹੀ ਸੇਵ ਸਭ ਹੀ ਕੋ ਗੁਰਦੇਵ ਏਕ
ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥੧੫॥੮੫॥

ਪਰਮਾਤਮਾ ਰੂਪ, ਰੰਗ, ਜਾਤਾਂ, ਸ਼ਕਲਾਂ, ਦੇਸ਼ਾਂ ਅਤੇ ਭੇਖਾਂ ਆਦਿ ਤੋਂ ਪਰ੍ਹੇ ਹੈ ਅਤੇ ਸਾਰੇ ਵਿਆਪਕ ਹੈ:

ਨਾਮ ਠਾਮ ਨ ਜਾਤਿ ਜਾਕਰ ਰੂਪ ਰੰਗ ਨ ਰੇਖ॥...
ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥੨॥੮੦॥

ਇਕ ਅਕਾਲ ਪੁਰਖ ਦੀ ਪੂਜਾ ਕਰਨੀ ਚਾਹੀਦੀ ਹੈ। ਅਕਾਲ ਪੁਰਖ ਤੋਂ ਛੁਟ ਹੋਰ ਮੜ੍ਹੀ ਮਸਾਣਾਂ, ਬੁੱਤਾਂ, ਮੱਠਾਂ ਅਤੇ ਕਬਰਾਂ ਆਦਿ ਪੂਜਣ ਵਾਲਾ ਸਿੱਖ ਨਹੀਂ ਹੋ ਸਕਦਾ।

ਸਿੱਖ ਦਾਨ ਪੁੰਨ, ਦਇਆ, ਜਪ, ਤਪ, ਮਨ ਨੂੰ ਸੰਜਮ ਵਿਚ ਰੱਖਣ ਵਰਗੇ ਫੋਕੇ ਕਰਮ-ਕਾਂਡਾਂ ਵਿਚ ਨਹੀਂ ਪੈਂਦੇ:

**ਜਾਗਤਿ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥...**
**ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ ॥੧॥**

ਗੁਰੂ ਜੀ ਆਪਣੇ ਆਪ ਨੂੰ ਵੀ ਪਰਮਾਤਮਾ ਕਹਿਣ ਪ੍ਰਤੀ ਸਿੱਖਾਂ ਨੂੰ ਸੁਚੇਤ ਕਰਦੇ ਹਨ ਕਿ ਪਰਮਾਤਮਾ ਕੇਵਲ ਅਕਾਲ ਪੁਰਖ ਹੀ ਹੈ। ਜਿਹੜਾ ਸਿੱਖ ਉਹਨਾਂ ਨੂੰ ਪਰਮਾਤਮਾ ਸਮਝੇ, ਉਹ ਕਦੇ ਮੁਕਤ ਨਹੀਂ ਹੋ ਸਕਦਾ। ਉਹ ਤਾਂ ਆਪਣੇ ਆਪ ਨੂੰ ਅਕਾਲ ਪੁਰਖ ਦਾ ਕੇਵਲ ਦਾਸ ਸਮਝਦੇ ਹਨ:

ਜੋ ਹਮ ਕੋ ਪਰਮੇਸੁਰ ਉਚਰਿਹੈਂ॥
ਤੇ ਸਭ ਨਰਕ ਕੁੰਡ ਮਹਿ ਪਰਿਹੈਂ॥
ਮੋ ਕੌ ਦਾਸ ਤਵਨ ਕਾ ਜਾਨੋ॥
ਯਾ ਮੈ ਭੇਦ ਨ ਰੰਚ ਪਛਾਨੋ॥੩੨॥

ਉਹ ਆਪਣੇ ਆਪ ਨੂੰ ਅਕਾਲ ਪੁਰਖ ਦਾ ਦਾਸ ਮੰਨਦੇ ਹਨ ਕਹਿੰਦੇ ਹਨ ਕਿ ਉਹ ਤਾਂ ਅਕਾਲ ਪੁਰਖ ਦਾ ਦਾਸ ਬਣ ਕੇ ਜਗਤ ਰੂਪੀ ਤਮਾਸ਼ਾ ਵੇਖਣ ਆਏ ਹਨ:

ਮੈ ਹੋ ਪਰਮ ਪੁਰਖ ਕੋ ਦਾਸਾ॥ ਦੇਖਨ ਆਂਯੋ ਜਗਤ ਤਮਾਸਾ॥
ਜੋ ਪ੍ਰਭ ਜਗਤਿ ਕਹਾ ਸੋ ਕਹਿਹੋਂ॥ ਮ੍ਰਿਤ ਲੋਕ ਤੇ ਮੋਨ ਨ ਰਹਿਹੋਂ॥੩੩॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਦੇ ਕੇ ਉਹਨਾਂ ਨੇ ਦੇਹਧਾਰੀ ਗੁਰੂ ਦੀ ਪਰੰਪਰਾ ਵੀ ਖ਼ਤਮ ਕਰ ਦਿਤੀ ਅਤੇ ਮਨੁੱਖ ਨੂੰ ਮਨੁੱਖ ਦੀ ਅਤੇ ਅਨਮਤੀ ਪੂਜਾ ਤੋਂ ਰੋਕਣ ਲਈ ਸ਼ਬਦ ਦੇ ਲੜ ਲਾ ਦਿਤਾ।

ਸੰਨਿਆਸ ਬਾਰੇ ਗੁਰੂ ਜੀ ਦਾ ਵੀਚਾਰ ਹੈ ਕਿ ਸੰਨਿਆਸ ਮਨੁੱਖ ਨੂੰ ਪਰਮਾਤਮਾ ਦੀ ਪ੍ਰਾਪਤੀ ਲਈ ਘਰ ਬਾਰ ਛੱਡ ਕੇ ਜੰਗਲਾਂ ਵਿਚ ਜਾਣ ਦੀ ਪ੍ਰੇਰਨਾ ਦਿੰਦਾ ਹੈ। ਜੇਕਰ ਇਸ ਤਰ੍ਹਾਂ ਹਰ ਮਨੁੱਖ ਗ੍ਰਿਹਸਤ ਛੱਡ ਕੇ ਜੰਗਲਾਂ ਵਿਚ ਜਾਵੇਗਾ ਤਾਂ ਮਨੁੱਖੀ ਨਸਲ ਹੀ ਖ਼ਤਮ ਹੋ ਜਾਵੇਗੀ। ਸੋ ਗ੍ਰਿਹਸਤ ਤੇ ਸਮਾਜ ਕੇਵਲ ਮਨੁੱਖ ਦੀ ਹੀ ਲੋੜ ਨਹੀਂ ਸਗੋਂ ਸ੍ਰਿਸ਼ਟੀ ਦੇ ਸੰਚਾਲਨ ਲਈ ਵੀ ਲਾਜ਼ਮੀ ਹੈ। ਇਹ ਰਸਤੇ ਜੀਵਨ ਮਨੋਰਥ ਪੂਰਾ ਕਰਵਾਉਣ ਵਿਚ ਕਾਰਗਰ ਨਹੀਂ ਹੋ ਸਕਦੇ। ਜੰਗਲਾਂ ਵਿਚ ਜਾਣ ਦੀ ਲੋੜ ਨਹੀਂ। ਘਰ ਬੈਠ ਕੇ ਹੀ ਮਾਇਆ ਤੋਂ ਨਿਰਲੇਪ ਰਹਿ ਕੇ, ਵਿਕਾਰਾਂ 'ਤੇ ਕਾਬੂ ਪਾ ਕੇ, ਇੰਦਰੀਆਂ ਨੂੰ ਮਰਿਆਦਾ ਵਿਚ ਰੱਖ ਕੇ, ਸੀਲ, ਸੰਤੋਖ ਆਦਿਕ ਗੁਣ ਧਾਰਨ ਕਰ ਕੇ ਘਰ ਬੈਠਿਆਂ ਹੀ ਪਰਮਾਤਮਾ ਦੀ ਪ੍ਰਾਪਤੀ ਹੋ ਸਕਦੀ ਹੈ:

**ਰੇ ਮਨ ਐਸੋ ਕਰ ਸੰਨਿਆਸਾ॥**
**ਬਨ ਸੇ ਸਦਨ ਸਬੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ॥੧॥ਰਹਾਉ॥...**
**ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹ ਪਾਵੈ॥੩॥੧॥**

ਗੁਰੂ ਜੀ ਜੋਗ ਮੱਤ ਦਾ ਖੰਡਨ ਕਰਦੇ ਹਨ। ਜੋਗ ਨਾਲ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ, ਸਗੋਂ ਰਿੱਧੀਆਂ ਸਿੱਧੀਆਂ ਹੀ ਹਾਸਿਲ ਹੋ ਸਕਦੀਆਂ ਹਨ। ਇਹਨਾਂ ਨੂੰ ਪਾ ਕੇ ਮਨੁੱਖ ਹੋਰ ਵੀ ਹਉਮੈ-ਗ੍ਰਸਤ ਹੋ ਜਾਂਦਾ ਹੈ। ਜੇਕਰ ਜੋਗ ਕਮਾਉਣਾ ਹੈ ਤਾਂ ਅਜਿਹਾ ਜੋਗ ਕਮਾਇਆ ਜਾਵੇ ਜਿਸ ਵਿਚ ਸੱਚ ਦੀ ਸਿੰਙੀ, ਨਿਰਛਲਤਾ ਦਾ ਕੈਂਠਾ, ਧਿਆਨ ਦੀ ਬਿਭੂਤ, ਸੰਜਮ ਦੀ ਕਿੰਗਰੀ, ਨਾਮ ਦੀ ਝੋਲੀ ਅਤੇ ਪ੍ਰਭੂ ਪ੍ਰੇਮ ਦਾ ਰਾਗ ਹੋਵੇ:

ਰੇ ਮਨ ਇਹ ਬਿਧਿ ਜੋਗੁ ਕਮਾਓ॥
ਸਿੰਙੀ ਸਾਚ ਅਕਪਟ ਕੰਠਲਾ ਧਿਆਨ ਬਿਭੂਤ ਚੜਾਓ॥੧॥ਰਹਾਉ॥...
ਸਦਾ ਰਹੈ ਕੰਚਨ ਸੀ ਕਾਯਾ ਕਾਲ ਨ ਕਬਹੂੰ ਬਜਾਪੈ॥੩॥੨॥

ਦੇਵੀ ਦੇਵਤਿਆਂ ਦੀ ਪੂਜਾ ਵਿਅਰਥ ਹੈ। ਇਹਨਾਂ ਨੂੰ ਧਿਆ ਕੇ ਪਰਮਾਤਮਾ ਦੀ ਪ੍ਰਾਪਤੀ ਨਹੀਂ ਕੀਤੀ ਜਾ ਸਕਦੀ। ਇਹਨਾਂ ਦੀ ਕੋਈ ਹਸਤੀ ਨਹੀਂ ਹੈ। ਬ੍ਰਹਮਾ, ਵਿਸ਼ਨੂੰ, ਸ਼ਿਵ, ਰੁਦਰ, ਸ਼ੇਸ਼ਨਾਗ ਆਦਿਕ ਸਭ ਪਰਮਾਤਮਾ ਦੇ ਅਧੀਨ ਹਨ। ਉਸ ਦਾ ਕੋਈ ਰੰਗ ਨਹੀਂ, ਫਿਰ ਉਸ ਨੂੰ 'ਸ਼ਿਆਮ' ਕਿਵੇਂ ਕਿਹਾ ਜਾ ਸਕਦਾ ਹੈ। ਪਰਮਾਤਮਾ 'ਤੇ ਟੇਕ ਰੱਖ ਕੇ ਅਤੇ ਉਸਦੀ ਸ਼ਰਣ ਵਿਚ ਜਾ ਕੇ ਹੀ ਜਮਕਾਲ ਤੋਂ ਛੁਟਕਾਰਾ ਹੋ ਸਕਦਾ ਹੈ:

ਰਾਮ ਰਹੀਮ ਉਬਾਰ ਨ ਸਕਹੈ ਜਾਕਰ ਨਾਮ ਰਟੈ ਹੈ॥
ਬ੍ਰਹਮਾ ਬਿਸਨ ਰੁਦ੍ਰ ਸੂਰਜ ਸਸਿ ਤੇ ਬਸਿ ਕਾਲ ਸਬੈ ਹੈ॥੧॥
ਬੇਦ ਪੁਰਾਨ ਕੁਰਾਨ ਸਬੈ ਮਤ ਜਾਕਹ ਨੇਤ ਕਹੈ ਹੈ॥
ਇੰਦ੍ਰ ਫਨਿੰਦ੍ਰ ਮੁਨਿੰਦ੍ਰ ਕਲਪ ਬਹੁ ਧਜਾਵਤ ਧਜਾਨ ਨ ਐਹੈ॥੨॥
ਜਾਕਰ ਰੂਪ ਰੰਗ ਨਹਿ ਜਨਿਯਤ ਸੋ ਕਿਮ ਸਜਾਮ ਕਹੈ ਹੈ॥
ਛੁਟਹੋ ਕਾਲ ਜਾਲ ਤੇ ਤਬ ਹੀ ਤਾਹਿ ਚਰਨ ਲਪਟੈ ਹੈ॥੩॥੧॥੧੦॥

ਗੁਰੂ ਜੀ ਦਾ ਮਨਸੂਬਾ ਸੀ ਕਿ ਮਨੁੱਖ ਨੂੰ ਮਨੁੱਖ ਦੀ ਗੁਲਾਮੀ ਤੋਂ ਆਜ਼ਾਦ ਕਰਵਾਇਆ ਜਾਵੇ। ਉਹਨਾਂ ਨੇ ਰਾਜ ਸੱਤਾ ਉਤੇ ਜ਼ਾਲਮਾਂ ਦੀ ਇਜ਼ਾਰੇਦਾਰੀ ਖ਼ਤਮ ਕਰ ਕੇ ਆਮ ਲੋਕਾਂ ਦੀ ਪਹੁੰਚ ਹੇਠ ਕਰ ਦਿਤੀ। ਤਾਨਾਸ਼ਾਹੀ ਰਾਜ ਦੀਆਂ ਜੜ੍ਹਾਂ ਪੁਟ ਕੇ ਲੋਕਤੰਤਰ ਦਾ ਬੂਟਾ ਲਗਾ ਦਿਤਾ। ਉਹਨਾਂ ਨੇ ਆਪ ਵੀ ਪੰਜ ਪਿਆਰਿਆਂ ਦੇ ਹਥੋਂ ਝੁਕ ਕੇ ਅਤੇ ਗੋਡੇ ਟੇਕ ਕੇ ਅੰਮ੍ਰਿਤ ਦੀ ਮੰਗ ਕੀਤੀ ਅਤੇ ਆਪਣੇ ਆਪ ਨੂੰ ਵੀ ਉਹਨਾਂ ਦੇ ਅਧੀਨ ਕਰ ਦਿਤਾ। ਉਹਨਾਂ ਪੰਜਾਂ ਨੂੰ ਅੰਮ੍ਰਿਤ ਛਕਾ ਕੇ ਸਿੱਖ ਧਰਮ ਵਿਚ ਪ੍ਰਵੇਸ਼ ਕਰਵਾਉਣ ਦਾ ਹੱਕ ਦੇ ਦਿਤਾ। ਰਾਜਨੀਤਕ ਤੌਰ 'ਤੇ ਵੀ ਪੰਜਾਂ ਪਿਆਰਿਆਂ ਨੂੰ ਸਿੱਖ ਧਰਮ ਦੀ ਵਾਗਡੋਰ ਸਾਂਭਣ ਦਾ ਅਧਿਕਾਰ ਦੇ ਦਿਤਾ। ਇਥੋਂ ਤਕ ਕਹਿ ਦਿਤਾ ਕਿ ਲੋੜ ਪੈਣ 'ਤੇ ਪੰਜ ਪਿਆਰੇ ਗੁਰੂ ਜੀ ਨੂੰ ਵੀ ਆਦੇਸ਼ ਦੇ ਸਕਦੇ ਹਨ। ਅਜਿਹਾ ਸਿਰਫ਼ ਸਿਧਾਂਤਕ ਤੌਰ 'ਤੇ ਹੀ ਨਹੀਂ ਕੀਤਾ, ਸਗੋਂ ਇਸ ਨੂੰ ਵਿਵਹਾਰਕ ਰੂਪ ਵੀ ਦਿਤਾ। ਚਮਕੌਰ ਸਾਹਿਬ ਦੀ ਜੰਗ ਵੇਲੇ ਪੰਜ ਪਿਆਰਿਆਂ ਦੇ ਆਦੇਸ਼ ਦੇਣ 'ਤੇ ਗੁਰੂ ਜੀ ਨੇ ਨਾ ਚਾਹੁੰਦੇ ਹੋਏ ਵੀ ਚਮਕੌਰ ਦੀ ਗੜ੍ਹੀ ਛਡੀ। ਇਸ ਤਰ੍ਹਾਂ ਉਹਨਾਂ ਨੇ ਪੰਚਾਇਤੀ ਵਿਵਸਥਾ ਕਾਇਮ ਕੀਤੀ ਤੇ ਉਸ ਨੂੰ ਧਾਰਮਕ, ਸਮਾਜਕ ਅਤੇ ਰਾਜਨੀਤਕ ਹਰ ਤਰ੍ਹਾਂ ਦੇ ਹੱਕ ਦੇ ਦਿਤੇ। ਗੁਰੂ ਜੀ ਨੇ ਲੋਕਤੰਤਰ ਅਤੇ ਸੰਗਠਨ ਦੀ ਇੰਨੀ ਮਹਿਮਾ ਕੀਤੀ ਹੈ ਕਿ

ਇਸਦੇ ਅਗੇ ਉਹ ਆਪਣੇ ਆਪ ਨੂੰ ਵੀ ਨਿਮਾਣਾ ਦੱਸਦੇ ਹਨ ਅਤੇ ਆਪਣੀ ਚੜ੍ਹਦੀ ਕਲਾ ਇਸੇ ਦੇ ਬਦੌਲਤ ਹੋਈ ਦੱਸਦੇ ਹਨ:

ਜੁੱਧ ਜਿਤੇ ਇਨਹੀ ਕੇ ਪ੍ਰਸਾਦਿ
ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ॥
ਅਘ ਅਉਘ ਟਰੇ ਇਨਹੀ ਕੇ ਪ੍ਰਸਾਦਿ
ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ॥
ਇਨਹੀ ਕੇ ਪ੍ਰਸਾਦਿ ਸੁਬਿਦਿਆ ਲਈ
ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ॥
ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ
ਨਹੀ ਮੋ ਸੇ ਗਰੀਬ ਕਰੋਰ ਪਰੇ॥੨॥

ਰਾਜ ਪ੍ਰਾਪਤ ਕਰਨ ਤੋਂ ਬਾਅਦ ਗੁਰੂ ਜੀ ਰਾਜ ਚਲਾਉਣ ਅਤੇ ਰਾਜ ਕਿਹੋ ਜਿਹਾ ਹੋਵੇ, ਬਾਰੇ ਵੀਚਾਰ ਕਰਦੇ ਹਨ। ਰਾਜ ਵਿਚ ਦੁਨਿਆਵੀ ਸੱਤਾ ਅਤੇ ਧਰਮ ਦੀ ਸ਼ਮੂਲੀਅਤ ਜ਼ਰੂਰੀ ਹੈ:

ਬਾਬੇ ਕੇ ਬਾਬਰ ਕੇ ਦੋਊ॥ ਆਪ ਕਰੇ ਪਰਮੇਸਰ ਸੋਊ॥
ਦੀਨ ਸਾਹ ਇਨ ਕੋ ਪਹਿਚਾਨੋ॥ ਦੁਨੀ ਪੱਤਿ ਉਨ ਕੌ ਅਨੁਮਾਨੋ॥੯॥

ਇਥੇ ਗੁਰੂ ਜੀ 'ਬਾਬੇ' ਤੋਂ ਭਾਵ ਧਾਰਮਿਕ ਅਰਥਾਤ ਪਰਮਾਤਮਾ ਦੇ ਰਾਜ ਤੋਂ ਅਤੇ 'ਬਾਬਰ' ਤੋਂ ਭਾਵ ਦੁਨਿਆਵੀ ਰਾਜਿਆਂ ਤੋਂ ਲੈਂਦੇ ਹਨ। ਧਾਰਮਿਕਤਾ ਦੀ ਸਰਪ੍ਰਸਤੀ ਗੁਰੂ ਨਾਨਕ ਦੇਵ ਜੀ ਅਤੇ ਫੇਰ ਉਹਨਾਂ ਦੇ ਉਤਰਾਧਿਕਾਰੀ ਕਰ ਰਹੇ ਸਨ ਅਤੇ ਦੁਨਿਆਵੀ ਰਾਜ ਦੀ ਕਮਾਨ ਬਾਬਰ ਦੀ ਪੀੜ੍ਹੀ ਦੇ ਹੱਥਾਂ ਵਿਚ ਚਲ ਰਹੀ ਸੀ। ਗੁਰੂ ਜੀ ਨੇ ਇਹਨਾਂ ਕਦੇ ਨਾ ਮਿਲਣ ਵਾਲੇ ਦੋਹਾਂ ਪੱਖਾਂ ਨੂੰ ਇਕ ਸਿਕੇ ਦੇ ਦੋ ਪਹਿਲੂ ਦੱਸਿਆ ਅਤੇ ਇਕ ਦੂਜੇ ਦੇ ਪੂਰਕ ਕਿਹਾ। ਦੋਵੇਂ ਮਿਲ ਕੇ ਹੀ ਇਕ ਆਦਰਸ਼ ਰਾਜ ਦਾ ਨਿਰਮਾਣ ਕਰ ਸਕਦੇ ਹਨ। ਗੁਰੂ ਜੀ ਅਨੁਸਾਰ ਜੋ ਰਾਜੇ ਧਰਮੀ ਨਹੀਂ ਉਹ ਸੱਚਾ ਨਿਆਂ ਨਹੀਂ ਕਰ ਸਕਦੇ। ਉਹ ਪਰਜਾ ਲਈ ਕਦੇ ਹਿਤਕਾਰੀ ਨਹੀਂ ਹੋ ਸਕਦੇ। ਦੂਜੇ ਪਾਸੇ ਜ਼ੁਲਮ ਅਤੇ ਅਨਿਆਂ ਸਹਿਣ ਵਾਲੀ ਪਰਜਾ ਵੀ ਓਨੀ ਹੀ ਕਸੂਰਵਾਰ ਹੈ ਜਿੰਨੇ ਕਿ ਜ਼ੁਲਮੀ ਰਾਜੇ। ਜਿਹੜੇ ਲੋਕ ਧਰਮ ਹਿਤ ਆਪਣੀ ਪੂੰਜੀ ਕਾਰਜਾਂ ਵਿਚ ਨਹੀਂ ਲਗਾਉਂਦੇ ਅਤੇ ਜ਼ੁਲਮ ਪ੍ਰਤੀ ਆਵਾਜ਼ ਨਹੀਂ ਉਠਾਉਂਦੇ। ਉਹਨਾਂ ਦੀ ਪੂੰਜੀ ਅਧਰਮੀ ਹਾਕਮਾਂ ਵਲੋਂ ਲੁੱਟੀ ਜਾਂਦੀ ਹੈ ਅਤੇ ਉਹ ਸਦਾ ਲੁਟਾਂ ਖੋਹਾਂ ਦਾ ਸ਼ਿਕਾਰ ਹੋਏ ਰਹਿੰਦੇ ਹਨ:

ਜੋ ਬਾਬੇ ਕੇ ਦਾਮ ਨ ਦੈਹੈਂ॥ ਤਿਨ ਤੇ ਗਹਿ ਬਾਬਰ ਕੇ ਲੈਹੈਂ॥
ਦੈ ਦੈ ਤਿਨ ਕੌ ਬਡੀ ਸਜਾਇ॥ ਪੁਨਿ ਲੈਹੈਂ ਗ੍ਰਿਹ ਲੂਟ ਬਨਾਇ॥੧੦॥

ਗੁਰੂ ਜੀ ਨੇ ਆਦਰਸ਼ ਮਨੁੱਖ ਦਾ ਸਿਧਾਂਤ ਵੀ ਦਿਤਾ ਹੈ। ਆਦਰਸ਼ ਮਨੁੱਖ ਬਣਾਉਣ ਲਈ ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਜਿਥੇ ਸ਼ਸਤਰਾਂ ਨਾਲ ਜੰਗ ਕਰਨ ਦਾ ਆਦੇਸ਼ ਦਿਤਾ,

ਉਥੇ ਨਾਲ ਹੀ ਆਤਮਿਕ ਜੰਗ ਵੱਲ ਵੀ ਸੰਕੇਤ ਕੀਤਾ ਹੈ। ਇਹ ਜੰਗ ਸਿੱਖ ਨੇ ਹਰ ਰੋਜ਼ ਆਪਣੇ ਅੰਦਰ ਪੈਦਾ ਹੁੰਦੇ ਵਿਕਾਰਾਂ ਨਾਲ ਕਰਨੀ ਹੈ। ਜਿਸ ਵਿਚ ਜ਼ਾਲਮ ਨੂੰ ਹਰਾਉਣ ਲਈ ਧੀਰਜ ਦੀ ਲੋੜ ਹੈ। ਗਿਆਨ ਰੂਪੀ ਹਥਿਆਰ ਨਾਲ ਕਾਇਰਤਾ ਦਾ ਕੂੜਾ ਬਾਹਰ ਕਢਿਆ ਜਾ ਸਕਦਾ ਹੈ:

ਧੰਨਿ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁਧੁ ਬਿਚਾਰੈ॥
ਦੇਹ ਅਨਿੱਤ ਨ ਨਿੱਤ ਰਹੈ ਜਸੁ ਨਾਵ ਚੜੈ ਭਵ ਸਾਗਰ ਤਾਰੈ॥
ਧੀਰਜ ਧਾਮ ਬਨਾਇ ਇਹੈ ਤਨ ਬੁੱਧਿ ਸੁ ਦੀਪਕ ਜਿਉ ਉਜੀਆਰੈ॥
ਗਜਾਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ॥੨੪੯੨॥

ਸਿੱਖ ਦੀ ਜੀਵਨ ਜਾਚ ਸੁਚੱਜੀ ਹੁੰਦੀ ਹੈ। ਉਸ ਨੂੰ ਥੋੜ੍ਹਾ ਖਾਣਾ ਤੇ ਥੋੜ੍ਹਾ ਸੌਣਾ ਚਾਹੀਦਾ ਹੈ। ਉਹ ਵਿਕਾਰਾਂ ਅਤੇ ਤਿੰਨਾਂ ਗੁਣਾ ਤੋਂ ਰਹਿਤ ਹੋਵੇ। ਉਹ ਦਇਆ, ਖਿਮਾ, ਸੀਲ ਅਤੇ ਸੰਜਮ ਜਿਹੇ ਗੁਣਾਂ ਦਾ ਧਾਰਨੀ ਹੋਵੇ:

ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥
ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤ॥੨॥
ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲਯਾਵੈ॥
ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹ ਪਾਵੈ॥੩॥੧॥
ਆਤਮ ਉਪਦੇਸ ਭੇਸੁ ਸੰਜਮ ਕੋ ਜਾਪ ਸੁ ਅਜਪਾ ਜਾਪੈ॥
ਸਦਾ ਰਹੈ ਕੰਚਨ ਸੀ ਕਾਯਾ ਕਾਲ ਨ ਕਬਹੂੰ ਬਯਾਪੈ॥੩॥੨॥

ਪਰ-ਇਸਤਰੀ ਗਮਨ ਨੂੰ ਬਹੁਤ ਬੁਰਾ ਆਚਰਣਕ ਅਪਰਾਧ ਮੰਨਦੇ ਹਨ। ਇੰਨੀ ਸਖ਼ਤੀ ਨਾਲ ਇਸ ਦਾ ਵਿਰੋਧ ਕਰਦੇ ਹਨ ਕਿ ਮਨੁੱਖ ਨੂੰ ਪਰਾਈ ਇਸਤਰੀ ਦੀ ਸੇਜ ਮਾਣਨ ਬਾਰੇ ਸੁਪਨੇ ਵਿਚ ਵੀ ਨਹੀਂ ਸੋਚਣਾ ਜਾਹੀਦਾ। ਇਹੀ ਆਦੇਸ਼ ਔਰਤ ਲਈ ਵੀ ਹੈ:

ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੁ॥
ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ॥੫੧॥
-ਪਰ ਨਾਰੀ ਕੀ ਸੇਜ ਪਾਵ ਸੁਪਨੇ ਹੂੰ ਨ ਧਰਿਯਹੁ॥
-ਪਰ ਨਾਰੀ ਕੀ ਸੇਜ ਪਰ ਭੂਲਿ ਨ ਦੀਜਹੁ ਪਾਇ॥

ਗੁਰੂ ਜੀ ਨੇ ਸਾਹਿਤਕ ਪੱਖ ਤੋਂ ਵੀ ਕਾਫ਼ੀ ਕੰਮ ਕੀਤਾ। ਆਮ ਕਰ ਕੇ ਸ਼ਸਤਰਧਾਰੀ ਬੰਦਾ ਕਲਮ ਨਹੀਂ ਚਲਾ ਸਕਦਾ, ਕਿਉਂਕਿ ਸ਼ਸ਼ਤਰਧਾਰੀ ਦੇ ਮਨ ਵਿਚ ਹਮੇਸ਼ਾਂ ਹਲਚਲ ਰਹਿੰਦੀ ਹੈ ਜਦਕਿ ਕਲਮ ਚਲਾਉਣ ਲਈ ਬਹੁਤ ਸ਼ਾਂਤਮਈ ਹਿਰਦਾ ਅਤੇ ਸ਼ਾਂਤਮਈ ਵਾਤਾਵਰਣ ਦੀ ਲੋੜ ਹੈ। ਗੁਰੂ ਜੀ ਵਿਚ ਇਹ ਦੋਨੋਂ ਵਿਰੋਧੀ ਤੱਤ ਮੌਜੂਦ ਸਨ। ਜਿਥੇ ਉਹ ਸ਼ਸਤਰਾਂ ਦੇ ਮਾਹਿਰ ਸਨ, ਉਥੇ ਨਾਲ ਹੀ ਕਲਮ ਦੇ ਵੀ ਧੁਨੰਤਰ ਸਨ। ਗੁਰੂ ਜੀ ਨੇ ਆਪ ਵੀ ਬਹੁਤ ਸਾਰੀ ਬਾਣੀ ਰਚੀ। 'ਜਾਪੁ ਸਹਿਬ, ਅਕਾਲ ਉਸਤਤਿ, ਬਚਿਤ੍ਰ ਨਾਟਕ, ਕਬਿਯੋ ਬਾਚ ਬੇਨਤੀ, ਚੰਡੀ ਚਰਿਤ੍ਰ, ਵਾਰ ਸ੍ਰੀ ਭਗਉਤੀ ਜੀ ਕੀ, ਗਿਆਨ ਪ੍ਰਬੋਧ, ਫਤਹਿ ਨਾਮਾ, ਜ਼ਫ਼ਰਨਾਮਾ

ਆਦਿਕ ਉਹਨਾਂ ਦੀਆਂ ਪ੍ਰਮੁਖ ਰਚਨਾਵਾਂ ਹਨ। ਉਹਨਾਂ ਦੀ ਰਚਨਾ ਵਿਚ ਸ਼ਿੰਗਾਰ ਰਸ, ਬੀਰ ਰਸ ਅਤੇ ਹਾਸ ਰਸ ਦਾ ਚੰਗਾ ਸੁਮੇਲ ਹੈ। ਉਹਨਾਂ ਨੇ ਲਗਪਗ ਨੱਬੇ ਦੇ ਕਰੀਬ ਸਾਹਿਤਕਾਰ ਆਪਣੇ ਦਰਬਾਰ ਵਿਚ ਰਖੇ ਹੋਏ ਸਨ। ਫ਼ਾਰਸੀ, ਅਰਬੀ ਅਤੇ ਪੰਜਾਬੀ ਦੇ ਵਿਦਵਾਨ ਵੀ ਦਰਬਾਰ ਵਿਚ ਰਖੇ ਹੋਏ ਸਨ। ਉਹਨਾਂ ਨੇ ਹਿੰਦੂ ਗ੍ਰੰਥਾਂ ਅਤੇ ਫ਼ਾਰਸੀ ਸ੍ਰੋਤਾਂ ਦਾ ਪੰਜਾਬੀ ਅਨੁਵਾਦ ਕਰਵਾਇਆ। ਛਤੀ ਲਿਖਾਰੀ ਸਨ, ਜੋ ਗ੍ਰੰਥਾਂ ਦਾ ਉਤਾਰਾ ਕਰਦੇ ਸਨ। ਪੰਜਾਹ ਤੋਂ ਵਧ ਕਵੀ ਸਨ। ਇਸ ਤੋਂ ਇਲਾਵਾ ਚਿਤਰਕਾਰ ਵੀ ਸਨ। ਉਹ ਆਪਣੇ ਦਰਬਾਰ ਵਿਚ ਵਿਦਵਾਨਾਂ ਦੀਆਂ ਗੋਸ਼ਟੀਆਂ ਅਤੇ ਕਵਿਤਾ ਗਾਇਨ ਕਰਵਾਉਂਦੇ ਸਨ। ਗੁਰੂ ਜੀ ਦੇ ਹੁਕਮਨਾਮਿਆਂ ਤੋਂ ਵੀ ਗੁਰੂ ਜੀ ਦੀ ਅਤੇ ਉਹਨਾਂ ਦੇ ਲਿਖਾਰੀਆਂ ਦੀ ਸਾਹਿਤਕ ਸ਼ੈਲੀ ਦਾ ਪਤਾ ਲਗਦਾ ਹੈ। ਪਿਆਰਾ ਸਿੰਘ ਪਦਮ ਅਨੁਸਾਰ, ਲਿੱਪੀ ਕਲਾ ਦੇ ਨੁਕਤੇ ਤੋਂ ਜਿਥੇ ਗੁਰੂ ਸਾਹਿਬ ਦੀ ਸ਼ਿਕਸਤਾ ਕਲਮ ਦੇ ਅੱਖਰ ਧਿਆਨ ਯੋਗ ਹਨ, ਉਥੇ ਭਿੰਨ ਭਿੰਨ ਲਿਖਾਰੀਆਂ ਦੀ ਕਲਮੀ ਸ਼ੈਲੀ ਦੱਸਦੀ ਹੈ ਕਿ ਇਨ੍ਹਾਂ ਪੱਤਰਾਂ ਦੇ ਖੁਸ਼ਨਵੀਸ ਕਈ ਸਨ। ਗੁਰੂ ਦਰਬਾਰ ਵਿਚ 36 ਲਿਖਾਰੀ ਰਹਿਣ ਦਾ ਜ਼ਿਕਰ ਮਿਲਦਾ ਹੈ, ਇਨ੍ਹਾਂ ਵਿਚੋਂ ਕਈ ਕੇਵਲ ਪੱਤਰ-ਵਿਵਹਾਰ ਦੇ ਕੰਮ ਵਿਚ ਹੀ ਲਗੇ ਰਹਿੰਦੇ ਸਨ, ਕੁਝ ਹੁਕਮਨਾਮੇ ਇਕੋ ਲਿਖਾਰੀ ਦੇ ਵੀ ਹਨ। ਇਸ ਤੋਂ 17ਵੀਂ, 18ਵੀਂ ਸਦੀ ਦੇ ਗੁਰਮੁਖੀ ਅੱਖਰਾਂ ਦੀ ਬਣਤਰ ਦੇ ਵਿਕਾਸ-ਚਿੰਨ੍ਹਾਂ ਨੂੰ ਜਾਣ ਸਕਦੇ ਹਾਂ। ਉਹਨਾਂ ਦੇ ਵੇਲੇ ਦੀ ਸ਼ੈਲੀ ਸਾਦੀ ਅਤੇ ਸਰਲ ਸੀ। ਗੁਰੂ ਜੀ ਨੇ ਸੰਸਕ੍ਰਿਤ ਦੇ ਗ੍ਰੰਥਾਂ ਦਾ ਬ੍ਰਿਜ ਅਤੇ ਪੰਜਾਬੀ ਭਾਸ਼ਾ ਵਿਚ ਉਲਥਾ ਕਰਵਾਇਆ। ਸੰਸਕ੍ਰਿਤ ਸਿਖਣ ਲਈ ਸਿੱਖਾਂ ਨੂੰ ਬਨਾਰਸ ਭੇਜਿਆ। ਜਿਹਨਾਂ ਨੇ ਆ ਕੇ ਸੰਸਕ੍ਰਿਤ ਦੇ ਗ੍ਰੰਥਾਂ ਨੂੰ ਪੰਜਾਬੀ ਵਿਚ ਅਨੁਵਾਦਿਤ ਕੀਤਾ ਅਤੇ ਇਹਨਾਂ ਤੋਂ ਹੀ 'ਨਿਰਮਲ ਸੰਪਰਦਾ' ਸ਼ੁਰੂ ਹੋਈ।

ਸਮਾਜਕ ਜੀਵਨ ਵਿਚ ਮੇਲੇ ਅਤੇ ਤਿਉਹਾਰਾਂ ਦਾ ਵਿਸ਼ੇਸ਼ ਸਥਾਨ ਹੈ। ਹਿੰਦੂ ਧਰਮ ਵਿਚ ਮਨਾਏ ਜਾਂਦੇ ਮੇਲੇ ਅਤੇ ਤਿਉਹਾਰਾਂ ਦੇ ਨੀਵੇਂ ਢੰਗ ਨੂੰ ਗੁਰੂ ਜੀ ਨੇ ਚੜ੍ਹਦੀ ਕਲਾ ਦੇ ਸੋਮੇ ਬਣਾ ਦਿਤਾ। ਹੋਲੀ ਤੋਂ 'ਹੋਲਾ ਮਹੱਲਾ' ਮਨਾਉਣਾ ਸ਼ੁਰੂ ਕੀਤਾ। ਜਿਸ ਵਿਚ ਸ਼ਸਤਰਾਂ ਦੇ ਜੌਹਰ ਦਿਖਾਏ ਜਾਂਦੇ। ਨਕਲੀ ਯੁੱਧ ਕਰਵਾਏ ਜਾਂਦੇ ਅਤੇ ਖੇਡਾਂ ਕਰਵਾਈਆਂ ਜਾਂਦੀਆਂ। ਫਿਰ ਜੇਤੂਆਂ ਨੂੰ ਇਨਾਮ ਵੰਡੇ ਜਾਂਦੇ। ਅਗਲੇ ਦਿਨ 'ਮਹੱਲਾ' ਕਢਿਆ ਜਾਂਦਾ।

ਅੰਤ ਵਿਚ ਕਿਹਾ ਜਾ ਸਕਦਾ ਹੈ ਕਿ ਗੁਰੂ ਜੀ ਨੇ ਭਾਰਤੀ ਸਭਿਆਚਾਰ ਨੂੰ ਉਭਾਰਨ ਵਿਚ ਬਹੁਤ ਵੱਡਾ ਯੋਗਦਾਨ ਪਾਇਆ। ਉਹਨਾਂ ਦੀ ਵਿਲੱਖਣ ਸਖਸ਼ੀਅਤ ਸਦਕਾ ਭਾਰਤ ਨੇ ਧਾਰਮਿਕ, ਸਮਾਜਿਕ, ਰਾਜਨੀਤਕ ਅਤੇ ਆਰਥਿਕ ਗੁਲਾਮੀ ਦੀਆ ਜ਼ੰਜੀਰਾਂ ਤੋੜਨ ਦੀ ਹਿੰਮਤ ਕੀਤੀ। ਉਹਨਾਂ ਦੀ ਲਗਾਈ ਜਾਗ ਸਦਕਾ ਹੀ ਆਤਮਕ ਗਿਲਾਨੀ ਦਾ ਜੁੱਲਾ ਭਾਰਤ ਦੇ ਸਿਰੋਂ ਉਤਰ ਗਿਆ।

* * *

# ਗੁਰੂ ਗੋਬਿੰਦ ਸਿੰਘ ਜੀ ਦਾ ਭਗਤੀ ਰਹੱਸ

'ਭਗਤੀ' ਦਾ ਭਾਵ-ਅਰਥ ਹੈ, ਪ੍ਰੇਮ ਕਰਨਾ[1], ਸਿਫ਼ਤ-ਸਲਾਹ ਕਰਨਾ[2], ਬੰਦਗੀ ਕਰਨਾ[3]। ਵੇਦਾਂ, ਉਪਨਿਸ਼ਦਾਂ ਤੇ ਭਗਵਤ ਗੀਤਾ ਦੇ ਨਾਰਦ ਦੇ ਭਗਤੀ ਸੂਤਰ[4] ਵਿਚ ਭਗਤੀ ਦਾ ਸਰੂਪ 'ਪ੍ਰੇਮ-ਸਰੂਪ' ਹੀ ਨਿਰੂਪਣ ਕੀਤਾ ਗਿਆ ਹੈ। 'ਭਗਤੀ' ਭਾਵੇਂ ਨੌਂ ਪ੍ਰਕਾਰ[5] ਦੀ ਮੰਨੀ ਗਈ ਹੈ, ਪਰ ਭਗਤੀ ਦਾ ਪ੍ਰਮੁੱਖ 'ਪ੍ਰੇਮ ਕਰਨਾ'[6] ਹੀ ਹੈ। ਭਗਤੀ ਦਾ ਰੂਪ, ਰਸ, ਰੰਗ ਤੇ ਰਾਗ ਵੀ ਪ੍ਰੇਮ ਅਧਾਰਿਤ ਹੀ ਹੈ। ਮੱਧਕਾਲੀਨ, ਭਗਤ-ਪ੍ਰੰਪਰਾ ਵੀ ਭਗਤੀ ਦਾ ਸੰਕਲਪ ਪ੍ਰੇਮ-ਪ੍ਰਧਾਨ[7] ਹੀ ਮੰਨਦੀ ਰਹੀ ਹੈ। ਪੰਜਾਬ ਭਾਰਤ ਦੀ ਗੁਰੂ-ਪ੍ਰੰਪਰਾ ਤਾਂ ਪ੍ਰੇਮ ਨੂੰ ਹੀ ਭਗਤੀ ਦਾ ਨਾਮ ਪ੍ਰਦਾਨ ਕਰ ਦਿੰਦੀ ਹੈ। 'ਪ੍ਰੇਮ ਕਰਨਾ' ਹੀ ਅਸਲ ਵਿਚ ਭਗਤੀ ਹੈ ਤੇ ਭਗਤੀ ਦਾ ਹੀ ਫਲ-ਸਰੂਪ ਸ਼ਕਤੀ ਹੈ।

'ਪ੍ਰੇਮ' ਦਾ ਸਥਾਈ ਭਾਵ ਸ਼ਰਧਾ ਤੇ ਵਿਸ਼ਵਾਸ ਹੈ। ਆਪਣੇ ਆਦਰਸ਼-ਨਮਿੱਤ ਪੂਰਨ ਸ਼ਰਧਾ ਤੇ ਵਿਸ਼ਵਾਸ ਰੱਖਣਾ, ਇਹ ਪ੍ਰੇਮ ਦੀ ਅਵੱਸਥਾ ਵਿਚ ਜੀਊਣਾ ਹੈ। 'ਸ਼ਰਧਾ' ਦਾ ਸੰਬੰਧ ਆਤਮਾ ਨਾਲ ਹੈ। 'ਆਤਮਾ' ਨੂੰ ਆਪਣੇ ਆਦਰਸ਼ ਪ੍ਰਤੀ ਪੂਰਨ ਤੌਰ 'ਤੇ ਸਮਰਪਣ ਕਰ ਦੇਣਾ ਹੀ 'ਸ਼ਰਧਾਲੂ' ਦੀ ਅਸਲ ਪਹਿਚਾਨ ਹੈ। 'ਸ਼ਰਧਾਲੂ' ਆਪਣੇ ਆਦਰਸ਼ ਨਮਿੱਤ ਆਤਮਾ ਦਾ ਦਾਨ ਕਰਦਾ ਹੈ। 'ਵਿਸ਼ਵਾਸ' ਆਤਮਕ ਤੌਰ 'ਤੇ ਦ੍ਰਿੜ੍ਹ ਹੋਣ ਦੀ ਅਵੱਸਥਾ ਤੋਂ ਉਪਜਦਾ ਹੈ। ਵਿਸ਼ਵਾਸ-ਅਧੀਨ, ਆਤਮਾ ਆਪਣੇ ਆਦਰਸ਼ ਵਿਚ ਆਪਣੇ ਆਪੇ (Self) ਨੂੰ ਮਿਟਾ ਲੈਂਦੀ ਹੈ। ਸ੍ਵੈ-ਆਪੇ ਦੇ ਹੰਕਾਰ ਤੋਂ ਮੁਕਤ ਹੋ ਕੇ ਹੀ 'ਪ੍ਰੇਮ' ਦੀ ਅਵੱਸਥਾ ਵਿਚ ਜੀਵਿਆ ਜਾ ਸਕਦਾ ਹੈ। 'ਪ੍ਰੇਮ' ਦੀ ਅਵਸਥਾ ਵਿਚ ਨਾ ਕੋਈ ਚੱਕ੍ਰ-ਚਿੰਨ੍ਹ ਹੁੰਦਾ ਹੈ, ਨਾ ਕੋਈ ਬਰਨ-ਜਾਤਿ, ਨਾ ਕੋਈ ਰੂਪ-ਰੰਗ ਤੇ ਨਾ ਕੋਈ-ਰੇਖ-ਭੇਖ। ਸਰਬ ਪਾਸੇ ਪਰਮਾਤਮਾ ਦਾ ਅਦ੍ਵੈਤ-ਸਰੂਪ ਹੀ ਪਸਰਿਆ ਹੋਇਆ ਨਜ਼ਰ ਆਉਂਦਾ ਹੈ। ਪ੍ਰੇਮ ਦੀ ਅਵਸਥਾ ਵਿਚ ਹੀ ਹਰ ਕੌਮ, ਗੁਰੂ, ਗ੍ਰੰਥ, ਬੋਲੀ, ਜਾਤਿ ਸੱਭਿਅਤਾ, ਸੰਸਕ੍ਰਿਤੀ ਤੇ ਸਾਹਿਤ ਦਾ ਸਤਿਕਾਰ ਕੀਤਾ ਜਾਂਦਾ ਹੈ।

'ਚੱਕ੍ਰ-ਚਿਹਨ, ਬਰਨ-ਜਾਤਿ, ਰੂਪ-ਰੰਗ ਤੇ ਰੇਖ-ਭੇਖ ਦੇ ਵਿਤਕਰੇ-ਵੰਡੀਆਂ ਤੋਂ ਮੁਕਤ ਹੋਣਾ ਹੀ ਅਸਲ ਵਿਚ ਭਗਤੀ[7] ਹੈ, ਹਰ ਕੌਮ, ਗੁਰੂ, ਗ੍ਰੰਥ, ਬੋਲੀ, ਜਾਤਿ, ਸੱਭਿਅਤਾ, ਸੰਸਕ੍ਰਿਤੀ ਤੇ ਸਾਹਿਤ ਨੂੰ ਇਕ ਸਾਂਝੇ ਤੇ ਸਮਾਨ ਦ੍ਰਿਸ਼ਟੀਕੋਣ ਤੋਂ ਮਾਪਣਾ ਹੀ ਭਗਤੀ ਦਾ ਪ੍ਰਮੁੱਖ ਉਦੇਸ਼ ਹੈ।

ਮੱਧਕਾਲੀਨ ਦੀ ਭਾਰਤੀ ਭਗਤੀ ਪਰੰਪਰਾ ਦਾ ਆਰੰਭ ਕਰਨ, ਉਸ ਵਕਤ ਦੇ ਸਮਾਜਕ-ਜੀਵਨ ਵਿਚ ਆ ਚੁੱਕੀਆਂ ਵਿਤਕਰੇ ਅਤੇ ਵੰਡੀਆਂ ਸਨ। ਉਸ ਵਕਤ ਦਾ (ਮੱਧ-ਕਾਲੀਨ ਦਾ) ਸਮਾਜ ਕੂੜ-ਪ੍ਰਧਾਨ ਸਮਾਜ ਸੀ।[8]

ਆਪਣੀ ਹਿੰਦੂ ਸੱਭਿਅਤਾ ਤੇ ਸੰਸਕ੍ਰਿਤੀ ਨੂੰ ਤਿਆਗ ਕੇ, ਇਸਲਾਮੀ ਸੱਭਿਅਤਾ ਤੇ ਸੰਸਕ੍ਰਿਤੀ ਤੋਂ ਡਰਦਿਆਂ ਜਾਂ ਖੁਸ਼ਾਮਦ ਲਈ ਸਵੀਕਾਰ[9] ਕਰਨਾ, ਗੌਰਵ ਵਾਲੀ ਘਟਨਾ ਸਮਝੀ ਜਾਂਦੀ ਸੀ। ਅਜਿਹੀ ਅਵਸਥਾ ਵਿਚ ਭਾਵੇਂ ਮੱਧਕਾਲੀਨ ਪੰਜਾਬ ਭਾਰਤੀ ਮਨੁੱਖਤਾ ਦਾ ਬਹੁਤ ਸਾਰਾ ਹਿੱਸਾ ਆਚਰਣਹੀਣ ਤੇ ਆਦਰਹੀਣ ਬਣ ਗਿਆ ਸੀ, ਪਰ ਪੰਜਾਬ-ਭਾਰਤ ਦੇ ਕਿਸੇ-ਕਿਸੇ ਕੋਨੇ ਵਿਚ ਕੁਝ-ਕੁਝ ਗੁਣਵਾਨ ਸ਼ਖਸੀਅਤਾਂ ਵੀ ਨਿਮਾਣੀਆਂ ਤੇ ਨਿਤਾਣੀਆਂ ਰਹਿ ਕੇ ਆਪਣਾ ਜੀਵਨ ਬਤੀਤ ਕਰ ਰਹੀਆਂ ਸਨ। ਗੁਣਵਾਨ ਭਗਤ-ਸ਼ਖਸੀਅਤਾਂ ਵੱਲੋਂ ਹੀ ਮੱਧਕਾਲੀਨ ਦੀ ਭਾਰਤੀ ਭਗਤੀ ਪਰੰਪਰਾ ਦਾ ਉਦਘਾਟਨ ਹੁੰਦਾ ਹੈ। ਚੂੰਕਿ ਪਾਪ ਦਾ ਪਸਾਰਾ[10] ਸਾਰੇ ਪੰਜਾਬ-ਭਾਰਤ ਵਿਚ ਪਸਰਿਆ ਹੋਇਆ ਸੀ, ਇਸ ਲਈ ਇਨ੍ਹਾਂ ਗੁਣ ਭਰਪੂਰ ਭਗਤ ਸ਼ਖਸੀਅਤਾਂ ਨੂੰ ਪੰਜਾਬ-ਭਾਰਤ ਦੇ ਹਰ ਭਾਗ ਵਿਚ ਪਹੁੰਚ ਕੇ 'ਪ੍ਰੇਮ-ਭਾਵਨਾ' ਦਾ ਸੰਦੇਸ਼ ਦੇਣਾ ਪਿਆ, ਮਨੁੱਖਤਾ ਅੰਦਰ ਵਿਤਕਰੇ ਅਤੇ ਵੰਡੀਆਂ ਦੀਆਂ ਉੱਗ ਚੁੱਕੀਆਂ ਜੜ੍ਹਾਂ ਨੂੰ ਪੁਟਣਾ ਪਿਆ। ਭਾਰਤੀ ਭਗਤੀ-ਲਹਿਰ ਦਾ ਉਦੇਸ਼ ਕੇਵਲ 'ਪ੍ਰੇਮ-ਭਾਵਨਾ' ਦਾ ਪ੍ਰਚਾਰ ਤੇ ਪਾਸਾਰ ਕਰਨਾ ਹੀ ਨਹੀਂ ਸੀ, ਬਲਕਿ ਪੰਜਾਬ-ਭਾਰਤੀ ਸਮਾਜ ਵਿਚ ਮਿਲ-ਬੈਠਣ ਦੀ ਭਾਵਨਾ, ਅਣਖ ਤੇ ਆਜਾਦੀ ਨਾਲ ਜੀਊਣ ਦੀ ਭਾਵਨਾ, ਸਾਰੇ ਹਿੱਤਾਂ ਦੀ ਸੁਰੱਖਿਆ ਖਾਤਰ ਆਪਾ ਲਗਾਉਣ ਦੀ ਭਾਵਨਾ, ਸਮਾਜ ਵਿਰੋਧੀ ਸ਼ਕਤੀਆਂ ਵਿਚ ਰਣ ਵਿਚ ਜੂਝ ਮਰਨ ਦੀ ਭਾਵਨਾ, ਆਪਣਾ ਸਰਬੰਸ ਕੁਰਬਾਨ ਕਰਵਾ ਕੇ, ਮਨੁੱਖਤਾ ਨੂੰ ਆਦਰਸ਼ਕ-ਵੀਰਤਾ ਤੇ ਨਿਰਮਲ-ਪੰਥ 'ਤੇ ਤੋਰਨ ਦੀ ਭਾਵਨਾ ਨੂੰ ਉਜਾਗਰ ਕਰਨਾ ਵੀ ਸੀ। 'ਭਗਤੀ' ਕਿਸੇ ਤਰ੍ਹਾਂ ਦੇ ਤਿਆਗ ਜਾਂ ਸੰਨਿਆਸ ਧਾਰਨ ਕਰਨ ਦਾ ਨਾਂ ਨਹੀਂ। 'ਭਗਤੀ' ਤਾਂ ਗ੍ਰਹਿਸਤ ਵਿਚ ਉਦਾਸ ਰਹਿਣ ਦਾ ਨਾਮ ਹੈ, ਰਾਜ ਵਿਚ ਜੰਗ ਕਮਾਉਣ ਦਾ ਨਾਮ ਹੈ।[11] ਮੱਧਕਾਲੀਨ ਦੇ ਭਾਰਤੀ ਭਗਤ, 'ਭਗਤੀ' ਦਾ ਸੰਕਲਪ ਕੁਝ ਇਸੇ ਤਰ੍ਹਾਂ ਦਾ ਹੀ ਮੂਰਤੀ ਮਾਨ ਕਰਦੇ ਹਨ।

16ਵੀਂ ਤੇ 17ਵੀਂ ਸਦੀ ਵਿਚ ਕ੍ਰਿਸ਼ਨ-ਭਗਤੀ ਤੇ ਰਾਗ-ਭਗਤੀ ਦੇ ਸਕੂਲਾਂ ਵਿਚ ਭਗਤੀ ਦੇ ਸਹੀ ਆਦਰਸ਼ ਤਾਂ ਅਲੋਪ ਹੁੰਦੇ ਦਿਖਾਈ ਦਿੰਦੇ ਹਨ। ਵਾਸ਼ਨਾ, ਸ਼ਿੰਗਾਰ ਤੇ ਮਸਤੀ ਹੀ ਭਗਤੀ ਦੇ ਮੁੱਖ ਕਰਤੱਵ ਸਮਝ ਲਏ ਜਾਂਦੇ ਹਨ। ਹਿੰਦੂ ਭਗਤੀ ਦੀ ਇਹ ਸਮਾਜਿਕ ਅਵਸਥਾ ਵੀ ਉਦਾਸੀਨਤਾ ਤੇ ਨਿਰਾਸ਼ਾਜਨਕ ਸੀ। ਇਸ ਅਵਸਥਾ ਵਿਚ ਵੀ ਨਾ ਤਾਂ ਭਗਤ ਵਾਲੀ ਦ੍ਰਿੜ੍ਹਤਾ ਤੇ ਦਲੇਰੀ ਸੀ, ਨਾ ਰਾਜ ਵਿਚ ਜੋਗ ਕਮਾਉਣ ਦੀ ਲਾਲਸਾ ਸੀ ਅਤੇ ਨਾ ਹੀ ਸਮਾਜ ਵਿਦਰੋਹੀ ਸ਼ਕਤੀਆਂ ਵਿਰੁੱਧ ਜੂਝ ਮਰਨ ਦੀ ਨਿਡਰਤਾ ਸੀ। ਬੀਰਤਾ ਦਾ ਜੀਵਨ ਤਾਂ ਬਹੁਤ ਘੱਟ ਰਹਿ ਗਿਆ ਸੀ। ਹਿੰਦੀ ਦੇ ਪ੍ਰਸਿੱਧ ਵਿਦਵਾਨ ਰਾਮ ਚੰਦਰ ਸ਼ੁਕਲ ਨੇ ਇਸ ਸਥਿਤੀ ਦਾ ਵਰਨਣ ਬੜੇ ਯਥਾਰਥਕ ਰੂਪ ਵਿਚ ਉਲੀਕਿਆ ਹੈ।

'ਰੀਤੀ ਕਾਲੀਨ ਦੇ ਕਵੀਆਂ ਨੇ ਸ਼ਿੰਗਾਰ ਦੇ ਬਿਆਨ ਨੂੰ ਅਸ਼ਲੀਲਤਾ ਦੀ ਸੀਮਾ ਤੱਕ ਪਹੁੰਚਾ ਦਿੱਤਾ ਸੀ। ਇਸ ਦਾ ਕਾਰਨ ਜਨਤਾ ਦੀ ਰੁਚੀ ਨਹੀਂ, ਮਨੁੱਖਤਾ ਦੇ ਆਰਥਕ-ਦਾਤਾ ਰਾਜਿਆਂ-ਮਹਾਰਾਜਿਆਂ ਦੀ ਰੁਚੀ ਸੀ।... ਰੀਤੀ ਕਾਲੀਨ ਦੇ ਕਵੀ ਰਾਜਿਆਂ-ਮਹਾਰਾਜਿਆਂ ਦੀ ਉਸਤਤੀ ਕਰਦੇ ਹੋਏ, ਉਹਨਾਂ ਦੀ ਕਾਮ ਬਿਰਤੀ ਨੂੰ ਵੀ ਵੱਧ ਤੋਂ ਵੱਧ ਸੰਤੁਸ਼ਟ ਕਰਨ ਦਾ ਯਤਨ ਕਰ ਰਹੇ ਸਨ।... ਇਸ ਦਾ ਫਲਸਰੂਪ ਇਹ ਹੋਇਆ ਕਿ 16ਵੀਂ ਤੇ 17ਵੀਂ ਸਦੀ ਵਿਚ ਬੀਰਤਾ ਦਾ ਜੀਵਨ ਬਹੁਤ ਘੱਟ ਰਹਿ ਗਿਆ ਸੀ।' (ਹਿੰਦੀ ਸਾਹਿਤ ਦਾ ਇਤਿਹਾਸ, ਪੰਨਾ 233)

ਵਾਸ਼ਨਾ ਸ਼ਿੰਗਾਰ ਤੇ ਮਸਤੀ ਭਰਪੂਰ 'ਭਗਤੀ' ਦਾ ਫਲਸਰੂਪ ਇਹ ਹੋਇਆ ਕਿ ਭਾਰਤੀ:

(1) ਆਪਣੀ ਵੈਦਿਕ ਸੱਭਿਅਤਾ ਤੇ ਸੰਸਕ੍ਰਿਤੀ ਤੋਂ ਅਵੇਸਲੇ ਹੋ ਗਏ।
(2) ਭਗਤੀ ਦੇ ਅਸਲ ਅਨੁਭਵ ਤੋਂ ਵੀ ਸੱਖਣੇ ਹੋ ਗਏ।
(3) ਪ੍ਰਭੂ-ਪਿਆਰ, ਮਾਨਵ-ਪਿਆਰ ਤੇ ਦੇਸ਼ ਪਿਆਰ ਦੇ ਜਜ਼ਬੇ ਤੋਂ ਵੀ ਹੱਥ ਧੋ ਬੈਠੇ।
(4) ਸੂਰਮਗਤੀ ਦੀਆਂ ਲੀਹਾਂ ਤਿਆਗ ਕੇ ਵਿਅਕਤੀਗਤ ਤੇ ਐਸ਼ੋ-ਇਸ਼ਰਤ ਦਾ ਜੀਵਨ ਜੀਉਣ ਲੱਗ ਪਏ।
(5) ਮੂਰਤੀ ਪੂਜਾ ਤੱਕ ਹੀ ਸੀਮਤ ਹੋ ਗਏ।
(6) ਬਦੇਸ਼ੀ ਹਮਲਾਵਰਾਂ ਦੇ ਧਰਮ, ਗ੍ਰੰਥ, ਬੋਲੀ ਤੇ ਪਹਿਰਾਵੇ ਨੂੰ ਅਪਨਾਉਣ ਲੱਗ ਪਏ।
(7) ਸਮਾਜਿਕ ਤੇ ਰਾਜਨੀਤਿਕ ਪੱਧਰ 'ਤੇ ਤਾਂ ਉਹ ਬਿਲਕੁਲ ਹੀ ਨਿਮਾਣੇ ਤੇ ਨਿਤਾਣੇ ਬਣ ਗਏ। ਨਾ ਉਹਨਾਂ ਵਿਚ ਸੈ-ਰੱਖਿਆ ਵਾਸਤੇ ਬਲ ਰਿਹਾ ਅਤੇ ਨਾ ਹੀ ਪਰ ਰੱਖਿਆ ਵਾਸਤੇ ਜ਼ੋਰ ਰਿਹਾ। ਏਸ ਦਾ ਸਿੱਟਾ ਇਹ ਹੋਇਆ ਕਿ ਅਜਿਹੀ ਸਥਿਤੀ ਵਿਚ ਭਾਰਤੀ ਹਿੰਦੂ ਭੇਡਾਂ ਦੇ ਸਮਾਨ ਬਣ ਗਏ ਸਨ। ਇਨ੍ਹਾਂ ਕੋਲ ਉਹ ਸਾਹ-ਸਤ ਨਾ ਰਿਹਾ, ਜਿਹੜੇ ਕਿਸੇ ਸੂਰਮੇ ਕੋਲ ਹੁੰਦਾ ਹੈ। ਬਾਹਰੋਂ ਜਿਹੜਾ ਵੀ ਹਮਲਾਵਰ ਆਉਂਦਾ ਸੀ, ਉਹ ਇਨ੍ਹਾਂ ਨੂੰ ਕੰਨ ਤੋਂ ਫੜਦਾ, ਜਿਧਰ ਉਸ ਦਾ ਦਿਲ ਕਰੇ ਉਧਰ ਹੀ ਧਰੀਕ ਕੇ ਲੈ ਜਾਂਦਾ ਸੀ। ਇਹ ਗਊ ਚੁੱਪ ਰੂਪ ਬਣ ਕੇ ਉਨ੍ਹਾਂ ਦੇ ਨਾਲ ਟੁਰ ਪੈਂਦੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਸਥਿਤੀ ਦੀ ਸਾਖੀ ਭਰਦੇ ਹਨ:

ਬਿਨਾਂ ਸ਼ਸਤਰ ਕੇਸ਼ਮ ਨਰੂ ਭੇਡ ਜਾਨੋ॥
ਕਿਤਹੂੰ ਕਾਨ ਤੇ ਕੇ ਪਕੜ ਕੇ ਸਿਧਾਨੋ॥ *(ਸ੍ਰੀ ਦਸਮ ਗ੍ਰੰਥ)*

ਜਾਦੂ ਨਾਥ ਸਰਕਾਰ ਤਾਂ ਕਹਿੰਦਾ ਹੈ, "ਭਾਰਤ ਵਿਚ ਰਾਜਪੂਤਾਂ ਨੂੰ ਛੱਡ ਕੇ ਸਾਰੇ ਹਿੰਦੂਆਂ ਵਾਸਤੇ ਪਾਲਕੀ, ਹਾਥੀ ਅਤੇ ਘੋੜੇ ਚੜ੍ਹਨ ਦੀ ਅਤੇ ਹਥਿਆਰ ਲੈ ਕੇ ਟੁਰਨ ਦੀ ਮਨਾਹੀ ਕਰ ਦਿੱਤੀ ਗਈ ਸੀ।"

ਇਸ ਤਰ੍ਹਾਂ ਦੀ ਢਹਿ-ਢੇਰੀ ਹੋਈ ਤੇ ਨਿਰਾਸ਼ਾਜਨਕ ਸਥਿਤੀ ਵਿਚ ਹੀ ਗੁਰੂ-ਭਗਤੀ ਪ੍ਰੰਪਰਾ ਆਪਣਾ ਵਿਕਸਿਤ ਰੂਪ ਨਿਖਾਰਦੀ ਹੈ। ਗੁਰੂ-ਭਗਤੀ ਪ੍ਰੰਪਰਾ ਦਾ ਮੁੱਢ ਗੁਰੂ ਨਾਨਕ ਦੇਵ ਜੀ ਦੀ ਭਗਤੀ-ਪ੍ਰੰਪਰਾ ਨਾਲ ਹੀ ਬੱਝ ਜਾਂਦਾ ਹੈ। ਉਹਨਾਂ ਦੇ ਜੀਵਨ ਦਾ ਹਰ ਕਰਤੱਵ ਪ੍ਰਭੂ-ਨਮਿੱਤ ਸੀ, ਮਨੁੱਖਤਾ-ਨਮਿੱਤ ਸੀ, ਦੇਸ਼-ਨਮਿੱਤ ਸੀ ਤੇ ਉਹਨਾਂ ਦੀ ਰਚਨਾ ਤਾਂ ਸਾਰੀ ਦੀ ਸਾਰੀ ਪ੍ਰਭੂ, ਮਨੁੱਖਤਾ ਤੇ ਦੇਸ਼ ਦੇ ਹਿੱਤਕਾਰੀ ਬਣਨ ਵਾਸਤੇ ਉਸਾਰੂ ਤੇ ਆਸ਼ਾਜਨਕ ਪ੍ਰਭਾਵ ਪ੍ਰਦਾਨ ਕਰਦੀ ਹੈ।

ਗੁਰੂ ਨਾਨਕ ਪਰੰਪਰਾ ਰਾਜਨੀਤਿਕ ਤੌਰ 'ਤੇ ਵੀ ਜਾਗ੍ਰਿਤ ਪਰੰਪਰਾ ਸੀ। ਗੁਰੂ-ਜਾਗ੍ਰਿਤੀ ਕਿਸੇ ਇਕ ਪੁਰਖੀ ਰਾਜ ਦੀ ਸਥਾਪਨਾ ਵਾਸਤੇ ਨਹੀਂ ਅਤੇ ਨਾ ਹੀ ਕੌਮੀ ਹਿੱਤਾਂ ਨੂੰ ਲੁੱਟਣ ਜਾਂ ਦਬਾਉਣ ਵਾਸਤੇ ਸੀ। ਗੁਰੂ ਜਾਗ੍ਰਿਤੀ ਤਾਂ ਮਨੁੱਖਤਾ ਵਿਚ ਸਵੈ-ਰੱਖਿਆ ਤੇ ਪਰ-ਰੱਖਿਆ ਦਾ ਜਜ਼ਬਾ ਭਰ ਰਹੀ ਸੀ, ਮਨੁੱਖਤਾ ਨੂੰ ਮੂਲ ਰੂਪ ਵਿਚ ਭਗਤ, ਫ਼ਕੀਰ ਤੇ ਦਰਵੇਸ਼ ਬਣਾ ਰਹੀ ਸੀ, ਪਰ ਨਾਲ-ਨਾਲ ਉਨ੍ਹਾਂ ਨੂੰ ਸੈਨਾਪਤਿ ਤੇ ਪਾਤਸ਼ਾਹ ਵੀ ਬਣਾ ਰਹੀ ਸੀ। ਗੁਰੂ

ਸਾਹਿਬਾਂ ਦਾ ਵਿਸ਼ਵਾਸ ਸੀ ਕਿ 'ਭਗਤੀ' ਹੀ ਮਨੁੱਖਤਾ ਨੂੰ ਸ਼ਾਂਤੀ ਪ੍ਰਦਾਨ ਕਰ ਸਕਦੀ ਹੈ, ਭਗਤੀ ਭਰਪੂਰ ਹਿਰਦਾ ਹੀ ਸ਼ਕਤੀ ਨਿਪੁੰਨ ਹੋ ਸਕਦਾ ਹੈ। ਭਗਤੀਹੀਣ ਸ਼ਕਤੀ ਤਾਂ ਉਸ ਭਾਂਬੜ, ਬੱਦਲ ਤੇ ਹੜ੍ਹ[12] ਵਾਂਗੂੰ ਹੈ, ਜਿਹੜਾ ਬੜਾ ਡਰ ਤੇ ਡਰਾਵਾ ਦਿੰਦਾ ਹੈ, ਪਰ ਜਲਦੀ ਹੀ ਆਪਣੇ ਆਪ ਨੂੰ ਸ਼ਕਤੀਹੀਣ ਹੋਇਆ ਮਹਿਸੂਸ ਕਰਨ ਲੱਗ ਪੈਂਦਾ ਹੈ। ਗੁਰੂ ਸਾਹਿਬ ਦੇ ਸ਼ਕਤੀ ਕਰਤੱਵ, (ਰਾਜਨੀਤਿਕ ਮਹੱਤਵ) ਸਾਰੇ ਦੇ ਸਾਰੇ ਭਗਤੀ ਨਮਿੱਤ ਸਨ। ਭਗਤ ਸਖ਼ਸੀਅਤ ਦੀ ਉਸਾਰੀ ਵਾਸਤੇ ਸਨ। ਭਗਤ ਵਾਤਾਵਰਣ ਦੀ ਜੈ ਵਾਸਤੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ 'ਖ਼ਾਲਸਾ-ਸੈਨਾ' ਰੂਪ ਤੇ ਕਰਤੱਵ ਵਜੋਂ ਨਿਰੋਲ ਇਕ ਰਾਜਨੀਤਿਕ, ਸ਼ਕਤੀ ਨਿਪੁੰਨ ਯੁੱਧ ਜੰਗ ਲੜਨ ਵਾਲੀ ਪੂਰੀ ਬਾਦਸ਼ਾਹੀ ਤਖ਼ਤ, ਦਰਬਾਰ, ਨਗਾਰਾ, ਨੀਸਾਣੁ, ਛੱਤਰ, ਕਲਗੀ, ਘੋੜਾ, ਸ਼ਸਤਰ, ਬਾਜ਼, ਕਿਲ੍ਹਾ ਸ਼ਾਨੋ-ਸ਼ੌਕਤ ਰੱਖਣ ਵਾਲੀ ਹੈ ਪਰ ਭਾਈ ਸੁੱਖਾ ਸਿੰਘ ਜੀ ਨੇ 'ਗੁਰਬਿਲਾਸ' ਵਿਚ ਖਾਲਸਾ ਸੈਨਾ ਰਚਨਾ ਦਾ ਇਕੋ ਕਾਰਣ ਹੀ ਲਿਖਿਆ ਹੈ:

ਏਹ ਖੜਗਕੇਤ ਬੁਰਕਾ ਸੁਜਾਨ॥
ਜੋ ਦਇਉ ਚਹਿਤ ਕਰੁਣਾ ਨਿਧਾਨ॥
ਏਹੁ ਆਦਿ ਅੰਤ ਏਕੈ ਸੁ ਪੰਥ॥
ਰਚ ਦੀਉ ਜਗਤ ਕੋ ਦੈਨ ਸੰਥ॥

ਅਰਥਾਤ ਜਗਤ ਨੂੰ 'ਸੰਥਾ' ਦੇਣ ਵਾਸਤੇ ਹੀ ਖਾਲਸਾ ਪੰਥ ਦੀ ਸਿਰਜਣਾ ਹੋਈ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਥ-ਖਾਲਸੇ ਦੀ ਰਚਨਾ ਮਨੁੱਖਤਾ ਨੂੰ ਖਾਲਸਾ (ਸ਼ੁੱਧ, ਪਵਿੱਤ੍ਰ, ਪ੍ਰਭੂ ਦੀ ਜਾਇਦਾਦ) ਸੰਗੀਤ ਬਣਾਉਣ ਵਾਸਤੇ ਤੇ ਮਨਮੁੱਖਾ ਦਾ ਨਾਸ਼[13] ਕਰਨ ਵਾਸਤੇ ਰਚੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੀ ਬਾਣੀ 'ਬਚਿਤ੍ਰ ਨਾਟਕ' ਵਿਚ ਜਦੋਂ ਆਪਣੇ ਜਗ-ਪ੍ਰਵੇਸ਼ ਦਾ ਕਾਰਨ ਲਿਖਦੇ ਹਨ, ਤਾਂ ਉਹ ਵੀ ਪ੍ਰਭੂ-ਧਰਮ ਦੀ ਸਥਾਪਨਾ 'ਪ੍ਰਭੂ-ਸੰਤਾਂ ਨੂੰ ਉਬਾਰਨ ਤੇ ਪ੍ਰਭੂ-ਦੁਸ਼ਟਾਂ ਨੂੰ ਸੰਘਾਰਨ ਦਾ ਹੀ ਆਸ਼ਾ[14] ਪ੍ਰਗਟ ਕਰਦੇ ਹਨ। ਉਨ੍ਹਾਂ ਦੇ ਯੁੱਧ ਵੀ ਨਿਆਂ ਅਤੇ ਨੇਹੁੰ ਵਾਸਤੇ ਸਨ। ਉਨ੍ਹਾਂ ਦੀ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਕੀਤੀ ਬੀਰ ਰਸੀ ਸਾਹਿਤ ਦੀ ਸਿਰਜਣਾ ਵੀ ਧਰਮ-ਯੁੱਧ ਦਾ ਚਾਅ[15] ਮਾਨਵ-ਹਿਰਦਿਆਂ ਵਿਚ ਭਰਨ ਵਾਸਤੇ ਸੀ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ 'ਸੈਨਿਕ' ਦਾ ਉਦੇਸ਼ 'ਮੁਖ ਤੇ ਹਰਿ ਚਿੱਤ ਮਹਿ ਯੁੱਧ ਬਿਚਾਰੇ' ਦੇ ਭਾਵਾਂ ਵਿਚ ਪ੍ਰਗਟ ਕਰਦੇ ਹਨ, ਤਾਂ ਉਨ੍ਹਾਂ ਦੇ ਦ੍ਰਿਸ਼ਟੀਕੋਣ ਵਿਚ ਪਹਿਲ 'ਹਰਿ-ਭਗਤੀ' ਨੂੰ ਹੀ ਹੈ, ਯੁੱਧ ਨੂੰ ਨਹੀਂ। ਹਾਂ ਉਹ ਯੁੱਧ-ਭਗਤੀ ਦੇ ਹਾਮੀ ਵੀ ਸਨ। ਸਾਰੇ ਗੁਰੂ ਸਾਹਿਬਾਨ ਯੁੱਧ-ਭਗਤੀ ਦੇ ਹਾਮੀ ਸਨ, ਪਰ ਉਨ੍ਹਾਂ ਦੇ ਯੁੱਧ ਪ੍ਰਭੂ-ਸੰਤਾਂ ਨੂੰ ਸੁਖ ਪਹੁੰਚਾਉਣ ਵਾਸਤੇ ਸਨ, ਦੁਰਮਤਿ ਨੂੰ ਦਲਣ ਵਾਸਤੇ ਸਨ। ਗੱਲ ਕੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਾਰੀ ਜ਼ਿੰਦਗੀ ਇਕ ਭਗਤ ਦੀ ਜ਼ਿੰਦਗੀ ਸੀ। ਮਨ, ਬਚਨ ਤੇ ਕਰਮ ਦੇ ਖੇਤਰ ਵਿਚ ਉਨ੍ਹਾਂ ਨੇ ਪ੍ਰੇਮ ਭਗਤੀ ਨੂੰ ਹੀ ਪ੍ਰਧਾਨ ਮੰਨਿਆ। ਪ੍ਰੇਮ-ਭਗਤੀ ਦਾ ਮਾਰਗ ਹੀ ਉਨ੍ਹਾਂ ਦਾ ਪੰਥ ਸੀ। ਪ੍ਰੇਮਾ-ਭਗਤੀ[15] ਦੁਆਰਾ ਹੀ (ਉਨ੍ਹਾਂ ਦੇ ਵਿਸ਼ਵਾਸ ਅਨੁਸਾਰ) ਪ੍ਰਭੂ ਨੂੰ ਪ੍ਰਾਪਤ ਕੀਤਾ ਜਾ ਸਕਦਾ ਸੀ। ਪ੍ਰਭੂ ਨੂੰ ਪ੍ਰੇਮ ਦੁਆਰਾ ਪ੍ਰਤੀਤ ਕਰ ਕੇ ਹੀ ਕੋਈ ਪ੍ਰਭੂ-ਜੋਤਿ[16] ਬਣ ਸਕਦਾ ਸੀ,

ਪ੍ਰਭੂ ਜੋਤਿ ਬਣਨਾ ਹੀ ਸ੍ਰੀ ਗੁਰੂ ਨਾਨਕ ਦੇਵ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਭਗਤੀ ਰਹੱਸ ਦਾ ਪਰਮ ਆਸ਼ਾ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਭਗਤ-ਪ੍ਰੰਪਰਾ ਦੇ ਅਨੁਸਾਰ ਇਕ ਈਸ਼ਵਰਵਾਦੀ ਸਨ। ਬ੍ਰਹਮ ਤੇ ਸ੍ਰਿਸ਼ਟੀ ਵਿਚ ਵੀ ਉਹ ਆਤਮਕ ਏਕਤਾ ਸਵੀਕਾਰ ਕਰਦੇ ਸਨ। ਦ੍ਵੈਤ ਦੇ ਤਾਂ ਉਹ ਅਤਿ ਵਿਰੋਧੀ ਸਨ। ਉਹ ਬ੍ਰਹਮ ਦੀ ਅਨੇਕਤਾ ਵਿੱਚੋਂ ਵੀ ਪ੍ਰਭੂ ਬ੍ਰਹਮ ਦੇ ਹੀ ਪ੍ਰਤੱਖ ਦਰਸ਼ਨ[17] ਕਰਦੇ ਸਨ। ਵਿਤਕਰੇ ਵੰਡੀਆਂ ਤੋਂ ਉਹ ਬਿਲਕੁਲ ਹੀ ਮੁਕਤ ਸਨ। ਨਾ ਉਹਨਾਂ ਦੇ ਦਿਲ ਦਿਮਾਗ ਵਿਚ ਕਿਸੇ ਗੁਰੂ ਪ੍ਰਤੀ ਵਿਤਕਰਾ ਸੀ ਅਤੇ ਨਾ ਹੀ ਕਿਸੇ ਗ੍ਰੰਥ, ਬੋਲੀ, ਮਜ਼ਹਬ ਤੇ ਜਾਤਿ[18] ਪ੍ਰਤੀ ਵੰਡੀ ਸੀ।

ਉਹਨਾਂ ਦੀ ਦ੍ਰਿਸ਼ਟੀ ਵਿਚ 'ਪ੍ਰੇਮ ਪਿਆਰੇ' ਸਭ ਇਕ ਉਪਾਸ਼ਕ ਵੀ ਹੁੰਦੇ ਹਨ। ਹਾਂ ਦ੍ਵੈਤ ਉਪਾਸ਼ਕ ਅਵਤਾਰਾਂ ਤੇ ਆਗੂਆਂ ਦੇ ਉਹ ਵਿਰੋਧੀ ਸਨ। ਵਾਸਨਾ, ਸ਼ਿੰਗਾਰ ਤੇ ਮਸਤੀ ਵਿਚ ਗੜੂੰਦ ਹੋ ਕੇ ਰਹਿਣ ਦੇ ਵੀ ਉਹ ਵਿਰੋਧੀ ਸਨ। ਸੰਨਿਆਸੀਆਂ, ਜੋਗੀਆਂ, ਤਿਆਗੀਆਂ ਅਤੇ ਬੈਰਾਗੀਆਂ ਦੇ ਤਾਂ ਉਹ ਬਿਲਕੁਲ ਹੀ ਹਾਮੀ ਨਹੀਂ ਸਨ। ਪਾਖੰਡ, ਧੋਖਾ, ਫਰੇਬ, ਠੱਗੀ ਦੇ ਵੀ ਉਹ ਕੱਟੜ ਦੁਸ਼ਮਣ[19] ਸਨ। ਅਨਿਆਂ ਤੇ ਜਬਰ ਦੇ ਵੀ ਉਹ ਦੋਖੀ ਸਨ। ਹਾਂ ਮਜ਼ਹਬੀ, ਸਾਂਸਕ੍ਰਿਤਕ ਤੇ ਸਾਹਿਤਕ ਗ੍ਰੰਥਾਂ ਦਾ ਸਰਬ ਪੱਧਰ 'ਤੇ ਸਤਿਕਾਰ ਕਰਦੇ ਹਨ। ਉਹ ਭਾਰਤੀ ਸਾਂਸਕ੍ਰਿਤਕ ਤੇ ਸਾਹਿਤਕ ਗ੍ਰੰਥਾਂ ਦੇ ਇਕ ਸੱਚੇ ਤੇ ਸੁੱਚੇ ਅਨੁਵਾਦ ਕਰਤਾ ਸਨ: ਮਨੁੱਖਤਾ ਨੂੰ ਉੱਚ ਖਿਆਲੀ ਬਨਾਉਣ ਦੇ ਵੀ ਉਹ ਅਤਿ ਹਿੱਤਕਾਰੀ ਸਨ। ਉਹ ਚਾਹੁੰਦੇ ਸਨ ਕਿ ਮਨੁੱਖ ਭਾਵੇਂ ਮਜ਼ਹਬ, ਦੇਸ਼ ਜਾਂ ਕੌਮ ਦਾ ਹੋਵੇ, ਉਸ ਨੂੰ ਸਰਬ ਗਿਆਨ ਤੋਂ ਜਾਣੂ ਹੋਣਾ ਚਾਹੀਦਾ ਹੈ, ਉਸਨੂੰ ਸਾਂਸਕ੍ਰਿਤਕ ਤੇ ਸਾਹਿਤਕ ਗ੍ਰੰਥਾਂ ਦਾ ਤੇ ਮਜ਼ਹਬਾਂ ਦਾ ਸਤਿਕਾਰ ਕਰਨਾ ਚਾਹੀਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਭਾਵੇਂ ਆਪ ਉਸ ਪ੍ਰਭੂ-ਬ੍ਰਹਮ ਨੂੰ ਮੰਨਦੇ ਸਨ, ਜਿਹੜਾ ਮਜ਼੍ਹਬ-ਰਹਿਤ ਸੀ। ਮਜ਼੍ਹਬ ਰਹਿਤ 'ਪ੍ਰਭੂ' ਨੂੰ ਹੀ ਉਹ ਨਿਤ ਨਮਸਤੇ[20] ਕਰਦੇ ਸਨ, ਪਰ ਫਿਰ ਵੀ ਉਨ੍ਹਾਂ ਨੇ ਹਰ ਸੱਚੇ ਮਜ਼੍ਹਬ ਦਾ ਸਤਿਕਾਰ ਕੀਤਾ ਹੈ। ਧਰਮ, ਸੰਸਕ੍ਰਿਤੀ ਤੇ ਸਾਹਿਤਕ ਗ੍ਰੰਥਾਂ ਦਾ ਅਧਿਐਨ ਕੀਤਾ ਹੈ। ਸੰਸਕ੍ਰਿਤ, ਅਰਬੀ, ਫ਼ਾਰਸੀ, ਬ੍ਰਜੀ ਤੇ ਪੰਜਾਬੀ ਵਿਚ ਆਪਣੇ ਭਾਵਾਂ ਨੂੰ ਪ੍ਰਗਟ ਕੀਤਾ ਹੈ। ਜਾਤ-ਪਾਤ ਦੀਆਂ ਵੰਡੀਆਂ ਤੋਂ ਤਾਂ ਉਹ ਬਿਲਕੁਲ ਸੁਤੰਤਰ ਸਨ। ਨਾ ਕੋਈ ਪੂਰਬਲੇ ਗੁਰੂ-ਸ਼ਖਸੀਅਤਾਂ ਦੀ ਜਾਤਿ ਸੀ, ਨਾ ਉਹਨਾਂ ਦੀ ਆਪਣੀ ਅਤੇ ਨਾ ਹੀ ਖ਼ਾਲਸਾ ਪੰਥ ਪਰਿਵਾਰ ਨੂੰ, ਉਨ੍ਹਾਂ ਨੇ ਕਿਸੇ ਜਾਤ-ਪਾਤ ਦੇ ਬੰਧਨ ਵਿਚ ਫਾਹਿਆ ਹੈ। 'ਅੰਮ੍ਰਿਤ' ਛਕਾ ਕੇ ਤੇ ਫਿਰ ਆਪ ਛਕ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਰਬ ਜਾਤੀਆਂ ਵਿਚ ਏਕਤਾ ਦਾ ਭਾਵ ਪੈਦਾ ਕਰ ਦਿੱਤਾ। ਅੰਮ੍ਰਿਤਧਾਰੀਆਂ ਨੂੰ ਖਾਲਸਈ ਪਹਿਰਾਵਾ ਪਹਿਨਾ ਕੇ ਸਭ ਨੂੰ ਅਮੀਰੀ-ਗਰੀਬੀ ਦੇ ਭੇਦਭਾਵ ਤੋਂ ਬਚਾ ਲਿਆ। ਸਭ ਨੂੰ ਇਕੋ ਪਿਤਾ, ਇਕੋ ਮਾਤਾ, ਇਕੋ ਜਨਮ ਸਥਾਨ, ਇਕੋ ਉਪਨਾਮ 'ਸਿੰਘ' ਬਖਸ਼ ਕੇ, ਸਦਾ ਲਈ ਆਤਮਿਕ, ਸਮਾਜਿਕ ਤੇ ਰਾਜਨੀਤਕ ਪੱਧਰ 'ਤੇ ਸਭ ਨੂੰ ਇਕ ਕਰ ਦਿੱਤਾ। ਆਪਣੇ ਆਪ ਨੂੰ 'ਖਾਲਸੇ' ਵਿਚ ਰਲਾ ਕੇ, ਫਿਰ ਮਨੁੱਖਤਾ ਨੂੰ ਇਹ ਵਿਸ਼ਵਾਸ ਦਿਵਾ ਦਿੱਤਾ ਕਿ ਜਿੰਨਾ ਚਿਰ ਤੁਸੀਂ ਮੇਰੇ ਨਾਲ ਹੋ, ਮੈਂ ਉਨਾ ਚਿਰ ਤੁਹਾਡੇ ਅੰਗ-ਸੰਗ ਹਾਂ, ਤੁਸੀਂ ਹੀ ਮੇਰੀ ਸ਼ੋਭਾ, ਸ਼ਕਤੀ ਤੇ

ਸੰਪਤੀ ਹੋ, ਤੁਸੀਂ ਹੀ ਮੇਰਾ ਸਭ ਕੁਝ[21], ਮੈਂ ਤਾਂ ਤੁਹਾਡੀ ਕਿਰਪਾ ਨਾਲ ਹੀ ਇਸ ਉੱਚ ਗਤੀ ਦੀ ਪ੍ਰਭੂ-ਪਦਵੀ ਨੂੰ ਪ੍ਰਾਪਤ ਕਰ ਸਕਿਆ ਹਾਂ। ਮੈਂ ਹਮੇਸ਼ਾ ਤੁਹਾਡਾ ਹਾਂ, ਮੇਰੀ ਜਾਨ, ਮੇਰਾ ਮਾਣ ਤੇ ਮੇਰਾ ਤਾਣ ਤੁਸੀਂ ਹੀ ਹੋ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਵਿਸ਼ਵਾਸ ਇਸ ਕਥਨ ਦਾ ਪ੍ਰਮਾਣ ਹੈ, ਕਿ ਉਹ ਆਪ ਵੀ ਜਾਤ-ਪਾਤ ਦੇ ਬੰਧਨਾਂ ਤੋਂ ਸੁਤੰਤਰ ਸਨ ਤੇ ਮਨੁੱਖਤਾ ਨੂੰ ਵੀ ਜਾਤ-ਪਾਤ ਦੀਆਂ ਵੰਡੀਆਂ ਵਿੱਚੋਂ ਬਚਾਣਾ ਚਾਹੁੰਦੇ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ 'ਭਗਤੀ'[22] ਇਕ ਅਕਾਲ ਪੁਰਖ ਦੀ ਭਗਤੀ ਹੀ ਹੈ। ਭਾਵੇਂ ਉਨ੍ਹਾਂ ਦੇ ਜੀਵਨ ਕਰਤੱਵਾਂ ਤੇ ਬਾਣੀ-ਬਚਨਾਂ ਵਿਚ ਨਾਮ-ਭਗਤੀ, ਗੁਰੂ-ਭਗਤੀ, ਮਾਨਵ-ਭਗਤੀ ਤੇ ਦੇਸ਼-ਭਗਤੀ ਦੇ ਅਨੇਕਾਂ ਪ੍ਰਮਾਣ ਮਿਲਦੇ ਹਨ, ਪਰ ਉਹਨਾਂ ਦੇ ਵਿਸ਼ਵਾਸ ਅਨੁਸਾਰ ਨਾਮ-ਭਗਤੀ, ਗੁਰੂ-ਭਗਤੀ, ਮਾਨਵ-ਭਗਤੀ ਤੇ ਦੇਸ਼ ਭਗਤੀ ਅਕਾਲ ਪੁਰਖ ਦੀ ਭਗਤੀ ਦੇ ਹੀ ਸਹਾਇਕ ਅੰਗ ਹਨ। ਭਾਰਤੀ ਭਗਤੀ ਲਹਿਰ ਵਿਚ ਵੀ ਪ੍ਰਭੂ-ਭਗਤੀ, ਨਾਮ-ਭਗਤੀ, ਗੁਰੂ-ਭਗਤੀ, ਮਾਨਵ-ਭਗਤੀ ਤੇ ਦੇਸ਼-ਭਗਤੀ ਦੇ ਪ੍ਰਮਾਣਾਂ ਦੀ ਭਰਮਾਰ ਮਿਲ ਜਾਂਦੀ ਹੈ। ਪਰ ਭਾਰਤੀ ਲਹਿਰ ਦੇ ਤੱਤ੍ਵ ਦਰਸ਼ਨ ਦਾ ਪੂਰਨ-ਪ੍ਰਗਟਾਵਾ ਕੇਵਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਹੁਪੱਖੀ ਤੇ ਚਮਤਕਾਰੀ ਸ਼ਖਸੀਅਤ ਨਾਲ ਹੀ ਹੁੰਦਾ ਹੈ। ਵਿਸ਼ੇਸ ਤੌਰ 'ਤੇ ਭਾਰਤੀ ਭਗਤੀ-ਲਹਿਰ ਸੂਖਮ ਗਤੀ-ਪੱਖ ਦਾ ਜਿੰਨਾ ਦਿੱਗ-ਦਰਸ਼ਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਿਖਾਇਆ ਹੈ, ਉਸ ਦਾ ਜਿੰਨਾ ਗੌਰਵ ਹੈ ਮਾਣ ਕੇਵਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਦਿੱਤਾ ਜਾ ਸਕਦਾ ਹੈ, ਭਾਰਤ ਦੀ ਕਿਸੇ ਹੋਰ ਸ਼ਖਸੀਅਤ ਨੂੰ ਨਹੀਂ ਦਿੱਤਾ ਜਾ ਸਕਦਾ। ਡਾ. ਗੋਕਲ ਚੰਦ ਨਾਰੰਗ[23] ਨੇ ਠੀਕ ਲਿਖਿਆ ਹੈ:

> "ਉਹ ਮਨੁੱਖ, ਜਿਨ੍ਹਾਂ ਨੇ ਕਦੀ ਕ੍ਰਿਪਾਨ ਨੂੰ ਛੂਹਿਆ ਤੱਕ ਨਹੀਂ ਸੀ, ਅਤੇ ਨਾ ਬੰਦੂਕ ਨੂੰ ਹੀ ਆਪਣੇ ਮੋਢੇ 'ਤੇ ਰੱਖਿਆ ਸੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਦਲੇਰੀ ਤੇ ਨਿਡਰਤਾ ਦੇ ਪ੍ਰਭਾਵ ਅਧੀਨ, ਸ਼ਕਤੀਸ਼ਾਲੀ ਯੋਧੇ ਬਣ ਗਏ। ਉਨ੍ਹਾਂ ਨੇ ਝੀਵਰਾਂ, ਧੋਬੀਆਂ ਤੇ ਚਮਾਰਾਂ ਨੂੰ ਵੀ ਅਜਿਹਾ ਸੈਨਾਪਤੀ ਬਣਾ ਦਿੱਤਾ, ਜਿਨ੍ਹਾਂ ਦੀ ਤਾਕਤ ਤੋਂ ਵੱਡੇ ਤੋਂ ਵੱਡੇ ਰਾਜੇ ਵੀ ਡਰਨ ਲੱਗੇ।"

ਭਾਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕ੍ਰਾਂਤੀਕਾਰੀ ਯਤਨਾਂ ਦਾ ਇਕ ਫਲ ਇਹ ਵੀ ਹੋਇਆ ਕਿ ਪਹਾੜੀ ਪ੍ਰਦੇਸ਼ਾਂ ਦੇ ਰਾਜਪੂਤ ਰਾਜੇ ਉਹਨਾਂ ਦੇ ਵਿਰੋਧੀ ਬਣ ਗਏ, ਕਿ ਉਹਨਾਂ ਨੀਵੀਆਂ ਕਹੀਆਂ ਜਾਣ ਵਾਲੀਆਂ ਜਾਤੀਆਂ ਨੂੰ ਬਰਾਬਰੀ ਦਾ ਸਥਾਨ ਕਿਉਂ ਦਿੱਤਾ ਹੈ। ਇੰਦੂ ਭੂਸ਼ਨ ਬੈਨਰਜੀ[24] ਅਨੁਸਾਰ, "ਬਹੁਤ ਖੱਤ੍ਰੀ ਤੇ ਬ੍ਰਾਹਮਣ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਸੁਧਾਰਵਾਦੀ ਦ੍ਰਿਸ਼ਟੀਕੋਣ ਤੋਂ ਰੁਸ ਕੇ ਉਨ੍ਹਾਂ ਦੇ ਵਿਰੋਧੀ ਬਣ ਗਏ ਸਨ।" ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਰਾਜਪੂਤ ਰਾਜਿਆਂ, ਖੱਤ੍ਰੀਆਂ ਤੇ ਬ੍ਰਾਹਮਣਾਂ ਦੀ ਪਰਵਾਹ ਨਹੀਂ ਕੀਤੀ। ਜੇ ਉਹ ਇਕੱਠੇ ਹੋ ਕੇ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਨਾਲ ਲੜਦੇ ਰਹੇ ਹਨ, ਤਾਂ ਵੀ ਉਹ ਘਬਰਾਏ ਨਹੀਂ। ਉਨ੍ਹਾਂ ਨੇ ਆਪਣੀ ਸੈਨਿਕ ਸ਼ਕਤੀਆਂ ਨੂੰ ਇਕੱਠਾ ਕਰ ਕੇ ਇਨ੍ਹਾਂ ਵਿਰੋਧੀ ਸ਼ਕਤੀਆਂ ਦਾ ਪੂਰਨ ਰੂਪ ਵਿਚ ਮੁਕਾਬਲਾ ਕੀਤਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਯੁੱਧਾਂ, ਸੈਨਿਕ

ਤਿਆਰੀਆਂ, ਕਿਲ੍ਹੇ ਉਸਾਰੀਆਂ ਤੇ ਸੈਨਿਕ-ਅਸਤਰਾਂ ਤੋਂ ਇਹ ਵਿਚਾਰ ਬਣਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਭਗਤੀ ਖੇਤਰ ਤਿਆਗ ਕੇ ਨਿਰੋਲ ਸ਼ਕਤੀ ਖੇਤਰ ਵਿਚ ਹੀ ਇਕ ਸੈਨਾਪਤੀ ਬਣਕੇ ਆਪਣਾ ਜੀਵਨ ਬਤੀਤ ਕਰਨ ਲੱਗ ਪੈਂਦੇ ਸਨ। ਇਹ ਪ੍ਰਭਾਵ ਪੈਣਾ ਕੁਝ ਕੁਦਰਤੀ ਵੀ ਹੈ, ਕਿਉਂਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਕੀ ਜ਼ਿੰਦਗੀ ਧਰਮ-ਯੁੱਧ ਦੇ ਚਾਅ ਵਿਚ ਬੀਤਦੀ ਹੈ, ਵਿਰੋਧੀ-ਦਲਾਂ ਨਾਲ ਜੂਝ ਕੇ ਬੀਤਦੀ ਹੈ, ਸੈਨਿਕ ਸ਼ਕਤੀਆਂ ਨੂੰ ਕੇਂਦਰਿਤ ਕਰਨ ਵਿਚ ਬੀਤਦੀ ਹੈ। ਜਾਦੂ ਨਾਥ ਸਰਕਾਰ[25] ਇਸੇ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਭਗਤੀ-ਪ੍ਰਤਿਭਾ ਦੇ ਸ਼ਕਤੀ-ਪ੍ਰਤੀਕਰਮ ਨੂੰ ਨਾ ਸਮਝਦਾ ਹੋਇਆ, ਬਿਨਾਂ ਕਿਸੇ ਇਤਿਹਾਸਕ ਤੱਥ ਆਧਾਰ ਦੇ ਕਹਿੰਦਾ ਹੈ:

> "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਵਿਸ਼ੇਸ਼ ਉਦੇਸ਼ ਵਾਸਤੇ ਜਥੇਬੰਦ ਕੀਤਾ ਸੀ। ਉਨ੍ਹਾਂ ਦੀਆਂ ਸਿੱਖਿਆਵਾਂ ਨੇ ਮਾਨਵ ਸ਼ਕਤੀਆਂ ਨੂੰ ਹੋਰ ਸਾਰੇ ਪਾਸਿਆਂ ਤੋਂ ਹਟਾ ਕੇ ਕੇਵਲ ਇਕ ਦਿਸ਼ਾ ਵੱਲ ਮੋੜ ਦਿੱਤਾ। 'ਸਿੱਖ' ਪੂਰਨ ਅਤੇ ਸੁਤੰਤਰ ਵਿਅਕਤੀ ਨਾ ਰਹੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਦੀ ਅਧਿਆਤਮਕ-ਏਕਤਾ ਨੂੰ ਸੰਸਾਰਕ-ਸਫਲਤਾ ਦਾ ਮਾਧਿਅਮ ਬਣਾ ਕੇ, ਉਸਨੂੰ ਰਾਜਨੀਤਿਕ-ਉਨਤੀ ਦਾ ਸਾਧਨ ਬਣਾ ਦਿੱਤਾ। ਇਸ ਤਰ੍ਹਾਂ 'ਸਿੱਖ' ਜੋ ਸਦੀਆਂ ਤੋਂ ਸੱਚੇ ਅਤੇ ਪਵਿੱਤ੍ਰ ਮਨੁੱਖ ਬਣਨ ਵਾਲੇ ਪਾਸੇ ਪ੍ਰਗਤੀ ਕਰ ਰਹੇ ਸਨ, ਅਚਾਨਕ ਰੁਕ ਗਏ ਅਤੇ ਕੇਵਲ ਸਿਪਾਹੀ ਬਣ ਕੇ ਹੀ ਰਹਿ ਗਏ।[26]

'ਸਰਕਾਰ' ਦੇ ਸ਼ਬਦਾਂ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਭਗਤੀ-ਪ੍ਰੰਪਰਾ ਤੋਂ ਵੱਖਰੇ ਹੋ ਜਾਂਦੇ ਹਨ, ਦੂਜਾ ਸਿੱਖਾਂ ਨੂੰ ਨਿਰੋਲ ਸਿਪਾਹੀ ਬਣਾ ਦਿੰਦੇ ਹਨ, ਤੀਜਾ ਸਿੱਖਾਂ ਨੂੰ ਜੀਵਨ ਦੇ ਸਮੂਹਕ ਪਾਸਿਆਂ ਤੋਂ ਹਟਾ ਕੇ, ਕੇਵਲ ਇਕ ਦਿਸ਼ਾ ਵਿਚ ਹੀ ਸੀਮਤ ਕਰ ਦਿੰਦੇ ਹਨ, ਚੌਥਾ ਸਿੱਖਾਂ ਨੂੰ ਪੂਰਨ ਅਤੇ ਸੁਤੰਤਰ ਵਿਅਕਤੀ ਨਹੀਂ ਰਹਿਣ ਦਿੰਦੇ, ਪੰਜਵਾਂ ਸਚੇ ਅਤੇ ਪਵਿਤ੍ਰ ਮਨੁੱਖ ਬਣਨੋਂ ਰੋਕ ਦਿੰਦੇ ਹਨ, ਛੇਵਾਂ ਉਹ ਭਗਤੀ ਛੱਡ ਕੇ ਨਿਰੋਲ ਸਿਪਾਹੀ ਬਣ ਜਾਂਦੇ ਹਨ।... ਜਾਦੂ ਨਾਥ ਸਰਕਾਰ ਦਾ ਇਹ ਦ੍ਰਿਸ਼ਟੀਕੋਣ ਸਹੀ ਨਹੀਂ, ਕਿਉਂਕਿ ਜਾਦੂ ਨਾਥ ਸਰਕਾਰ ਨੂੰ ਅਧਿਆਤਮਕ-ਅਨੁਭਵੀ ਜ਼ਿੰਦਗੀ ਦਾ ਕੁਝ ਪਤਾ ਨਹੀਂ। ਅਧਿਆਤਮਕ-ਅਨੁਭਵੀ ਜ਼ਿੰਦਗੀ ਜੀਵਨ ਦੀਆਂ ਪੂਰਨ ਦਿਸ਼ਾਵਾਂ ਵਿਚ ਵਿਚਰਦੀ ਹੈ। 'ਸੰਤ ਤੋਂ ਸਿਪਾਹੀ' ਦਾ ਇਕਾਗਰ ਜੀਵਨ ਜੀਊਣਾ ਹੀ ਪੂਰਨ ਜੀਵਨ ਦਾ ਪ੍ਰਤਿਬੰਬ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਤਾਂ ਆਪ ਪੂਰਨਤਾ ਪ੍ਰਦਾਨ ਕਰਨਾ ਚਾਹੁੰਦੇ ਸਨ। 'ਖਾਲਸਾ' ਪੂਰਨ-ਪ੍ਰਤਿਭਾ ਦਾ ਹੀ ਪਿਆਰ ਹੈ। ਭਾਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਪੂਰਨਤਾ ਤੇਗਧਾਰੀ ਹੋਣ ਵਿਚ ਹੀ ਸਵੀਕਾਰ ਕੀਤੀ ਹੈ, ਪਰ ਉਹਨਾ ਦੀ 'ਤੇਗ', ਭਗਤੀ ਦਾ ਹੀ ਸ਼ਕਤੀ-ਸੰਕੇਤ ਸੀ। ਭਗਤ ਅੰਦਰਲੀ ਦਲੇਰੀ, ਨਿਡਰਤਾ, ਨਿਰਵੈਰਤਾ ਤੇ ਗੈਰਤ ਦਾ ਹੀ ਪ੍ਰਗਟਾ-ਪ੍ਰਤੀਬਿੰਬ ਹੈ। ਡਾ. ਗੋਕਲ ਚੰਦ ਨਾਰੰਗ[27] ਦਾ ਅਨੁਭਵ ਬੜਾ ਸਾਰਥਕ ਹੈ:

"ਵਾਸਤਵ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਉਨ੍ਹਾਂ ਦਾ ਕੰਮ, ਦੋਵੇਂ ਉਸ ਵਿਸਥਾਰ ਕਰਨ ਦਾ ਸੁਭਾਵਕ ਫਲ ਸੀ, ਜੋ ਸਿੱਖ ਮੱਤ ਦੀ ਸਥਾਪਨਾ ਦੇ ਸਮੇਂ ਤੋਂ ਹੀ ਬਰਾਬਰ ਤੁਰਿਆ ਆ ਰਿਹਾ ਸੀ। ਉਹ ਫਸਲ ਜੋ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਪੱਕ ਕੇ ਤਿਆਰ ਹੋਈ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬੀਜੀ ਹੋਈ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉੱਤਰਾਧਿਕਾਰੀਆਂ ਨੇ ਉਸ ਨੂੰ ਸਿੰਜਿਆ ਸੀ। ਨਿਰਸੰਦੇਹ ਉਹ ਤਲਵਾਰ ਜਿਸ ਨੇ 'ਖਾਲਸਾ' ਦੇ ਮਾਰਗ ਨੂੰ ਸਾਫ ਕਰ ਕੇ ਉਨ੍ਹਾਂ ਨੂੰ ਜਿੱਤ ਦਾ ਭਾਗੀ ਬਣਾਇਆ ਸੀ, ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਘੜੀ ਹੋਈ ਸੀ, ਪਰ ਉਸ ਤਲਵਾਰ ਵਾਸਤੇ ਫੌਲਾਦ (ਲੋਹਾ) ਸ੍ਰੀ ਗੁਰੂ ਨਾਨਕ ਦੇਵ ਜੀ ਦਾ ਦਿੱਤਾ ਹੋਇਆ ਸੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹਿੰਦੂਆਂ ਦੇ ਕੱਚੇ ਫੌਲਾਦ (ਲੋਹੇ) ਨੂੰ ਪਿਘਲਾ ਕੇ ਅਤੇ ਉਸ ਧਾਤੂ ਨਾਲ ਜਨ ਸਮੂਹ ਦੀ ਉਦਾਸੀਨਤਾ, ਅੰਧ-ਵਿਸ਼ਵਾਸ ਅਤੇ ਪੰਡਿਤਾਂ ਦੇ ਕਪਟ ਦੰਭ ਰੂਪ ਮੈਲ ਨੂੰ ਜਲਾ ਕੇ ਉਸ ਫੌਲਾਦ ਨੂੰ ਤਿਆਰ ਕਰ ਲਿਆ।"

ਇੰਦੂ ਭੂਸ਼ਨ ਬੈਨਰਜੀ ਨੇ ਵੀ ਡਾ. ਨਾਰੰਗ ਵਾਲੇ ਮੱਤ ਨੂੰ ਹੀ ਸਵੀਕਾਰ ਕੀਤਾ ਹੈ। ਨਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਸ੍ਰੀ ਗੁਰੂ ਨਾਨਕ ਗੱਦੀ ਦੇ ਹੀ ਵਾਰਿਸ ਬਣੇ ਸਨ, ਉਹ ਗੁਰੂ ਨਾਨਕ-ਭਗਤੀ ਤੇ ਸ਼ਕਤੀ ਸਿਧਾਂਤਾਂ ਦਾ ਹੀ ਪ੍ਰਚਾਰ ਕਰਦੇ ਹਨ, ਗੁਰੂ ਨਾਨਕ-ਸਿੱਖੀ ਤੇ ਸੰਸਥਾਵਾਂ ਦੀ ਸੁਰੱਖਿਆ ਹਿੱਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵਾਂਗ ਫ਼ੌਜਾਂ ਤਿਆਰ ਕਰਦੇ ਹਨ, ਸ੍ਰੀ ਗੁਰੂ ਨਾਨਕ ਦੇਵ ਜੀ ਵਾਂਗ ਹੀ ਅਨਿਆਂ ਤੇ ਜ਼ਬਰ ਵਿਰੁੱਧ ਲੜਾਈਆਂ ਕਰਦੇ ਹਨ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਿਰਮਲ ਪੰਥ ਨੂੰ ਹੀ ਖਾਲਸਾ-ਪੰਥ ਦਾ ਪਦ ਪ੍ਰਦਾਨ ਕਰਦੇ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਆਪਣਾ ਗੁਰੂ ਸਵੀਕਾਰ ਕਰਦੇ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਹੀ ਅਖੀਰ ਆਪਣੇ ਆਪ ਨੂੰ ਆਪਣੇ ਖਾਲਸਾ ਪੰਥ ਨੂੰ ਸਮਰਪਣ ਕਰ ਦਿੰਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਰੇ ਕਰਤੱਵ ਮਨ, ਬਚਨ ਤੇ ਕਰਮ ਦੇ ਖੇਤਰ ਵਿਚ ਪੂਰਨ ਰੂਪ ਵਿਚ ਗੁਰੂ ਨਾਨਕ ਅਨੁਸਾਰੀ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਭਗਤੀ-ਪ੍ਰਧਾਨ ਗ੍ਰੰਥ ਹੈ। ਗੁਰੂ ਤੇ ਭਗਤ-ਆਤਮਾਵਾਂ ਦੇ ਭਗਤੀ ਗਿਆਨ ਦਾ ਇਹ ਸਿਖ਼ਰ ਗ੍ਰੰਥ ਹੈ। ਇਸ 'ਗ੍ਰੰਥ' ਨੂੰ ਗੁਰੂ ਨਾਨਕ ਜੋਤਿ ਦਾ ਪੂਰਨ ਦਰਸ਼ਨ ਵੀ ਕਹਿਣਾ ਚਾਹੀਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦੋਂ ਜੋਤੀ-ਜੋਤਿ ਸਮਾਉਣ ਲੱਗਦੇ ਹਨ ਤਾਂ ਉਹ ਅੰਤਿਮ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਆਪਣਾ ਪ੍ਰਭੂ, ਗੁਰੂ ਤੇ ਭਗਤੀ ਵਿਰਸਾ ਸਮਝ ਕੇ ਮੱਥਾ ਟੇਕਦੇ ਹਨ। ਇਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਆਪਣਾ ਗੁਰੂ-ਪਦ ਪ੍ਰਦਾਨ ਕਰਦੇ ਹਨ। ਜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਿਰੇ ਇਕ ਸੈਨਾਪਤਿ ਹੀ ਹੁੰਦੇ ਤਾਂ ਉਹ ਆਪਣੀ ਗੁਰ-ਗੱਦੀ ਕਿਸੇ ਸੈਨਾਪਤਿ ਨੂੰ ਸੌਂਪ ਜਾਂਦੇ ਪਰ ਅਜਿਹਾ ਉਹਨਾਂ ਨੇ ਨਹੀਂ ਕੀਤਾ। ਉਹਨਾਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਿੱਖਾਂ ਦਾ ਜਥੇਦਾਰ ਥਾਪਿਆ। ਉਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਰਹਿ ਕੇ, ਖਾਲਸਾ-ਪੰਥ ਨੂੰ ਸਥਿਰ ਰੱਖਣ ਵਾਸਤੇ, ਅਨਿਆਂ ਤੇ ਜਬਰ ਪਸੰਦ ਮੁਗ਼ਲਾਂ ਵਿਰੁੱਧ ਲੜਨ ਵਾਸਤੇ ਪੰਜਾਬ ਭੇਜ ਦਿੱਤਾ ਸੀ। ਬਾਬਾ ਬੰਦਾ ਸਿੰਘ ਬਹਾਦਰ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਰਹਿਣ ਦੀ ਸਿੱਖਿਆ

ਦੇਣਾ, ਖਾਲਸਾ ਪੰਥ ਦਾ ਪ੍ਰਚਾਰ ਤੇ ਪ੍ਰਸਾਰ ਕਰਨਾ, ਅਨਿਆਂ ਤੇ ਜਬਰ ਵਿਰੁੱਧ ਲੜਨਾ...ਇਹ ਸਾਰੇ ਕਰਤੱਵ ਭਗਤੀ ਨਮਿੱਤ ਸਨ। ਡਾ. ਗੋਕਲ ਚੰਦ ਨਾਰੰਗ[28] ਠੀਕ ਕਹਿੰਦਾ ਹੈ, "ਗੁਰੂ ਗੋਬਿੰਦ ਸਿੰਘ ਜੀ ਦੇ ਧਾਰਮਿਕ ਉਤਸ਼ਾਹ ਨੇ ਮਾਧੋ ਦਾਸ (ਬੰਦਾ ਬਹਾਦਰ) ਦੇ ਦਿਲ ਦਿਮਾਗ ਤੇ ਇਤਨਾ ਗਹਿਰਾ ਅਸਰ ਕੀਤਾ ਕਿ ਉਹ ਗੁਰੂ ਦਾ ਸਿੱਖ ਹੋ ਗਿਆ। ਆਪਣੇ ਆਪ ਨੂੰ ਗੁਰੂ ਦਾ ਬੰਦਾ ਜਾਂ ਗੁਲਾਮ ਕਹਿਣ ਲੱਗਾ ਅਤੇ ਉਸ ਨੇ ਆਪਣਾ ਜੀਵਨ ਸਾਰੇ ਦਾ ਸਾਰਾ ਗੁਰੂ ਚਰਨਾਂ ਵਿਚ ਸਮਰਪਣ ਕਰ ਦਿੱਤਾ।"

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ਼ਸਤਰਧਾਰੀ ਜ਼ਰੂਰ ਸਨ, ਪਰ ਮੂਲ ਰੂਪ ਵਿਚ 'ਸੰਤ' ਸਨ, ਉਹ ਸਾਹਿਤਕਾਰ ਵੀ ਸਨ, ਪਰ ਉਨ੍ਹਾਂ ਦਾ ਸਾਹਿਤ ਭਗਤੀ ਤੇ ਸੂਰਮਗਤੀ ਦਾ ਸਾਹਿਤ ਹੈ। ਉਨ੍ਹਾਂ ਦੇ ਸਾਹਿਤ ਵਿਚ 'ਸੰਤ' ਸਿਰਜਨ ਦੀ ਸਮਰੱਥਾ ਵੀ ਹੈ ਤੇ ਸੈਨਾਪਤੀ ਬਨਾਉਣ ਦੀ ਆਸ਼ਾਜਨਕ ਪ੍ਰੇਰਨਾ ਵੀ ਹੈ ਕਿਉਂਕਿ ਉਹ ਸੰਤ ਵੀ ਸਨ ਤੇ ਸੈਨਾਪਤੀ ਵੀ ਸਨ।

ਸੰਗਤ ਵਿਚ ਬੈਠੀ ਸੰਤ ਜਾਪੈ,
ਤਖਤ ਤੇ ਬੈਠੀ ਪਾਤਿਸ਼ਾਹ ਜਾਪੇ।
ਮੈਦਾਨੇ ਜੰਗ ਵਿਚ ਲੜਦੀ ਯੋਧਾ ਜਾਪੇ,
ਤੇ ਕਵੀਆਂ ਵਿਚ ਬੈਠੀ ਮਹਾਨ ਕਵੀ ਜਾਪੇ॥[29]

ਮੁਹੰਮਦ ਲਤੀਫ਼ ਠੀਕ ਕਹਿੰਦਾ ਹੈ ਕਿ ਇਸ ਤਰ੍ਹਾਂ ਦੀ ਸਖਸ਼ੀਅਤ ਪਹਿਲਾਂ ਕਦੀ ਵੀ ਭਾਰਤ ਦੀ ਧਰਤੀ 'ਤੇ ਨਹੀਂ ਸੀ ਪੈਦਾ ਹੋਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਤਿਭਾ ਬਹੁਮੁਖੀ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਭਾਰਤੀ ਭਗਤੀ-ਪ੍ਰੰਪਰਾ ਦੇ ਅਨੁਸਾਰੀ ਸਨ। ਹਾਂ, ਸੰਨਿਆਸ, ਜੋਗ ਤੇ ਤਿਆਗ ਦੀਆਂ ਸਿਧਾਂਤ ਧਾਰਾਵਾਂ ਵਿਚ ਉਹ ਵਿਸ਼ਵਾਸ ਨਹੀਂ ਸਨ ਰੱਖਦੇ ਅਤੇ ਨਾ ਹੀ ਕ੍ਰਿਸ਼ਨ ਤੋਂ ਰਾਮ ਭਗਤੀ ਦੀ ਵਾਸ਼ਨਾ, ਸ਼ਿੰਗਾਰ ਤੇ ਮਸਤੀ ਭਰਪੂਰ ਭਗਤੀ ਨੂੰ ਹੀ ਸਵੀਕਾਰ ਕਰਦੇ ਸਨ। ਹਾਂ, ਭਗਤੀ ਆਦਰਸ਼, ਭਗਤੀ ਭਾਵਨਾ ਤੇ ਭਗਤੀ ਸਾਧਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੀ ਉਹੀ ਹਨ, ਜਿਹੜੇ ਆਦਿ ਕਾਲ ਤੋਂ ਭਗਤ ਦੀ ਜ਼ਿੰਦਗੀ ਦਾ ਹਿੱਸਾ ਬਣੇ ਹੋਏ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਨਜ਼ਰਾਂ ਵਿਚ ਭਗਤੀ ਦਾ ਸੰਕਲਪ ਪ੍ਰੇਮ ਪ੍ਰਧਾਨ ਸੰਕਲਪ ਹੀ ਹੈ। ਪੂਰਬਲੇ ਗੁਰੂਆਂ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਭਗਤੀ ਪ੍ਰੇਮ ਸੂਫ਼ੀਆਂ ਜਾਂ ਮੀਰਾਂ ਬਾਈ ਵਾਲਾ ਨਹੀਂ ਸੀ, ਜਿਸ ਵਿਚ ਬਿਰਹਾ ਤੜਪ ਤੇ ਹੰਕਾਰ ਪ੍ਰਧਾਨ ਹੈ, ਪਰ ਅਮਲ ਤੇ ਸੁਹਜਾਤਮਕ ਮਿਲਾਪ ਘੱਟ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰੇਮਾ-ਭਗਤੀ ਦੁਆਰਾ ਹੀ ਪ੍ਰਭੂ ਸੱਚਾਈ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਪ੍ਰੇਮਾ-ਭਗਤੀ ਦੁਆਰਾ ਹੀ ਪ੍ਰਭੂਕਾਰ ਨੂੰ ਬੰਨ੍ਹਿਆ ਜਾ ਸਕਦਾ ਹੈ, ਪ੍ਰੇਮਾ ਭਗਤੀ ਦੁਆਰਾ ਹੀ ਪ੍ਰਭੂ-ਜੋਤਿ ਵਿਚ ਆਪਣੀ (ਮਨੁੱਖੀ) ਜੋਤਿ ਨੂੰ ਮਿਲਾਇਆ ਜਾ ਸਕਦਾ ਹੈ। ਪ੍ਰਭੂ-ਜੋਤਿ ਵਿਚ ਮਨੁੱਖੀ ਜੋਤਿ ਨੂੰ ਰਲਾ ਦੇਣਾ ਹੀ ਪ੍ਰੇਮਾ-ਭਗਤੀ ਦਾ ਮੁੱਖ ਉਦੇਸ਼ ਹੈ।

'ਮਨੁੱਖੀ ਜੋਤਿ' ਪ੍ਰਭੂ ਦੀ ਹੀ ਅੰਸ਼ ਹੈ ਪਰ ਅਗਿਆਨਤਾ ਤੇ ਮਾਇਆ ਕਾਰਨ ਉਹ ਪ੍ਰਭੂ ਜੋਤਿ ਤੋਂ ਵਿਛੜ ਗਈ ਹੈ। ਅਗਿਆਨਤਾ ਤੇ ਮਾਇਆ ਕੂੜ ਦੀ ਸੀਮਾ ਵਿਚ ਹਨ।

'ਕੂੜ ਦੀ ਪਾਲਿ' ਹੀ ਮਨੁੱਖੀ ਜੋਤਿ ਨੇ 'ਪ੍ਰਭੂ ਜੋਤਿ' ਬਣਨ ਵਿਚ ਬਾਧਕ (ਰੁਕਾਵਟ) ਬਣਦੀ ਹੈ। ਕੂੜ ਦੀ ਪਾਲਿ ਦਾ ਆਧਾਰ ਹਉਮੈ ਹੈ। ਹਉਮੈ ਦਾ ਪਰਵਾਰ ਹੈ- ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ। ਵਿਕਾਰ ਪ੍ਰਧਾਨ ਜ਼ਿੰਦਗੀ ਹੀ ਕੂੜ ਤੇ ਹਉਮੈ ਵਾਲੀ ਹੋ ਸਕਦੀ ਹੈ। ਵਿਕਾਰ ਮੁਕਤ ਬਣ ਕੇ ਹੀ ਕੋਈ ਮਨੁੱਖ ਕੂੜ ਤੇ ਹਉਮੈ ਰਹਿਤ ਬਣ ਸਕਦਾ ਹੈ। ਹਉਮੈ-ਹੀਣ ਮਨੁੱਖ ਦੀ ਜੋਤਿ ਹੀ ਪ੍ਰਭੂ ਜੋਤਿ ਬਣ ਸਕਦੀ ਹੈ।

ਪ੍ਰਭੂ ਜੋਤਿ ਦੀ ਉਸਾਰੀ ਵਿਚ ਭਾਰਤੀ ਭਗਤੀ ਲਹਿਰ ਨੇ ਗਿਆਨ, ਕਰਮ ਤੇ ਯੋਗ ਦੇ ਸਾਧਨਾਂ ਤੇ ਪੰਥ ਨੂੰ ਸਵੀਕਾਰ ਕੀਤਾ ਹੈ। ਗੁਰੂ ਪ੍ਰੰਪਰਾ ਨੇ ਗਿਆਨ ਕਰਮ ਤੇ ਯੋਗ ਨੂੰ 'ਭਗਤੀ' ਦੇ ਹੀ ਸਥਾਈ ਭਾਗ ਮੰਨਿਆ ਹੈ। 'ਗਿਆਨ ਕਰਮ ਤੇ ਯੋਗ' ਵਿਅਕਤੀਗਤ ਪੱਧਰ 'ਤੇ ਪ੍ਰਭੂ ਜੋਤਿ ਵਿਚ ਮਿਲਣ ਦਾ ਸਾਧਨ ਹਨ ਪਰ ਪ੍ਰਮੁੱਖ ਰੂਪ ਵਿਚ ਪ੍ਰੇਮਾ ਭਗਤੀ ਦੁਆਰਾ ਹੀ ਪ੍ਰਭੂ ਜੋਤਿ ਵਿਚ ਮਾਨਵ ਜੋਤਿ ਰਲਾਈ ਜਾ ਸਕਦੀ ਹੈ। 'ਪ੍ਰਭੂ" ਵਿਚ ਪੂਰਨ ਪ੍ਰੇਮ ਦੁਆਰਾ ਰਲਣ ਨਾਲ ਹੀ ਪ੍ਰਭੂ ਪ੍ਰੀਤੀ ਪ੍ਰਾਪਤ ਕੀਤੀ ਜਾ ਸਕਦੀ ਹੈ। ਕਿਸੇ ਹੋਰ ਮੜੀ, ਮੱਠ ਦੀ ਪੂਜਾ ਨਾਲ ਜਾਂ ਤੀਰਥ ਇਸ਼ਨਾਨ, ਤਪਿ, ਦਯਾ ਤੇ ਦਾਨ ਦੁਆਰਾ ਪ੍ਰਭੂ ਪ੍ਰੀਤੀ ਨਹੀਂ ਹੋ ਸਕਦੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਬਾਣੀ ਇਸ ਕਥਨ ਦਾ ਸਾਖੀ ਸੰਕੇਤ ਹੈ:

ਜਾਗਤਿ ਜੋਤ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ॥
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ, ਗੋਰ ਮੜੀ ਮਟ ਭੂਲ ਨ ਮਾਨੈ॥
ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹ ਏਕ ਪਛਾਨੈ॥
ਪੂਰਨ ਜੋਤ ਜਗੈ ਘਟ ਮੈ ਤਬ, ਖਾਲਸ ਤਾਹਿ ਨਿਖਾਲਸ ਜਾਨੈ॥

*(ਸ੍ਰੀ ਮੁਖਵਾਕ ਪਾਤਸ਼ਾਹੀ ੧੦)*

'ਪੂਰਨ-ਪ੍ਰਮਾਤਮਕ ਜੋਤਿ ਨੂੰ ਆਪਣੇ ਹਿਰਦੇ ਵਿਚ ਜਗਾ ਲੈਣਾ ਹੀ ਪ੍ਰੇਮਾ-ਭਗਤੀ ਦਾ ਉਦੇਸ਼ ਹੈ। 'ਪੂਰਨ-ਜੋਤਿ' ਹਿਰਦੇ ਵਿਚ ਤਾਂ ਹੀ ਜਗ ਸਕਦੀ ਹੈ, ਜੇ ਹਿਰਦਾ ਪ੍ਰਭੂ ਨਮਿੱਤ ਹੋ ਕੇ ਨਿਸ-ਬਾਸਰ ਪ੍ਰਭੂ ਦੀ ਜਾਗਦੀ ਜੋਤਿ ਨੂੰ ਜਪਦਾ ਹੈ। ਜਾਗਤਿ-ਜੋਤਿ ਤੋਂ ਬਿਨਾਂ ਅਵਰ ਦਾ ਤਿਆਗ ਦਾ ਭਾਵ ਹਉਮੈ ਦਾ ਤਿਆਗ ਹੀ ਹੈ। ਹਉਮੈ-ਮੁਕਤ ਬਣਨ ਵਾਸਤੇ ਭਗਤੀ-ਪ੍ਰਚਾਰਕਾਂ ਨੇ ਮੁੱਖ ਤੌਰ 'ਤੇ ਚਾਰ ਸਾਧਨ ਸਵੀਕਾਰ ਕੀਤੇ ਹਨ:

(1) ਸੇਵਾ, (2) ਸੰਗਤਿ, (3) ਸੰਗੀਤ, (4) ਸਿਮਰਨ।

(1) **ਸੇਵਾ:** 'ਸੇਵਾ' ਦੁਆਰਾ ਮਨੁੱਖੀ ਮਨ ਵਿਚ ਨਿਮ੍ਰਤਾ ਪ੍ਰਵੇਸ਼ਦੀ ਹੈ। ਨਿਮ੍ਰਤਾ ਦੀ ਜ਼ਿੰਦਗੀ ਵਿਚ ਨਾ ਤਾਂ ਹੰਕਾਰ ਹੁੰਦਾ ਹੈ ਤੇ ਨਾ ਹੀ ਵਿਕਾਰਾਂ ਪ੍ਰਤੀ ਬਹੁਤੀ ਰੁਚੀ। ਨਿਮ੍ਰਤ-ਜ਼ਿੰਦਗੀ ਆਪਣੇ ਨਿਜ ਨੂੰ ਸੰਸਕਾਰਦੀ ਹੈ, ਆਪ ਨਿਜ ਨੂੰ ਨਿਮਾਣਾ ਤੇ ਨਿਤਾਣਾ ਰੱਖਦੀ ਹੈ। ਉਸ ਕੋਲ ਮਾਣ ਤੇ ਤਾਣ ਵੀ ਹੁੰਦਾ ਹੈ, ਪਰ ਉਸਦੇ ਸੁਭਾਅ ਤੇ ਵਿਹਾਰ ਵਿਚ ਨਿਮ੍ਰਤਾ ਤੇ ਮਿਠਾਸ ਹੀ ਪ੍ਰਧਾਨ ਹੁੰਦੀ ਹੈ। ਉਹ ਜੀਵਨ ਦੇ ਹਰ ਖੇਤਰ ਵਿਚ ਆਪਣੇ ਆਪ ਨੂੰ ਨੀਵਾਂ ਰੱਖ ਕੇ ਟੁਰਦਾ ਹੈ ਕਿਉਂਕਿ ਉਸ ਦਾ ਵਿਸ਼ਵਾਸ ਹੁੰਦਾ ਹੈ:

**ਆਪਸ ਕਉ ਜੋ ਜਾਣੈ ਨੀਚਾ॥ ਸੋਊ ਗਣੀਐ ਸਭ ਤੇ ਊਚਾ॥**

*(ਗਉੜੀ ਮ: ੫, ਪੰਨਾ ੨੬੬)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਾਰੀ ਜ਼ਿੰਦਗੀ 'ਸੇਵਾ' ਦੀ ਜ਼ਿੰਦਗੀ ਸੀ। ਉਹ ਆਪਣੇ ਆਪ ਨੂੰ ਪਰਮ-ਪੁਰਖ ਦਾ ਦਾਸ ਕਹਿੰਦੇ ਹਨ, ਆਪਣੇ ਆਪ ਨੂੰ ਮਨੁੱਖਤਾ ਨਮਿੱਤ ਭੇਟ ਚੜ੍ਹਾ ਦੇਣ ਵਾਲਾ ਕਹਿੰਦੇ ਹਨ। ਆਪਣੇ ਆਪ ਨੂੰ ਮਾਨਵ-ਸੇਵਾ ਦੁਆਰਾ ਸਜਿਆ ਕਹਿੰਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੁਭਾ ਤੇ ਵਿਹਾਰ ਵਿਚ ਨਿਮ੍ਰਤਾ ਤੇ ਮਿਠਾਸ ਸੀ। 'ਨ੍ਰਿਮਤਾ' ਦੀ ਸਭ ਤੋਂ ਸ੍ਰੇਸ਼ਟ ਉਦਾਹਰਣ ਉਹਨਾਂ ਦੇ ਖਾਲਸਾ-ਪੰਥ ਸਾਜਣ ਦਾ ਕੌਤਕ ਹੈ। ਪਹਿਲਾਂ ਆਪ ਨੇ ਅਖੌਤੀ ਨੀਵੀਂ ਜਾਤੀਆਂ ਵਾਲਿਆਂ ਨੂੰ ਅੰਮ੍ਰਿਤ ਛਕਾਇਆ, ਫਿਰ ਆਪ ਉਨ੍ਹਾਂ ਪਾਸੋਂ ਅੰਮ੍ਰਿਤ ਛਕਿਆ, ਇਸ ਤੋਂ ਵੱਡੀ ਨਿਮ੍ਰਤਾ ਦੀ ਮਿਸਾਲ ਦੁਨੀਆਂ ਦੇ ਕਿਸੇ ਇਤਿਹਾਸ ਵਿੱਚੋਂ ਨਹੀਂ ਲੱਭੀ ਜਾ ਸਕਦੀ। ਸੇਵਾ, ਨਿਮ੍ਰਤਾ ਤੇ ਮਿਠਾਸ ਇਕ ਭਗਤ ਦਾ ਗੁਣ-ਧਨ ਹਨ। ਸੇਵਾ, ਨਿਮ੍ਰਤਾ ਤੇ ਮਿਠਾਸ ਦੁਆਰਾ ਹੀ ਮਨੁੱਖ ਭਗਤੀ ਵਿਚ ਸਮਾਧੀ ਸਥਿਤ ਹੁੰਦਾ ਹੈ। 'ਸੇਵਾ' ਭਗਤੀ ਦਾ ਹੀ ਵਿਸ਼ੇਸ਼ ਸਾਧਨ ਹੈ। ਇਸ ਦ੍ਰਿਸ਼ਟੀਕੋਣ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਜ਼ਿੰਦਗੀ ਇਕ ਭਗਤ ਦੀ ਜ਼ਿੰਦਗੀ ਹੀ ਸੀ।

(2) **ਸੰਗਤਿ:** 'ਸੰਗਤਿ' ਦਾ ਭਾਵ ਕੁਝ ਗੁਰਸਿੱਖਾਂ ਦੇ ਇਕੱਠੇ ਬੈਠ ਕੇ ਪ੍ਰਭੂ ਭਗਤੀ ਕਰਨ ਤੋਂ ਹੈ। ਇਕੱਠ ਵਿੱਚੋਂ ਹਮੇਸ਼ਾਂ ਉਤਸ਼ਾਹ ਮਿਲਦਾ ਹੈ। 'ਭਗਤ' ਦੀ ਜ਼ਿੰਦਗੀ ਹਮੇਸ਼ਾਂ ਉਤਸ਼ਾਹ ਭਰਪੂਰ ਹੁੰਦੀ ਹੈ। 'ਭਗਤ' ਹਮੇਸ਼ਾਂ ਉਤਸ਼ਾਹ ਵਿਚ ਜੀਊਂਦਾ ਹੈ। 'ਭਗਤੀ' ਦਾ ਇਕ ਤੱਤਵ ਉਤਸ਼ਾਹ ਪ੍ਰਦਾਨ ਕਰਨਾ ਵੀ ਹੈ। ਸੰਗਤਿ ਵਿੱਚੋਂ ਹਮੇਸ਼ਾਂ ਉਤਸ਼ਾਹ ਪ੍ਰਾਪਤ ਕੀਤਾ ਜਾ ਸਕਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਾਰਾ ਜੀਵਨ 'ਸੰਗਤਿ ਜੀਵਨ' ਸੀ। ਸੰਗਤ ਤੇ ਸੈਨਾ ਵਿਚ ਬੈਠਣਾ, ਉਹ ਆਪਣਾ ਵਿਸ਼ੇਸ਼ ਸ਼ੌਂਕ ਰੱਖਦੇ ਸਨ। ਦਰਵੇਸ਼ੀ ਕਮਾਉਣ ਵੇਲੇ ਉਹ ਸੰਗਤਿ ਵਿਚ ਜੁੜਦੇ ਸਨ ਤੇ ਬਾਦਸ਼ਾਹੀ ਨਿਬਾਹੁਣ ਵੇਲੇ ਉਹ ਸੈਨਾ ਵਿਚ ਬੈਠਦੇ ਸਨ। ਸੰਗਤਿ ਤੇ ਸੈਨਾ ਦੋਵੇਂ ਮੰਡਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਉਤਸ਼ਾਹ ਪ੍ਰਦਾਨ ਕਰਦੇ ਸਨ। ਸੰਗਤਿ ਤੇ ਸੈਨਾ ਦੁਆਰਾ ਹੀ ਉਹ ਆਪਣੀ ਜ਼ਿੰਦਗੀ ਵਿਚ ਹਮੇਸ਼ਾਂ ਉਤਸ਼ਾਹੀ ਰਹੇ ਹਨ। 'ਉਤਸ਼ਾਹੀ' ਰਹਿਣਾ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 'ਭਗਤ' ਹੋਣ ਦੀ ਪਹਿਚਾਣ ਹੈ।

(3) **ਸੰਗੀਤ:** 'ਸੰਗੀਤ' ਮਨੁੱਖੀ ਮਨ ਦੀ ਇਕਾਗਰ ਅਵਸਥਾ ਵਿੱਚੋਂ ਉਪਜਦਾ ਹੈ। ਮਾਨਸਿਕ ਇਕਾਗਰਤਾ ਵੀ ਭਗਤੀ ਦਾ ਹੀ ਤੱਤ ਹੈ। ਇਕਾਗਰਤਾ ਬਿਨਾਂ ਭਗਤੀ ਕਿੱਥੇ? ਇਕਾਗਰਤਾ ਤਾਂ ਭਗਤੀ ਲਈ ਅਤਿ ਜ਼ਰੂਰੀ ਸਾਧਨ ਹੈ। ਮਨ ਦੀ ਇਕਾਗਰਤਾ ਪੈਦਾ ਕਰਨ ਵਾਸਤੇ ਮਨੁੱਖ ਨੂੰ ਬਿਬੇਕ ਬੁੱਧੀ ਵਾਲਾ ਬਣਨਾ ਪੈਂਦਾ ਹੈ, ਵੈਰਾਗੀ (ਰਸਿਕ ਵੈਰਾਗ) ਹੋਣਾ ਪੈਂਦਾ ਹੈ। ਮਨ ਜਿੱਤ, ਪੰਜ ਇੰਦਰੇ, ਦੋਖ ਤੋਂ ਰਹਿਤ ਵੈਰਾਗੀ (ਰਸਿਕ ਵੈਰਾਗ) ਹੋਣਾ ਪੈਂਦਾ ਹੈ। ਇੰਦਰੀ ਦੋਖ ਤੋਂ ਰਹਿਤ ਹੋ ਕੇ ਮਾਨਸਿਕ ਇਕਾਗਰਤਾ ਦੀ ਅਵਸਥਾ ਵਿੱਚੋਂ ਹੀ ਆਤਮਕ ਉੱਨਤੀ ਦੀ ਪੂਰਨ ਇੱਛਾ ਦਾ ਪ੍ਰਗਟਾਵਾ ਹੁੰਦਾ ਹੈ, 'ਮਨੁੱਖ' ਪ੍ਰਭੂ ਨਾਲ ਆਤਮਕ ਮੇਲ ਪ੍ਰਾਪਤ ਕਰਨਾ ਚਾਹੁੰਦਾ ਹੈ। 'ਸੰਗੀਤ' ਭਗਤੀ ਦਾ ਅਤਿ ਜ਼ਰੂਰੀ ਸਾਧਨ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ 'ਸੰਗੀਤ' ਦੇ ਮਾਹਿਰ ਸਨ। ਉਹ ਭਾਰਤੀ ਰਾਗ ਪ੍ਰਣਾਲੀ ਤੋਂ ਵੀ ਜਾਣੂ ਸਨ। ਉਹਨਾਂ ਦੀ ਕੁਝ ਬਾਣੀ ਤਾਂ ਰਾਗਾਂ ਦੇ ਸਿਰਲੇਖ

ਹੇਠਾਂ ਵੀ ਲਿਖੀ ਗਈ ਹੈ। 'ਸੰਗੀਤ' ਦੁਆਰਾ ਵੀ ਉਹ ਭਗਤੀ ਖੇਤਰ ਵਿਚ ਮਾਨਸਿਕ ਇਕਾਗਰਤਾ ਪੈਦਾ ਕਰਦੇ ਸਨ। ਮਾਨਸਿਕ ਤੌਰ 'ਤੇ ਪ੍ਰਭੂ ਨਾਲ ਇਕ ਚਿੱਤ ਹੋਣਾ ਹੀ ਭਗਤ ਦੀ ਨਿਸ਼ਾਨੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਗੀਤਕ ਪੱਖੋਂ ਵੀ ਇਕ ਇਕਾਗਰ ਚਿੱਤ ਰਹਿਣ ਵਾਲੇ ਭਗਤ ਸਨ।

(4) **ਸਿਮਰਨ:** 'ਸਿਮਰਨ' ਦਾ ਭਾਵ ਹੈ, 'ਆਪਣੀ ਸਿਮਰਤੀ ਦਾ ਹਿੱਸਾ ਬਣਾਉਣਾ'। ਪ੍ਰਭੂ ਸਿਮਰਨ ਦਾ ਭਾਵ ਹੈ ਪ੍ਰਭੂ ਨੂੰ ਆਪਣੀ ਸਿਮਰਤੀ ਦਾ ਹਿੱਸਾ ਬਣਾ ਕੇ ਹੀ ਕੋਈ ਪ੍ਰਭੂ-ਪਦ ਪ੍ਰਾਪਤ ਕਰ ਸਕਦਾ ਹੈ। ਪ੍ਰਭੂ ਨੂੰ ਆਪਣੀ ਸਿਮਰਤੀ ਦਾ ਹਿੱਸਾ ਬਣਾਉਣ ਵਾਸਤੇ ਸ੍ਰਵਣ, ਮੰਨਣ ਤੇ ਨਿਧਿਆਸਨ ਦੀ ਅਵਸਥਾ ਵਿਚ ਵਿਚਰਣ ਲੱਗ ਪੈਣਾ, ਇਹ ਸਿਮਰਨ ਦੀ ਹੀ ਪਹਿਚਾਣ ਹੈ। 'ਸਿਮਰਨ' ਨਾਲ ਪ੍ਰਭੂ ਜੋਤਿ ਹਿਰਦੇ ਵਿਚ ਵੱਸਦੀ ਹੈ, ਹਿਰਦਾ ਪਵਿੱਤਰ ਅਤੇ ਸ਼ੁੱਧ ਬਣਦਾ ਹੈ, ਵਿਕਾਰਾਂ ਦੀ ਮੈਲ ਤਾਂ ਆਪ ਮੁਹਾਰੇ ਉਤਰ ਜਾਂਦੀ ਹੈ। ਕਿਉਂਕਿ ਪ੍ਰਭੂ ਜੋਤੀ ਦੇ ਵਿਕਾਰ ਇਕ ਥਾਂ 'ਤੇ ਇਕੱਠੇ ਵੱਸ ਹੀ ਨਹੀਂ ਸਕਦੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪ੍ਰਭੂ-ਸਿਮਰਨ ਦੇ ਅਭਿਲਾਖੀ ਸਨ। ਉਨ੍ਹਾਂ ਨੇ ਆਪਣੀ ਜਗ-ਪ੍ਰਵੇਸਕਾਂ ਤੋਂ ਪਹਿਲਾਂ ਵੀ ਪ੍ਰਭੂ-ਭਗਤੀ ਕੀਤੀ ਸੀ। ਪ੍ਰਭੂ ਨਾਲ ਇਕਮਿਕ ਮੇਲ ਪ੍ਰਾਪਤ ਕਰਨਾ ਹੀ ਪ੍ਰਭੂ ਜੋਤ ਵਿਚ ਸਮਾ ਜਾਣਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਭਾਵੇਂ ਆਪਣੇ ਆਪ ਨੂੰ ਪਰਮ ਪੁਰਖ ਦਾ ਦਾਸ ਮੰਨਦੇ ਹਨ, ਪਰਮਾਤਮਾ ਦਾ ਸੁੱਤ ਸਮਝਦੇ ਹਨ, ਦੁਨੀਆਂ ਦਾ ਤਮਾਸ਼ਾ ਵੇਖਣ ਵਾਲਾ ਕਹਿੰਦੇ ਹਨ। ਗਰੀਬਾਂ ਤੇ ਗੁਰਸਿੱਖਾਂ ਦੀ ਕਿਰਪਾ ਨਾਲ ਸਜਿਆ ਹੋਇਆ ਸਰਦਾਰ ਸੈਨਪਤਿ ਸਵੀਕਾਰ ਕਰਦੇ ਹਨ, ਆਪਣੇ ਆਪ ਨੂੰ ਪ੍ਰਮੇਸ਼ਰ ਅਖਵਾਣ ਤੋਂ ਇਨਕਾਰ ਕਰਦੇ ਹਨ। ਪਰ ਮੂਲ ਰੂਪ ਵਿਚ ਉਹ ਗੁਰੂ ਨਾਨਕ ਦੇਵ ਜੀ ਦੀ ਜੋਤਿ ਸਨ, ਗੁਰੂ ਗ੍ਰੰਥ ਸਾਹਿਬ ਜੀ ਦਾ, ਪੰਥ ਦਾ ਪ੍ਰਚਾਰ-ਪ੍ਰਗਟਾ ਕਰਨ ਵਾਲੇ ਸਨ, ਮਨੁੱਖਤਾ ਨੂੰ ਖਾਲਸ ਬਣਾਉਣ ਵਾਲੇ ਸਨ, ਆਪ ਪੂਰਨ ਰੂਪ ਵਿਚ ਖਾਲਸਾ ਸਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਸਨ, ਦੁਸ਼ਟਾਂ ਦਾ ਨਾਸ਼ ਕਰਨ ਵਾਲੇ ਸਨ, ਤੇਗ ਦੀ ਜੈਕਾਰ ਕਰਨ ਵਾਲੇ ਸਨ, ਸ੍ਰਿਸ਼ਟੀ ਨੂੰ ਉਬਾਰਣ ਵਾਲੇ ਸਨ, ਪ੍ਰਭੂ ਨੂੰ ਹੀ ਆਪਣੀ ਸ਼ੋਭਾ, ਸ਼ਕਤੀ ਤੇ ਸੰਮਤੀ ਮੰਨਣ ਵਾਲੇ ਸਨ।... ਇਹ ਸਾਰੇ ਕਰਤੱਵ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਭਗਤੀ-ਰਹੱਸ ਦਾ ਹੀ ਚਮਤਕਾਰ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੱਚੇ ਅਤੇ ਸੁੱਚੇ ਪ੍ਰਭੂ-ਭਗਤ ਸਨ, ਗੁਰੂ ਭਗਤ, ਮਾਨਵ ਭਗਤ ਤੇ ਦੇਸ਼ ਭਗਤ ਵੀ ਸਨ। 'ਭਗਤੀ' ਉਨ੍ਹਾਂ ਦੇ ਪ੍ਰਾਣ ਸੀ ਤੇ 'ਸ਼ਕਤੀ' ਉਨ੍ਹਾਂ ਦੀ ਜਾਨ ਸੀ।

## ਹਵਾਲੇ ਅਤੇ ਟਿੱਪਣੀਆਂ

1. ਸਚੀ ਭਗਤਿ ਗੁਰ ਸਬਦ ਪਿਆਰਿ॥ (*ਗਉੜੀ ਮ: ੩, ਪੰਨਾ ੧੫੦*)
2. ਗੁਰਮੁਖਿ ਭਗਤਿ ਸਲਾਹ ਹੈ ਅੰਤਰਿ ਸਬਦੁ ਅਪਾਰਾ॥ (*ਮਹਲਾ ੩, ਪੰਨਾ ੪੨੪*)
3. ਭਗਤਿ ਬੰਦਗੀ ਦੇਹਿ ਸਿਰਜਣਹਾਰ॥ (*ਰਾਮਕਲੀ ਮ: ੫, ਪੰਨਾ ੮੯੭*)
4. साऽत्वस्मित् परम प्रेम रुपा। (ਵਿਸਥਾਰ ਲਈ ਵੇਖੋ *ਨਾਰਦ ਦੇ ਭਗਤੀ ਸੂਤਰ*)

5. ਭਗਤਿ ਨਵੈ ਪਰਕਾਰਾ॥ *(ਸਿਰੀ ਰਾਗੁ ਮ: ੫, ਪੰਨਾ ੭੧)*
   (ੳ) ਭਗਤਿ ਪ੍ਰੇਮ ਆਰਾਧਿਤੰ ਸਚੁ ਪਿਆਸ ਪਰਮ ਹਿਤੰ ॥
   ਬਿਲਲਾਪ ਬਿਲਲ ਬਿਨੰਤੀਆ ਸੁਖ ਭਾਇ ਚਿਤ ਹਿਤੰ ॥
   (ਅ) ਗੁਰਮਤਿ ਨਿਹਚਲ ਮਨਿ ਮਨੁ ਮਨੰ ਸਹਜ ਬੀਚਾਰੰ ॥
   (ੲ) ਭੈ ਭਾਇ ਭਗਤਿ ਤਰੁ ਭਵਜਲੁ ਮਨਾ ਚਿਤੁ ਲਾਇ ਹਰਿ ਚਰਣੀ॥
   *(ਗੂਜਰੀ ਮ: ੧, ਪੰਨਾ ੫੦੫)*
6. ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ ਬਰਜੈ ਲੋਗੁ ਅਜਾਨੁ ॥
   ਤਾ ਸਿਉ ਟੂਟੀ ਕਿਉ ਬਨੈ ਜਾ ਕੇ ਜੀਅ ਪਰਾਨ ॥ *(ਸਲੋਕ ਕਬੀਰ, ਪੰਨਾ ੧੩੭੬)*
7. ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥
   ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ ॥
   ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ ॥ *(ਜਾਪੁ ਸਾਹਿਬ)*
8. ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥
   *(ਆਸਾ ਦੀ ਵਾਰ ਮ: ੧, 'ਪੰਨਾ ੪੬੮)*
9. (ੳ) ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ॥
   *(ਆਸਾ ਦੀ ਵਾਰ ਮ: ੧, ਪੰਨਾ ੪੭੦)*
   (ਅ) ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥
   *(ਆਸਾ ਦੀ ਵਾਰ ਮ: ੧, ਪੰਨਾ ੪੭੧)*
   (ੲ) ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ॥
   *(ਪੰਨਾ ੧੧੯੧)*
   (ਸ) ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥
   ਮਲੇਛ ਧਾਨੁ ਲੇ ਪੂਜਹਿ ਪੁਰਾਣੁ॥ *(ਆਸਾ ਦੀ ਵਾਰ ਮ: ੧, ਪੰਨਾ ੪੭੨)*
10. ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥
    ਪਾਪੋ ਪਾਪੁ ਕਮਾਵਦੇ ਪਾਪੇ ਪਚਹਿ ਪਚਾਇ ॥
    ਸੋ ਪ੍ਰਭੁ ਨਦਰਿ ਨ ਆਵਈ ਮਨਮੁਖਿ ਬੂਝ ਨ ਪਾਇ ॥
    *(ਸਿਰੀ ਰਾਗੁ ਮ: ੩, ਪੰਨਾ ੩੬)*
11. ਤਬ ਇਮ ਭਣਿਉ ਗਰੀਬ ਨਿਵਾਜ॥ ਸਸਤ੍ਰ ਕੇ ਅਧੀਨ ਹੈ ਰਾਜ॥
    ਬਿਨਾ ਰਾਜ ਨਹਿ ਚਲੈ ਹੈ। *('ਗੁਰ ਵਿਲਾਸ' ਭਾਈ ਸੁੱਖਾ ਸਿੰਘ)*
12. ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।
    *(ਵਾਰ ਭਾਈ ਗੁਰਦਾਸ ਜੀ ੪੧/੧)*
13. ਸਾਚੁ ਕਹੋਂ ਸੁਨ ਲੇਹੁ ਸਭੈ, ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ॥
    *(ਸਵੱਈਆਂ ਵਿਚੋਂ)*
14. ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥
    ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹ ਏਕ ਪਛਾਨੈ॥
    ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ॥ *(ਸ੍ਰੀ ਦਸਮ ਗ੍ਰੰਥ)*
15. ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥
    ਜਹਾਂ ਤਹਾਂ ਤੁਮ ਧਰਮ ਬਿਥਾਰੋ॥ ਦੁਸਟ ਦੋਖੀਅਨਿ ਪਕਰਿ ਪਛਾਰੋ॥
    *(ਬਚਿਤ੍ਰ ਨਾਟਕ)*

16. ਦਸਮ ਕਥਾ ਭਾਗਉਤ ਕੀ ਭਾਖਾ ਕਰੀ ਬਨਾਇ॥
ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ॥ (ਸ੍ਰੀ ਦਸਮ ਗ੍ਰੰਥ)
17. ਆਦਿ ਅਨਾਦਿ ਅਗਾਧਿ ਸਦਾ ਪ੍ਰਭ ਸਿੱਧ ਸ੍ਰਰੂਪ ਸਭੋ ਪਹਿਚਾਨਜੋ॥
ਗੰਧ੍ਰਬ ਜੱਛ ਮਹੀਧਰ ਨਾਗਨ ਭੂੰਮ ਅਕਾਸ ਚਹੂੰ ਚਕ ਜਾਨਜੋ॥
ਲੋਕ ਅਲੋਕ ਦਿਸਾ ਬਿਦਿਸਾ ਅਰੁ ਦੇਵ ਅਦੇਵ ਦੁਹੂੰ ਪ੍ਰਭ ਮਾਨਜੋ॥
ਚਿਤ ਅਗਜਾਨ ਸੁਜਾਨ ਸੁਯੰਭਵ ਕੌਨ ਕੀ ਕਾਨ ਨਿਧਾਨ ਭੁਲਾਨਜੋ॥
(ਸ੍ਰੀ ਦਸਮ ਗ੍ਰੰਥ)

18. ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ
ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥
ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ
ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥
ਕਰਤਾ ਕਰੀਮ ਸੋਈ ਰਾਜਕ ਰਹੀਮ ਓਈ
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ॥
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ
ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥ (ਸ੍ਰੀ ਦਸਮ ਗ੍ਰੰਥ)
19. ਨ ਨੈਨੰ ਮਿਚਾਊਂ॥ ਨ ਡਿੰਭੰ ਦਿਖਾਊਂ॥
ਨ ਕੁਕਰਮੰ ਕਮਾਊਂ॥ ਨ ਭੇਖੀ ਕਹਾਊਂ॥ (ਸ੍ਰੀ ਦਸਮ ਗ੍ਰੰਥ)
20. ਨਮਸਤੰ ਅਜਾਤੇ॥ ਨਮਸਤੰ ਅਪਾਤੇ॥
ਨਮਸਤੰ ਅਮਜਬੇ॥ ਨਮਸਤਸਤੁ ਅਜਬੇ॥ (ਜਾਪੁ ਸਾਹਿਬ)
21. (ੳ) ਖਾਲਸਾ ਮੇਰੋ ਇਸ਼ਟ ਸੁਹਿਰਦ॥ ਖਾਲਸਾ ਮੇਰੋ ਕਹੀਅਤ ਬਿਰਦ॥
(ਅ) ਖਾਲਸਾ ਮੇਰੀ ਸਭਾ ਸੀਲਾ॥
(ੲ) ਖਾਲਸਾ ਮੇਰੀ ਜਾਤ ਅਰ ਪਤ॥
(ਸ) ਖਾਲਸਾ ਮੇਰੋ ਪਿੰਡ ਪੁਰਾਨ॥ ਖਾਲਸਾ ਮੇਰੀ ਜਾਨ ਕੀ ਜਾਨ॥
(ਹ) ਮਾਨ ਮਹਤ ਮੇਰੀ ਖਾਲਸਾ ਸਹੀ॥ (ਸਰਬ ਲੋਹ ਗ੍ਰੰਥ)
22. ਭਜੋ ਹਰੀ॥ ਥਪੋ ਹਰੀ॥ ਤਪੋ ਹਰੀ॥ ਜਪੋ ਹਰੀ॥
ਜਲਸ ਤੁਹੀਂ॥ ਥਲਸ ਤੁਹੀਂ॥ ਨਦਿਸ ਤੁਹੀਂ॥ ਨਦਸ ਤੁਹੀਂ॥
ਬ੍ਰਿਛਸ ਤੁਹੀਂ॥ ਪਤਸ ਤੁਹੀਂ॥ ਛਿਤਸ ਤੁਹੀਂ॥ ਉਰਧਸ ਤੁਹੀਂ॥
ਰਟਸ ਤੁਅੰ॥ ਠਟਸ ਤੁਅੰ॥ (ਸ੍ਰੀ ਦਸਮ ਗ੍ਰੰਥ)
23. ਵਿਸਥਾਰ ਲਈ ਵੇਖੋ *Transformation of Sikhism.*
24. The Khatri could avoid the necessity of completely abnegating his caste principles, which the acceptance of Guru Gobind Singh's new dispensation made impossible. Most of the Khatris thus left the fold of the Khalsa, thereby leaving also the leadership of the movement, which had hitherto been theirs, to the Jatts. *Evolution of the Khasla* ਕਰਤਾ Indu Bhushan Bannerjee. p. 120-121)
25. ਵਿਸਥਾਰ ਲਈ ਵੇਖੋ *History of Aurangzib,* Vol III. ਪੰਨਾ 301-302.
26. Guru Gobind organized the Sikhs to suit a special purpose. He called in human energy of the Sikhs from all other sides and made it flow in one particular channel only; they ceased to be full, free men. He converted the spiritual unity of the Sikhs into a means of wordly success, he dwarfed the Sikhs into a means of worldly success,

he dwarfed the unity of a religious sect into an instrument of political advancement. Hence, the Sikhs, who had been advancing for centuries to be truemen, suddenly stopped short and became mere soldiers.

(*History of Aurangzib*, p. 301-302)

27. The seed which blossomed in the time of Sri Guru Gobind Singh had been sown by Nanak, and watered by his successors. The sword which craved the Khalsa's way to glory was, undoubtedly, forged by Govind but the steel had been provided by Nanak, who had obtained it, as it were, by smelting the Hindu are, and burning out the dross in difference and superstition of the masses and the hypocrisy and pharisiam of the priests.

(*Transformation of Sikhism,* p. 17)

28. As intimate friendship soon grew up between them, and the persuasive eloquence and religious zeal of Guru made such a deep impression on the mind of Madho Das, that he became a disciple of the Guru, called himself his banda or slave, and threw himself entirely at his service.

(*Transformation of Sikhism*, p. 99)

29. He (Guru Gobind Singh) was a lawgiver in the pulpit, a champion in the field, a king on his masand, and a faqir in the society of Khalsa.

(*History of Punjab*, p. 270)

* * *

# ਖ਼ਾਲਸਾ ਪੰਥ ਦੀ ਸਾਜਣਾ
# ਇਕ ਨਵੇਂ ਮਨੁੱਖ ਦਾ ਨਿਰਮਾਣ

ਸਿੱਖ ਧਰਮ ਦੇ ਵਿਕਾਸ ਅਤੇ ਇਸ ਨੂੰ ਅੰਤਿਮ ਛੋਹ ਦੇਣ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਵਿਸ਼ੇਸ਼ ਯੋਗਦਾਨ ਹੈ। ਆਪ ਜੀ ਨੇ ਗੁਰੂ ਨਾਨਕ ਸਾਹਿਬ ਜੀ ਦੁਆਰਾ ਲਾਏ ਸਿੱਖੀ ਦੇ ਬੂਟੇ ਦੀ ਹੋਰਨਾਂ ਗੁਰੂ ਸਾਹਿਬਾਨ ਵਾਂਗ ਸਿੰਚਾਈ ਕੀਤੀ ਅਤੇ ਇਸ ਤੋਂ ਫਲ ਵੀ ਲਿਆ। ਕਿਸੇ ਬੂਟੇ ਦਾ ਫਲ ਪਕਾਉਣਾ ਅਤੇ ਉਸ ਦੀ ਯੋਗ ਵਰਤੋਂ ਕਰਨੀ ਹਰ ਇਕ ਦੇ ਵਸ ਦੀ ਗੱਲ ਨਹੀਂ, ਇਹ ਉਹੀ ਕਰ ਸਕਦਾ ਹੈ ਜਿਹੜਾ ਆਪ ਯੋਗ ਮਾਲੀ ਹੋਵੇ। ਕਲਗੀਧਰ ਪਾਤਸ਼ਾਹ ਨੇ ਸਿੱਖੀ ਦੇ ਬੂਟੇ ਦੇ ਫਲ਼ ਨੂੰ ਪਕਾਇਆ ਅਤੇ ਇਸ ਦੀ ਵਰਤੋਂ ਕੁਲ ਲੋਕਾਈ ਦੇ ਭਲੇ ਲਈ ਕੀਤੀ। ਸਮੇਂ ਦੀ ਨਜ਼ਾਕਤ ਨੂੰ ਸਮਝਦਿਆਂ ਹੋਇਆਂ ਦਸਵੇਂ ਪਾਤਸ਼ਾਹ ਵੱਲੋਂ ਖ਼ਾਲਸੇ ਦੀ ਸਥਾਪਨਾ ਸਿੱਖੀ ਦਾ ਉਪਰੋਕਤ ਬਿਆਨ ਪੱਕਿਆ ਤੇ ਰਸਿਆ ਫਲ ਹੈ। ਭਾਈ ਗੁਰਦਾਸ ਦੂਜੇ ਨੇ ਇਸ ਪ੍ਰਥਾਏ ਆਪਣੇ ਵਿਚਾਰ ਪ੍ਰਗਟ ਕੀਤੇ ਹਨ ਕਿ ਖ਼ਾਲਸੇ ਦੀ ਸਿਰਜਣਾ ਗੁਰਸਿੱਖੀ ਦੇ ਸਹਿਜ ਵਿਕਾਸ ਦੀ ਸੰਪੂਰਨਤਾ ਹੈ:

ਗੁਰਬਰ ਅਕਾਲ ਕੇ ਹੁਕਮ ਸੋਂ ਉਪਜਿਓ ਬਿਗਿਆਨਾ।
ਤਬ ਸਹਜੇ ਰਚਿਓ ਖ਼ਾਲਸਾ ਸਾਬਤ ਮਰਦਾਨਾ॥[1]

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਗੁਰਮਤਿ ਵਿਚਾਰਧਾਰਾ ਦਾ ਨਿਰੰਤਰ ਅਤੇ ਸਹਿਜ ਨਾਲ ਵਿਕਾਸ ਹੁੰਦਾ ਰਿਹਾ। 'ਸੁਲਤਾਨਪੁਰ ਲੋਧੀ ਵਿਖੇ 'ਵੇਈਂ ਨਦੀ ਵਿਚ ਇਸ਼ਨਾਨ' ਦੀ ਸਾਖੀ ਤੋਂ ਉਪਰੰਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਨਾ ਕੋ ਹਿੰਦੂ ਨਾ ਮੁਸਲਮਾਨ' ਦਾ ਜੋ ਸੰਕਲਪ ਪੇਸ਼ ਕੀਤਾ ਸੀ, ਉਸ ਦਾ ਪ੍ਰਯੋਜਨ ਪੰਜਾਬ ਵਿਚ ਇਕ ਸੁਤੰਤਰ ਕੌਮ ਦੀ ਸਿਰਜਣਾ ਦੀ ਤਿਆਰੀ ਕਰਨਾ ਹੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਤੱਕ ਕੌਮ ਦੀ ਸਿਰਜਣਾ ਦੀ ਤਿਆਰੀ ਹੁੰਦੀ ਰਹੀ ਅਤੇ ਜਦੋਂ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੁਭਵ ਕੀਤਾ ਕਿ ਤਿਆਰੀ ਦਾ ਕੰਮ ਮੁਕੰਮਲ ਹੋ ਗਿਆ ਹੈ ਤਾਂ ਉਨ੍ਹਾਂ ਨੇ 1699 ਈਸਵੀ (ਵਿਸਾਖੀ) ਵਾਲੇ ਦਿਨ ਖ਼ਾਲਸਾ ਪੰਥ ਦੀ ਸਿਰਜਣਾ ਕਰ ਦਿੱਤੀ। ਇਸ ਤਰ੍ਹਾਂ ਖ਼ਾਲਸਾ ਪੰਥ ਦੀ ਸਾਜਣਾ ਦੇ ਮਹੱਤਵਪੂਰਨ ਕਾਰਜ ਨੂੰ ਅੰਜਾਮ ਦੇਣ ਲਈ ਲਗਭਗ ਸਵਾ ਦੋ ਸੌ ਸਾਲ ਲੱਗੇ। ਇਹੀ ਕਾਰਨ ਹੈ ਕਿ ਖ਼ਾਲਸਾ ਪੰਥ ਦੀ ਸਾਜਣਾ ਪੂਰੀ ਤਰ੍ਹਾਂ ਠੋਸ, ਯੁਗਾਨਕੂਲ ਅਤੇ ਸਮਾਜ-ਵਿਗਿਆਨਕ ਲੀਹਾਂ 'ਤੇ ਹੋਈ ਹੈ।[2]

ਖ਼ਾਲਸਾ ਪੰਥ ਦੀ ਸਥਾਪਨਾ ਕਰਨ ਲਈ ਗੁਰੂ ਜੀ ਨੇ ਪਹਿਲਾਂ ਹੀ ਪੂਰੀ ਤਿਆਰੀ ਕੀਤੀ ਹੋਈ ਸੀ। ਜਿਸ ਤਰ੍ਹਾਂ ਗੁਰੂ ਜੀ ਦੁਆਰਾ ਵਿਸਾਖੀ ਸੰਬੰਧੀ ਕੀਤੇ ਜਾਣ ਵਾਲੇ ਇਕੱਠ ਲਈ ਸੰਗਤ ਨੂੰ ਭੇਜੇ ਹੁਕਮਨਾਮਿਆਂ ਤੋਂ ਪਤਾ ਲਗਦਾ ਹੈ ਕਿ ਇਹ ਕੋਈ ਕ੍ਰਿਸ਼ਮਾ ਨਹੀਂ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ 'ਬਚਿਤ੍ਰ ਨਾਟਕ' ਵਿਚ ਬਿਆਨ ਕਰਦੇ ਹਨ ਕਿ ਅਕਾਲ ਪੁਰਖ ਦਾ ਹੁਕਮ ਹੋਇਆ ਤਾਂ ਇਹ ਪੰਥ ਦੀ ਸਿਰਜਣਾ ਕੀਤੀ:

**ਮੈ ਅਪਨਾ ਸੁਤ ਤੋਹਿ ਨਿਵਾਜਾ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ॥**
**ਜਾਹਿ ਤਹਾਂ ਤੈ ਧਰਮੁ ਚਲਾਇ॥ ਕਬੁਧਿ ਕਰਨ ਤੇ ਲੋਕ ਹਟਾਇ॥**[3]

**ਰਾਜ ਸਾਜ ਹਮ ਪਰ ਜਬ ਆਯੋ॥ ਜਥਾ ਸਕਤ ਤਬ ਧਰਮ ਚਲਾਯੋ॥**
**ਭਾਂਤਿ ਭਾਂਤਿ ਬਨ ਖੇਲ ਸਿਕਾਰਾ॥ ਮਾਰੇ ਰੀਛ ਰੋਝ ਝੰਖਾਰਾ॥੧॥**[4]

ਭਾਵ ਜਦੋਂ ਗੁਰਗੱਦੀ (ਰਾਜ) ਦੀ ਜ਼ਿੰਮੇਵਾਰੀ ਸਾਡੇ ਉੱਤੇ ਪਈ, ਸਮੇਂ ਦਾ ਹੁਕਮ ਹੋਇਆ ਤਾਂ (ਅਸਾਂ) ਆਪਣੀ ਵਿਤ ਅਨੁਸਾਰ ਧਰਮ ਦਾ ਪ੍ਰਚਲਨ ਕੀਤਾ। ਬਨ ਵਿਚ ਤਰ੍ਹਾਂ ਤਰ੍ਹਾਂ ਦੇ ਰਿਛ, ਰੋਝ (ਨੀਲਗਾਏ) ਅਤੇ ਬਾਰਹ ਸਿੰਗੇ ਆਦਿ ਹਿੰਸਕ ਪਸ਼ੂਆਂ ਦਾ ਸ਼ਿਕਾਰ ਕੀਤਾ। ਸ਼ਿਕਾਰ ਖੇਡਣਾ ਯੁੱਧ ਦੀ ਤਿਆਰੀ ਕਰਨਾ ਸੀ ਅਤੇ ਇਸ ਯੁੱਧ ਦਾ ਮੰਤਵ ਜਨ-ਵਿਰੋਧੀ ਅਤੇ ਰਾਸ਼ਟਰ ਵਿਰੋਧੀ ਹਿੰਸਕ ਤਾਕਤਾਂ ਦਾ ਨਾਸ਼ ਕਰਕੇ ਨਵੇਂ ਅਤੇ ਸੁਤੰਤਰ ਸਮਾਜ ਦੀ ਉਸਾਰੀ ਕਰਨਾ ਸੀ। ਇਹੋ ਸਮਾਜ ਸੁਤੰਤਰ (ਖ਼ਾਲਸਾ) ਰੂਪ ਵਿਚ ਸਾਡੇ ਸਾਹਮਣੇ ਪੇਸ਼ ਕੀਤਾ। ਇਥੇ ਸਾਡੇ ਲਈ ਇਹ ਸਮਝਣਾ ਵੀ ਜ਼ਰੂਰੀ ਹੈ ਕਿ ਖ਼ਾਲਸਾ ਤੋਂ ਕੀ ਭਾਵ ਹੈ?

**ਖ਼ਾਲਸਾ ਸ਼ਬਦ ਦੇ ਅਰਥ:** ਖ਼ਾਲਸਾ ਸ਼ਬਦ ਦੀ ਵਰਤੋਂ ਗੁਰਮਤਿ ਵਿਚ ਸਭ ਤੋਂ ਪਹਿਲਾਂ ਭਗਤ ਕਬੀਰ ਜੀ ਨੇ ਕੀਤੀ ਹੈ, ਜੋ ਕਿ ਆਪ ਜੀ ਦਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ:

**ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥੪॥**[5]

ਉਪਰੋਕਤ ਸ਼ਬਦ ਵਿਚ ਭਗਤ ਕਬੀਰ ਜੀ ਖ਼ਾਲਸੇ ਦਾ ਭਾਵ ਪਵਿੱਤਰਤਾ ਤੋਂ ਲੈਂਦੇ ਹਨ। ਭਾਈ ਕਾਨ੍ਹ ਸਿੰਘ ਨਾਭਾ ਨੇ ਖ਼ਾਲਸਾ ਦੇ ਅਰਥ ਕੁਝ ਇਸ ਤਰ੍ਹਾਂ ਵੀ ਕੀਤੇ ਹਨ—ਸ਼ੁੱਧ, ਬਿਨਾਂ ਮਿਲਾਵਟ, ਨਿਰੋਲ; ਸੰਗਯਾ- ਉਹ ਜ਼ਮੀਨ ਜਾਂ ਮੁਲਕ ਜੋ ਬਾਦਸ਼ਾਹ ਦਾ ਹੈ, ਜਿਸ ਪੁਰ ਕਿਸੇ ਜਾਗੀਰਦਾਰ ਅਥਵਾ ਜ਼ਿਮੀਂਦਾਰ ਦਾ ਸ੍ਵਤ੍ਵ ਨਹੀਂ।[6] ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਸ੍ਰੀ ਦਸਮ ਗ੍ਰੰਥ ਵਿਚ ਖ਼ਾਲਸੇ ਦੀ ਪਰਿਭਾਸ਼ਾ ਦਿਤੀ ਹੈ:

ਜਾਗਤਿ ਜੋਤ ਜਪੈ ਨਿਸ ਬਾਸੁਰ...
...ਖਾਲਸ ਤਾਹਿ ਨਖਾਲਸ ਜਾਨੈ॥[7]

**ਖ਼ਾਲਸੇ ਨੂੰ ਬਖ਼ਸ਼ਿਸ਼ਾਂ:** ਗੁਰੂ ਜੀ ਨੇ ਉਚ ਆਦਰਸ਼ ਉਪਰ ਚੱਲਣ ਵਾਲੇ ਖ਼ਾਲਸੇ ਨੂੰ ਨਾ ਕੇਵਲ ਆਪਣਾ ਪ੍ਰਤਿ ਰੂਪ ਕਿਹਾ ਬਲਕਿ ਇਸ ਨੂੰ ਗੁਰੂ-ਤੁੱਲ ਦਰਜਾ ਵੀ ਦੇ ਦਿੱਤਾ। ਇਸ ਤਰ੍ਹਾਂ ਖ਼ਾਲਸਾ ਪੰਥ ਦੀ ਸਿਰਜਣਾ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਓਤ-ਪੋਤ ਹੋ ਗਏ ਤੇ ਕਿਹਾ:

ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹਉਂ ਕਰਉ ਨਿਵਾਸ॥...

ਗੁਰੂ ਨਾਨਕ ਸਾਹਿਬ ਨੇ ਮਨੁੱਖ ਨੂੰ ਸੰਪੂਰਨ ਬਣਾਉਣ ਲਈ ਸੰਪੂਰਨ ਮਨੁੱਖ ਦੇ ਬਹੁਤ ਸਾਰੇ ਚਿਤਰ ਤਾਂ ਪੇਸ਼ ਕੀਤੇ ਹੀ ਸਨ ਅਤੇ ਇਨ੍ਹਾਂ ਨੂੰ ਅਮਲੀ ਜੀਵਨ ਵਿਚ ਜਿਉਂ ਕੇ ਸੰਪੂਰਨ ਮਨੁੱਖ ਬਣਨ ਦੇ ਰਾਹ ਨੂੰ ਵੀ ਅੰਜ਼ਾਮ ਦਿਤਾ। ਉਸ ਸਮੇਂ ਜਿਹੜਾ ਸਮਾਜ ਚਾਰ ਵਰਗਾਂ (ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਸ਼ੂਦਰ) ਵਿਚ ਵੰਡਿਆ ਹੋਇਆ ਸੀ, ਇਸ ਨੂੰ ਇਕ ਕਰਨ ਲਈ ਗੁਰੂ ਜੀ ਨੇ ਭਾਈ ਮਰਦਾਨੇ (ਅਖਾਉਤੀ ਸ਼ੂਦਰ ਜਾਤੀ ਦੇ ਮਰਾਸੀ) ਨੂੰ ਨਾਲ ਰੱਖਿਆ, ਮਲਕ ਭਾਗੋ (ਸਮੇਂ ਦੇ ਉਚ ਅਮੀਰ) ਦੇ ਬ੍ਰਹਮ ਭੋਜ ਵਿਚ ਜਾਣ ਦੀ ਬਜਾਏ ਗਰੀਬ ਲਾਲੋ ਦੇ ਘਰ ਦਾ ਭੋਜਨ ਛਕ ਕੇ ਪ੍ਰੰਪਰਾਵਾਦੀ ਰੀਤ ਨੂੰ ਤੋੜਿਆ। ਪਿਤਾ ਪੁਰਖੀ ਗੱਦੀ ਦੇਣ ਦੀ ਬਜਾਏ ਯੋਗਤਾ ਅਨੁਸਾਰ ਸੇਵਾ ਤੇ ਹੁਕਮ ਨੂੰ ਮੰਨਣ ਵਾਲੇ ਭਾਈ ਲਹਿਣੇ ਨੂੰ ਗੱਦੀ ਦੇ ਕੇ ਨਵੀਂ ਪਿਰਤ ਪਾਈ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰੂ-ਆਸ਼ੇ ਅਨੁਸਾਰ ਇਸ ਦਾ ਵਿਕਾਸ ਕੀਤਾ। ਸ੍ਰੀ ਗੁਰੂ ਅਮਰਦਾਸ ਜੀ ਨੇ ਮਨੁੱਖੀ ਏਕਤਾ ਨੂੰ ਬਣਾਉਣ ਲਈ ਹੁਕਮ ਜਾਰੀ ਕੀਤਾ ਕਿ ਪੰਗਤ ਵਿਚ ਭੋਜਨ ਛਕੇ ਬਿਨਾਂ ਕੋਈ ਵੀ ਮਨੁੱਖ ਗੁਰੂ ਦੇ ਦਰਸ਼ਨ ਨਹੀਂ ਕਰ ਸਕੇਗਾ। ਇਸ ਦੀ ਉਦਾਹਰਨ ਸ੍ਰੀ ਗੁਰੂ ਅਮਰਦਾਸ ਜੀ ਸਮੇਂ ਅਕਬਰ ਬਾਦਸ਼ਾਹ ਦੇ ਗੁਰੂ-ਦਰਸ਼ਨਾਂ ਨੂੰ ਆਉਣ ਦੀ ਮਿਲਦੀ ਹੈ। ਅਕਬਰ ਨੇ ਬੇਝਿਜਕ ਲੰਗਰ ਵਿਚ ਭੋਜਨ ਛਕਿਆ ਪਰ ਨਾਲ ਗਏ ਬ੍ਰਾਹਮਣ ਅਤੇ ਕਸ਼ੱਤਰੀਆਂ ਨੂੰ ਇਹ ਕਰਨਾ ਔਖਾ ਲੱਗਿਆ। ਇਸ ਹੁਕਮ ਨਾਲ ਗੁਰੂ-ਘਰ ਦੇ ਸ਼ਰਧਾਲੂ ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਸ਼ੂਦਰ ਇਕੋ ਪੰਗਤ ਵਿਚ ਬੈਠ ਕੇ ਪ੍ਰਸ਼ਾਦਾ ਛਕਦੇ ਸਨ। ਜਿਸ ਕਰਕੇ ਇਨ੍ਹਾਂ ਨੂੰ ਇਕ ਦੂਜੇ ਦੇ ਨੇੜੇ ਆਉਣ ਦਾ ਮੌਕਾ ਮਿਲਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੌਮੀ ਭਾਵਨਾ ਬਣਾਉਣ ਹਿਤ ਚਾਰੇ ਵਰਗਾਂ ਦੇ ਲੋਕਾਂ ਦੇ ਕੰਮਾਂ ਨੂੰ ਇਕ ਨਵੇਂ ਮਨੁੱਖ (ਖ਼ਾਲਸਾ ਪੰਥ) ਦੀ ਸਿਰਜਣਾ ਕਰ ਕੇ ਇਸ ਦੇ ਹੱਥਾਂ ਵਿਚ ਪੱਕੇ ਤੌਰ 'ਤੇ ਦੇ ਦਿੱਤਾ। ਜਿਵੇਂ ਬ੍ਰਾਹਮਣ ਦਾ ਕੰਮ ਸੀ ਵਿਦਿਆ ਪ੍ਰਾਪਤੀ, ਪੂਜਾ-ਪਾਠ ਕਰਨਾ। ਇਹ ਕੰਮ ਖ਼ਾਲਸਾ ਕਰੇਗਾ, ਵਿਦਿਆ ਪ੍ਰਾਪਤੀ ਤੇ ਪੂਜਾ-ਪਾਠ ਵੀ। ਕਸ਼ੱਤਰੀ ਦਾ ਕੰਮ ਸੀ ਕੇਵਲ ਯੁੱਧ ਅਤੇ ਰਾਜੇ ਦੀ ਪਰਜਾ ਦੀ ਹਿਫ਼ਾਜ਼ਤ ਕਰਨਾ, ਇਹ ਕੰਮ ਵੀ ਖ਼ਾਲਸਾ ਤਿਆਰ-ਬਰ-ਤਿਆਰ (ਸ਼ਸਤਰਧਾਰੀ) ਹੋ ਕੇ ਕਰੇਗਾ ਅਤੇ ਇਹ ਕਿਸੇ ਰਾਜੇ ਦੀ ਪਰਜਾ ਦੀ ਹੀ ਨਹੀਂ ਬਲਕਿ ਹਰੇਕ ਲੋੜਵੰਦ ਦੀ ਹਿਫ਼ਾਜ਼ਤ ਕਰੇਗਾ। ਵੈਸ਼ ਦਾ ਕੰਮ ਸੀ ਅਨਾਜ (ਭੋਜਨ ਪਦਾਰਥ) ਪੈਦਾ ਕਰਨਾ, ਇਹ ਕੰਮ ਖ਼ਾਲਸਾ (ਕਿਰਤ) ਖੇਤੀਬਾੜੀ ਕਰ ਕੇ ਕਰੇਗਾ। ਸ਼ੂਦਰ ਦਾ ਕੰਮ ਸੀ ਅਖਾਉਤੀ ਉਚ ਜਾਤੀਆਂ ਦੀ ਸੇਵਾ ਕਰਨਾ, ਪਰ ਗੁਰੂ ਦਾ ਖ਼ਾਲਸਾ ਇਹ ਕੰਮ ਵੀ ਆਪ ਹੀ ਕਰੇਗਾ ਜਿਵੇਂ ਸੰਗਤ ਵਿਚ ਝਾੜੂ ਦੀ ਸੇਵਾ, ਭਾਂਡਿਆਂ ਦੀ ਸੇਵਾ, ਜੋੜਿਆਂ ਦੀ ਸੇਵਾ ਆਦਿ। ਇਹ ਚਾਰੇ ਕੰਮਾਂ ਦੀ ਵੰਡ ਦਾ ਵਿਰੋਧ ਭਾਵੇਂ ਗੁਰੂ ਨਾਨਕ ਸਾਹਿਬ ਤੋਂ ਸ਼ੁਰੂ ਹੋ ਕੇ ਗੁਰੂ ਤੇਗ ਬਹਾਦਰ ਸਾਹਿਬ ਤੱਕ ਹੁੰਦਾ ਰਿਹਾ। ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੀ ਸਿਰਜਣਾ ਕਰਨ (ਅੰਮ੍ਰਿਤ ਛਕਾਉਣ) ਸਮੇਂ ਪੱਕੇ ਤੌਰ 'ਤੇ ਇਨ੍ਹਾਂ ਕੰਮਾਂ ਨੂੰ ਇਕ ਸਮਾਨ ਰੂਪ ਵਿਚ ਕਰਨ ਦੀ ਤਾਕੀਦ ਕੀਤੀ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

ਕਿਰਤ ਕਰਤ ਚਾਰੋਂ ਬਨਿ ਤੁਰਕਨ ਕੇ ਦੀਨ॥
ਤਿਨ ਕੋ ਪਾਹੁਲ ਦੇਹਿ ਹਮ ਛਿਤਪਤਿ ਕਰਹਿ ਪ੍ਰਬੀਨ॥[8]

ਇਸ ਪ੍ਰਥਾਏ ਸਰ ਗੋਕਲ ਚੰਦ ਨਾਰੰਗ ਵੀ ਲਿਖਦੇ ਹਨ ਕਿ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿਰਫ ਚਾਰੋਂ ਜਾਤੀਓਂ (ਬ੍ਰਾਹਮਣ, ਛਤ੍ਰੀ, ਵੈਸ਼, ਸ਼ੂਦਰ) ਕੋ ਮਿਲਾ ਕਰ ਏਕ ਜਾਤੀ ਹੀ ਨਹੀਂ ਕਰ ਦੀਆ, ਬਲਕਿ ਇਸ ਸੇ ਭੀ ਬੜ੍ਹ ਕਰ ਉਨਹੋਂ ਨੇ ਸਾਰੇ ਮਜ਼ਹਬੀ ਔਰ ਸੋਸ਼ਲ ਹਕੂਕ ਨੀਚ ਔਰ ਊਚ ਕੋ ਤੋੜ ਕਰ ਏਕ ਜੈਸੇ ਕਰ ਦੀਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਪਨੇ ਰਹਿਤਨਾਮਾ ਮੇਂ ਲਿਖਤੇ ਹੈਂ ਕਿ ਪ੍ਰਮਾਤਮਾ ਕੇ ਦਰਸ਼ਨ ਸ਼ਰਧਾ ਕੀ ਆਂਖ ਕੇ ਜ਼ਰੀਏ ਖ਼ਾਲਸਾ ਕੇ ਸਾਰੇ ਲੋਕ ਸਰੀਰ ਮੇਂ ਹੀ ਕੀਏ ਜਾ ਸਕਤੇ ਹੈਂ। ਯਾਨੀ ਖ਼ਾਲਸਾ ਸਮਾਜ ਏਕ ਐਸਾ ਸਮਾਜ ਥਾ ਜਿਸ ਮੇਂ ਛੋਟੇ ਸੇ ਛੋਟੇ ਔਰ ਬੜੇ ਸੇ ਬੜੇ ਸਭ ਏਕ ਜੈਸੇ ਥੇ। ਗੁਰੂ, "ਬਨੀ ਨੌਹ ਇਨਸਾਨ" ਕੇ ਅਪਨੀ ਕੌਮ ਮੇਂ ਲੇ ਲੇਤੇ ਥੇ।'[9] ਇਸ ਤੋਂ ਇਲਾਵਾ ਖ਼ਾਲਸੇ ਵਿਚ ਹੋਰ ਬਹੁਤ ਸਾਰੇ ਗੁਣ ਪੈਦਾ ਕੀਤੇ ਅਤੇ ਕੁਝ ਸਿਧਾਂਤ ਦਿੱਤੇ ਜਿਨ੍ਹਾਂ ਨਾਲ ਇਕ ਸਧਾਰਨ ਮਨੁੱਖ ਸੰਪੂਰਨ ਅਤੇ ਸੁਤੰਤਰ ਮਨੁੱਖ ਬਣ ਸਕਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਅੰਮ੍ਰਿਤ ਛਕਾਉਣ ਤੋਂ ਬਾਅਦ ਬੋਲੇ—ਗੁਰੂ ਚੇਲੇ ਦਾ ਭੇਦ ਸਮਾਪਤ। ਜਿਵੇਂ ਹੋਰ ਲੋਕ ਅੰਮ੍ਰਿਤ ਛਕ ਕੇ ਖ਼ਾਲਸਾ ਪੰਥ ਦੇ ਸੇਵਾਦਾਰ ਬਣ ਜਾਂਦੇ ਹਨ ਉਸੇ ਤਰ੍ਹਾਂ ਮੈਂ ਵੀ ਖ਼ਾਲਸਾ ਪੰਥ ਦਾ ਸੇਵਾਦਾਰ ਹਾ। ਪੰਜਾਂ ਪਿਆਰਿਆਂ ਨੂੰ ਗੁਰੂ ਜੀ ਨੇ ਕਿਹਾ ਕਿ ਅੱਜ ਤੋਂ ਤੁਹਾਡਾ ਨਵਾਂ ਜਨਮ ਗੁਰੂ-ਘਰ ਵਿਚ ਹੋਇਆ ਹੈ।[10] ਮਾਤਾ-ਪਿਤਾ ਦੇ ਘਰੋਂ ਜਨਮ ਤੋਂ ਜਿਹੜੀ ਤੁਹਾਡੀ ਜਾਤ ਸੀ, ਉਹ ਅੱਜ ਤੋਂ ਮਿਟ ਗਈ ਅਤੇ ਤੁਸੀਂ ਖ਼ਾਲਸੇ ਹੋ, ਖ਼ਾਲਸਾ ਤੁਹਾਡੀ ਜਾਤ ਹੈ, ਖ਼ਾਲਸਾ ਹੀ ਤੁਹਾਡੀ ਬਿਰਾਦਰੀ। ਇਸ ਬਿਰਾਦਰੀ ਵਿਚ ਉਚ-ਨੀਚ ਦਾ ਭੇਦ ਨਹੀਂ ਕਰਨਾ। ਤੁਸੀਂ ਸੂਰਮੇ ਕਸ਼ੱਤਰੀ ਹੋ, ਤੁਹਾਡਾ ਧਰਮ ਹੈ ਨਾ ਕਿਸੇ ਤੋਂ ਡਰਨਾ ਅਤੇ ਨਾ ਹੀ ਕਿਸੇ ਨੂੰ ਡਰਾਉਣਾ, ਨਾ ਕਿਸੇ 'ਤੇ ਜ਼ੋਰ-ਜ਼ਬਰਦਸਤੀ ਕਰਨਾ ਅਤੇ ਨਾ ਹੀ ਕਿਸੇ ਦੀ ਜ਼ੋਰ-ਜ਼ਬਰਦਸਤੀ ਬਰਦਾਸ਼ਤ ਕਰਨੀ। ਤੁਸੀਂ ਲੋੜਵੰਦ ਦੀ ਸੇਵਾ ਕਰਨੀ ਭਾਵ ਭੁੱਖੇ ਨੂੰ ਭੋਜਨ ਛਕਾਉਣਾ, ਨਿਆਸਰੇ ਦਾ ਆਸਰਾ ਬਣਨਾ, ਗਊ ਗਰੀਬ ਦੀ ਰੱਖਿਆ ਕਰਨੀ ਆਦਿ।[11] ਇਸ ਪ੍ਰਕਾਰ ਖ਼ਾਲਸਾ ਆਦਰਸ਼ ਦੀ ਸਥਾਪਨਾ ਗੁਰੂ ਦੇ ਚਲਾਏ ਤਿੰਨਾਂ ਕੰਮਾਂ ਨੂੰ ਸੰਪੂਰਨ ਕਰਨ ਲਈ ਸੀ:

ਨੇਕੀ ਦਾ ਪਰਚਾਰ, ਨੇਕ ਪੁਰ੍ਹਾਂ ਦੀ ਸੰਭਾਲ ਤੇ ਬਦਾਂ ਦਾ ਪ੍ਰਹਾਰ।

ਤੁਸੀਂ ਆਪਸ ਵਿਚ ਇਕ ਦੂਜੇ ਨੂੰ ਮਿਲਣ ਵੇਲੇ ਗੁਰ ਫ਼ਤਹਿ ਭਾਵ "ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ" ਗਜਾਉਣੀ (ਬਲਾਉਣੀ) ਅਤੇ ਕਿਸੇ ਕਾਰਜ ਦੀ ਸੰਪੂਰਨਤਾ ਸਮੇਂ ਜੈਕਾਰਾ "ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ" ਦਾ ਲਾਉਣਾ। ਇਹ ਅਜਿਹੇ ਨਾਹਰੇ ਹਨ ਜਿਹੜੇ ਬੁਜ਼ਦਿਲ (ਕਮਜ਼ੋਰ ਦਿਲ) ਵਾਲਿਆਂ ਨੂੰ ਵੀ ਮਰਜੀਵੜਿਆਂ ਵਿਚ ਬਦਲ ਦਿੰਦੇ ਹਨ।

ਕਿਸੇ ਵੀ ਅੰਦੋਲਨ ਦੇ ਲਈ ਦਰਸ਼ਨ ਅਤੇ ਸਿਧਾਂਤ ਵਾਂਗ ਨਾਹਰੇ ਵੀ ਜ਼ਰੂਰੀ ਹਨ। ਨਾਹਰੇ ਲੋਕ-ਮਨ ਵਿਚ ਚੇਤਨਾ ਅਤੇ ਜੋਸ਼ ਦਾ ਸੰਚਾਰ ਕਰਦੇ ਹਨ ਅਤੇ ਅਵਾਮ ਨੂੰ ਜਥੇਬੰਦ

ਕਰਨ ਵਿਚ ਮਦਦ ਦਿੰਦੇ ਹਨ। ਇਸ ਲਈ ਅੰਦੋਲਨ ਦਾ ਆਗੂ ਆਪਣੇ ਸਿਧਾਂਤ ਨੂੰ ਹਰਮਨ ਪਿਆਰਾ ਬਣਾਉਣ ਲਈ ਅਤੇ ਵੱਧ ਤੋਂ ਵੱਧ ਲੋਕਾਂ ਦਾ ਸਹਿਯੋਗ ਪ੍ਰਾਪਤ ਕਰਨ ਲਈ, ਜਿਨ੍ਹਾਂ ਨਾਹਰਿਆਂ ਦੀ ਖੋਜ ਕਰਦਾ ਹੈ ਉਹ ਉਸ ਦੀ ਸਮਝਦਾਰੀ ਦੇ ਸਬੂਤ ਹੁੰਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਦੀ ਸਥਾਪਨਾ ਕੀਤੀ ਤਾਂ ਆਪਣੇ ਸਿਧਾਂਤਾਂ ਦੇ ਮੁਤਾਬਿਕ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਅਤੇ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਦੋ ਨਾਹਰੇ ਵੀ ਦਿੱਤੇ। ਇਨ੍ਹਾਂ ਨਾਹਰਿਆਂ ਦੀ ਵਿਆਖਿਆ ਕਰਦੇ ਹੋਏ ਪ੍ਰੋ. ਕਿਸ਼ਨ ਸਿੰਘ ਲਿਖਦੇ ਹਨ: 'ਸੰਗਠਨ ਵਿਗਿਆਨ ਦੇ ਮੁਤਾਬਿਕ ਨਾਹਰੇ ਉਹ ਵਧੀਆ ਹੁੰਦੇ ਹਨ, ਜਿਹੜੇ ਅੰਦੋਲਨ ਦੇ ਟੀਚੇ ਨੂੰ ਇੰਨਾ ਸਪਸ਼ਟ ਕਰ ਦੇਣ ਕਿ ਉਹ ਤੁਰੰਤ ਮਨ 'ਤੇ ਛਾ ਜਾਵੇ ਅਤੇ ਉਹ ਇੰਨੀ ਜ਼ੋਰ ਨਾਲ ਬੋਲੇ ਜਾ ਸਕਣ ਕਿ ਬੋਲਣ ਵਾਲਾ ਉਨ੍ਹਾਂ ਵਿਚ ਆਪਣਾ ਸਾਰਾ ਜੋਸ਼ ਪ੍ਰਗਟ ਕਰ ਸਕੇ ਤੇ ਸੁਣਨ ਵਾਲੇ ਨੂੰ ਵੀ ਇੰਨਾ ਪ੍ਰਭਾਵਿਤ ਕਰਨ ਕਿ ਉਸ ਦੇ ਅੰਦਰ ਦੂਰ ਤੱਕ ਉਤਰਦੇ ਚਲੇ ਜਾਣ। ਇਹ ਨਾਹਰੇ ਜਿੰਨੇ ਵੀ ਦੁਹਰਾਏ ਜਾਣ, ਸੰਗਠਨ ਅਤੇ ਉਸ ਦਾ ਆਦਰਸ਼ ਉਨਾ ਹੀ ਪੱਕਾ ਹੋ ਜਾਂਦਾ ਹੈ। ਪਹਿਲੇ ਨਾਹਰੇ ਦਾ ਮਤਲਬ ਹੈ ਕਿ ਖ਼ਾਲਸਾ ਜਿਸ ਸਤਿ ਦਾ ਸਰੂਪ ਹੈ, ਉਹ ਵਾਹਿਗੁਰੂ ਹੈ। ਫ਼ਤਹਿ ਭਾਵ ਜਿੱਤ ਕਿਸਦੀ ਹੈ? ਉਹ ਵੀ ਵਾਹਿਗੁਰੂ ਦੀ। ਇਹ ਨਾਹਰਾ ਸਮੁੱਚੀ ਗੁਰਬਾਣੀ ਅਤੇ ਸਿੱਖ ਲਹਿਰ ਦਾ ਨਿਚੋੜ ਹੈ। ਪਰਮਾਤਮਾ ਸਰਬ-ਸ਼ਕਤੀਮਾਨ ਅਤੇ ਅਜਿਤ ਹੈ, ਫ਼ਤਹਿ ਉਸ ਦੀ ਹੈ। ਖ਼ਾਲਸਾ ਵੀ ਉਸੇ ਦਾ ਸਰੂਪ ਹੈ। ਖ਼ਾਲਸਾ ਵਾਹਿਗੁਰੂ ਦਾ ਹੈ ਇਸ ਲਈ ਉਸ ਦੀ ਜਿੱਤ ਲਾਜ਼ਮੀ ਹੈ। ਨਾਹਰੇ ਦੇ ਇਨ੍ਹਾਂ ਚੰਦ ਸ਼ਬਦਾਂ ਵਿਚ ਕ੍ਰਾਂਤੀ ਦਾ ਸੱਚ ਸਮੋਇਆ ਪਿਆ ਹੈ। ਜਦੋਂ ਸਮਾਜ ਵਿਕਾਸ ਦਾ ਨੇਮ ਕ੍ਰਾਂਤੀਕਾਰੀ ਸੰਗਠਨ ਦਾ ਰੂਪ ਧਾਰਣ ਕਰਦਾ ਹੈ ਤਾਂ ਕ੍ਰਾਂਤੀ ਦੇ ਅੱਗੇ ਕੌਣ ਠਹਿਰ ਸਕਦਾ ਹੈ। ਇਹ ਨਾਹਰਾ ਬੋਲਣ ਅਤੇ ਸੁਣਨ ਵਾਲਿਆਂ ਨੂੰ ਆਪਣੇ ਅੰਦਰ ਤੋਂ ਉੱਗਿਆ ਮਹਿਸੂਸ ਹੁੰਦਾ ਹੈ।

ਦੂਜੇ ਨਾਹਰੇ ਦਾ ਭਾਵ ਕੀ ਹੈ? ਸ੍ਰੀ ਅਕਾਲ ਸਤਿ ਹੈ, ਸ਼ਾਸ਼ਤਵ ਹੈ ਅਤੇ ਜੋ ਬੋਲਦਾ ਹੈ ਉਹ ਨਿਹਾਲ ਹੁੰਦਾ ਹੈ। ਦੋਵਾਂ ਨਾਹਰਿਆਂ ਦਾ ਟੀਚਾ ਸ੍ਰੀ ਅਕਾਲ 'ਤੇ ਭਰੋਸਾ ਅਤੇ ਵਿਜੇਤਾ ਦਾ ਦਿਲ ਹੈ। ਦੋਵੇਂ ਗੱਲਾਂ ਸਿੱਧੀਆਂ ਦਿਲ ਵਿਚ ਉਤਰ ਜਾਂਦੀਆਂ ਹਨ। ਇਨ੍ਹਾਂ ਨਾਹਰਿਆਂ ਦੀ ਇਕ ਖੂਬੀ ਇਹ ਹੈ ਕਿ ਜਿੱਥੇ ਇਹ ਇਕ ਪਾਸੇ ਫੌਜੀ ਪ੍ਰੋਗਰਾਮ ਦਾ ਰੂਪ ਹਨ, ਯੁੱਧ ਭੂਮੀ ਵਿਚ ਉਤਰ ਰਹੀ ਫੌਜ ਦੀ ਜਿੱਤ ਦਾ ਲਲਕਾਰਾ ਹਨ, ਉੱਥੇ ਦੂਜੇ ਪਾਸੇ ਇਨ੍ਹਾਂ ਨੂੰ ਬਦਲਣ ਦੀ ਵੀ ਲੋੜ ਨਹੀ। ਇਹ ਅੰਦੋਲਨ ਦੀ ਹਰ ਦਸ਼ਾ ਅਤੇ ਹਰ ਸਥਿਤੀ ਨੂੰ ਪ੍ਰਗਟਾਉਂਦੇ ਹਨ। ਨਾਹਰਿਆਂ ਦਾ ਜਨਮ ਤਾਂ ਅੰਦੋਲਨ ਅਤੇ ਠੋਸ ਸਮਾਜਿਕ ਪ੍ਰਸਥਿਤੀਆਂ ਤੋਂ ਹੁੰਦਾ ਹੈ, ਪਰ ਉਹ ਆਮ ਲੋਕਾਂ ਦੀ ਚੇਤਨਾ ਦੇ ਪੱਧਰ ਨੂੰ ਉੱਚਾ ਉਠਾਉਣ ਦਾ ਜ਼ਬਰਦਸਤ ਸਾਧਨ ਬਣਦੇ ਹਨ। ਨਾਹਰੇ ਅੰਦੋਲਨ ਵਿਚ ਪੈਦਾ ਹੋ ਕੇ ਉਸ ਨੂੰ ਗਤੀ ਪ੍ਰਦਾਨ ਕਰਨ ਅਤੇ ਅੱਗੇ ਵਧਾਉਣ ਦਾ ਕੰਮ ਕਰਦੇ ਹਨ।[12]

ਅਖੀਰ ਲੱਛਮੀ ਤੇ ਸੋਨੇ ਦੇ ਪੁਜਾਰੀਆਂ ਨੂੰ ਸਰਬਲੋਹ ਦੇ ਪੁਜਾਰੀ ਬਣਾਇਆ ਗਿਆ, ਖੰਡੇ ਦੀ ਪਾਹੁਲ ਨੇ ਉਨ੍ਹਾਂ ਦੇ ਇਰਾਦੇ ਲੋਹੇ ਵਾਂਗ ਮਜ਼ਬੂਤ ਕਰ ਦਿੱਤੇ। ਧਰਮ ਲਈ ਆਪਣੀ ਜਾਨ ਦੇਣੀ ਤੇ ਨਿਰਦਈ ਜਾਬਰ ਦੀ ਜਾਨ ਲੈਣੀ ਉਨ੍ਹਾਂ ਲਈ ਸਾਧਾਰਨ ਗੱਲ ਸੀ। ਇਹ ਕਰਾਮਾਤ

ਸੀ ਜੋ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਨੇ ਵਰਤਾਈ ਤੇ ਪੰਜਾਬ ਵਿਚ ਆਜ਼ਾਦੀ ਦੀ ਜੋਤਿ ਜਗਾਈ। ਇਸ ਜੋਤਿ ਨੂੰ ਬੁਝਾਉਣ ਲਈ ਕਈ ਅਨ੍ਹੇਰੀਆਂ ਆਈਆਂ ਤੇ ਕਈ ਝੱਖੜ ਝੁਲੇ ਪਰ ਇਹ ਜੋਤਿ ਸਿਦਕ ਤੇ ਸ਼ਹੀਦੀਆਂ ਆਸਰੇ ਸਦਾ ਜਗਮਗਾਉਂਦੀ ਰਹੀ ਤੇ ਲੁਕਾਈ ਨੂੰ ਸਹੀ ਰਸਤਾ ਵਿਖਾਉਂਦੀ ਰਹੀ।'[13] ਗੁਰੂ ਸਾਹਿਬ ਨੇ ਆਮ ਜਨਤਾ ਵਿਚੋਂ ਸਦੀਆਂ ਦੇ ਪੈਰਾਂ ਹੇਠਾਂ ਮਿੱਧੇ ਹੋਏ ਰੰਕ ਚੁਣ ਕੇ ਉਨ੍ਹਾਂ ਨੂੰ ਅੰਮ੍ਰਿਤ ਛਕਾ ਕੇ ਅਜਿਹੇ ਸੂਰਬੀਰ ਯੋਧੇ ਬਣਾਇਆ ਕਿ ਵਿਰੋਧੀ ਧਿਰ ਦੇ ਲੇਖਕਾਂ ਨੂੰ ਵੀ ਦੁਸ਼ਮਣ ਦੀ ਤਾਰੀਫ਼ ਕਰਨੀ ਪਈ। ਕਾਜ਼ੀ ਨੂਰ ਮੁਹੰਮਦ ਜਿਹੜਾ ਅਹਿਮਦ ਸ਼ਾਹ ਦੁਰਾਨੀ ਦੇ ਸੱਤਵੇਂ ਹਮਲੇ ਸਮੇਂ ਫ਼ੌਜ ਨਾਲ ਆਇਆ ਸੀ ਇਸ ਨੇ ਅੱਖੀਂ ਡਿਠੇ ਹਾਲ ਨੂੰ ਕਲਮਬੰਦ ਕੀਤਾ। ਇਸ ਦੇ ਮਨ ਵਿਚ ਸਿੱਖਾਂ ਪ੍ਰਤੀ ਬਹੁਤ ਨਫ਼ਰਤ ਸੀ ਤੇ ਇਹ ਆਪਣੀ ਰਚਨਾ ਵਿਚ ਸਿੱਖਾਂ ਲਈ ਸਗ (ਕੁੱਤਾ) ਸ਼ਬਦ ਵਰਤਦਾ ਹੈ, ਪਰ ਉਸ ਨੂੰ ਮਜਬੂਰ ਹੋ ਕੇ ਸਿੰਘਾਂ ਦੀ ਬਹਾਦਰੀ ਅਤੇ ਆਚਰਣ ਦੀ ਉਸਤਤ ਕਰਨੀ ਪਈ:

> "ਇਨ੍ਹਾਂ ਕੁੱਤਿਆਂ ਨੂੰ ਕੁੱਤੇ ਨਾ ਆਖ ਕਿਉਂਕਿ ਇਹ ਸ਼ੇਰ ਹਨ ਅਤੇ ਲੜਾਈ ਦੇ ਮੈਦਾਨ ਵਿਚ ਬਹਾਦਰ ਸ਼ੇਰਾਂ ਵਾਂਗ ਹਨ।"[14]

ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਅਜਿਹੇ ਮਨੁੱਖ ਦਾ ਨਿਰਮਾਣ ਕੀਤਾ ਜੋ ਕਿ ਸਾਰੇ ਪੱਖਾਂ ਤੋਂ ਸੰਪੂਰਨ ਅਤੇ ਮਾਨਵੀ ਅਜ਼ਾਦੀ ਲਈ ਮਰ ਮਿਟਣ ਵਾਲਾ ਸੀ।

## ਹਵਾਲੇ ਅਤੇ ਟਿੱਪਣੀਆਂ


1. *ਵਾਰਾਂ ਭਾਈ ਗੁਰਦਾਸ,* ਵਾਰ 41, ਪਉੜੀ 16.
2. ਪ੍ਰੋ. ਬ੍ਰਹਮਜਗਦੀਸ਼ ਸਿੰਘ, ਪੀ.ਸੀ.ਐਸ., *ਗੁਰੂ ਗੋਬਿੰਦ ਸਿੰਘ ਜੀਵਨ ਅਤੇ ਸੰਦੇਸ਼,* ਵਾਰਿਸ ਸ਼ਾਹ ਫਾਊਂਡੇਸ਼ਨ ਅੰਮ੍ਰਿਤਸਰ, ਪੰਨੇ 10-11.
3. *ਬਚਿਤ੍ਰ ਨਾਟਕ,* ਅ. 6-29/(4).
4. *ਉਹੀ,* ਅ. 8-1/(4).
5. *ਸ੍ਰੀ ਗੁਰੂ ਗ੍ਰੰਥ ਸਾਹਿਬ,* ਪੰਨਾ 655.
6. ਭਾਈ ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼,* ਪੰਨਾ 374.
7. 33 ਸਵੈਯੇ, *ਸ੍ਰੀ ਦਸਮ ਗ੍ਰੰਥ ਸਾਹਿਬ।*
8. ਭਾਈ ਸੰਤੋਖ ਸਿੰਘ *'ਕਵਿ ਚੂੜਾਮਣਿ' ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,* ਰੈਤਿ 3, ਅੰਸੂ 13.
9. ਸੰਪਾ. ਐਮ.ਜੀ.ਗੁਪਤਾ, *ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕ੍ਰਾਂਤੀ ਦੇ ਸੂਤਰਧਾਰ,* ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, ਪੰਨਾ 182.
10. ਸਤਿਗੁਰ ਕੈ ਜਨਮੈ ਗਵਨੁ ਮਿਟਾਇਆ॥
    ਅਨਹਤਿ ਰਾਤੇ ਇਹੁ ਮਨੁ ਲਾਇਆ॥ (*ਸ੍ਰੀ ਗੁਰੂ ਗ੍ਰੰਥ ਸਾਹਿਬ,* ਪੰਨਾ 940)
11. ਖਾਲਸਾ ਸੋਇ ਨਿਰਧਨ ਕੋ ਪਾਲੈ॥ ਖਾਲਸਾ ਸੋਇ ਦੁਸਟ ਕੋ ਗਾਲੈ॥
12. ਹੰਸ ਰਾਜ ਰਹਿਬਰ, *ਗੁਰੂ ਗੋਬਿੰਦ ਸਿੰਘ ਰਾਸ਼ਟਰ ਨਾਇਕ,* ਆਰਸ਼ੀ ਪਬਲਿਸ਼ਰਜ਼, ਦਿੱਲੀ, ਪੰਨਾ 155.
13. ਪ੍ਰੋ. ਪਿਆਰਾ ਸਿੰਘ ਪਦਮ, *ਗੋਬਿੰਦ ਸਾਗਰ,* ਪਿਆਰਾ ਸਿੰਘ ਪਦਮ, ਕਲਮ ਮੰਦਿਰ, ਲੋਯਰ ਮਾਲ, ਪਟਿਆਲਾ, ਪੰਨਾ 146.
14. ਸੰਪਾ. ਪ੍ਰੋ. ਪ੍ਰੀਤਮ ਸਿੰਘ, *ਸ੍ਰੀ ਗੁਰੂ ਗੋਬਿੰਦ ਸਿੰਘ ਜੀ,* ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ, ਪੰਨਾ 97.


* * *

# ਵਾਹਿਗੁਰੂ ਜੀ ਕਾ ਭਯੋ ਖਾਲਸਾ-
# ਵਿਸਾਖੀ 1699 ਦੀ

ਸੰਨ 1699 ਦੀ ਵਿਸਾਖੀ ਨੂੰ ਸਿੱਖ ਜਗਤ ਦੀਆਂ ਸਫਾਂ ਵਿਚ ਅਲੌਕਿਕ ਕਰਾਂਤੀ ਦਾ ਇਸਤਕਬਾਲ ਹੋਣ ਵਾਲਾ ਸੀ। ਸਿੱਖ ਕੌਮ ਸ਼ਸਤਰਬੱਧ ਹੋ ਕੇ ਜੰਗ-ਏ-ਮੈਦਾਨ ਵਿਚ ਦ੍ਰਿੜ੍ਹਤਾ ਨਾਲ ਕੁੱਦਣ ਦੇ ਸਮਰੱਥ ਹੋ ਚੁੱਕੀ ਸੀ। ਦਸਵੇਂ ਪਾਤਸ਼ਾਹ ਦੀ ਰਹਿਨੁਮਾਈ ਹੇਠ ਭੰਗਾਣੀ ਦੀ ਫਤਹਿ ਨੇ ਕੌਮ ਦੀ ਆਤਮਿਕ ਅਵਸਥਾ ਨੂੰ ਉਚੇ ਗਿਆਨ ਦੇ ਮੁਰਾਤਬੇ 'ਤੇ ਲੈ ਆਂਦਾ ਸੀ। ਪਹਾੜੀ ਰਾਜਿਆਂ ਤੇ ਮੁਗਲਾਂ ਦੇ ਹਮਲਿਆਂ ਨੂੰ ਪਛਾੜ ਕੇ ਸਿੱਖ ਸੂਰਮਿਆਂ ਦੀ ਚੜ੍ਹਦੀ ਕਲਾ ਹੋਰ ਪ੍ਰਚੰਡ ਹੋ ਗਈ ਸੀ। ਸਿੱਖ ਸੂਰਮੇ, ਦੁਸ਼ਮਣ ਨੂੰ ਆਪਣੀ ਇਕ-ਜੁੱਟਤਾ ਤੇ ਰੂਹਾਨੀ ਮਨੋਬਲ ਦਾ ਜਲੌਅ ਦਰਸਾ ਚੁੱਕੇ ਸਨ। ਚਾਹੇ ਕੌਮ ਦੀ ਉਸਾਰੀ ਵਿਚ ਲੱਗਿਆਂ ਗੁਰੂ ਸਾਹਿਬਾਨ ਨੂੰ ਸੰਨ 1469 ਤੋਂ ਲੈ ਕੇ 230 ਸਾਲ ਹੋ ਚੁੱਕੇ ਸਨ। ਪਾਤਸ਼ਾਹ "ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ" ਦੀ ਮਨਸਾ ਲੈ ਕੇ ਕੌਮ ਵਿਚ ਇਕ ਨਿਆਰੀ ਸ਼ਕਤੀ ਲਿਆਉਣ ਦੇ ਰੌਂਅ ਵਿਚ ਹੋਏ ਇਕ ਨਵੇਂ ਅਧਿਆਏ ਦੀ ਸ਼ੁਰੂਆਤ ਕਰਨ ਵਾਲੇ ਸਨ। ਉਹ ਦੱਬੇ, ਲਿਤਾੜੇ ਤੇ ਢੇਰੀ ਢਾਹੀ ਬੈਠੇ ਦੂਜੇ ਲੋਕਾਂ ਵਿਚ ਐਸੀ ਰੂਹਾਨੀ ਸ਼ਕਤੀ ਦਾ ਅਮਲ ਲੋੜਦੇ ਸਨ ਕਿ ਕੌਮ ਸਮੁੱਚੇ ਰੂਪ ਵਿਚ ਹਰ ਪਲ ਉਤਸ਼ਾਹੀ ਲੱਗੇ। ਹਿੰਦੂ ਰਾਜਿਆਂ ਤੇ ਕਾਇਰ ਮੁਗਲ ਹਾਕਮਾਂ ਦੇ ਦੰਭ ਤੇ ਸੁਆਰਥ ਪਰਗਟ ਹੋ ਚੁੱਕੇ ਸਨ। ਕਰੀਬ 19 ਸਾਲ ਪਹਿਲਾਂ ਸੰਨ 1680 ਵਿਚ ਰਣਜੀਤ ਨਗਾਰਾ ਅਨੰਦਪੁਰ ਦੀ ਹਰਿਆਵਲੀ ਭੋਇੰ 'ਤੇ ਆਪਣੀ ਧੁਨ ਬੁਲੰਦ ਕਰਨ ਲੱਗ ਪਿਆ ਸੀ। ਨਗਾਰਾ ਵਜਦਾ ਤਾਂ ਵਿਰੋਧੀ ਧਿਰਾਂ ਦੀਆਂ ਧੜਕਣਾਂ ਤੇਜ਼ ਹੋ ਜਾਂਦੀਆਂ। ਪਾਕ ਪਵਿੱਤਰ ਅਨੰਦਪੁਰ ਦੀ ਮਿੱਟੀ 'ਤੇ ਪ੍ਰਭੂ-ਸਿਮਰਨ ਦੀ ਲਿਵ ਦਾ ਅਵਾਸ ਹੋ ਚੁੱਕਾ ਸੀ। ਸਤਲੁਜ ਦੇ ਨਿਰਮਲ ਪਾਣੀਆਂ ਦੇ ਨੇੜੇ-ਨੇੜੇ ਦਸਵੇਂ ਪਾਤਸ਼ਾਹ ਦੀਆਂ ਮਨਮੋਹਕ ਰੌਣਕਾਂ ਦਾ ਪਸਾਰਾ ਸੀ।

'ਸਹਿਜੇ ਰਚਿਓ ਖਾਲਸਾ' ਦੇ ਮਹਿਬੂਬ ਰਚੈਤਾ ਹਰਿੰਦਰ ਸਿੰਘ ਮਹਿਬੂਬ ਉਸ ਵੇਲੇ ਦੇ ਮੰਜ਼ਰ ਨੂੰ ਨਿਹਾਰਦੇ ਹੋਏ ਸੀਨ ਪੇਸ਼ ਕਰਦੇ ਹਨ:- ਕਲਗੀਆਂ ਵਾਲੇ ਦੀ ਅਪਣੱਤ ਬੇਮਿਸਾਲ ਰਹੱਸਾਂ ਨਾਲ ਭਰਪੂਰ ਸੀ। ਇਕ ਪਾਸੇ ਇਹ ਗਿਆਨ ਧਿਆਨ ਦੀਆਂ ਦੂਰੀਆਂ ਤਕ ਜਾਂਦੀ ਸੀ, ਦੂਜੇ ਪਾਸੇ ਇਹੀ ਅਪਣੱਤ ਘਰ ਦੀ ਚਾਰਦੀਵਾਰੀ ਦਾ ਨਿੱਘ ਸੀ। ਗੁਰੂ ਸਾਹਿਬ ਦੇ ਅਪਣੱਤ ਦੀ ਛੋਹ ਲੱਖਾਂ ਵਾਰ ਹੱਸ ਕੇ ਮਰਨ ਦਾ ਚਾਅ ਪੈਦਾ ਕਰਦੀ। ਗੁਰੂ ਦੇ ਝਲਕਾਰੇ ਦੀ ਤੀਬਰ ਤਾਂਘ, ਪਿਆਸ ਦਾ ਰੂਪ ਹੋ ਚੁੱਕੀ ਸੀ।'ਏਕ ਮੂਆ ਤੋ ਕਿਆ ਹੁਆ ਜੀਵਤਿ

ਕਈ ਹਜ਼ਾਰ' - ਇਸ ਅਪਣੱਤ ਅੰਦਰ ਵੱਡੀ ਤੋਂ ਵੱਡੀ ਮੌਤ ਸਾਹਮਣੇ ਪਿਤਾ-ਧਰਾਵਸ ਦੇਣ ਦੀ ਤਾਕਤ ਸੀ; ਲੱਖਾਂ ਗੁਨਾਹਾਂ ਪਿੱਛੋਂ ਬੱਚਿਆਂ ਦੀ ਭੁੱਲ ਦੇ ਸਾਮਾਨ ਮੁਆਫ ਕਰਨ ਦਾ ਵਿਸ਼ਾਲ ਜਿਗਰਾ ਸੀ। ਗੁਰੂ ਦਾ ਅਗੰਮੀ ਝਲਕਾਰਾ ਲੱਖਾਂ ਅਕਹਿ ਬਖਸ਼ਸ਼ਾਂ ਦਾ ਦੀਦਾਰ ਕਰਵਾਉਂਦਾ ਜਾਪਦਾ। ਗੁਰੂ ਨਾਨਕ ਸਾਹਿਬ ਜੀ ਨੇ ਇਕ ਵਾਰ ਆਪਣੇ ਮਹਾਨ ਸੰਗੀ ਭਾਈ ਮਰਦਾਨਾ ਜੀ ਨੂੰ ਆਖਿਆ - ਤੈਨੂੰ ਤੇਰਾ ਧਰਮ ਮੁਬਾਰਕ ਹੋਵੇ ਪਰ ਸਾਡੀ ਅਰਜ਼ ਮੰਨੀਂ, ਕੇਸ ਸਾਂਭ ਕੇ ਰੱਖਣਾ, ਇਨ੍ਹਾਂ ਨੂੰ ਨਾਂਹ ਕਟਵਾਈਂ। ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਹੀ ਬਹੁਤ ਸਿੱਖ ਸ਼ਰਧਾਲੂ ਗੁਰੂਆਂ ਵਾਂਗ ਕੇਸਧਾਰੀ ਸਰੂਪ ਵਾਲੇ ਚਲੇ ਆ ਰਹੇ ਸਨ। ਸੰਨ 1699 ਦੀ ਵੈਸਾਖੀ ਜ਼ੋਰਾਂ-ਸ਼ੋਰਾਂ ਨਾਲ ਉਤੇ ਚੜ੍ਹਦੀ ਆ ਰਹੀ ਸੀ। ਗੁਰੂ ਕਲਗੀਆਂ ਵਾਲੇ ਨੇ ਆਪਣੇ ਪ੍ਰਯੋਜਨ ਹਿਤ ਬਹੁਤ ਪਹਿਲਾਂ ਹੀ ਦੂਰ-ਦੁਰੇਡੇ ਵਸਦੇ ਕਿਰਤ ਕਰਦੇ ਸਿੱਖ ਸ਼ਰਧਾਲੂਆਂ ਵੱਲ ਕੇਸਾਧਾਰੀ ਸਰੂਪ ਵਾਲੇ ਹੋਣ ਦੇ ਸੰਦੇਸ਼ੇ ਭੇਜੇ ਤਾਂ ਜੋ ਉਸ ਮਹਾਨ ਦਿਨ ਦੇ ਆਉਣ 'ਤੇ ਇਹ ਸਰੂਪ ਵਧੇਰੇ ਗਿਣਤੀ ਵਿਚ ਦਿਸੇ ਤੇ ਦੁਨੀਆ ਤੋਂ ਨਿਆਰਾ ਲੱਗੇ। ਹੁਣ ਤਕ ਗੁਰੂ ਸਾਹਿਬ ਵੱਲੋਂ ਜਾਪੁ, ਅਕਾਲ ਉਸਤਤਿ ਤੇ ਨੌ ਸ਼ਬਦ ਹਜ਼ਾਰੇ; ਇਹ ਤਿੰਨ ਬਾਣੀਆਂ ਦੀ ਰਚਨਾ ਹੋ ਚੁੱਕੀ ਸੀ। ਸਿੱਖ ਇਨ੍ਹਾਂ 'ਅਜਪਾ-ਜਾਪੁ' ਬਾਣੀਆਂ ਦਾ ਪ੍ਰਭਾਤ ਵੇਲੇ ਆਪਣੇ ਰੰਗ ਵਿਚ ਗਾਇਨ ਕਰਦੇ। ਉਧਰ ਸਾਂਝੇ ਤੌਰ 'ਤੇ ਕੌਮ ਦੀ ਯਾਦ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੂਰਨ ਰੂਪ ਵਿਚ ਸੰਭਾਲਿਆ ਸੀ। ਮਸੰਦ ਜੋ ਦੂਰ-ਦੁਰੇਡੇ ਇਲਾਕਿਆਂ ਵਿਚ ਨਿਯੁਕਤ ਕੀਤੇ ਹੋਏ ਸਨ ਤੇ ਜਿਨ੍ਹਾਂ ਨੂੰ ਗੁਰੂ ਸਾਹਿਬ ਦੀ ਪ੍ਰਤੀਨਿਧਤਾ ਹੋਣ ਦਾ ਮਾਣ ਹਾਸਲ ਸੀ, ਉਹ ਆਪਣੇ ਧਰਮੀ ਅਕੀਦਿਆਂ ਤੋਂ ਹਿੱਲ ਗਏ ਸਨ। ਆਪਣੇ ਫਰਜ਼ਾਂ, ਨੇਮਾਂ ਤੋਂ ਵਿਸਰ ਗਏ ਸਨ। ਭੋਲੇ-ਭਾਲੇ ਲੋਕਾਂ ਨੂੰ ਲੁਟਦੇ, ਵਿਚੋਲਪੁਣੇ ਦੀ ਪਦਵੀ ਦੀ ਦੁਰਵਰਤੋਂ ਕਰਦੇ ਤੇ ਗੁਰੂ ਘਰ ਦੇ ਸੱਚੇ ਸੰਕਲਪ ਨੂੰ ਤਿਆਗ ਕੇ ਆਪਣੇ ਨਿਜੀ ਸੁੱਖਾਂ ਵੱਲ ਹੋ ਤੁਰੇ ਸਨ। ਉਨ੍ਹਾਂ ਕੁਕਰਮੀ ਮਸੰਦਾਂ ਨੂੰ ਮਸਨਦੀ ਪਦਵੀ ਤੋਂ ਗੁਰੂ ਵੱਲੋਂ ਵੰਚਿਤ ਕਰ ਦਿਤਾ ਗਿਆ ਸੀ। ਗੁਰੂ ਪ੍ਰਯੋਜਨ ਨੇ ਇਹ ਦਰਸਾਉਣਾ ਸੀ ਕਿ ਗੁਰੂ ਉੱਚਤਾ ਦਾ ਸੰਬੰਧ ਪਦਾਰਥਵਾਦ ਵਾਲੇ ਸੰਸਾਰੀ ਕਰਮ ਨਾਲ ਨਹੀਂ ਹੈ; ਹਮਾਰਾ ਮਕਸਦ ਆਪਣੇ ਆਲੇ ਦੁਆਲੇ ਦੀ ਫਿਜ਼ਾ ਵਿਚ ਰੂਹਾਨੀਅਤ ਦਾ ਬਿੰਬ ਉਸਾਰਨਾ ਹੈ। ਗੁਰੂ ਸਾਹਿਬ ਨੇ ਮਸੰਦ ਪ੍ਰਥਾ ਵਿਚ ਆਏ ਨਿਘਾਰ ਬਾਰੇ ਸੋਚ ਵਿਚਾਰ ਕੇ ਕਿ ਇਹ ਮੌਜੂਦਾ ਮਸੰਦਤਾਈ ਜੋ ਸਿੱਖ ਪੰਥ ਨੂੰ ਉਚਤਾ ਬਖਸ਼ਣ ਦੀ ਥਾਏਂ ਢਾਹ ਲਾ ਰਹੀ ਸੀ, ਜੋ ਆਤਮਿਕ ਮਹੱਤਵ ਤੋਂ ਸੱਖਣੀ ਹੋ ਚੁੱਕੀ ਸੀ, ਗੁਰੂ ਸਾਹਿਬ ਨੇ ਇਸ ਮਸੰਦੀ ਵਿਚੋਲਗਿਰੀ ਨੂੰ ਮਨਫੀ ਕਰ ਕੇ ਸਿੱਖ ਪੰਥ ਨੂੰ ਵੇਲੇ ਸਿਰ ਹੀ ਅਧਿਆਤਮਿਕਤਾ ਦਾ ਸੰਕੇਤ ਦੇ ਦਿੱਤਾ ਸੀ।

ਗੁਰੂ ਸਾਹਿਬ ਨੇ ਪਾਉਂਟਾ ਸਾਹਿਬ ਦੀ ਧਰਤੀ ਨੂੰ ਆਪਣੀ ਪਾਕ ਛੋਹ ਬਖਸ਼ਣ ਤੇ ਭਰਪੂਰ ਹਾਜ਼ਰੀਆਂ ਲੁਆਉਣ ਪਿੱਛੋਂ ਅਗਲੇ ਵੱਡੇ ਅਟੱਲ ਰਹੱਸਮਈ ਵਰਤਾਰੇ ਨੂੰ ਅੰਜ਼ਾਮ ਦੇਣ ਲਈ ਸ੍ਰੀ ਅਨੰਦਪੁਰ ਡੇਰੇ ਲਾਏ ਜਾ ਚੁੱਕੇ ਸਨ। ਅਦ੍ਰਿਸ਼ਟ ਹੋਣੀ ਨੂੰ ਧਿਆਨ-ਗੋਚਰ ਕਰਦਿਆਂ ਏਥੇ ਅਨੰਦਗੜ੍ਹ, ਲੋਹਗੜ੍ਹ, ਕੇਸਗੜ੍ਹ ਤੇ ਫਤਹਿਗੜ੍ਹ ਚਾਰ ਕਿਲ੍ਹੇ ਤਾਮੀਰ ਕਰ ਲਏ ਸਨ।

ਸੰਨ 1699 ਦੀ ਵਿਸਾਖੀ ਤੋਂ ਪਹਿਲਾਂ ਸ੍ਰੀ ਅਨੰਦਪੁਰ ਸਮੇਤ ਹੀ ਦੇਸ਼ ਦੇ ਦੂਰ ਦੂਰ

ਅੱਜ ਦੇ ਲਹਿੰਦੇ ਚੜ੍ਹਦੇ ਪੰਜਾਬਾਂ ਵਿਚ, ਪੰਜਾ ਸਾਹਿਬ, ਨਨਕਾਣਾ ਸਾਹਿਬ ਵਗੈਰਾ ਥਾਵਾਂ 'ਤੇ ਅਤੇ ਕਾਬਲ ਕੰਧਾਰਾਂ ਵਿਚ ਸਿੱਖ ਸੰਗਤਾਂ ਚਿਰਾਂ ਤੋਂ ਬਹੁਤ ਵਿਸਾਖੀਆਂ ਮਾਣਦੀਆਂ ਚੱਲੀਆਂ ਆ ਰਹੀਆਂ ਸਨ। ਵਿਸਾਖੀ ਦੇ ਪੁਰਬ ਦੇ ਜੋੜ ਮੇਲੇ ਦਾ ਪ੍ਰਚਲਨ ਪਹਿਲੇ ਗੁਰੂ ਸਹਿਬਾਨ ਤੋਂ ਸ਼ੁਰੂ ਹੋ ਗਿਆ ਸੀ। ਸ਼ਰਧਾਲੂਆਂ ਦਾ ਚਾਵਾਂ ਹੁਲਾਸਾਂ ਨਾਲ ਹੋਇਆ ਵਿਸਾਖੀ ਦਾ ਇਕੱਠ ਦੁੱਖਾਂ-ਸੁੱਖਾਂ ਨੂੰ ਸਾਂਝੇ ਕਰਨ ਤੇ ਗੁਰਮਤੇ ਪੁਗਾਉਣ ਲਈ ਵਰਦਾਨ ਬਣਦਾ। ਭਲੇ ਇਸ ਸ੍ਰੀ ਅਨੰਦਪੁਰ ਦੀ ਧਰਤੀ 'ਤੇ ਵੀ ਸਿੱਖ ਜਗਤ ਦੇ ਲੋਕ ਹੁੰਮ-ਹੁਮਾ ਕੇ ਪਹੁੰਚਦੇ ਆ ਰਹੇ ਸਨ ਪਰ 1699 ਦੀ ਵਿਸਾਖੀ ਖਾਸ ਪ੍ਰਭਾਵ ਤੇ ਨਵੇਕਲੀ ਛਾਪ ਛੱਡਣ ਵਾਲੀ ਸੀ। ਇਸ ਵਾਰ ਗੁਰੂ ਸਾਹਿਬ ਨੇ ਕਿਸੇ ਅਜਬ ਰੂਪ ਵਿਚ ਸੰਗਤਾਂ ਦੇ ਸਨਮੁੱਖ ਹੋਣਾ ਸੀ। ਇਸ ਵਿਸਾਖੀ ਨੂੰ ਮਨਾਉਣ ਲਈ ਗੁਰੂ ਸਾਹਿਬ ਵੱਲੋਂ ਉਚੇਚੀ ਤਿਆਰੀ ਦੇ ਫਰਮਾਨ ਜਾਰੀ ਹੋਏ ਸਨ। ਦੂਰ-ਦੁਰੇਡੇ ਦਾ ਇਲਾਕਾ ਸ਼ਾਮਿਲ ਹੋਣ ਤੋਂ ਵਾਂਝਾ ਨਾ ਰਹਿ ਜਾਵੇ, ਦੇਸ਼ ਦੇ ਕੋਨੇ-ਕੋਨੇ ਤੇ ਕਾਬਲ ਕੰਧਾਰ ਦਿੱਲੀ ਦੱਖਣ ਵਸਦੇ ਸਭ ਸਿੱਖਾਂ ਨੂੰ ਬਹੁਤ ਅਗੇਤਰੇ ਸੰਦੇਸ਼ੇ ਭੇਜੇ ਗਏ ਸਨ। ਸੰਗਤਾਂ ਦੇ ਸਵਾਗਤ ਲਈ ਸ੍ਰੀ ਅਨੰਦਪੁਰ ਸਾਹਿਬ ਪੂਰੀ ਤਰ੍ਹਾਂ ਸਜਾਇਆ ਗਿਆ। ਜਿਵੇਂ ਜਿਵੇਂ ਦਿਹਾੜਾ ਨੇੜੇ ਆ ਰਿਹਾ ਸੀ, ਗੁਰੂ ਸਾਹਿਬ ਕਿਸੇ ਗਹਿਰੇ ਰਹੱਸ ਵਿਚ ਗੜੂੰਦ ਹੋਏ ਦੇਰ ਤਕ ਵਾਹਿਗੁਰੂ ਸਿਮਰਨ ਵਿਚ ਲੀਨ ਹੋਏ ਰਹਿੰਦੇ। ਉਨ੍ਹਾਂ ਦੇ ਚੇਹਰੇ 'ਤੇ ਡੂੰਘੀ ਸਮਾਧੀ ਦਾ ਜਲਾਲ ਤੇ ਨੈਣਾਂ ਵਿਚ ਅਗੰਮੀ ਚਿੰਤਨ ਤਾਰੀ ਹੋਇਆ ਦਿਸਦਾ ਸੀ। ਉਹ ਕਿਸੇ ਅੰਦਰਲੇ ਵਿਸਮਾਦ ਤੇ ਰੱਬੀ ਰਹੱਸ ਵਿਚ ਰੱਤੇ ਹੋਏ ਕਿਸੇ ਮਹਾਨ ਚਿੰਤਨ ਵਿਚ ਰਮੇ ਹੋਏ ਸਨ। ਸ੍ਰੀ ਅਨੰਦਪੁਰ ਦੀ ਪੌਣ ਕਿਸੇ ਵੱਡੀ ਉਡੀਕ ਵਿਚ ਖਾਮੋਸ਼ ਹੋਈ ਜਾਪਦੀ ਸੀ। ਜਾਣੋ ਦੂਰ ਤਕ ਪਸਰੀ ਹਰੀ ਭਰੀ ਅਨੰਦਪੁਰ ਦੀ ਧਰਤ ਕਿਸੇ ਵੱਡੇ ਇਨਕਲਾਬ ਦੇ ਹੋਣ ਦਾ ਸੁਨੇਹਾ ਦੇਣ ਲਈ ਤਿਆਰ ਹੋ ਰਹੀ ਸੀ। ਜਿਵੇਂ-ਜਿਵੇਂ ਵਿਸਾਖੀ ਦਾ ਇਹ ਪੁਰਬ ਬਰੂਹਾਂ ਦੇ ਨਜ਼ਦੀਕ ਆਉਂਦਾ ਗਿਆ ਸ੍ਰੀ ਅਨੰਦਪੁਰ ਵਿਚਲੀ ਚਹਿਲ-ਪਹਿਲ, ਹਥਿਆਰਾਂ ਦੀ ਲਿਸ਼ਕ ਘੋੜਿਆਂ ਦੀਆਂ ਟਾਪਾਂ ਦੀ ਅਵਾਜ਼ ਅਨੰਦਪੁਰ ਨੂੰ ਹੋਰ ਅਨੰਦ ਬਖਸ਼ਣ ਲੱਗੀਆਂ ਸਨ। ਗੁਰੂ ਦੇ ਬੋਲ ਲੋਕਾਂ ਨੂੰ ਆਪਣੀ ਜ਼ਿੰਦਗੀ ਜਾਪਦੇ। ਸੰਗਤਾਂ ਦਾ ਹਿਰਦਾ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਦਰਿਆ ਦੇ ਪਾਣੀ ਵਾਂਗ ਛੱਲਾਂ ਮਾਰਦਾ ਰਹਿੰਦਾ। ਜਾਣੋ ਗੁਰੂ ਦੀ ਅਪਣੱਤ ਸਿੱਖਾਂ ਸੇਵਕਾਂ ਦੇ ਹਿਰਦਿਆਂ ਵਿਚ ਸਮ ਚੁੱਕੀ ਸੀ, ਰਮ ਚੁੱਕੀ ਸੀ।

ਬੱਸ ਹੁਣ ਉਡੀਕ ਦੀਆਂ ਘੜੀਆਂ ਖਤਮ ਤੇ ਖਾਲਸਾ ਪੰਥ ਦੀ ਸਿਰਜਣਾ ਹੋਣ ਵਾਲੀ ਸੀ। ਮੌਤ ਦੇ ਉਹ ਕਹਿਰ ਦੂਰ ਨਹੀਂ ਸਨ ਜਿਸ ਵਿਚ ਸ਼ਹੀਦਾਂ ਦੀ ਉਸ ਬੇਮਿਸਾਲ ਪ੍ਰਭਾਤ ਨੇ ਚਮਕਣਾ ਸੀ। ਚਾਰੋਂ ਸਾਹਿਬਜ਼ਾਦੇ ਪਰਗਟ ਹੋ ਚੁੱਕੇ ਸਨ। ਹਜ਼ੂਰ ਕਲਗੀਆਂ ਵਾਲੇ ਦੀਆਂ ਇਹ ਨਿਸ਼ਾਨੀਆਂ, ਅੱਖਾਂ ਵਾਲਿਆਂ ਨੂੰ ਮੁੜ-ਮੁੜ ਸਮਝਾਉਂਦੀਆਂ ਕਿ ਤੀਸਰੇ ਪੰਥ ਦਾ ਬਾਲਪਨ ਕਿਸ ਤਰ੍ਹਾਂ ਦਾ ਹੈ, ਇਲਾਹੀ ਕਰਮ ਦੀ ਪਹਿਲੀ ਖੁਸ਼ਬੋ ਕਿਸ ਤਰ੍ਹਾਂ ਦੀ ਹੁੰਦੀ ਹੈ।

ਓੜਕ 1699 ਦੀ ਵਿਸਾਖੀ ਦਾ ਦਿਹਾੜਾ ਆ ਹੀ ਗਿਆ ਜਿਸ ਨੇ ਜਗਤ ਇਤਿਹਾਸ ਦਾ ਵੱਡਾ ਵਰਕਾ ਤੇ ਮਹਾਂ ਦਿਨ ਬਣਨਾ ਸੀ। ਪੁਰਾਤਨ ਸਿੱਖ ਸ੍ਰੋਤਾਂ ਅਨੁਸਾਰ ਕਈ ਮਹੀਨਿਆਂ ਤੋਂ ਗੁਰੂ ਦਰਸ਼ਨਾਂ ਲਈ ਚਲੀਆਂ ਆ ਰਹੀਆਂ ਸ਼ਰਧਾਵਾਨ ਸੰਗਤਾਂ ਦਾ ਜਮਾਵੜਾ ਅੱਸੀ ਹਜ਼ਾਰ ਆਂਕਿਆ ਗਿਆ। ਗੁਰੂ ਸਾਹਿਬ ਅੰਮ੍ਰਿਤ ਵੇਲੇ ਤੋਂ ਹੀ ਵਾਹਿਗੁਰੂ ਬੰਦਗੀ ਵਿਚ ਲੀਨ ਹੋ ਗਏ

ਸਨ। ਉਧਰ ਦਰਬਾਰ ਸਜ ਚੁੱਕਿਆ ਸੀ, ਸਾਰੇ ਪ੍ਰਬੰਧ ਮੁਕੰਮਲ ਹੋ ਚੁੱਕੇ ਸਨ। ਸ੍ਰੀ ਅਨੰਦਪੁਰ ਦੀਆਂ ਛੋਟੀਆਂ-ਛੋਟੀਆਂ ਉੱਚੀਆਂ ਨੀਵੀਆਂ ਥਾਵਾਂ 'ਤੇ ਬਿਰਾਜਮਾਨ ਸਾਹ ਰੋਕੀ ਬੈਠੀਆਂ ਸੰਗਤਾਂ ਨੂੰ ਗੁਰੂ ਸਾਹਿਬ ਦੇ ਮੁੱਖ ਨੂੰ ਤੱਕਣ ਦੀ ਤੀਬਰ ਉਡੀਕ ਸੀ। ਗੁਰੂ ਸਾਹਿਬ ਨੇ ਭਜਨ-ਬੰਦਗੀ ਤੇ ਇਲਾਹੀ ਲਿਵ ਸੰਪੂਰਨ ਕਰਨ ਤੋਂ ਬਾਅਦ ਆਪਣੇ ਵਸਤਰ ਸ਼ਸਤਰ ਸਜਾਏ। ਪਹਾੜੀ ਢਲਾਨ ਉਪਰ ਵਿਸ਼ਾਲ ਤੰਬੂ ਸਜਿਆ ਹੋਇਆ ਸੀ। ਦੂਰ ਤਕ ਕਨਾਤਾਂ ਤੇ ਹਜ਼ੂਰ ਦੇ ਬਿਰਾਜਣ ਲਈ ਸੰਗਮਰਮਰ ਦੀ ਇਕ ਉਚੀ ਥਾਂ ਖਾਸ ਤੌਰ 'ਤੇ ਜਚਾਈ ਗਈ ਸੀ। ਉਸ ਦੇ ਪਿਛੇ ਥੋੜਾ ਜਿਹਾ ਹਟਵਾਂ ਇਕ ਨਿੱਕਾ ਜਿਹਾ ਤੰਬੂ ਸੀ। ਦਿਨ ਚੜ੍ਹਦਿਆਂ ਸੰਗਤਾਂ ਨੇ ਭੋਜਨ-ਪਾਣੀ ਛਕ ਕੇ ਉਥੇ ਜੁੜਨਾ ਸ਼ੁਰੂ ਕਰ ਦਿੱਤਾ ਸੀ। ਸਾਰੇ ਦੀਵਾਨ ਵਿੱਚ ਕਿਸੇ ਨੂੰ ਕੁਝ ਵੀ ਪਤਾ ਨਹੀਂ ਸੀ ਕਿ ਕੀ ਹੋਣ ਵਾਲਾ ਹੈ? ਮਾਹੌਲ ਚਾਹੇ ਸ਼ਾਂਤ ਸੀ ਕੋਈ ਬੇਚੈਨੀ ਵੀ ਨਹੀਂ ਸੀ, ਕੋਈ ਗਮਗੀਨਤਾ, ਕੋਈ ਕਾਹਲ ਨਹੀਂ ਸੀ ਪਰ ਫਿਰ ਵੀ ਕਿਸੇ ਅਰੂਪ ਆਮਦ ਦਾ ਅਹਿਸਾਸ ਸਾਰੇ ਪਾਸੇ ਛਾਇਆ ਹੋਇਆ ਸੀ।

ਕੁਝ ਦੇਰ ਬਾਅਦ ਗੁਰੂ ਸਾਹਿਬ ਤੰਬੂ ਵਾਲੇ ਪਾਸਿਉਂ ਦੀਵਾਨ ਵਿਚ ਦਾਖ਼ਲ ਹੋਏ। ਉਡੀਕ ਵਿਚ ਲੱਗੀਆਂ ਪ੍ਰੇਮੀ ਅੱਖਾਂ ਨੇ ਤੱਕਣ ਸਾਰ ਖੁਸ਼ੀ ਤੇ ਚਾਅ ਦੇ ਜੈਕਾਰੇ ਛੱਡੇ ਤਾਂ ਧਰਤੀ ਪਾਤਾਲ ਗੂੰਜ ਉੱਠੇ। ਕਿਸੇ ਨੂੰ ਕੀ ਇਲਮ ਸੀ ਅੱਜ ਦੀ ਕਥਾ-ਪ੍ਰਵਾਹ ਤੇ ਗੁਰੂ-ਪ੍ਰਵਚਨ ਪਹਿਲਾਂ ਨਾਲੋਂ ਕਿੰਨੇ ਨਿਆਰੇ ਹੋਣਗੇ। ਹਜ਼ੂਰ ਨੇ ਉਸ ਥੜੇ ਉਪਰ ਖਲੋ ਕੇ ਸੰਗਤਾਂ ਨੂੰ ਕਿਸੇ ਡੂੰਘੀ ਅਪਣੱਤ ਨਾਲ ਵੇਖਿਆ; ਮਿਆਨ 'ਚੋਂ ਤੇਗ ਨੂੰ ਖਿਚਿਆ ਤੇ ਪੂਰੇ ਜਬ੍ਹੇ-ਜਲਾਲ ਵਿਚ ਆ ਕੇ ਫਰਮਾਇਆ— ਮੈਨੂੰ ਇਕ ਸੀਸ ਚਾਹੀਦਾ, ਮੇਰੇ ਸੱਚੇ ਸਿੱਖਾਂ 'ਚੋਂ ਕੋਈ ਅੱਗੇ ਆਵੇ:

**ਸਨਮੁਖ ਪਰਾ ਸਿਖ ਹੈ ਕੋਈ। ਸੀਸ ਭੇਟ ਕਰ ਦੇਵੇ ਸੋਈ।**

*(ਗੁਰ ਬਿਲਾਸ ਪਾ: ੧੦ਵੀਂ)*

ਬੁਲੰਦ ਆਵਾਜ਼ 'ਚ ਹੋਇਆ ਬਚਨ ਸੁਣ ਕੇ ਦੂਰ-ਦੂਰ ਵੱਡੀ ਚੁੱਪ ਵਰਤ ਗਈ, ਚਾਰੇ ਪਾਸੇ ਸੱਨਾਟਾ ਛਾ ਗਿਆ। ਸੁਣ ਕੇ ਕੋਈ ਨਾ ਉਠਿਆ ਤਾਂ ਗੁਰੂ ਸਾਹਿਬ ਨੇ ਦੂਜੀ ਵਾਰ ਫਿਰ ਫਰਮਾਇਆ, "ਮੈਨੂੰ ਇਕ ਸੀਸ ਚਾਹੀਦਾ, ਮੇਰੇ ਸੱਚੇ ਸਿੱਖਾਂ 'ਚੋਂ ਕੋਈ ਅੱਗੇ ਆਵੇ।"

ਫਿਰ ਵੀ ਕੋਈ ਨਹੀਂ ਉਠਿਆ ਤਾਂ ਤੀਜੀ ਵਾਰ ਪੁਕਾਰਨ 'ਤੇ ਪਾਤਸ਼ਾਹ ਦੇ ਹੁਕਮ ਦਾ ਤੇਜ ਝੱਲਣ ਲਈ ਲਾਹੌਰ ਦਾ ਦਇਆ ਰਾਮ ਉਠ ਖਲੋਤਾ। ਵੇਖ ਕੇ ਲੋਕਾਂ ਦੀਆਂ ਨਿਗਾਹਾਂ ਘੁੰਮ ਗਈਆਂ। ਗੁਰੂ ਸਾਹਿਬ ਨੇ ਕੋਲ ਬੁਲਾਇਆ ਤੇ ਉਸ ਨੂੰ ਪਿਛੇ ਨੀਲੇ ਤੰਬੂ ਵਿਚ ਲੈ ਗਏ। ਗੁਰੂ ਸਾਹਿਬ ਨੇ ਫਿਰ ਆ ਕੇ ਖੂਨ ਭਿੱਜੀ ਕਿਰਪਾਨ ਲਹਿਰਾਈ ਤੇ ਪਹਿਲਾਂ ਵਾਂਗ ਫਿਰ ਫਰਮਾਇਆ, "ਮੈਨੂੰ ਇਕ ਹੋਰ ਸੀਸ ਚਾਹੀਦਾ, ਮੇਰੇ ਸੱਚੇ ਸਿੱਖਾਂ 'ਚੋਂ ਕੋਈ ਅੱਗੇ ਆਵੇ।" ਫਿਰ ਕਿਸੇ ਦੇ ਨਹੀਂ ਉੱਠਣ 'ਤੇ ਦੂਜੀ ਵਾਰ, ਫਿਰ ਤੀਜੀ ਵਾਰ ਪੁਕਾਰਿਆ ਤਾਂ ਇਸ ਵਾਰ ਹਸਤਨਾਪੁਰ (ਦਿੱਲੀ) ਦਾ ਰਹਿਣ ਵਾਲਾ ਜੱਟ ਧਰਮ ਦਾਸ ਉਠਿਆ। ਗੁਰੂ ਸਾਹਿਬ ਉਸ ਨੂੰ ਵੀ ਪਿੱਛੇ ਤੰਬੂ ਵਿਚ ਲੈ ਗਏ। ਤੇ ਫਿਰ ਵਾਪਸ ਸਿੰਘਾਸਨ 'ਤੇ ਆ ਕੇ ਤੀਜੇ ਸੀਸ ਦੀ ਮੰਗ ਕੀਤੀ। ਤੀਜੀ ਵਾਰ ਜਗਨ ਨਾਥ ਪੁਰੀ ਦਾ ਹਿੰਮਤ ਰਾਇ ਸੀਸ ਦੇਣ ਲਈ ਉੱਠ ਖਲੋਤਾ। ਇਸ ਤਰ੍ਹਾਂ ਗੁਰੂ ਸਾਹਿਬ ਨੇ ਪੰਜ ਸੀਸ ਮੰਗੇ ਤਾਂ ਚੌਥੀ ਵਾਰ ਦਵਾਰਕਾ (ਗੁਜਰਾਤ)

ਦੇ ਮੁਹਕਮ ਚੰਦ ਤੇ ਪੰਜਵੀਂ ਵਾਰ ਬਿਦਰ (ਆਂਧਰਾ ਪ੍ਰਦੇਸ਼) ਦੇ ਨਾਈ ਬਰਾਦਰੀ 'ਚੋਂ ਸਾਹਿਬ ਚੰਦ ਜੀ ਸੀਸ ਭੇਟ ਕਰਨ ਲਈ ਆਏ।

ਇਹ ਕੌਤਕ ਰਚਣ ਪਿਛੋਂ ਫਿਰ ਗੁਰੂ ਸਾਹਿਬ ਪੰਜਾਂ ਨੂੰ ਨਵੇਂ ਪੌਸ਼ਾਕੇ ਪਹਿਨਾ ਕੇ ਉਨ੍ਹਾਂ ਨੂੰ ਤੰਬੂ ਤੋਂ ਬਾਹਰ ਲੈ ਆਏ ਤੇ ਉਨ੍ਹਾਂ ਨੂੰ ਸੰਗਤਾਂ ਦੇ ਸਨਮੁੱਖ ਕੀਤਾ ਤਾਂ ਪੰਜਾਂ ਨੂੰ ਵੇਖ ਕੇ ਸਮੁੱਚੀ ਸੰਗਤ ਉਨ੍ਹਾਂ ਵਰਗੀ ਹੋ ਗਈ। ਜਾਣੋ ਸਿੱਖ ਪੰਥ ਉਨ੍ਹਾਂ ਪੰਜਾਂ ਵਿਚ ਅਭੇਦ ਹੋ ਗਿਆ। ਤਦ ਗੁਰੂ ਸਾਹਿਬ ਨੇ ਫਰਮਾਇਆ—ਖਾਲਸਾ ਜੀ! ਇਹ ਪੰਜ ਮੇਰੇ ਪਿਆਰੇ ਹਨ; ਤੁਸੀਂ ਸਾਰੇ ਹੀ ਮੇਰੇ ਹੋ, ਮੇਰਾ ਸਭ ਕੁਝ ਤੁਹਾਡਾ ਹੈ। ਗੁਰੂ ਸਾਹਿਬ ਦਾ ਇਹ ਬਚਨ ਸੁਣਿਆ ਤਾਂ ਸਿੱਖ ਕੌਮ ਨੇ ਦਸਾਂ ਪਾਤਸ਼ਾਹੀਆਂ ਦੇ ਆਖਰੀ ਰੂਪ ਅੱਗੇ ਭਾਵ ਕਲਗੀਆਂ ਵਾਲੇ ਪਾਤਸ਼ਾਹ ਅੱਗੇ ਸਿਜਦਾ ਕੀਤਾ, ਸਿਰ ਝੁਕਾ ਦਿਤਾ; ਗੁਰੂ ਦਾ ਆਦੇਸ਼ ਅੰਗੀਕਾਰ ਕਰ ਲਿਆ। ਫਿਰ ਗੁਰੂ ਸਾਹਿਬ ਨੇ ਫੁਰਮਾਇਆ—ਖਾਲਸਾ ਜੀ! ਆਪ ਲਈ ਮੈਂ ਅੰਮ੍ਰਿਤ ਤਿਆਰ ਕਰਾਂਗਾ। 'ਗੁਰ ਬਿਲਾਸ ਪਾਤਸ਼ਾਹੀ 10ਵੀਂ' ਦਾ ਰਚੈਤਾ ਭਾਈ ਕੁਇਰ ਸਿੰਘ ਲਿਖਦਾ ਹੈ ਕਿ ਉਪਰੋਕਤ ਕੌਤਕ ਤੋਂ ਬਾਅਦ ਜਦ ਪੰਜੇ ਸਿੱਖ ਤੰਬੂ 'ਚੋਂ ਬਾਹਰ ਆ ਗਏ ਸਨ ਤਦ ਸਤਲੁਜ ਦਰਿਆ ਤੋਂ ਪਵਿੱਤਰ ਜਲ ਮੰਗਵਾ ਕੇ ਲੋਹ-ਪਾਤ੍ਰ (ਸਰਬ ਲੋਹ ਦੇ ਬਾਟੇ) ਵਿਚ ਪਾਇਆ ਗਿਆ। 'ਸ੍ਰੀ ਗੁਰੂ ਕਥਾ' ਦਾ ਰਚੈਤਾ ਭਾਈ ਜੀਵਨ ਸਿੰਘ (ਜੈਤਾ) ਲਿਖਦਾ ਹੈ ਕਿ ਉਸ ਵਕਤ ਅੰਮ੍ਰਿਤ ਵਿਧੀ ਵਿਚ ਜਪੁ, ਜਾਪੁ, ਸਵੈਯੇ, ਚੌਪਈ ਤੇ ਅਨੰਦੁ ਸਾਹਿਬ ਦਾ ਪਾਠ ਕੀਤਾ ਗਿਆ। ਇਸ ਵਰਤ ਰਹੇ ਕੌਤਕ ਬਾਰੇ ਜਦ ਮਾਤਾ ਜੀ ਨੂੰ ਪਤਾ ਲੱਗਾ ਤਾਂ ਉਹ ਪਤਾਸੇ ਲੈ ਕੇ ਆਏ ਤੇ ਅੰਮ੍ਰਿਤ ਤਿਆਰ ਹੋਣ ਦੌਰਾਨ ਉਨ੍ਹਾਂ ਨੇ ਜਲ ਵਿਚ ਉਹ ਪਤਾਸੇ ਪਾ ਦਿਤੇ।

**ਪ੍ਰੇਮ ਪਤਾਸੇ ਡਾਰੇ ਅਬ ਮਾਤ ਨੇ, ਯੋ ਅਤਿ ਸੰਗਤ ਮੋਦ ਧਰਾਈ।**

*(ਗੁਰ ਬਿਲਾਸ ਪਾਤ: ੧੦)*

ਕਈ ਸ੍ਰੋਤਾਂ ਨੇ ਪਤਾਸੇ ਪਾਉਣ ਵਾਲੀ ਮਾਤਾ ਦਾ ਨਾਮ ਮਾਤਾ ਜੀਤੋ ਜੀ ਕਥਨ ਕੀਤਾ ਹੈ। ਕਈਆਂ ਨੇ ਮਾਤਾ ਸਾਹਿਬ ਦੇਵਾਂ ਜੀ ਦਾ ਪਰ ਸਿੱਖ ਪਰੰਪਰਾ ਵਿਚ ਮਾਤਾ ਸਾਹਿਬ ਕੌਰ ਖਾਲਸੇ ਦੀ ਮਾਤਾ ਹੈ, ਇਥੇ ਇਨ੍ਹਾਂ ਦਾ ਪਤਾਸੇ ਪਾਉਣਾ ਜ਼ਿਆਦਾ ਤਰਕਸੰਗਤ ਜਾਪਦਾ ਹੈ। 'ਗੁਰੂ ਕੀਆਂ ਸਾਖੀਆਂ' ਦੇ ਰਚੈਤਾ ਨੇ ਵੀ ਮਾਤਾ ਸਾਹਿਬ ਕੌਰ ਜੀ ਦੇ ਨਾਮ ਦਾ ਇਸ਼ਾਰਾ ਕਰਦਿਆਂ ਲਿਖਿਆ ਕਿ ਜਦ ਅੰਮ੍ਰਿਤ ਤਿਆਰ ਕੀਤਾ ਜਾ ਰਿਹਾ ਸੀ ਤਾਂ:

> "ਮਾਤਾ ਸਾਹਿਬ ਦੇਈ ਜੋ ਸਾਵਨ 1757 ਬਿ: ਮੇਂ ਅਨੰਦਪੁਰ ਆਈ ਥੀ ਉਸ ਨੇ ਭਾਈ ਕ੍ਰਿਪਾ ਰਾਮ ਸੇ ਪੂਛਾ ਕਿ ਗੁਰੂ ਜੀ ਕਿਆ ਕਰ ਰਹੇਂ ਹੈਂ? ਇਨੈ ਆਗੇ ਬਤਾਇਆ—ਮਾਤਾ ਜੀ! ਗੁਰੂ ਜੀ ਸਿੱਖੋਂ ਕੋ ਦੇਨੇ ਕੇ ਲੀਏ ਖਾਂਡੇ ਕੀ ਪਾਹੁਲ ਤਿਆਰ ਕਰ ਰਹੇਂ ਹੈਂ। ਮਾਤਾ ਜੀ ਇਤਨਾ ਬਚਨ ਸੁਨ ਵੈਰਾਗ ਮੇਂ ਆਇ ਗਈ। ਉਸੀ ਸਮੇਂ ਝੋਲੀ ਮੇਂ ਪਤਾਸੇ ਪਾਇ ਗੁਰ-ਦਰਬਾਰ ਮੈਂ ਆਇ ਗਈ। ਪ੍ਰਿਥਮੇਂ ਇਸੇ ਸਤਿਗੁਰਾਂ ਕੋ ਸੀਸ ਨਿਵਾਇ, ਝੋਲੀ ਮੇਂ ਸੇ ਪਤਾਸੇ ਬਾਟੇ ਮੇਂ ਪਾਇ ਦੀਏ।"

ਭਾਈ ਚਉਪਾ ਸਿੰਘ ਆਪਣੇ ਰਹਿਤਨਾਮੇ ਵਿਚ ਲਿਖਦੇ ਹਨ ਕਿ ਅੰਮ੍ਰਿਤ ਤਿਆਰ ਹੋਣ ਤੋਂ ਬਾਅਦ ਪੰਜ ਚੁਲੇ ਅੰਮ੍ਰਿਤ ਦੇ ਪੰਜਾਂ ਸਿੰਘਾਂ ਦੇ ਨੇਤਰਾਂ ਵਿਚ ਪਾਏ ਗਏ, ਪੰਜ ਚੁਲੇ ਹਰ

ਸਿੰਘ ਨੂੰ ਪਿਲਾਏ ਗਏ ਤੇ ਪੰਜ ਚੁਲੇ ਹਰੇਕ ਸਿੰਘ ਦੇ ਸੀਸ 'ਤੇ ਪਾਏ। ਰਤਨ ਸਿੰਘ ਭੰਗੂ, ਭਾਈ ਸੰਤੋਖ ਸਿੰਘ ਵੀ ਇਸ ਗੱਲ 'ਤੇ ਸਹਿਮਤੀ ਭਰਦੇ ਹਨ:

ਕਮਲ ਪਾਨ ਅੰਮ੍ਰਿਤ ਕੋ ਲੀਨੋ। ਦੇ ਕਰਿ ਤਿਨਹਿ ਪਿਆਵਨਿ ਕੀਨੋ।
ਲੋਚਨ ਮਹਿੰ ਛਿਰਕੇ ਫੁਨ ਮਾਰੇ। ਕੇਸ ਜੂੜ ਮੈਂ ਅੰਜੁਲ ਡਾਰੇ।

*(ਰੁਤ ੩, ਅਧਿ. ੧੯, ਬੰਦ ੨੯, ਗੁ. ਪ੍ਰ. ਸੂਰਜ ਗ੍ਰੰਥ)*

ਭਾਈ ਸੰਤੋਖ ਸਿੰਘ ਲਿਖਦੇ ਹਨ; ਇਸ ਵਿਧੀ ਨਾਲ ਪੰਜਾਂ ਸਿੰਘਾਂ ਨੂੰ ਖੰਡੇ ਦੀ ਪਾਹੁਲ ਦਿੱਤੀ, ਬਾਹਰਲਾ ਭੇਖ (ਪਹਿਰਾਵਾ) ਦਿੱਤਾ ਅਤੇ ਹਿਰਦੇ ਵਿਚ ਗਿਆਨ ਦੇ ਕੇ ਉਨ੍ਹਾਂ ਨੂੰ ਆਪਣੇ ਬਰਾਬਰ ਕਰ ਲਿਆ:

ਇਸ ਬਿਧਿ ਪੰਚਹੁੰ ਸਿੰਘ ਕੌ ਖੰਡੇ ਪਾਹੁਲ ਦੀਨਿ।
ਵਹਿਰ ਭੇਖ ਉਰ ਗਿਆਨ ਦੇ ਅਪਨੇ ਸਮ ਸੋ ਕੀਨਿ।

*(ਰੁਤ ੩, ਅਧਿ. ੧੯, ਅੰਕ ੪੫)*

ਪੰਜਾਂ ਸਿੰਘਾਂ ਨੂੰ ਗੁਰੂ ਸਾਹਿਬ ਨੇ ਅੰਮ੍ਰਿਤ ਦੀ ਦਾਤ ਬਖਸ਼ ਕੇ ਸਭ ਨੂੰ 'ਸਿੰਘ' ਦਾ ਲਕਬ (ਉਪ-ਨਾਮ) ਦਿੱਤਾ ਤੇ ਉਨ੍ਹਾਂ ਨੂੰ ਪੰਜ ਪਿਆਰਿਆਂ ਦੀ ਪਦਵੀ ਦਿੱਤੀ। 'ਗੁਰ ਬਿਲਾਸ' ਅਨੁਸਾਰ ਫਿਰ ਗੁਰੂ ਸਾਹਿਬ ਸਭ ਨੂੰ ਰਹਿਤ ਮਰਯਾਦਾ ਤੇ ਉਪਦੇਸ਼ ਦ੍ਰਿੜ ਕਰਵਾਉਣ ਪਿਛੋਂ ਸਿੰਘਾਸਨ ਤੋਂ ਹੇਠ ਉਤਰ ਆਏ ਤੇ ਦੋਵੇਂ ਹੱਥ ਜੋੜ ਕੇ 'ਪੰਜਾਂ ਪਿਆਰਿਆਂ' ਅੱਗੇ ਨਿਮਰ ਹੋ ਬੇਨਤੀ ਕੀਤੀ ਕਿ ਅੰਮ੍ਰਿਤ ਦੀ ਦਾਤ ਹੁਣ ਮੈਨੂੰ ਵੀ ਬਖਸ਼ੋ। ਹੁਣ ਉਚੇ ਨੀਵੇਂ, ਗੁਰੂ ਚੇਲੇ, ਜਾਤ-ਪਾਤ ਦਾ ਫ਼ਰਕ ਨਹੀਂ ਰਿਹਾ ਹੈ। ਮੈਨੂੰ ਵੀ ਖਾਲਸਾ ਸਜਾਉ ਜਿਵੇਂ ਗੁਰੂ ਨੇ ਤੁਹਾਨੂੰ ਬਣਾਇਆ ਹੈ:

ਉਤਰ ਸਿੰਘਾਸਨ ਜੁਗ ਕਰ ਜੋਰੀ। ਅੰਮ੍ਰਿਤ ਲੇਤ ਆਪ ਸੁਖ ਗੋਰੀ।

ਗੁਰੂ ਸਾਹਿਬ ਦੀ ਇਸ ਵਡੱਤਣ ਬਾਰੇ ਭਾਈ ਗੁਰਦਾਸ (ਦੂਜੇ) ਨੇ ਆਪਣੀ ਵਾਰ ਵਿਚ ਲਿਖਿਆ:

ਵਾਹ ਵਾਹ (ਗੁਰੂ) ਗੋਬਿੰਦ ਸਿੰਘ ਆਪੇ ਗੁਰ ਚੇਲਾ॥

ਭਾਈ ਸੰਤੋਖ ਸਿੰਘ 'ਸੂਰਜ ਪ੍ਰਕਾਸ਼' ਵਿਚ (ਰੁਤ 3, ਅਧਿ. 19) 'ਤੇ ਮਰਯਾਦਾ ਦ੍ਰਿੜ ਕਰਾਉਣ ਬਾਰੇ ਲਿਖਦੇ ਹਨ:

ਕਰ ਅਰਦਾਸ ਰਹਿਤ ਕੀ ਭਲੇ। ਪੰਚਾਮ੍ਰਿਤ ਅਚਿ ਪਾਂਚਹੁੰ ਮਿਲੇ।
ਜਾਤਿ ਪਾਤਿ ਕੋ ਭੇਦ ਨਾ ਕੋਈ। ਚਾਰ ਬਰਨ ਅਚਵਹਿੰ ਇਕ ਹੋਈ।
ਮਤਿ ਊਚੀ ਰਾਖਹੁ ਮਨ ਨੀਵਾਂ। ਸਿਮਰਹੁ ਵਾਹਿਗੁਰੂ ਸੁਖ ਸੀਵਾ।
ਗੋਰ ਮੜ੍ਹੀ ਅਰ ਪੰਥ ਅਨੇਕਾਂ। ਆਨਿ ਨਾ ਮਾਨਹਿ ਰਾਖ ਬਿਬੇਕਾ।
ਵਾਹਿਗੁਰੁ ਜੀ ਕਾ ਭਯੋ ਖਾਲਸਾ ਸੁ ਨੀਕਾ।
ਅਤਿ ਵਾਹਿਗੁਰੂ ਜੀ ਕੀ ਫਤੇ ਸੋ ਬੁਲਾਈ ਹੈ।

ਉਸ ਵੇਲੇ ਜੋ ਰਹਿਤ ਬਾਰੇ ਆਦੇਸ਼ ਦਿਤਾ ਗਿਆ ਉਸ ਬਾਰੇ 'ਗੁਰ ਬਿਲਾਸ 10ਵੀਂ'

ਕ੍ਰਿਤ ਭਾਈ ਕੁਇਰ ਸਿੰਘ ਰਹਿਤ ਦੱਸਣ ਉਪਰੰਤ ਕਹਿੰਦੇ ਹਨ—ਸਦਾ ਉੱਜਲ ਬਸਤਰ ਪਹਿਨਣੇ, ਅਲਪ ਅਹਾਰ, ਕੇਸਾਂ ਦੀ ਸੰਭਾਲ, ਲੋੜਵੰਦ ਦੀ ਲੋੜ ਪੂਰੀ ਕਰਨੀ, ਗੁਰਦੁਆਰੇ ਜਾ ਕੇ ਨਿੱਤ ਸ਼ਬਦ ਸੁਣਨਾ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਅਗਵਾਈ ਲੈਣੀ ਹੈ:

ਗੁਰੂ ਗ੍ਰੰਥ ਜਾਨੋ ਸਦਾ ਅੰਗ ਸੰਗੀ।

'ਸ੍ਰੀ ਗੁਰ ਸੋਭਾ' ਦਾ ਕਰਤਾ ਸੈਨਾਪਤਿ ਲਿਖਦਾ ਹੈ ਕਿ ਖਾਲਸਾ ਸਾਜਣ ਨਾਲ ਮਸੰਦਾਂ ਦਾ ਪੂਰੀ ਤਰ੍ਹਾਂ ਤਿਆਗ ਕਰ ਦਿੱਤਾ ਗਿਆ ਤੇ ਸਤਿਸੰਗਤ ਦਾ 'ਖਾਲਸਾ' ਬਣਾ ਕੇ ਗੁਰੂ ਨਾਲ ਸਿੱਧਾ ਸੰਪਰਕ ਹੋ ਗਿਆ। ਖਾਲਸਾ ਜਾਣੀ ਸਿੱਖ ਸਿੱਧਾ ਵਾਹਿਗੁਰੂ ਦਾ ਹੋ ਗਿਆ:

ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ॥

*(ਭਾਈ ਗੁਰਦਾਸ, ਵਾਰ ੪੧)*

ਕੁਇਰ ਸਿੰਘ ਲਿਖਦਾ ਹੈ ਇਸ ਤਰ੍ਹਾਂ ਬਿਨਾਂ ਕਿਸੇ ਵੰਡ-ਵਰਨ ਦੇ ਸਭ ਜਾਤਾਂ ਦੇ ਲੋਕਾਂ ਨੂੰ ਅੰਮ੍ਰਿਤ ਛਕਾਇਆ ਗਿਆ। ਵੈਸ਼, ਸ਼ੂਦਰ, ਜੱਟ ਸਾਰੇ ਪੰਥ ਵਿਚ ਆ ਗਏ। ਪੰਥ ਖਾਲਸਾ ਸੋਭਾ ਖਾਤਰ ਨਹੀਂ ਸਗੋਂ 'ਗਰੀਬ ਸਿੱਖਨ' ਨੂੰ ਅਣਖ ਨਾਲ ਜਿਉਣ ਮਰਨ ਲਈ ਬਣਾਇਆ।

ਕਨਿੰਘਮ ਲਿਖਦਾ ਹੈ ਕਿ ਖਾਲਸਾ ਸਾਜਣਾ ਦਾ ਮਹਾਨ ਕੰਮ ਗੁਰੂ ਨਾਨਕ ਦੇਵ ਜੀ ਦਾ ਹੀ ਸੀ ਜਿਨ੍ਹਾਂ ਨੇ ਸੁਧਾਰ ਦੇ ਸੱਚੇ-ਸੁੱਚੇ ਅਸੂਲ ਲੱਭੇ, ਵੱਡੀਆਂ ਬੁਨਿਆਦਾਂ ਰੱਖੀਆਂ ਜਿਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਨਵੀਂ ਕੌਮੀਅਤ ਦਾ ਰੂਪ ਦੇ ਕੇ ਅਮਲੀ ਤੌਰ 'ਤੇ ਸ਼ਕਲ ਪ੍ਰਦਾਨ ਕਰ ਦਿੱਤੀ। ਗੋਕਲ ਚੰਦ ਨਾਰੰਗ ਲਿਖਦਾ ਹੈ ਕਿ ਗੁਰੂ ਨੇ ਜਾਣ ਲਿਆ ਸੀ ਕਿ ਹਿੰਦੂ ਇਕ ਨਿਰੀ ਧਾਰਮਿਕ ਸੰਸਥਾ ਹੈ ਜਿਸ ਨੂੰ ਸਮੇਂ ਦੀਆਂ ਚਪੇੜਾਂ ਨੇ ਕਮਜ਼ੋਰ ਕਰ ਦਿੱਤਾ ਹੈ, ਸੋ ਐਸੀ ਸ਼ਕਤੀਸ਼ਾਲੀ ਜੱਥੇਬੰਦੀ ਬਣਾਉਣ ਦੀ ਲੋੜ ਹੈ ਜੋ ਧਰਮ ਨਿਭਾਉਣ ਦੇ ਨਾਲ ਮਰਨ ਦਾ ਜਜ਼ਬਾ ਵੀ ਭਰ ਸਕੇ।

'ਸਹਿਜੇ ਰਚਿਯੋ ਖਾਲਸਾ' ਦਾ ਰਚੈਤਾ ਲਿਖਦਾ ਹੈ ਕਿ ਇਸ ਤਰ੍ਹਾਂ ਗੁਰਬਾਣੀ ਦੇ ਮੁੱਖ ਵਾਕ ਅਨੁਸਾਰ—'ਜਾਗਤਿ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ।' ਕਲਗੀਆਂ ਵਾਲੇ ਨੇ ਖਾਲਸਾ ਜੀ ਦੀ ਉਚੀ ਸੁਰਤਿ ਵਿਚ ਅਕਾਲ ਦੀ ਧੁਨੀ ਪੈਦਾ ਕਰ ਦਿੱਤੀ। ਕਰਮ-ਕਾਂਡੀ ਪ੍ਰਤੀਕ-ਸੂਚੀ ਦੇ ਸਾਰੇ ਪੁਰਾਤਨ ਨਿਸ਼ਾਨ ਸਦਾ ਲਈ ਅਲੋਪ ਹੋ ਗਏ। ਇਹ ਅਵਸਥਾ ਪਾਉਣ ਪਿਛੋਂ ਉਹ ਸਿੱਧਾ ਅਕਾਲ ਪੁਰਖ ਦੀ ਬਖ਼ਸ਼ਸ਼ ਦਾ ਹਿੱਸਾ ਬਣ ਗਿਆ। ਰਾਮ, ਕ੍ਰਿਸ਼ਨ, ਸ਼ਿਵ ਜੀ, ਵਿਸ਼ਨੂੰ, ਦੁਰਗਾ ਤੇ ਹੋਰ ਪੌਰਾਣਿਕ ਨਾਇਕ ਦੂਜੇ ਦਰਜੇ ਦੀ ਸ੍ਰਿਸ਼ਟੀ ਮੰਨੇ ਗਏ। ਖਾਲਸੇ ਵਾਸਤੇ ਕੋਈ ਅਵਤਾਰ ਕੋਈ ਦੇਵੀ ਦੇਵਤਾ ਨਾ ਰਿਹਾ।

* * *

# ਪ੍ਰੋ. ਪੂਰਨ ਸਿੰਘ ਅਨੁਸਾਰ ਖ਼ਾਲਸਾ ਪੰਥ ਦੀ ਸਾਜਣਾ ਦਾ ਆਦਰਸ਼

ਪ੍ਰੋ. ਪੂਰਨ ਸਿੰਘ ਪੋਠੋਹਾਰ ਦੇ ਵਸਨੀਕ ਸਨ। ਅਜੇ ਅੰਮ੍ਰਿਤ ਨਹੀਂ ਸੀ ਛਕਿਆ, ਆਪਣੀ ਬਰਾਦਰੀ ਦੇ ਵਜ਼ੀਫ਼ੇ 'ਤੇ ਜਪਾਨ ਪੜ੍ਹਨ ਚਲੇ ਗਏ ਸਨ। ਉਥੇ ਜਾ ਕੇ ਆਪ ਤਾਪ ਨਾਲ ਸਖ਼ਤ ਬਿਮਾਰ ਹੋ ਗਏ ਤੇ ਡਾਕਟਰਾਂ ਨੇ ਕਰੜੇ ਤਾਪ ਤੇ ਨੀਮ ਬੇਹੋਸ਼ੀ ਦੀ ਹਾਲਤ ਵਿਚ ਕੇਸ ਕੱਟ ਦਿੱਤੇ। ਦੋ ਘੰਟੇ ਆਪ ਦਾ ਸਿਰ ਬਰਫ਼ ਵਿਚ ਦਬਾਈ ਰੱਖਿਆ। ਜਦ ਆਪ ਰਾਜ਼ੀ ਹੋਏ ਤੇ ਕੇਸਾਂ ਦੀ ਖ਼ਬਰ ਦੇਸ਼ ਪਹੁੰਚੀ ਤਾਂ ਵਜ਼ੀਫ਼ਾ ਬੰਦ ਹੋ ਗਿਆ। ਜਪਾਨੀ ਭਾਸ਼ਾ ਵਿਚ ਆਪ ਨੇ ਇਕ ਕਿਤਾਬ ਲਿਖੀ ਅਤੇ ਉਸ ਤੋਂ ਹੋਈ ਕਮਾਈ ਨਾਲ ਅੱਗੇ ਵਿਦਿਆ ਪ੍ਰਾਪਤ ਕੀਤੀ। ਜਪਾਨ ਵਿਚ ਸੁਆਮੀ ਰਾਮ ਤੀਰਥ ਨਾਲ ਮਿਲਾਪ ਹੋਣ 'ਤੇ ਆਪ ਦੇ ਖ਼ਿਆਲ ਵੇਦਾਂਤ ਤੇ ਤਿਆਗ, ਵੈਰਾਗ ਦੇ ਹੋ ਗਏ। ਜਦੋਂ ਵਾਪਸ ਦੇਸ਼ ਆਏ ਤਾਂ ਸੰਨਿਆਸੀ ਸਾਧੂ ਸਨ। ਪਰ ਸੁਆਮੀ ਜੀ ਦੀ ਆਗਿਆ ਨਾਲ ਤੇ ਮਾਪਿਆਂ ਦੇ ਕਹਿਣ 'ਤੇ ਗ੍ਰਹਿਸਤੀ ਹੋ ਗਏ। ਕੁਛ ਸਮੇਂ ਬਾਅਦ ਦੇਹਰਾਦੂਨ ਜੰਗਲਾਤ ਮਹਿਕਮੇ ਵਿਚ ਰਿਸਰਚ ਦੇ ਕੰਮ 'ਤੇ ਨਿਯੁਕਤ ਹੋ ਗਏ। ਹਾਲੇ ਤਕ ਸਿੱਖੀ ਬਾਣੇ ਨਾਲ ਪਿਆਰ ਨਹੀਂ ਹੋਇਆ ਸੀ। ਭਾਈ ਵੀਰ ਸਿੰਘ ਜੀ ਦੇ ਸੰਪਰਕ ਵਿਚ ਆ ਗਏ। ਸਿਆਲਕੋਟ ਦੀ ਸਿੱਖ ਐਜੂਕੇਸ਼ਨਲ ਕਾਨਫਰੰਸ ਵਿਚ ਪ੍ਰਧਾਨ ਜੀ ਨੇ ਆਪ ਦੀ ਜਾਣ-ਪਛਾਣ ਕਰਵਾਈ ਤੇ ਦੱਸਿਆ ਕਿ ਆਪ ਫਿਰ ਸਿੱਖੀ ਵੱਲ ਆ ਰਹੇ ਹਨ। ਛੇ ਮਹੀਨੇ ਬਾਅਦ ਹੀ ਆਪ ਦੀ ਤਬੀਅਤ ਨੇ ਬਹੁਤ ਪਲਟਾ ਖਾਧਾ। ਸਿੱਖੀ ਦੇ ਆਤਮ ਜੀਵਨ ਦਾ ਰਸ ਪੈ ਗਿਆ ਅਤੇ ਕੇਸ ਧਾਰ ਕੇ ਸਾਬਤ ਸੂਰਤ ਹੋ ਗਏ।[1] ਬੇਸ਼ਕ ਪ੍ਰੋ. ਪੂਰਨ ਸਿੰਘ ਦਾ ਜਨਮ ਸਿੱਖ ਪਰਿਵਾਰ ਵਿਚ ਹੋਇਆ ਸੀ, ਵਿਚਾਰਧਾਰਕ ਮਾਹੌਲ ਜਮਾਂਦਰੂ ਨਹੀਂ ਸੀ ਰਿਹਾ। ਵਿਭਿੰਨ ਮਤਾਂ ਦਾ ਚਿੰਤਨ ਤੇ ਅਭਿਆਸ ਪੂਰਨ ਸਿੰਘ ਨੇ ਖ਼ੂਬ ਅਜ਼ਮਾਇਆ। ਜਦ ਮੁੜ ਸਿੱਖੀ ਵੱਲ ਆਏ ਤਾਂ ਭਾਈ ਵੀਰ ਸਿੰਘ ਜੀ ਦੇ ਸ਼ਬਦਾਂ ਵਿਚ ਕਲਗੀਆਂ ਵਾਲੇ ਨੇ ਆਪਣਿਆਂ ਨੂੰ ਕਦੇ ਨਾ ਛੱਡਣ ਦਾ ਬਿਰਦ ਪਾਲਿਆ:

> "ਸ਼ੁਕਰ ਹੈ ਓਸ ਕਲਗੀਆਂ ਵਾਲੇ ਪ੍ਰੀਤਮ ਦਾ ਜੋ ਆਪਣਿਆਂ ਨੂੰ ਕਦੇ ਨਹੀਂ ਛੋੜਦਾ। ਧੰਨ ਹੈ ਓਹ ਦਾਤਾ ਤੇ ਪਿਤਾ ਸਾਡਾ ਗੁਰੂ ਗੋਬਿੰਦ ਸਿੰਘ ਜੀ ਜਿਸ ਨੇ ਆਪਣੇ ਨਾਲ ਇਸ ਨੇਕ ਦਿਲ ਆਤਮਾ ਨੂੰ ਵੀ ਘਰ ਆਂਦਾ ਹੈ, ਸਿੱਖੀ ਸਿਦਕ ਬਖ਼ਸ਼ਿਆ ਹੈ, ਕੇਸਾਂ ਸੁਆਸਾਂ ਨਾਲ ਜੀਅ ਦਾਨ ਕੀਤਾ ਹੈ, ਤੇ ਹੁਣ ਅੰਮ੍ਰਿਤ ਛਕਾ ਕੇ ਆਪਣੇ ਪਰਿਵਾਰ ਵਿਚ ਰਲਾ ਲਿਆ।"[2]

ਕਵੀ ਦਿਲ ਪ੍ਰੋ. ਪੂਰਨ ਸਿੰਘ ਇਤਿਹਾਸਕਾਰ ਨਹੀਂ ਸਨ, ਰਾਜਨੀਤੀਵੇਤਾ ਨਹੀਂ ਸਨ। ਲੇਕਿਨ ਗੁਰਮਤਿ ਦੇ ਕਿਸੇ ਵੀ ਪਰਿਪੇਖ ਨੂੰ ਲੈ ਕੇ ਉਹਨਾਂ ਦੀ ਘਟਾਓਵਾਦੀ ਪਹੁੰਚ ਨਹੀਂ ਸੀ। ਦੂਸਰੇ ਸ਼ਬਦਾਂ ਵਿਚ ਉਹ ਗੁਰੂ ਸਾਹਿਬਾਨ ਦੇ ਦੈਵੀ ਮਿਸ਼ਨ ਨੂੰ ਨਿਰੋਲ ਦੈਵੀ ਪ੍ਰਸੰਗ ਵਿਚ ਜਾਣਨ/ਸਮਝਣ ਦੇ ਮੁੱਦਈ ਸਨ। ਉਹਨਾਂ ਦੀ ਸੁਹਜਮਈ ਸੂਖਮ ਦ੍ਰਿਸ਼ਟੀ ਧਰਮ, ਰਾਜਨੀਤੀ, ਆਰਟ, ਵਿਦਿਆ ਆਦਿਕ ਖੇਤਰਾਂ ਵਿਚ 'ਦੈਵੀ ਪਿਆਰ' 'ਤੇ ਕੇਂਦ੍ਰਿਤ ਹੈ। ਇਸ ਕਰਕੇ ਉਹ ਗੁਰੂ ਸਾਹਿਬਾਨ ਦੁਆਰਾ ਕੀਤੇ ਹਰ ਜਨ-ਕਲਿਆਣਕਾਰੀ ਕਾਰਜ ਨੂੰ ਸਮੇਂ ਸਥਾਨ ਦੀ ਵਕਤੀ ਲੋੜ ਨਾ ਦਰਸਾਉਂਦੇ ਉਸ ਦੇ 'ਦੈਵੀ ਮੰਤਵ ਤੇ ਸੋਮੇ' ਦਾ ਭਰਪੂਰ ਖੁਲਾਸਾ ਕਰਨ ਦੀ ਪ੍ਰਬਲ ਰੁਚੀ ਦਿਖਾਉਂਦੇ ਸਨ। ਉਹਨਾਂ ਅਨੁਸਾਰ ਮਹਾਂਪੁਰਸ਼ ਆਪਣੇ ਨਾਲ ਆਪਣੀ ਸਭਿਅਤਾ ਆਪ ਲਿਆਉਂਦੇ ਹਨ, ਉਨ੍ਹਾਂ ਦੀ ਸਭਿਅਤਾ ਨਿਰੋਲ 'ਪ੍ਰੇਮ ਤ੍ਰੰਗ' ਦੀ ਹੁੰਦੀ ਹੈ, ਜਿਸ ਵਿਚ ਵਕਤੀ ਲਾਭ ਤੇ ਫਾਇਦਿਆਂ ਦਾ ਕੇਵਲ ਬਚਾਓ ਮੁਖ ਨਹੀਂ ਰਖਿਆ ਜਾਂਦਾ, ਅਮਰ ਬਰਕਤਾਂ ਦਾ ਖ਼ਿਆਲ ਜ਼ਰੂਰ ਮੁਖਤਾ ਪ੍ਰਾਪਤ ਕਰਦਾ ਹੈ।[3] 'ਸਹਿਜੇ ਰਚਿਓ ਖਾਲਸਾ' ਦੀ ਭਾਵਨਾ ਮੁਜਬ ਖ਼ਾਲਸਾ ਪੰਥ ਦੀ ਸਾਜਣਾ ਵਿਸ਼ਵ ਦੇ ਇਤਿਹਾਸ ਵਿਚ ਧਰਤੀ 'ਤੇ ਵਰਤਿਆ ਅਜਿਹਾ ਵਰਤਾਰਾ ਸੀ ਜਿਸ ਨੇ ਤ੍ਰੈਕਾਲੀ ਸਮਾਜ, ਇਤਿਹਾਸ, ਰਾਜਨੀਤੀ, ਧਰਮ ਅਤੇ ਮਨੁੱਖੀ ਹੋਂਦ ਤੇ ਹਸਤੀ ਨਾਲ ਜੁੜੇ ਮਸਲਿਆਂ ਨੂੰ ਮੁਕੰਮਲ ਪ੍ਰਭਾਵਿਤ ਕੀਤਾ। ਇਸ ਲੇਖ ਦਾ ਵਿਸ਼ਾ ਪ੍ਰੋ. ਪੂਰਨ ਸਿੰਘ ਦੀ ਦ੍ਰਿਸ਼ਟੀ ਵਿਚ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਖ਼ਾਲਸਾ ਪੰਥ ਦੀ ਸਾਜਣਾ ਨਾਲ ਜੁੜੇ ਸਮੁੱਚੇ ਸਰੋਕਾਰਾਂ ਬਾਰੇ ਚਰਚਾ ਕਰਨੀ ਹੈ।

ਇਸ ਪ੍ਰਸੰਗ ਵਿਚ ਪ੍ਰੋ. ਪੂਰਨ ਸਿੰਘ ਪਹਿਲਾ ਮਸਲਾ ਇਤਿਹਾਸਕ ਪੇਸ਼ਕਾਰੀ ਦਾ ਰੱਖਦੇ ਹਨ। ਖਾਲਸਾ ਪੰਥ ਦੀ ਸਾਜਣਾ ਇਤਿਹਾਸ ਦੀ ਵੱਡੀ ਘਟਨਾ ਹੈ। ਸੋ ਕੁਦਰਤੀ ਹੈ ਵਡ-ਆਕਾਰੀ ਗ੍ਰੰਥਾਂ ਵਿਚ ਇਸ ਬਾਰੇ ਇਤਿਹਾਸਕਾਰਾਂ ਦੀਆਂ ਵਿਭਿੰਨ ਖੋਜਾਂ ਦਾ ਉਲੇਖ ਹੋਣਾ। ਗੁਰ-ਇਤਿਹਾਸ ਦੇ ਪ੍ਰਸੰਗ ਵਿਚ ਪ੍ਰੋ. ਪੂਰਨ ਸਿੰਘ ਦੀ ਧਾਰਨਾ ਹੈ ਕਿ ਇਤਿਹਾਸ ਦੀ ਇਕ ਸੀਮਾ ਹੁੰਦੀ ਹੈ ਜੋ ਅਸੀਮ ਪੁਰਸ਼ਾਂ ਦੇ ਅਸਲੀ ਜੀਵਨ ਅਤੇ ਆਤਮਕ ਸਤਾ ਨੂੰ ਸਮਝਣਯੋਗ ਨਹੀਂ ਮੰਨਿਆ ਜਾ ਸਕਦਾ। ਜਦੋਂ ਕੋਈ ਮਹਾਂਪੁਰਖ ਸਾਡੀ ਨਜ਼ਰ ਤੋਂ ਓਹਲੇ ਹੋ ਜਾਂਦਾ ਹੈ ਤਾਂ ਇਤਿਹਾਸ ਕੇਵਲ ਨਾਵਾਂ ਦੀ ਸੂਚੀ ਲਿਖਦਾ ਹੈ, ਵਾਪਰੀਆਂ ਘਟਨਾਵਾਂ ਦੀ ਗਿਣਤੀ ਕਰਦਾ ਹੈ ਅਤੇ ਵਿਸਤਾਰ ਪੂਰਵਕ ਜੀਵਨ ਚਰਿੱਤਰ ਦਿੰਦਾ ਹੈ। ਅਕਸਰ ਇਸ ਤਰ੍ਹਾਂ ਹੁੰਦਾ ਹੈ ਕਿ ਮਹਾਂਪੁਰਖਾਂ ਨੂੰ ਵਰਣਨ ਕਰਨ ਦੇ ਅਜਿਹੇ ਤਰੀਕੇ ਵਰਤੇ ਜਾਂਦੇ ਹਨ ਕਿ ਬਣਾਉਟੀ ਤੌਰ 'ਤੇ ਉਹਨਾਂ ਨੂੰ ਆਮ ਪੁਰਸ਼ਾਂ ਦੀ ਕਤਾਰ ਵਿਚ ਲਿਆ ਖੜ੍ਹਾ ਕੀਤਾ ਜਾਂਦਾ ਹੈ। ਜਦ ਮਹਾਂਪੁਰਖਾਂ ਦੇ ਇਸ ਤਰ੍ਹਾਂ ਦੇ ਜੀਵਨ ਚਰਿੱਤਰ ਪੜ੍ਹੇ ਜਾਂਦੇ ਹਨ ਤਾਂ ਇਹ ਖ਼ਿਆਲ ਪੈਦਾ ਹੁੰਦਾ ਹੈ ਕਿ ਕੋਈ ਵੱਡਾ ਆਦਮੀ ਸਚਮੁਚ ਵੱਡਾ ਨਹੀਂ ਸੀ। ਇਹ ਸਭ ਕੁਝ ਧਾਰਮਿਕ ਜ਼ਿੰਦਗੀ ਲਈ ਤਾਂ ਪ੍ਰੇਰਨਾਦਾਇਕ ਮੰਨਿਆ ਜਾ ਸਕਦਾ ਹੈ, ਪਰ ਇਹ ਉਹਨਾਂ ਦੀ ਅਸਲੀ ਸੂਰਤ ਅਤੇ ਸੀਰਤ ਦੇ ਦਰਸ਼ਨ ਨਹੀਂ ਕਰਾ ਸਕਦਾ। ਜੀਵਨ ਚਰਿੱਤਰ ਵੀ ਕੁਝ ਨਾ ਕੁਝ ਸੱਚ ਤੋਂ ਉਰੇ ਰਹਿ ਜਾਂਦੇ ਹਨ। ਅਜਿਹਾ ਤਦ ਹੋ ਸਕਦਾ ਹੈ ਕਿ ਕੋਈ ਨਿਪੁੰਨ ਪੁਰਸ਼ ਆਮ ਲੋਕਾਂ ਨੂੰ ਆਪਣੀਆਂ ਰਚਨਾਵਾਂ ਵਿਚੋਂ ਆਪਣੇ ਜੀਵਨ ਦਾ ਹਾਲ ਸੁਣਾ ਸਕੇ। ਇਹ ਸੰਭਾਵਨਾ ਵੀ ਉਦੋਂ ਹੀ ਬਣ ਸਕਦੀ ਹੈ ਜਦੋਂ ਅਜਿਹੀਆਂ ਇਤਿਹਾਸਿਕ ਲਿਖਤਾਂ ਉਸ ਉਤਸਾਹ ਨਾਲ ਪੜ੍ਹੀਆਂ

ਜਾਣ ਜਿਸ ਉਤਸ਼ਾਹ ਨਾਲ ਇਹ ਲਿਖੀਆਂ ਗਈਆਂ ਹੋਣ।[4] ਇਸ ਤਰ੍ਹਾਂ ਛੋਟੇ ਪੁਰਸ਼ ਜੋ ਉਚ ਜੀਵਨ ਦੇ ਆਦਰਸ਼ ਨੂੰ ਅਨੁਭਵ ਕਰ ਲੈਂਦੇ ਹਨ ਅਤੇ ਦੂਜਿਆਂ ਨੂੰ ਉਸ ਦਾ ਦਾਨ ਦਿੰਦੇ ਹਨ, ਸਚਮੁਚ ਓਹੋ ਹੀ ਇਨਸਾਨੀ ਇਤਿਹਾਸਕਾਰ ਕਹੇ ਜਾ ਸਕਦੇ ਹਨ। ਇਹੀ ਅੰਤਰ ਉਹਨਾਂ ਦੀ ਚੁਪ ਤੇ ਬਾਹਰੋਂ ਵੱਡੇ ਸਦਵਾਉਣ ਵਾਲਿਆਂ ਵਿਚ ਹੈ :

> "ਉਂਞ ਭਾਵੇਂ ਤਾਰੀਖ ਉਨ੍ਹਾਂ ਹੀ ਲੋਕਾਂ ਦੀ ਖ਼ੁਸ਼ਾਮਦ ਨਾਲ ਭਰੀ ਪਈ ਹੈ ਜੋ ਕੇਵਲ ਬਾਹਰੋਂ ਹੀ ਵੱਡੇ ਹਨ। ਸਚਮੁਚ ਦੇ ਆਦਮੀ ਮੋਨ ਧਾਰੇ ਹੋਏ ਵੀ ਬੜੇ ਉਚੇ ਬੋਲ ਰਹੇ ਹੁੰਦੇ ਹਨ ਅਤੇ ਉਨ੍ਹਾਂ ਦੀ ਚੁਪ ਕੀਤੀ ਆਵਾਜ਼ ਉਮਰਾਂ ਉਮਰਾਂ ਵਿਚ ਸੁਣੀ ਜਾਂਦੀ ਹੈ......।"[5]

ਵੈਸਾਖੀ 1699 ਈ. ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਨਾਨਕ ਦੇਵ ਜੀ ਦੁਆਰਾ ਸਥਾਪਿਤ ਨਿਰਮਲ ਪੰਥ ਨੂੰ 'ਖ਼ਾਲਸਾ ਪੰਥ' ਦਾ ਅੰਤਿਮ ਅਤੇ ਮੁਕੰਮਲ ਸਰੂਪ ਦੇ ਕੇ ਜਿਥੇ ਸਿੱਖ ਧਰਮ ਵਿਚ 'ਗੁਰੂ ਗ੍ਰੰਥ ਤੇ ਪੰਥ' ਦਾ ਅਨੂਠਾ ਸਿਧਾਂਤ ਸਿਰਜਿਆ, ਖ਼ਾਲਸਈ ਪਛਾਣ ਤੇ ਸਰੂਪ ਨਿਸ਼ਚਿਤ ਕੀਤਾ, ਸੰਤ-ਸਿਪਾਹੀ ਦੇ ਸੁਮੇਲ 'ਤੇ ਆਧਾਰਿਤ ਧਰਮ ਤੇ ਰਾਜਨੀਤੀ ਨੂੰ ਇਕੱਠਿਆਂ ਕੀਤਾ, ਉਥੇ ਮਨੁੱਖੀ ਏਕਤਾ ਦੇ ਲਾਸਾਨੀ ਆਦਰਸ਼ ਨੂੰ ਐਲਾਨੀਆ ਤੌਰ 'ਤੇ ਰੂਪਮਾਨ ਕੀਤਾ। ਉਪਰੰਤ ਗੁਰੂ ਨਾਨਕ ਦੇਵ ਜੀ ਦੁਆਰਾ ਭੇਦ-ਭਾਵ, ਉਚ-ਨੀਚ ਦੀ ਕੰਧ ਤੋੜਨ ਹਿਤ ਸਥਾਪਿਤ ਸਿੱਖ ਸਿਧਾਂਤ ਦੀ ਖਾਲਸਾ ਪੰਥ ਦੀ ਸਾਜਣਾ ਵੇਲੇ ਸਿਖਰ ਸੀ, ਜਦ 'ਇਕੋ ਪੰਗਤ ਵਿਚ ਵੰਡ ਛਕਣ' ਤੋਂ ਵੀ ਅੱਗੇ 'ਇਕੋ ਬਾਟੇ' (ਬਰਤਨ) ਵਿਚ ਖੰਡੇ ਦੀ ਪਾਹੁਲ ਛਕਾਈ ਗਈ। ਇਸੇ ਪ੍ਰਸੰਗ ਅਤੇ ਰੂਪ ਦੀ ਦੁਨੀਆਂ ਵਿਚ ਅਜਿਹੀ ਮਿਸਾਲ ਹੋਰ ਕਿਧਰੇ ਨਹੀਂ। ਪ੍ਰੋ. ਪੂਰਨ ਸਿੰਘ ਅਨੁਸਾਰ ਗੁਰੂ ਸਾਹਿਬ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਤਿਆਰ-ਬਰ-ਤਿਆਰ ਕਰ ਦਿੱਤਾ ਅਤੇ ਉਹਨਾਂ ਨੂੰ ਇਕੋ ਲੋਹੇ ਦੇ ਬਾਟੇ ਵਿਚੋਂ ਅੰਮ੍ਰਿਤ ਛਕਣ ਲਈ ਕਿਹਾ ਤਾਂ ਜੋ ਡੂੰਘੇ ਘੁਟਾਂ ਰਾਹੀਂ ਉਹ ਭਰਾਤਰੀਅਤ ਦੇ ਪ੍ਰੇਮ ਨੂੰ ਪੀ ਛਕਣ।

## ਖ਼ਾਲਸੇ ਦਾ ਸ੍ਰੋਤ (ਵਾਹਿਗੁਰੂ ਜੀ ਕਾ ਖ਼ਾਲਸਾ)

ਪ੍ਰੋ. ਪੂਰਨ ਸਿੰਘ ਅਨੁਸਾਰ ਖ਼ਾਲਸਾ ਵਾਹਿਗੁਰੂ ਦਾ ਹੈ। ਖ਼ਾਲਸਾ ਪੰਥ ਵਾਹਿਗੁਰੂ ਦੀ ਮਲਕੀਅਤ ਇਸ ਤਰ੍ਹਾਂ ਨਹੀਂ ਜਿਵੇਂ ਚੇਤੰਨ ਜਾਂ ਜੜ੍ਹ ਚੀਜ਼ਾਂ ਮਨੁੱਖ ਦੀ ਮਲਕੀਅਤ ਹੁੰਦੀਆਂ ਹਨ ਤੇ ਇਹ ਮੁਰਦਾ ਚੀਜ਼ਾਂ ਮਨੁੱਖ ਦੇ ਕਬਜ਼ੇ ਵਿਚ ਹੁੰਦੀਆਂ ਹਨ। ਖ਼ਾਲਸਾ ਤਾਂ ਵਾਹਿਗੁਰੂ ਦਾ ਆਪਣਾ ਤੇ ਆਪਣੇ ਨਾਲ ਪ੍ਰੋਤਾ ਹੈ। ਜਿਵੇਂ ਕਿਰਨਾਂ ਸੂਰਜ ਦੀਆਂ ਹਨ ਤੇ ਬੂਟੇ ਨਾਲ ਲਗਿਆ ਫ਼ਲ ਬੂਟੇ ਦਾ ਹੈ ਇਸ ਤਰ੍ਹਾਂ ਖ਼ਾਲਸੇ ਦਾ ਇਕੋ-ਇਕ ਸਦੀਵੀ ਤੇ ਨਿਰੰਤਰ ਸੋਮਾ ਵਾਹਿਗੁਰੂ ਹੈ ਤੇ ਖ਼ਾਲਸਈ ਬਲ (ਫ਼ਤਹਿ) ਵੀ ਵਾਹਿਗੁਰੂ ਦੀ ਹੈ।[6]

ਦਸਵੇਂ ਪਾਤਸ਼ਾਹ ਜੀ ਨੇ ਖ਼ਾਲਸਾ ਸਾਜ ਕੇ ਇਕ ਅੱਖ ਪਲਕਾਰੇ ਵਿਚ ਹੀ ਸਿੱਖੀ ਸਮੁੱਚੀ ਮਨੁੱਖ ਜਾਤੀ ਲਈ ਆਲਮਗੀਰ ਮਜ਼੍ਹਬ ਬਣਾ ਦਿੱਤਾ। ਮਾਇਆਧਾਰੀਆਂ ਦੇ ਪੰਜੇ ਵਿਚ ਫਸੇ ਨੀਚ ਤੇ ਨੀਵਾਣ ਵਿਚ ਰਹਿੰਦੇ ਰਾਜੇ ਰਾਣਿਆਂ ਤੋਂ ਵਧ ਉਚੇ ਤੇ ਪ੍ਰਭਾਵਸ਼ਾਲੀ ਹੋ ਗਏ। ਖ਼ਾਲਸਾ ਸਾਜਣਾ ਦੀ ਸਪਿਰਟ ਦਾ ਪੰਜਾਬ ਦੀ ਭੂਗੋਲਿਕ ਇਕਾਈ ਨੂੰ ਹੀ ਅਜਿਹਾ ਨਸ਼ਾ ਆਇਆ ਕਿ ਸਿੱਖ ਅਖਵਾਉਣ ਵਾਲੇ ਜਾਨ ਦੇਣੀ ਤੁਛ ਨਾਚੀਜ਼ ਭੇਟਾ ਕੇਵਲ ਸਮਝਣ ਹੀ

ਨਹੀਂ, ਦੇਣ ਲੱਗੇ। ਦੁਨੀਆਂ ਲਈ ਸਮਝੀ ਜਾਂਦੀ ਵੱਡੀ ਚੀਜ਼, ਇਹਨਾਂ ਲਈ ਨਾਚੀਜ਼ ਹੈ। ਇਹ ਸਭ ਕੁਝ ਗੁਰੂ ਗੋਬਿੰਦ ਸਿੰਘ ਜੀ ਦੀ ਮਿਹਰ ਦੀ ਨਿਰੀ ਸਮ੍ਰਿਤੀ ਦਾ ਇਕ ਨਿਕਾ ਜਿਹਾ ਫਲ ਹੈ।[7]

ਪ੍ਰੋ. ਪੂਰਨ ਸਿੰਘ ਨੇ ਖ਼ਾਲਸੇ ਦੀ ਸਾਜਣਾ ਨੂੰ ਮਨੁੱਖ ਜਾਤੀ ਦੇ ਉਤਮ ਰਾਜਨੀਤਕ ਆਦਰਸ਼ ਲਈ ਵੀ ਵਰਦਾਨ ਦਰਸਾਇਆ ਹੈ। ਰਾਜ ਪ੍ਰਣਾਲੀ ਜਿਹੜੀ ਵੀ ਹੋਵੇ ਕੋਈ ਅਰਥ ਨਹੀਂ ਰਖਦੀ ਚਾਹੇ ਲੋਕਤੰਤਰੀ ਵੀ ਕਿਉਂ ਨਾ ਹੋਵੇ, ਜੇ ਰਾਜਾ ਅਤੇ ਰਾਜ ਦਾ ਆਦਰਸ਼ ਹੀ ਸਾਫ਼ ਤੇ ਸਪਸ਼ਟ ਨਹੀਂ। ਇਸ ਸੰਦਰਭ ਵਿਚ ਰਾਜਾ ਅਤੇ ਉਸ ਦੇ ਕੰਮਾਂ ਨੂੰ ਪਰਿਭਾਸ਼ਿਤ ਅਤੇ ਨਿਸ਼ਚਿਤ ਕੀਤਾ ਕਿ ਰਾਜਾ ਓਹ ਹੈ ਜੋ ਇਕ ਨਦਰ ਵਿਚ ਵਿਦਿਆ, ਰਾਗ, ਕੋਮਲ ਹੁਨਰ, ਜੀਨੀਅਸ, ਅੰਤਰਯਾਮਤਾ, ਰਿਧੀਆਂ ਸਿਧੀਆਂ ਦੇ ਸਕੇ। ਰਾਜੇ ਦਾ ਕੰਮ ਹੈ ਸਭ ਨੂੰ ਬਿਨ ਪੁਛੇ ਸਭ ਕੁਝ ਦੇਣਾ, ਜੋ ਕੁਝ ਉਹ ਧੁਰ ਸੋਮੇ ਨਾਲ ਜੁੜ ਕੇ ਜਿਥੇ ਵੰਡਣਾ ਅਮੁਕ ਹੈ ਤੇ ਅਗੰਮ ਦਾ ਪਰਵਾਹ ਹੈ, ਪ੍ਰਾਪਤ ਕਰਦਾ ਹੈ। ਉਕਤ ਪਰਉਪਕਾਰਾਂ ਉਪਰ ਗੁਰੂ ਗੋਬਿੰਦ ਸਿੰਘ ਜੀ ਨੇ ਸੱਚੀ ਪਾਤਸ਼ਾਹੀ ਦੀ ਨੀਂਹ ਰੱਖੀ। ਪੰਜ ਪਿਆਰੇ ਚੁਣੇ, ਬਣਾਏ, ਸਜਾਏ। ਖ਼ਾਲਸੇ ਦੀ ਸਾਜਣਾ ਨੂੰ ਲੋਕਤੰਤਰ ਅਧਾਰਿਤ ਦਰਸਾਉਣਾ ਸਿਰੇ ਦੀ ਅਗਿਆਨਤਾ ਹੈ। ਇਹ ਤਾਂ ਗੁਰੂ ਦਾ ਖਾਲਸਾ ਹੈ, ਜਿਹੜਾ ਗੁਰੂ ਨੇ ਬਖਸ਼ ਕੇ, ਚੁਣ ਕੇ, ਸਾਜ ਕੇ ਆਪਣਾ ਕੀਤਾ। ਪਹਿਲਾਂ ਆਪਣੀ ਨਦਰ ਨਾਲ ਮਨੁੱਖ ਦੀ ਜ਼ਹਿਰੀਲੀ ਸ਼ਖ਼ਸੀਅਤ ਦਾ ਜ਼ਹਿਰ ਸਾੜਿਆ ਤੇ ਫਿਰ ਸਤਸੰਗ ਵਿਚ ਇਕ ਸਤਸੰਗ ਰਾਜ ਦੀ ਨੀਂਹ ਰੱਖੀ। ਪ੍ਰੋ. ਪੂਰਨ ਸਿੰਘ ਦੇ ਸ਼ਬਦਾਂ ਵਿਚ:

> "ਲੋਕਾਂ ਦੀ ਚੋਣ? ਨੈਣ ਹੀਨਾਂ ਦੀ ਚੋਣ? ਇਹ ਗਯਾਨ ਭਰੀ ਅੰਨ੍ਹੀ ਗੱਲ ਹੈ, ਜਿਹੜੇ ਕਹਿੰਦੇ ਹਨ ਖਾਲਸਾ ਸਤਿਗੁਰਾਂ ਨੇ ਅੱਜ ਕੱਲ੍ਹ ਦੀ ਡੈਮੋਕ੍ਰੈਸੀ 'ਪਰ ਕਾਇਮ ਕੀਤਾ। ਖਾਲਸਾ ਤਾਂ ਗੁਰੂ ਕਾ ਖਾਲਸਾ ਹੈ, ਗੁਰੂ ਨੇ ਬਖਸ਼ ਕੇ, ਚੁਣ ਕੇ, ਸਾਜ ਕੇ ਆਪਣਾ ਕੀਤਾ। ਪਹਿਲੇ ਆਪਣੇ ਨਦਰ ਨਾਲ ਮਨੁੱਖ ਦੀ ਜ਼ਹਿਰੀਲੀ ਸ਼ਖ਼ਸੀਅਤ ਦਾ ਜ਼ਹਿਰ ਸਾੜਿਆ ਤੇ ਫਿਰ ਸਤਸੰਗ ਵਿਚ ਇਕ ਸਤਸੰਗ ਰਾਜ ਦੀ ਨੀਂਹ ਰੱਖੀ......।"[8]

ਖ਼ਾਲਸਈ ਚਿੰਨ੍ਹਾਂ ਬਾਬਤ ਖ਼ਿਆਲ ਹੈ ਕਿ ਇਹ ਕੇਵਲ ਚਿੰਨ੍ਹ ਨਹੀਂ, ਨਾ ਭੇਖ ਹੈ, ਇਹ ਤਾਂ ਗੁਰੂ ਦਾ ਰੂਪ ਹੈ।

ਪ੍ਰੋ. ਪੂਰਨ ਸਿੰਘ ਨੇ ਸਮਰਾਟ ਅਸ਼ੋਕ, ਬਿਕ੍ਰਮਾਦਿਤਾ, ਅਕਬਰ ਅਤੇ ਔਰੰਗਜ਼ੇਬ ਦੇ ਰਾਜ ਸਤਾ ਦੇ ਉਦੇਸ਼ਾਂ ਤੇ ਰਾਜ ਪ੍ਰਣਾਲੀਆਂ ਦੇ ਦੋਸ਼ਪੂਰਣ ਨਤੀਜਿਆਂ[9] ਕਾਰਨ ਗੁਰੂ ਗੋਬਿੰਦ ਸਿੰਘ ਜੀ ਦੀ ਜੁਗੋ ਜੁਗ ਅਟੱਲ ਸੱਚੀ ਪਾਤਸ਼ਾਹੀ ਦਾ ਹੀ ਚਿਰਸਥਾਈ ਚਲ ਸਕਣਾ ਅਤੇ ਕਾਇਮ ਰਹਿਣਾ ਦਰਸਾਇਆ ਹੈ। ਉਕਤ ਰਾਜਿਆਂ ਦੀ ਅਸਥਿਰ ਰਾਜਾਸ਼ਾਹੀ ਦੇ ਪ੍ਰਸੰਗ ਵਿਚ ਪੂਰਬ ਅਤੇ ਪੱਛਮ ਦੀ ਰਾਜਸੀ ਗਿਰਾਵਟ ਨੂੰ ਨਿਮਨ ਸ਼ਬਦਾਂ ਵਿਚ ਬਿਆਨ ਕੀਤਾ ਹੈ:

> ਰੋਮ ਨਾ ਰਿਹਾ, ਕਾਰਣ ਭੋਗੀ ਸਨ।
> ਹਿੰਦੂ ਨਾ ਰਿਹਾ, ਕਾਰਣ ਜੋਗੀ ਸਨ।[10]

ਭਾਰਤੀ ਅਜ਼ਾਦੀ ਅੰਦੋਲਨ ਦੌਰਾਨ ਵਿਦੇਸ਼ੀ ਅਤੇ ਸਵਦੇਸ਼ੀ ਰਾਜ ਪ੍ਰਬੰਧ ਵਿਚਲੀ ਕਸ਼ਮਕਸ਼ ਦੇ ਪ੍ਰਤੀਕਰਮ ਵਜੋਂ ਪ੍ਰੋ. ਪੂਰਨ ਸਿੰਘ ਦਾ ਮਤ ਹੈ ਕਿ ਰਾਜ ਕੋਈ ਵੀ ਹੋਵੇ ਰਯਤ ਦਾ ਨਪੀੜਿਆ

ਜਾਣਾ ਯਕੀਨੀ ਹੈ ਕਿਉਂਕਿ ਮਨੁੱਖੀ ਮਰਜ਼ ਰੂਹਾਨੀ ਹੈ। ਦਾਰਸ਼ਨਿਕ ਸ਼ਬਦਾਂ ਵਿਚ ਰਾਜ ਸੱਤਾ ਦਾ ਸਰੋਕਾਰ ਆਤਮ ਪਰਕ ਹੈ। ਮਨੁੱਖ ਦੀ ਆਤਮਕ ਦ੍ਰਿਸ਼ਟੀ ਸ਼ੁਧ ਅਤੇ ਅਮੀਰ ਹੋਣ 'ਤੇ ਹੀ ਮਨੁੱਖਤਾ ਦੀ ਖੈਰ ਹੈ। ਇਸ ਨੁਤਕੇ ਤੋਂ ਸੱਚੀ ਸੁਚੀ ਪਾਤਸ਼ਾਹੀ ਕੇਵਲ ਗੁਰੂ ਗੋਬਿੰਦ ਸਿੰਘ ਜੀ ਨੇ ਹੀ ਕਰ ਦਿਖਾਈ ਅਤੇ ਇਹ ਸ਼ੁਧਤਾ ਤੇ ਅਮੀਰੀ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਦੀ ਪਾਹੁਲ ਦੁਆਰਾ ਸਿੱਖਾਂ ਨੂੰ ਪ੍ਰਦਾਨ ਕੀਤੀ ਸੀ। ਗੁਰਸਿੱਖ ਨੇ ਅੰਮ੍ਰਿਤ ਛਕ ਕੇ ਆਪਣੇ ਅੰਦਰ ਗੁਰੂ ਰਾਜ ਕਾਇਮ ਕਰਕੇ ਮਨੁੱਖੀ ਏਕਤਾ ਆਧਾਰਿਤ ਸੱਚ ਦਾ ਰਾਜ ਕਾਇਮ ਕਰਨਾ ਹੈ ਅਤੇ ਗੁਰੂ ਕਲਗੀਧਰ ਨੇ ਮਨੁੱਖ ਦੇ ਦਿਲ 'ਤੇ ਬੈਠ ਕੇ ਰਾਜ ਕਰਨਾ ਹੈ। ਪ੍ਰੋ. ਸਾਹਿਬ ਦੀ ਇਹ ਪੇਸ਼ੀਨਗੋਈ ਹੈ ਕਿ ਰਾਜਨੀਤੀ ਦਾ ਅੰਤਿਮ ਆਦਰਸ਼ ਸਾਦੀ, ਅਕਹਿ ਅਤੇ ਦੁਰਲਭ ਸੱਚੀ ਪਾਤਸ਼ਾਹੀ ਦੂਰ ਹੁੰਦਿਆਂ ਵੀ ਨੇੜੇ ਹੈ।[11]

'ਆਦਮੀ ਸੁਖੀ ਕਿਵੇਂ ਹੋਵੇ?' ਅਤੇ 'ਰਾਜ ਜਾਂ ਰਾਜਾ ਕਿਹੋ ਜਿਹਾ ਹੋਵੇ'? ਦੇ ਸਵਾਲਾਂ ਦਾ ਉਤਰ ਅਤੇ ਸਮਾਧਾਨ ਗੁਰੂ ਗੋਬਿੰਦ ਸਿੰਘ ਜੀ ਦਾ ਅਰਸ਼ੀ ਚਰਿਤਰ ਦਰਸਾਉਂਦਾ ਹੈ। ਭਾਵੇਂ ਇਹਨਾਂ ਸਵਾਲਾਂ ਦੇ ਜਵਾਬ ਦੁਨੀਆਂ ਆਧੁਨਿਕ ਸਿਧਾਂਤਾਂ, ਅਕਲੀ ਦਾਅ-ਪੇਚਾਂ, ਜੰਗਾਂ-ਯੁਧਾਂ ਆਦਿ ਵਿਚ ਲੱਭ ਰਹੀ ਹੈ। ਪ੍ਰੰਤੂ ਇਸ ਦਾ ਜਵਾਬ ਵੀ ਸਵਾਲ ਵਾਂਗ ਵੈਸਾ ਹੀ ਸਾਦਾ ਤੇ ਪੁਰਾਣਾ ਹੈ। ਬਸ ਇਸ ਦਾ ਜਵਾਬ ਇਕੋ ਹੈ ਕਿ ਜਦ ਤਕ ਆਦਮੀ ਆਪੇ ਵਿਚ ਰਾਮ ਰਸਿਕ ਹੋ ਕੇ ਨਾ ਜੀਵੇ ਅਤੇ ਸੁਰਤਿ ਸਿਧੀ ਆਪੇ ਵਿਚ ਸੁਰਜੀਤ ਨਾ ਹੋਵੇ ਤਦ ਤਕ ਉਕਤ ਸਵਾਲਾਂ ਦਾ ਜਵਾਬ ਨਾ ਹੋਇਆ, ਨਾ ਹੈ ਅਤੇ ਨਾ ਹੋਣਾ ਹੈ। ਇਸ ਤੋਂ ਬਿਨਾਂ ਆਦਮੀ ਦਾ ਅੰਤਰ-ਆਤਮਾ ਜੀਅ ਨਹੀਂ ਸਕਦਾ ਜੇ ਅੰਦਰ ਦਾ ਆਦਮੀ ਨਾ ਜੀਵਿਆ ਤਾਂ ਸੁਖ ਕਿਥੇ? ਸਮਰਾਟ ਅਸ਼ੋਕ, ਬਿਕ੍ਰਮਾਦਿਤਾ, ਅਕਬਰ ਅਤੇ ਔਰੰਗਜ਼ੇਬ ਦੇ ਰਾਜ ਸਤਾ ਦੇ ਉਦੇਸ਼ਾਂ ਤੇ ਰਾਜ ਪ੍ਰਣਾਲੀਆਂ ਦੇ ਦੋਸ਼ਪੂਰਣ ਨਤੀਜਿਆਂ ਕਾਰਨ ਗੁਰੂ ਗੋਬਿੰਦ ਸਿੰਘ ਜੀ ਦੀ ਜੁਗੋ ਜੁਗ ਅਟੱਲ ਸੱਚੀ ਪਾਤਸ਼ਾਹੀ ਦਾ ਹੀ ਚਿਰਸਥਾਈ ਚਲ ਸਕਣਾ ਅਤੇ ਕਾਇਮ ਰਹਿਣਾ ਦਰਸਾਇਆ ਹੈ। ਉਕਤ ਰਾਜਿਆਂ ਦੀ ਅਸਥਿਰ ਰਾਜਾਸ਼ਾਹੀ ਦੇ ਪ੍ਰਸੰਗ ਵਿਚ ਪੂਰਬ ਅਤੇ ਪੱਛਮ ਦੀ ਰਾਜਸੀ ਗਿਰਾਵਟ ਨੂੰ 'ਰੋਮ ਨਾ ਰਿਹਾ, ਕਾਰਣ ਭੋਗੀ ਸਨ, ਹਿੰਦੂ ਨਾ ਰਿਹਾ, ਕਾਰਣ ਜੋਗੀ ਸਨ' ਦੇ ਪ੍ਰਚਲਿਤ ਬੋਲ ਪੇਸ਼ ਕਰਦੇ ਹਨ।

ਵੈਸਾਖੀ ਵਾਲੇ ਦਿਨ ਸ੍ਰੀ ਅਨੰਦਪੁਰ ਸਾਹਿਬ ਵਿਖੇ ਖ਼ਾਲਸਾ ਸਿਰਜਣਾ ਦੀ ਸਮੁੱਚੀ ਪ੍ਰਕਿਰਿਆ ਇਤਿਹਾਸ ਦੀ ਲਾਮਿਸਾਲ ਘਟਨਾ ਹੈ। ਧਾਰਮਿਕ ਜਗਤ ਵਿਚ ਪਹਿਲੀ ਵਾਰ 'ਆਪੇ ਗੁਰ ਚੇਲਾ' ਦਾ ਸਿਧਾਂਤ ਤੇ ਅਮਲ ਦਾ ਵਰਤਾਰਾ, ਗੁਰੂ ਸਾਹਿਬ ਦੁਆਰਾ ਪੰਜ ਪਿਆਰਿਆਂ ਨੂੰ ਖੰਡੇ ਦੀ ਪਾਹੁਲ ਛਕਾ ਕੇ ਫਿਰ ਆਪ ਉਹਨਾਂ ਤੋਂ ਖੰਡੇ ਦੀ ਪਾਹੁਲ ਪ੍ਰਾਪਤ ਕਰਨ ਨਾਲ ਵਰਤਿਆ।

ਮਹਾਂਪੁਰਖਾਂ ਦੀ ਇਤਿਹਾਸ ਵਿਚ ਸਮਾਧੀ ਸਥਿਤ ਚੁਪ ਦੇ ਬਾਵਜੂਦ ਵੀ ਉਹਨਾਂ ਦੀ ਸੁੰਦਰ ਰਾਗ ਰੂਪੀ ਅਵਾਜ਼, ਜੋ ਖਿੰਡਾਉ ਰਹਿਤ ਮਨਾਂ ਵਿਚ ਉਮਰਾਂ ਭਰ ਸੁਣਾਈ ਦਿੰਦੀ ਹੈ, ਦੇ ਮੁਕਾਬਲੇ ਇਤਿਹਾਸ ਦੇ ਕੇਵਲ ਖ਼ੁਸ਼ਾਮਦੀ ਦੇ ਨੁਕਤੇ ਤੋਂ ਸਿਰਜੇ ਲੋਕ ਜੋ ਬਾਹਰੋਂ ਹੀ ਵੱਡੇ ਹੁੰਦੇ ਹਨ, ਦੀਆਂ ਤਵਾਰੀਖਾਂ ਦੀ ਵੀ ਕੋਈ ਕਮੀ ਨਹੀਂ। ਸੱਚੇ ਮਹਾਂਪੁਰਖਾਂ ਵਿਚ ਪਿਆਰ ਤੇ ਕੁਰਬਾਨੀ ਵਾਲੇ ਉਚੇਰੇ ਜੀਵਨ ਦਾ ਕਾਫ਼ੀ ਅਨੁਭਵ ਹੁੰਦਾ ਹੈ, ਜਿਸ ਦੇ ਕਾਰਨ

ਉਹ ਸਭਨਾਂ ਲਈ ਮਰਦੇ ਹਨ ਤਾਂ ਕਿ ਸਭਨਾਂ ਵਿਚ ਜਿਉਂਦੇ ਰਹਿਣ। ਦੂਸਰੇ ਸ਼ਬਦਾਂ ਵਿਚ ਅਜਿਹੇ ਮਹਾਂਪੁਰਖ ਆਪਣਾ ਆਪਾ ਦੂਸਰਿਆਂ ਦੇ ਜਿਉਂਦੇ ਰਹਿਣ ਲਈ ਜਾਂ ਜੀਵਨ ਦਾਨ ਲਈ ਵਾਰਦੇ ਹਨ। 'ਖ਼ਾਲਸਾ ਸਮਾਚਾਰ' ਦੇ ਕਾਲਮਾਂ ਵਿਚਲੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੁੱਚੇ ਦਰਸ਼ਨ ਤੋਂ ਇਹ ਵਰਤਾਰਾ ਸਪਸ਼ਟ ਝਲਕਦਾ ਹੈ। ਗਿਆਤ ਹੁੰਦਾ ਹੈ ਕਿ ਗੁਰੂ ਪਿਆਰ ਵਿਚ ਰਤੇ ਸਿੱਖ ਆਤਮਕ ਪਿਆਰ ਨਾਲ ਗੁਰੂ ਜੀ ਦੇ ਦਰਸ਼ਨ ਕਰਦੇ ਹਨ। 'ਖ਼ਾਲਸਾ ਸਮਾਚਾਰ' ਅਨੁਸਾਰ ਅਜਿਹਾ ਗੁਰੂ ਜੀ ਦੇ ਆਤਮਕ ਤੇਜ ਦੇ ਦਰਸ਼ਨ ਕਰਕੇ ਹੀ ਸੀ ਕਿ ਪੰਜਾਬ ਵਿਚੋਂ ਅਛੂਤ ਜਾਤੀਆਂ ਦਾ ਨਾਮ ਹੀ ਉਠ ਗਿਆ ਅਤੇ ਜਿਨ੍ਹਾਂ ਤੋਂ ਲੋਕ ਨਫ਼ਰਤ ਕਰਦੇ ਸਨ, ਗੁਰੂ ਨੂੰ ਪਰਸ ਕੇ ਸਤਿਕਾਰਯੋਗ ਆਦਮੀ ਬਣ ਗਏ। ਗੁਰੂ ਗੋਬਿੰਦ ਸਿੰਘ ਜੀ ਦੀ ਛੋਹ ਨੇ ਆਪਣੀ ਅਲਖ ਅਤੇ ਅਨਾਮ ਸ਼ਕਤੀ ਨਾਲ ਕਾਇਰ, ਤੰਗਦਿਲ, ਦ੍ਰਿਦਰੀਆਂ ਅਤੇ ਨੀਵੀਆਂ ਜਾਤਾਂ ਦਾ ਇਕ ਭਾਈਚਾਰਕ ਜਥਾ ਬਣਾ ਦਿੱਤਾ, ਜਿਸ ਵਿਚੋਂ ਊਚ-ਨੀਚ ਦਾ ਨਿਖੇੜਾ ਸਦਾ ਲਈ ਮਿਟਾ ਦਿੱਤਾ। ਉਹਨਾਂ ਦਾ ਵਡਾਪਣ ਇਤਨਾ ਸੀ ਕਿ ਉਹਨਾਂ ਨੇ ਹੋਰਾਂ ਨੂੰ ਆਪਣੇ ਜਿਹਾ ਕਰ ਲਿਆ ਸੀ ਅਤੇ ਬਿਨਾਂ ਕਿਸੇ ਸ਼ੋਰ ਸਰਾਬੇ ਦੇ ਪੰਜਾਬ ਵਿਚੋਂ ਜਾਤੀ ਭੇਦ ਸਦਾ ਲਈ ਮਿਟਾ ਦਿੱਤਾ ਸੀ।[12] ਅਛੂਤ ਜਾਤਾਂ ਦੇ ਪੁਰਸ਼ ਆਪਣੇ ਆਪੇ ਦੇ ਬਲਵਾਨ ਸ਼ਹਿਨਸ਼ਾਹ ਬਣ ਗਏ। ਹਰ ਇਕ ਸਿੱਖ ਦੇ ਸਾਦਾ ਜੀਵਨ ਤੇ ਉਚ ਸੰਕਲਪਾਂ ਸਾਹਮਣੇ ਰਾਜਿਆਂ ਦੀ ਸ਼ਾਨ ਹਾਸੋਹੀਣੀ ਬਣਾ ਜਾਂਦੀ ਸੀ। 'ਖ਼ਾਲਸਾ ਸਮਾਚਾਰ' ਦੀ ਇਹ ਟਿੱਪਣੀ ਖਾਸ ਤੌਰ 'ਤੇ ਭਾਰਤੀ ਰਾਜ ਵਲੋਂ ਅਛੂਤ ਜਾਤਾਂ ਦੇ ਕਲਿਆਣ ਹਿਤ ਮਾਰੇ ਜਾਂਦੇ ਦਮਗਜਿਆਂ ਜਾਂ ਇਸ ਮੰਤਵ ਲਈ ਵਰਤੇ ਜਾਂਦੇ ਸਾਧਨ ਦਰਸਾਉਂਦੇ ਲੈਕਚਰਾਂ ਦੀ ਭਰਮਾਰ ਦੇ ਪ੍ਰਤੀਕਰਮ ਵਜੋਂ ਵੀ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਸੰਤ 'ਸਿਖ' ਨੂੰ ਸੰਸਾਰਕ ਖਾਹਸ਼ਾਂ ਤੋਂ ਅਚਾਹ ਅਤੇ ਵਾਹਿਗੁਰੂ ਨਾਲ ਇਕਸੁਰ ਕਰਕੇ ਹਰ ਇਕ ਸਿੱਖ ਦੇ ਰਾਜ ਨੂੰ ਬੇਹਦ ਵੱਡਾ ਕਰ ਦਿੱਤਾ। ਜਿਸ ਨੂੰ ਦੇਣ ਲਈ ਜਾਂ ਗਿਰਾਉਣ ਲਈ ਦੁਨੀਆਂ ਕੋਲ ਕੁਝ ਨਹੀਂ ਸੀ। ਇਸ ਤਰ੍ਹਾਂ ਵਾਲਟ ਵਿਟਮੈਨ ਦਾ ਸੁਪਨਾ ਪੰਜਾਬ ਵਿਚ ਕਿਸ ਤਰ੍ਹਾਂ ਪੂਰਾ ਹੋ ਗਿਆ:

ਹੋਇ ਨਿਡਰ ਵੈਰੀ ਸੰਗ ਲੜਨਾ, ਗਿਣਤੀ ਖਿਆਲ ਨਾ ਕਾਈ।
ਇਕੱਲੇ ਹੀ ਰਣ ਵਿਚ ਜਾਣਾ, ਤੱਕਣੀ ਸੂਰਮਤਾਈ।
ਜੁਧਾਂ, ਕੈਦਾਂ, ਕਰੜੇ ਦੁਖਾਂ, ਨਾਲ ਖੁਸ਼ੀ ਝਲ ਜਾਣਾ।
ਘ੍ਰਿਣਤਾ ਲੋਕਾਂ ਵਲੋਂ ਜੋ ਹੈ, ਉਸ ਤੋਂ ਨਾਂਹਿ ਡਰਾਨਾ।
ਲਾ ਪ੍ਰਵਾਹ ਹੋ ਫ਼ਾਂਸੀ ਚੜ੍ਹਨਾ, ਮਾਰ ਬੰਦੂਕਾਂ ਖਾਣੀ।
ਨਾਲ ਪ੍ਰਭੁ ਦੇ ਇਕ ਹੋਣ ਹੈ, ਕਾਸ਼! ਮਿਲੇ! ਰੰਗ ਮਾਣੀ!![13]

ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਮੌਤ ਦੇ ਸੱਚੇ ਆਸ਼ਕ ਸਨ ਅਤੇ ਮੌਤ ਉਹਨਾਂ ਲਈ ਜੀਵਨ ਵਰਗੀ ਮਿੱਠੀ ਸੀ। ਜਿਸ ਤਰ੍ਹਾਂ ਗੁਰੂ ਜੀ ਦਾ ਮੌਤ ਨਾਲ ਪਿਆਰ ਸੀ, ਉਸ ਤਰ੍ਹਾਂ ਦੀ ਝਾਕੀ ਜਪਾਨ ਦੀ ਬਯੂਡੋ ਕੌਮ ਦੀ ਬੀਰਤਾ ਵਿਚ ਮਿਲਦੀ ਹੈ। ਲੇਕਿਨ ਇਹ ਬਯੂਡੋ ਬੀਰਤਾ ਵੀ ਸੰਸਾਰਕ ਬੂ ਤੋਂ ਮੁਕਤ ਨਹੀਂ ਸੀ। ਇਸ ਦੀ ਤਹਿ ਵਿਚ ਕਦੇ ਕੁਲ ਅਭਿਮਾਨ, ਕਦੇ ਦੇਸ਼ ਭਗਤੀ ਅਤੇ ਕਈ ਵਾਰ ਮੌਤ ਮਗਰੋਂ ਜਸ ਦੀ ਲਾਲਸਾ ਹੋਇਆ ਕਰਦੀ ਸੀ। ਜਦ ਕਿ ਗੁਰੂ ਜੀ ਅਨੁਸਾਰ ਦੇਸ਼ ਭਗਤੀ ਸੁਆਰਥਪਨ ਜਿਤਨੀ ਹੀ ਮਾੜੀ ਸੀ। ਉਹ ਕੇਵਲ ਉਸੇ

ਯੁੱਧ ਨੂੰ ਹੀ ਪਵਿੱਤਰ ਸਮਝਦੇ ਸਨ ਜਿਸ ਨੂੰ ਬ੍ਰਹਮਗਿਆਨੀਆਂ[14] ਦੀ ਸ਼੍ਰੇਣੀ ਕਰੇ। ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਦਾ ਮੌਤ ਨਾਲ ਪਿਆਰ ਬਹੁਤ ਉਚ ਦਰਜੇ ਦਾ ਅਤੇ ਨਿਰੋਲ ਪ੍ਰਮਾਰਥਕ ਸੀ। ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਲੈ ਕੇ ਗੁਰੂ ਤੇਗ ਬਹਾਦਰ ਜੀ ਤਕ ਜਦ ਸਿੱਖ ਬਣਾਇਆ ਜਾ ਰਿਹਾ ਸੀ, ਅੰਦਰਲੀ ਸ਼ਕਤੀ ਇਕ ਤੋਂ ਦੂਜੇ ਵਿਚ ਜਾਂਦੀ ਰਹੀ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸ਼ਕਤੀ ਨੂੰ ਇਕ ਤੋਂ ਬਹੁਤਿਆਂ ਵਿਚ ਭਰ ਦਿੱਤਾ ਅਤੇ ਇਸ ਤਰ੍ਹਾਂ ਖਾਲਸਾ ਭਾਈਚਾਰੇ ਦੀ ਪੱਕੀ ਨੀਂਹ ਰੱਖੀ। ਗੁਰੂ ਜੀ ਦੇ ਧਰਮ ਯੁੱਧ ਦਾ ਮੰਤਵ ਨਿਰੋਲ ਬੇਪ੍ਰਵਾਹੀ ਦੇ ਖ਼ਿਆਲ ਨਾਲ ਕੁਦਰਤੀ ਤਾਕਤਾਂ ਦੀ ਆਗਿਆ ਵਿਚ ਹਰ ਇਕ ਆਦਮੀ ਦੀ ਅੱਡ-ਅੱਡ ਤੇ ਉਸ ਦੀ ਭਾਈਚਾਰਕ ਆਜ਼ਾਦ ਜ਼ਿੰਦਗੀ ਦੀ ਹਮਾਇਤ ਵਿਚ ਆਉਣਾ ਸੀ। ਜਿਸ ਭਾਵ ਨੂੰ ਲੈ ਕੇ ਸਤਿਗੁਰਾਂ ਨੇ ਜੰਗ ਕੀਤੇ ਉਸ ਦਾ ਜ਼ਰਾ ਕੁ ਝਾਕਾ ਅੰਗਰੇਜ਼ੀ ਫੌਜੀ ਅਤੇ ਰਾਜਨੀਤਕ ਆਗੂ ਉਲੀਵਰ ਕਰਾਮਵੈਲ ਅਤੇ ਉਸ ਦੀ ਆਇਰਨ ਸਾਇਡਸ ਤੋਂ ਪੈਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਗੁਰੁਤਾ ਅਲੌਕਿਕ ਸੀ ਜਿਸ ਨੇ ਸਿਖਾਇਆ ਕਿ ਸਾਡੇ ਵਿਚ ਵਸਦੀ ਅਮਰ ਕਣੀ (ਆਤਮਾ) ਹੈ ਜੋ ਅਸਲ ਵਿਚ ਪ੍ਰੇਮ ਕਰ ਸਕਦੀ ਹੈ ਅਤੇ ਸਮਝ ਸਕਦੀ ਹੈ ਕਿ ਪ੍ਰੇਮ ਕੀ ਵਸਤੂ ਹੈ, ਜੋ ਸਮੇਂ ਸਥਾਨ ਤੋਂ ਪਰੇ ਹੈ, ਜਿਸ ਵਿਚ ਅਣਗਿਣਤ ਸੰਸਾਰ ਵਸਦੇ ਹਨ। ਗੁਰੂ ਜੀ ਨੇ ਇਸ ਤਰ੍ਹਾਂ ਦਾ ਪ੍ਰਚਾਰ ਆਪ ਤਾਂ ਲਫ਼ਜ਼ਾਂ ਨਾਲ ਨਹੀਂ ਕੀਤਾ, ਕਿੰਤੂ ਉਹਨਾਂ ਦੀ ਚਮਕਦੀ ਤਲਵਾਰ ਨੇ ਅਨੰਦਪੁਰ ਵਿਚ ਇਕੱਠੇ ਹੋਏ ਲੱਖਾਂ ਸਿੱਖਾਂ ਵਿਚ ਪੰਜਾਂ ਪਿਆਰਿਆਂ ਨੂੰ ਬੁਲਾ ਲਿਆ, ਜਿਨ੍ਹਾਂ ਤਲਵਾਰਾਂ ਦੀ ਛਾਂ ਵਿਚ ਸਵਰਗ ਨੂੰ ਜਿੱਤ ਲਿਆ ਤੇ ਸਿੱਖ ਭਾਈਚਾਰਾ ਅਮਰ ਹੋ ਗਿਆ। ਉਹਨਾਂ ਦੇ ਚਾਰ ਮਾਸੂਮਾਂ ਦੇ ਲਹੂ ਨੇ ਚਮਕੌਰ ਦੀ ਗੜ੍ਹੀ ਅਤੇ ਸਰਹੰਦ ਦੀਆਂ ਕੰਧਾਂ ਵਿਚੋਂ ਇਹ ਆਵਾਜ਼ ਦਿੱਤੀ।[15]

ਗੁਰੂ ਜੀ ਦੇ ਮਹਾਂਵਾਕ 'ਮੁਖ ਤੇ ਹਰਿ ਚਿਤ ਮੈ ਜੁੱਧ ਬਿਚਾਰੈ' ਦੀ ਮੂਲ ਭਾਵਨਾ ਅਨੁਸਾਰ ਪ੍ਰੋ. ਪੂਰਨ ਸਿੰਘ ਦਾ ਵਿਚਾਰ ਹੈ ਕਿ ਗੁਰੂ ਜੀ ਨੇ ਅਜਿਹੇ ਬ੍ਰਹਮ ਗਿਆਨੀ ਪੈਦਾ ਕੀਤੇ ਜਿਨ੍ਹਾਂ ਨੂੰ ਵਾਹਿਗੁਰੂ ਦੇ ਧਿਆਨ ਲਈ ਖ਼ਾਸ ਤਰ੍ਹਾਂ ਦੇ ਆਸਣਾਂ ਦੀ ਲੋੜ ਨਹੀਂ ਸੀ, ਜੋ ਅਨਾਥਾਂ ਲਈ ਲੜਦਿਆਂ ਵੀ ਸਮਾਧੀ ਵਿਚ ਰਹਿੰਦੇ ਸਨ।[16] ਗੁਰੂ ਜੀ ਨੇ ਜਿਥੇ ਅਥਾਹ ਰੂਹ ਦੇ ਬਾਣੀ ਵਾਕਾਂ ਦੀ ਸਿਰਜਣਾ ਕੀਤੀ ਉਥੇ ਉਹਨਾਂ ਨੇ ਸਦਾ ਲਈ ਰਸਦਾਇਕ ਵਿਸ਼ਿਆਂ 'ਤੇ ਬੜੀ ਦਲੇਰੀ ਨਾਲ ਆਪਣੇ ਖ਼ਿਆਲ ਪ੍ਰਗਟ ਕੀਤੇ ਹਨ। ਸਿੱਖ ਧਰਮ ਦਾ 'ਗੁਰ-ਜੋਤਿ ਦੀ ਏਕਤਾ' ਦਾ ਸਿਧਾਂਤ ਉਹਨਾਂ ਦੀ ਬਾਣੀ ਤੋਂ ਵੀ ਪੁਸ਼ਟ ਹੁੰਦਾਂ ਹੈ ਕਿ ਉਹ ਗੁਰੂ ਨਾਨਕ ਦੇਵ ਜੀ ਦੀ ਜੋਤ ਹੀ ਸਨ।[17]

ਛੇਵੀਂ ਸਿੱਖ ਐਜੂਕੇਸ਼ਨਲ ਕਾਨਫਰੰਸ, ਅੰਬਾਲਾ ਸ਼ਹਿਰ ਵਿਚ ਪੜ੍ਹੇ ਲੇਖ 'ਮੇਰੀ ਵਰ੍ਹੇ ਫੇਰੀ' ਵਿਚ ਜਗਤ ਬੁਧੀ ਤੇ ਵਿਦਿਆ ਦੇ ਵਿਸ਼ੇਸ਼ ਹਵਾਲੇ ਨਾਲ ਸਿੱਖ ਪੰਥ ਨੂੰ ਬਲਵਾਨ, ਯਸਵਾਨ, ਧਨਵਾਨ, ਕਲਾਵਾਨ ਤੇ ਵਿਦਵਾਨ ਹੋਣ ਦਾ ਸੁਨੇਹਾ ਦਿੰਦਿਆਂ ਜਗਤ ਬੁਧੀ ਦੇ ਮੰਡਲ ਵਿਚ ਪ੍ਰਵੇਸ਼ ਕਰਨ 'ਤੇ ਗੁਰਮੁਖਤਾ ਨੂੰ ਨਾ ਭੁਲਣ ਦੀ ਚੇਤਾਵਨੀ ਵੀ ਦਿੰਦੇ ਹਨ। ਸਿੱਖੀ ਦਿਲ, ਸਿੱਖੀ ਦਿਮਾਗ ਤੇ ਸਿੱਖੀ ਸੇਵਾ ਦਾ ਨਮੂਨਾ ਖ਼ਾਲਸੇ ਨੇ ਸੰਸਾਰ ਨੂੰ ਦਰਸਾਉਣਾ ਹੈ। ਸਿਖੀ ਤੋਂ ਅਗਿਆਤ ਲੋਕ ਖ਼ਾਲਸੇ ਦੇ ਬੀਰ ਭਾਵ ਭਰਪੂਰ ਕੌਤਕਾਂ ਤੋਂ ਉਸ ਨੂੰ ਲੜਨ ਵਾਲਾ ਸਿਪਾਹੀ ਆਖਦੇ ਹਨ, ਪਰ ਇਹ ਤਾਂ ਗੋਦ ਖੇਡਦਾ ਨਿੱਕਾ ਜਿਹਾ ਬੱਚਾ ਹੈ। ਜੋ ਸੁਰਤਿ

ਵਿਚ ਸੁਤਾ ਕ੍ਰਿਆਸ਼ੀਲ ਹੈ ਤੇ ਸ਼ਹੀਦ ਪਦ ਪ੍ਰਾਪਤ ਕਰਦਾ ਹੈ। ਪ੍ਰੋ. ਪੂਰਨ ਸਿੰਘ ਅਨੁਸਾਰ ਪਦਾਰਥਵਾਦੀਆਂ ਨੇ ਹਾਲੇ ਤਕ ਸਿੱਖ ਫ਼ਕੀਰੀ ਨਹੀਂ ਤਕੀ।[18]

ਸਾਰ ਵਜੋਂ ਕਿਹਾ ਜਾ ਸਕਦਾ ਹੈ ਕਿ ਪ੍ਰੋ. ਪੂਰਨ ਸਿੰਘ ਜੀ ਦੀ ਦ੍ਰਿਸ਼ਟੀ ਵਿਚ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਖਾਲਸਾ ਪੰਥ ਦੀ ਸਾਜਨਾ ਦਾ ਆਦਰਸ਼ ਦੈਵੀ ਸੀ ਜਿਹੜਾ ਦੀਨ ਅਤੇ ਦੁਨੀ ਦੋਹਾਂ ਪੱਖਾਂ ਤੋਂ ਮਾਨਵ ਕਲਿਆਣਕਾਰੀ ਸੀ। ਪ੍ਰੋ. ਪੂਰਨ ਸਿੰਘ ਇਤਿਹਾਸ ਦੀ ਵਸਤੂ ਨੂੰ ਸ਼ਖ਼ਸੀਅਤ ਤੋਂ ਉਚੇਰਾ ਨਾ ਰੱਖ ਕੇ ਦੇਖਣ ਦੇ ਹਾਮੀ ਸਨ। ਇਸ ਕਰਕੇ ਉਹ ਖਾਲਸਾ ਪੰਥ ਦੀ ਸਾਜਣਾ ਦੇ ਸੰਦਰਭ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਗੁਰੁਤਾ ਦਾ ਗੁਨ-ਗਾਨ ਕਰਦੇ ਹੋਏ ਉਹਨਾਂ ਦੀ ਇਤਿਹਾਸਕ ਛਵੀ ਨੂੰ ਨਿਰੋਲ ਦੈਵੀ ਪੱਖ ਤੋਂ ਦੇਖ ਦੇ ਹਨ ਕਿ ਇਸੇ ਦਿਬ-ਦ੍ਰਿਸ਼ਟੀ ਤੋਂ ਉਹ ਆਮ ਮਨੁੱਖਾਂ ਨੂੰ ਜਰਵਾਣਿਆਂ ਨਾਲ ਲੜਨ ਅਤੇ ਦਾਨਿਆਂ ਨਾਲ ਗੂੜ੍ਹ ਵਾਰਤਾਲਾਪ ਕਰਨ ਦੀ ਦਾਤ ਬਖਸ਼ਦੇ ਹਨ। ਇਹੀ ਗੁਰੂ ਸਾਹਿਬ ਦਾ ਵਿਸ਼ਵ 'ਤੇ ਪਰਉਪਕਾਰ ਹੈ ਅਤੇ ਇਹੀ ਖਾਲਸਾ ਸਾਜਣਾ ਦਾ ਆਦਰਸ਼ ਹੈ।

## ਹਵਾਲੇ


1. *ਖ਼ਾਲਸਾ ਸਮਾਚਾਰ*, 8 ਮਈ, 1913, ਪੰਨਾ 2.
2. *ਉਹੀ*।
3. ਪ੍ਰੋ. ਪੂਰਨ ਸਿੰਘ ਦੁਆਰਾ ਅੰਗਰੇਜ਼ੀ ਵਿਚ ਲਿਖਿਆ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ' ਲੇਖ, ਜਿਸ ਦਾ ਪੰਜਾਬੀ ਤਰਜ਼ਮਾ ਖ਼ਾਲਸਾ ਸਮਾਚਾਰ ਦੇ 6 ਜੂਨ, 1912, ਪੰਨਾ 4 ਦੇ ਅੰਕ ਵਿਚ ਛਪਿਆ।
4. *ਉਹੀ*, 13 ਜੂਨ 1912, ਪੰਨਾ 4.
5. *ਉਹੀ*, 13 ਜੂਨ 1913, ਪੰਨਾ 4.
6. *ਉਹੀ*, 1 ਫਰਵਰੀ 1923, ਪੰਨਾ 4.
7. *ਉਹੀ*, 27 ਜਨਵਰੀ 1924, ਪੰਨਾ 7.
8. *ਉਹੀ*, 13 ਜਨਵਰੀ 1921 ਪੰਨਾ 4.
9. *ਉਹੀ*, 12 ਜਨਵਰੀ 1921, ਪੰਨਾ 4; ਅਸ਼ੋਕ ਦਾ ਆਟੋਕ੍ਰੇਟ (ਖ਼ੁਦਸਰ) ਹੋਣਾ, ਬਿਕ੍ਰਮਾਦਿਤਾ ਦਾ ਨਿਰਾ ਰਸ ਪਾਰਖੀ ਹੋਣਾ ਤੇ ਕਰਤਾਰ ਪਾਰਖੀ ਨਾ ਹੋਣਾ, ਅਕਬਰ ਦਾ ਚਮਕਦੇ ਅਹੰਕਾਰੀ ਤੇ ਲੁਕਵਾਂ ਖ਼ੁਦਪ੍ਰਸਤ ਹੋਣਾ, ਔਰੰਗਜੇਬ ਦਾ ਕੇਵਲ ਇਕ ਇਸਲਾਮ ਜਾਤੀ ਦੇ ਰਾਜ ਦਾ ਸੁਪਨਾ ਲੈਣ ਦੇ ਨੁਕਸ ਸਨ।
10. *ਉਹੀ*, 12 ਜਨਵਰੀ, 1921, ਪੰਨਾ 4.
11. *ਉਹੀ*, ਪੰਨਾ 5.
12. *ਉਹੀ*, 13 ਜੂਨ, 1912, ਪੰਨਾ 4.
13. *ਉਹੀ*।
14. *ਉਹੀ*, ਓਹ ਬ੍ਰਹਮ ਗਿਆਨੀ ਜੋ ਸਾਰਿਆਂ ਨੂੰ ਇਕੋ ਜਿਹਾ ਪਿਆਰ ਕਰਨ, ਨਿਥਾਵਿਆਂ ਨੂੰ ਥਾਂ ਦੇਣ, ਘ੍ਰਿਣਾ ਦੇ ਸ਼ਿਕਾਰਾਂ ਨੂੰ ਆਪਣਾ ਬਣਾਉਣ ਅਤੇ ਮਜ਼ਲੂਮਾਂ ਤੇ ਅਨਾਥਾਂ ਨੂੰ ਸਹਾਇਤਾ ਦੇਣ ਲਈ ਸੁਤੇ ਹੀ ਤਿਆਰ ਰਹਿਣ।
15. *ਉਹੀ*।
16. *ਉਹੀ*।
17. ਉਹੀ।
18. *ਉਹੀ*, 25 ਦਸੰਬਰ 1913, ਪੰਨਾ 9


* * *

# ਗੁਰੂ ਗੋਬਿੰਦ ਸਿੰਘ ਜੀ ਦਾ ਸ਼ਾਸਤਰ ਤੋਂ ਸ਼ਸਤਰ ਅਤੇ ਸ਼ਹਾਦਤ ਤੋਂ ਖਾਲਸਾ ਪੰਥ ਦੀ ਸਾਜਣਾ ਤਕ ਸਫ਼ਰ

ਇਤਿਹਾਸ ਵਿਚ ਇਹ ਤੱਥ ਬੜਾ ਸਪੱਸ਼ਟ ਹੈ ਕਿ ਜੇ ਗੁਰੂ ਨਾਨਕ ਸਾਹਿਬ ਵਰਗੀ ਦੂਰ-ਅੰਦੇਸ਼ੀ ਸ਼ਖ਼ਸੀਅਤ ਅਤੇ ਗੁਰੂ ਗੋਬਿੰਦ ਸਿੰਘ ਜੀ ਵਰਗਾ ਮਹਾਨ ਨਾਇਕ ਦਰਵੇਸ਼ ਗੁਰੂ ਨਾ ਹੁੰਦਾ ਤਾਂ ਭਾਰਤ ਵਿਚ ਇਕੋ ਧਰਮ ਇਸਲਾਮ ਹੀ ਹੋਣਾ ਸੀ। ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਗੁਰੂ ਸਾਹਿਬਾਨ ਤੋਂ ਪਹਿਲਾਂ ਭਗਤ ਸਾਹਿਬਾਨ ਦੁਆਰਾ ਸਿਰਜਿਆ ਸੰਵਾਦ ਕ੍ਰਾਂਤੀਕਾਰੀ ਤਾਂ ਹੈ ਪਰ ਇਕ ਸੂਤਰ ਵਿਚ ਨਾ ਬੱਝ ਸਕਣ ਕਰਕੇ ਭਗਤ ਸਾਹਿਬਾਨ ਵੱਲੋਂ ਕੀਤੇ ਸਾਰਥਿਕ ਯਤਨ ਵੀ ਵਿਕੋਲਿਤਰੇ ਰਹਿ ਜਾਂਦੇ ਹਨ। ਗੁਰੂ ਨਾਨਕ ਸਾਹਿਬ ਨੇ ਇਸ ਰਮਜ਼ ਨੂੰ ਸਮਝ ਲਿਆ ਸੀ ਕਿ ਹਿੰਦੁਸਤਾਨ ਦੀ ਗੁਲਾਮੀ ਦੀਆਂ ਜੰਜ਼ੀਰਾਂ ਨੂੰ ਇਕ ਜਾਮੇ ਵਿਚ ਨਹੀਂ ਕੱਟਿਆ ਜਾ ਸਕਦਾ। ਸੋ ਅਰੰਭੇ ਮਿਸ਼ਨ ਦੀ ਪੂਰਤੀ ਵਜੋਂ ਗੁਰੂ ਨਾਨਕ ਸਾਹਿਬ ਵੱਲੋਂ ਗੁਰਮਤਿ ਵਿਚਾਰਧਾਰਾ ਚਲਾਈ ਗਈ। ਗੁਰੂ ਸਾਹਿਬਾਨ ਨੇ 'ਨਾਨਕ ਬਾਣੀ' ਅਤੇ 'ਭਗਤ ਬਾਣੀ' ਨੂੰ ਇਕ ਸਾਂਝੇ ਸੂਤਰ (ਸ੍ਰੀ ਗੁਰੂ ਗ੍ਰੰਥ ਸਾਹਿਬ) ਵਿਚ ਪਰੋ ਕੇ ਮਾਨਵਤਾ ਲਈ ਇਕ ਅਜਿਹਾ ਸਿਧਾਂਤ/ਸ਼ਾਸਤਰ ਕਾਇਮ ਕਰ ਦਿੱਤਾ। ਇਸ ਸ਼ਾਸਤਰ ਦੀ ਟੇਕ ਵਿਚ ਪੂਰਬਲੇ ਮਿਸ਼ਨ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਸਤਰਧਾਰੀ 'ਖਾਲਸਾ ਪੰਥ' ਰਾਹੀਂ ਸੰਪੂਰਨਤਾ ਦਿੱਤੀ ਹੈ। ਇਤਿਹਾਸ ਵਿਚ ਖਾਲਸਾ ਪੰਥ ਦੀ ਸਾਜਣਾ ਇਕ ਅਜਿਹਾ ਕੌਤਕ ਸੀ ਜੋ ਗੁਰਮਤਿ ਸ਼ਾਸਤਰ ਦੇ ਕਰਤਾਰੀ ਪ੍ਰਵਚਨਾਂ ਤੋਂ ਪ੍ਰੇਰਨਾ ਲੈਂਦਿਆਂ ਸ਼ਸਤਰ/ਹਥਿਆਰ ਅਤੇ ਸ਼ਹਾਦਤ ਦੇ ਪ੍ਰਤੀਮਾਨ ਰਾਹੀਂ ਇਨਸਾਨੀਅਤ ਦੇ ਸਹੀ ਅਰਥਾਂ ਨੂੰ ਸਾਕਾਰ ਕਰਦਾ ਹੈ। ਇਤਿਹਾਸ ਦੇ ਕਾਲ ਖੰਡ ਵਿਚ ਭਾਰਤੀਆਂ ਦੇ ਗੌਰਵ ਲਈ ਸਿਰਜਿਆ ਇਹ ਨਵਾਂ ਪ੍ਰਵਚਨ ਅਤੇ ਪ੍ਰਤੀਮਾਨ ਏਨਾ ਵਿਹਾਰਕ ਅਤੇ ਭਵਿੱਖਮੁਖੀ ਹੈ ਕਿ ਇਸ ਦੀ ਪ੍ਰਸੰਗਿਕਤਾ ਵਰਤਮਾਨ ਸਮੇਂ ਵੀ ਬੜੀ ਮੁੱਲਵਾਨ ਹੈ।

ਦਰਅਸਲ ਭਾਰਤ ਦੇ ਇਤਿਹਾਸ ਵਿਚ ਸਿੱਖ ਧਰਮ ਦਾ ਉਦੈ ਹੋਣਾ ਅਤੇ ਫਿਰ ਇਸ ਧਰਮ ਦੀਆਂ ਮਰਯਾਦਾਵਾਂ ਤੇ ਖਾਲਸਾ ਪੰਥ ਦੀ ਸਾਜਣਾ ਦੋ ਅਜਿਹੀਆਂ ਅਹਿਮ ਘਟਨਾਵਾਂ ਹਨ, ਜਿਨ੍ਹਾਂ ਨੇ ਹਿੰਦੁਸਤਾਨ ਦੀ ਹੋਣੀ ਨੂੰ ਨਵਾਂ ਭਵਿੱਖ ਦਿੱਤਾ ਹੈ। ਇਤਿਹਾਸ ਵਿਚ ਪਹਿਲੀ ਵਾਰ ਕਿਸੇ ਸੰਤ ਫ਼ਕੀਰ ਗੁਰੂ ਨੇ 'ਪਾਪ ਕੀ ਜੰਞ' ਦੇ ਮੁਹਾਵਰੇ ਰਾਹੀਂ ਜਦੋਂ ਵਕਤ ਦੇ ਜ਼ਾਲਮ ਰਾਜੇ ਬਾਬਰ ਨੂੰ ਜਾਬਰ ਕਿਹਾ ਸੀ ਤਾਂ ਭਵਿੱਖ ਤੈਅ ਕਰ ਦਿੱਤਾ ਸੀ ਕਿ ਇਸ ਗੁਰਮਤਿ ਮਾਰਗ ਦੇ ਪਾਂਧੀ 'ਧਰਤੀ ਦੇ ਵਾਰਿਸ' ਬਣਨਗੇ। 'ਬਾਬਰਵਾਣੀ' ਉਸ ਜ਼ਮਾਨੇ ਦੀ ਕੀਮਤੀ ਤਵਾਰੀਖ਼ ਹੈ। ਅਕਾਲ ਪੁਰਖ ਦੇ ਹੁਕਮ ਮੁਤਾਬਿਕ ਗੁਰੂ ਨਾਨਕ ਸਾਹਿਬ ਦੀ ਭੂਮਿਕਾ ਮੁਰਦਾ

ਹੋਈ ਕੌਮ ਨੂੰ ਜਿਊਣ ਦੀ ਜਾਚ/ਜੁਗਤ ਦੱਸਣ ਵਿਚ ਸੀ। ਇਸੇ ਲਈ ਤਾਂ ਉਨ੍ਹਾਂ ਦੇ ਬੋਲਾਂ ਵਿਚ 'ਰਾਜੇ ਸੀਹ ਮੁਕਦਮ ਕੁਤੇ' ਕਹਿਣ ਵਾਲੀ ਹਿੰਮਤ ਸੀ ਤਾਂ ਜੋ ਲੋਕਾਈ ਵਿਚ ਜੂਝਣ ਦੀ ਬਿਰਤੀ ਆ ਸਕੇ। ਗੁਰੂ ਨਾਨਕ ਸਾਹਿਬ ਸਿੱਖ ਧਰਮ ਦੇ ਬਾਨੀ ਹੋਣ ਦੇ ਨਾਲ ਉਹ ਰੂਹਾਨੀ ਜਹਾਨ ਦੇ ਲਾਸਾਨੀ ਫ਼ਿਲਾਸਫ਼ਰ ਤੇ ਇਸ ਨਵੇਂ ਯੁਗ ਦੇ ਪਹਿਲੇ ਹਰਕਾਰੇ ਸਨ।

ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥
ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥੨੦॥

*(ਪੰਨਾ ੧੪੧੨)*

ਇਤਿਹਾਸ ਨੇ ਇਸ ਗੱਲ ਨੂੰ ਸਾਬਿਤ ਵੀ ਕਰ ਦਿੱਤਾ ਹੈ ਕਿ ਗੁਰੂ ਨਾਨਕ ਦੁਆਰਾ ਚਲਾਏ ਧਰਮ ਦੀ ਕੇਸਰ ਕਿਆਰੀ ਨੂੰ 'ਨਾਨਕ' ਨਾਮ ਲੇਵਿਆਂ ਦੁਆਰਾ ਖ਼ੂਨ ਨਾਲ ਸਿੰਜਿਆ ਹੋਣ ਕਰਕੇ ਸਿੱਖ ਧਰਮ ਦੀ ਪਛਾਣ ਸ਼ਹਾਦਤਾਂ ਦੇ ਝਰੋਖੇ ਵਿਚੋਂ ਹੋਈ ਹੈ। ਅੰਤਰ-ਮਨ 'ਚ ਵਸੇ ਅਕਾਲ ਪੁਰਖ ਅਤੇ ਮੌਤ ਨਾਲ ਸਿੱਖ ਦੀ ਯਥਾਰਥਕ ਸਾਂਝ ਹੈ। ਇਹੀ ਕਾਰਨ ਹੈ ਕਿ ਸਿੱਖ ਜ਼ਿੰਦਗੀ ਅਤੇ ਮੌਤ ਨੂੰ ਇਕ ਹੀ ਸਿੱਕੇ ਦੇ ਦੋ ਪਾਸੇ ਸਮਝ ਕੇ ਸਮਸਰਿ ਜਾਣਦਾ ਹੈ। ਦਰਅਸਲ ਸ਼ਹਾਦਤ ਵਿਸ਼ਵਾਸ, ਸਿਦਕ, ਨਿਰਵੈਰ, ਨਿਰਭਉ ਅਤੇ ਆਪਾ ਵਾਰਨ ਦਾ ਪ੍ਰਤੀਕ ਹੈ। ਉਹ ਮਨੁੱਖ ਜਿਹੜੇ ਜ਼ਿੰਦਗੀ ਵਿਚ ਅਣਖ, ਸੱਚ, ਸਵੈਮਾਨ, ਇਖਲਾਕ ਦੇ ਰਸਤੇ 'ਤੇ ਚਲਦਿਆਂ ਜ਼ੁਲਮ ਦੇ ਘੋਲ਼ ਵਿਚ ਨਹੀਂ ਘੁਲ਼ਦੇ ਬਲਕਿ ਮੌਤ ਨੂੰ ਆਪ ਗਲ਼ੇ ਜਾ ਮਿਲਦੇ ਹਨ, ਅਜਿਹੇ ਲੋਕਾਂ ਨੂੰ ਸੰਬੰਧਿਤ ਕੌਮ ਦੇ ਇਤਿਹਾਸ ਵਿਚ 'ਸ਼ਹੀਦ' ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ ਅਤੇ ਉਸ ਦੀ ਕੁਰਬਾਨੀ ਨੂੰ 'ਸ਼ਹਾਦਤ' ਦੇ ਨਾਮ ਨਾਲ ਸਤਿਕਾਰਿਆ ਜਾਂਦਾ ਹੈ।

'ਸ਼ਹੀਦ' ਅਰਬੀ ਭਾਸ਼ਾ ਦਾ ਸ਼ਬਦ ਹੈ, ਜਿਸ ਦੇ ਅਰਥ ਹਨ: 'ਖ਼ੁਦਾ ਦੇ ਰਾਹ 'ਤੇ ਮਾਰਿਆ ਜਾਣ ਵਾਲਾ ਗਵਾਹ, ਸਾਖੀ, ਸ਼ਾਹਦੀ ਭਰਨ ਵਾਲਾ।' ਇਸ ਤਰ੍ਹਾਂ 'ਸ਼ਹੀਦ' ਆਪਣੀ 'ਸ਼ਹਾਦਤ' ਦੇ ਕੇ ਆਪਣੇ ਅਕੀਦੇ ਦੀ ਗਵਾਹੀ ਦਾ ਸਬੂਤ ਖ਼ੁਦ ਦਿੰਦਾ ਹੈ। ਬੁਜ਼ਦਿਲੀ ਦੀ ਮੌਤ ਹਰ ਦੇਸ਼, ਕੌਮ ਤੇ ਸਮਾਜ ਲਈ ਭਾਰੂ ਹੁੰਦੀ ਹੈ; ਜਦੋਂ ਕਿ ਸ਼ਹੀਦ ਦੀ ਮੌਤ ਆਪਣੇ ਪਿੱਛੇ ਸੁਨਹਿਰਾ ਇਤਿਹਾਸ, ਸੂਰਬੀਰਤਾ ਦੀ ਜਾਗ ਅਤੇ ਚੜ੍ਹਦੀ ਕਲਾ ਦਾ ਸੁਨੇਹਾ ਦੇ ਕੇ 'ਅਮਰ' ਹੋ ਜਾਂਦੀ ਹੈ। ਅਜਿਹੀ ਮੌਤ ਹੀ ਕਿਸੇ ਮਨੁੱਖ ਨੂੰ ਲੋਕ/ਪ੍ਰਲੋਕ ਵਿਚ ਇੱਜ਼ਤ ਦਾ ਹੱਕਦਾਰ ਬਣਾਉਂਦੀ ਹੈ। ਸ਼ਹੀਦ ਦੇ ਪੈਰੋਕਾਰਾਂ ਲਈ ਅਜਿਹੀ ਮੌਤ ਉਸ ਕੌਮ ਦੀ ਅਮਾਨਤ ਤੇ ਵਡਮੁੱਲਾ ਸਰਮਾਇਆ ਹੁੰਦੀ ਹੈ, ਜਿਸ ਨਾਲ ਕਿਸੇ ਕੌਮ/ਧਰਮ ਨੂੰ ਅਮੀਰੀ ਮਿਲਦੀ ਹੈ। ਇਸ ਬਿੰਦੂ ਉਪਰ ਉਹੀ ਪਹੁੰਚ ਸਕਦਾ ਹੈ ਜੋ ਧੁਰ ਅੰਦਰੋਂ ਜਾਗੇ ਹੋਏ ਹਨ ਅਤੇ ਪਹਿਲਾਂ ਮਰਨਾ ਜਾਣਦੇ ਹਨ। ਇਨ੍ਹਾਂ ਸ਼ਹੀਦਾਂ ਲਈ ਮੌਤ ਆਤਮਾ ਦੀ ਨਹੀਂ ਕੇਵਲ ਸਰੀਰ ਦੀ ਹੈ ਜਦਕਿ ਸਰੀਰ ਤਾਂ ਪਹਿਲਾਂ ਹੀ ਗੁਰੂ ਦੀ ਅਮਾਨਤ ਹੈ। ਇਸ ਤਰ੍ਹਾਂ 'ਅਕਾਲ' ਤਕ ਪਹੁੰਚਣ ਲਈ ਸ਼ਹੀਦ 'ਕਾਲ' ਨੂੰ ਪਾਰ ਕਰਦਾ ਹੈ, ਕਿਉਂਕਿ 'ਕਾਲ' ਬੰਧਨ ਹੈ ਅਤੇ 'ਅਕਾਲ' ਮੁਕਤੀ ਹੈ। ਬੰਧਨ ਦਾ ਕਾਰਨ ਮਨਮੁਖ ਹੋਣਾ ਹੈ ਅਤੇ ਗੁਰਮੁਖ ਹੋਏ ਬਿਨਾਂ ਬੰਧਨ ਮੁਕਤ ਨਹੀਂ ਹੋਇਆ ਜਾ ਸਕਦਾ। ਗੁਰਮਤਿ ਸ਼ਾਸਤਰ ਗੁਰਮੁਖ ਦੇ ਹੱਕ ਵਿਚ ਖੜਾ ਹੈ ਅਤੇ ਮਨਮੁਖ ਨੂੰ ਇੰਦਰਿਆਵੀ ਬੰਧਨਾਂ ਤੋਂ ਮੁਕਤ ਹੋਣ ਦੀ ਸੋਝੀ ਕਰਵਾਉਂਦਾ ਹੈ। ਸਿੱਖ ਧਰਮ ਸ਼ਾਸਤਰ

ਵਿਚ ਕਾਮ, ਕ੍ਰੋਧ, ਮੋਹ, ਲੋਭ ਅਤੇ ਹੰਕਾਰ, ਪੰਜ ਵਿਕਾਰਾਂ ਨੂੰ ਮਾਰਨਾ ਵੀ ਸ਼ਹਾਦਤ ਵਰਗਾ ਕਰਮ ਹੈ। ਮਨ ਦੇ ਇਹ ਪੰਜ ਚੋਰ ਜਿਸਮਾਨੀ ਸ਼ਹਾਦਤ ਦੇ ਰਾਹ ਵਿਚ ਬੰਧਨ ਹਨ। ਇਨ੍ਹਾਂ ਪੰਜ ਦੂਤਾਂ ਦੀ ਸ਼ਹਾਦਤ ਤੋਂ ਬਗੈਰ ਜੂਝ ਕੇ ਮਰਨ ਵਾਲੀ ਸ਼ਹਾਦਤ ਕਠਿਨ ਹੈ। 'ਮਨਿ ਜੀਤੈ ਜਗੁ ਜੀਤੁ' ਗੁਰਵਾਕ ਪੰਜ ਦੂਤਾਂ 'ਤੇ ਕਾਬੂ ਪਾਉਣ ਦਾ ਮਾਰਗ ਸਮਝਾਉਂਦਾ ਹੈ। ਇਸ ਤਰ੍ਹਾਂ ਗੁਰਮਤਿ ਸ਼ਾਸਤਰ ਦੀ ਯਾਤਰਾ 'ਮਨ ਦੀ ਸ਼ਹਾਦਤ' ਤੋਂ 'ਸਰੀਰ ਦੀ ਸ਼ਹਾਦਤ' ਤਕ ਫੈਲੀ ਹੋਈ ਹੈ। ਇਸ ਯਾਤਰਾ ਦੇ ਪਿਛੋਕੜ ਵਿਚ ਗੁਰਮਤਿ ਸ਼ਾਸਤਰ ਦਾ ਕੇਂਦਰੀ ਉਪਦੇਸ਼ 'ਮੂਲ-ਮੰਤਰ' ਹੈ, ਜਿਸ ਵਿਚ ਨਿਰਭਉ/ਨਿਰਵੈਰ ਪ੍ਰਭੂ ਦੇ ਗੁਣ ਹਨ ਅਤੇ ਇਨ੍ਹਾਂ ਉਪਦੇਸ਼ਾਂ 'ਤੇ ਚੱਲਣ ਵਾਲਾ ਧਰਮੀ ਹੋ ਨਿਬੜਦਾ ਹੈ। ਇਹ ਧਰਮ ਦਾ ਮਾਰਗ ਹੀ ਸ਼ਹੀਦੀ ਲਈ ਪ੍ਰੇਰਦਾ ਹੈ। ਇਸ ਮਾਰਗ ਦੇ ਪਾਂਧੀ 'ਸ਼ਹੀਦ' ਦੀ ਆਤਮਾ ਭਰਮ/ਭਉ ਤੋਂ ਮੁਕਤ ਹੋ ਕੇ ਨਾ ਕਿਸੇ ਤੋਂ ਡਰਦੀ ਹੈ ਅਤੇ ਨਾ ਹੀ ਕਿਸੇ ਨੂੰ ਡਰਾਉਂਦੀ ਹੈ। ਅਜਿਹੇ ਕਾਰਨਾਮਿਆਂ ਸਦਕਾ ਹੀ ਤਾਂ ਕਿਹਾ ਜਾਂਦਾ ਹੈ, "ਸਿੱਖੀ ਸਰੀਰਾਂ ਦਾ ਨਹੀਂ ਸਗੋਂ ਰੂਹਾਂ ਦਾ ਕਾਫ਼ਲਾ ਹੈ।" ਸਿੱਖ ਧਰਮ ਵਿਚ ਸ਼ਹਾਦਤ ਦੇ ਸੰਕਲਪ ਨੂੰ ਗੁਰੂ ਸਾਹਿਬਾਨ ਨੇ ਖ਼ੁਦ ਕਾਫ਼ਲੇ ਦੇ ਮੋਹਰੀ ਬਣ ਕੇ ਸਿਰਜਿਆ ਹੈ, ਜਿਸ ਦੇ ਪਕੇਰੇ ਸਿੱਟੇ ਵਜੋਂ ਸਮੁੱਚੀ ਸਿੱਖ ਕੌਮ ਵਿਚੋਂ ਇਹੀ ਕੁਰਬਾਨੀ ਦਾ ਜਜ਼ਬਾ ਨਜ਼ਰੀਂ ਪੈਂਦਾ ਹੈ। ਗੁਰੂ ਅਰਜਨ ਸਾਹਿਬ ਸ਼ਹਾਦਤ ਦੀ ਕਸਵੱਟੀ ਵਿਚ ਜ਼ਿੰਦਗੀ ਦਾ ਰਾਜ ਸਮਝਾਉਂਦੇ ਹੋਏ ਕਹਿੰਦੇ ਹਨ:

ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ਹੀ ਸਿਞਾਤਾ ਸਾਈ॥
ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਹਾ ਕਾਰਿ ਨ ਆਈ॥

*(ਪੰਨਾ ੧੪੨੫)*

'ਮੁਖੁ ਨ ਮੋੜੰਨਿ੍' ਦੀ ਕਹਿਣੀ ਨੂੰ ਕਰਨੀ ਵਿਚ ਕਰਦਿਆਂ 'ਸ਼ਹੀਦਾਂ ਦੇ ਸਿਰਤਾਜ' ਗੁਰੂ ਅਰਜਨ ਦੇਵ ਜੀ ਨੇ ਮੌਤ ਨੂੰ ਪ੍ਰਵਾਨ ਕੀਤਾ। ਗੁਰੂ ਅਰਜਨ ਸਾਹਿਬ ਦੀ ਸ਼ਹਾਦਤ ਨੂੰ ਵਿੱਥ 'ਤੇ ਖਲੋ ਕੇ ਵੇਖਣ ਵਾਲੇ ਵਿਅਕਤੀ ਲਈ ਇਹ ਕੌਤਕ ਤੋਂ ਕੋਈ ਘੱਟ ਨਹੀਂ ਹੈ ਪਰ ਸ਼ਹਾਦਤ ਦੇ ਰਹੇ ਗੁਰੂ ਲਈ ਤਾਂ ਇਹ ਕਾਲ ਤੋਂ ਗੁਜ਼ਰ ਕੇ 'ਅਕਾਲ' ਵਿਚ ਅਭੇਦ ਹੋਣ ਦੀ ਲੀਲ੍ਹਾ ਹੈ, ਆਪੇ ਤੋਂ ਪਾਰ ਜਾਣ ਦੀ ਰੱਬੀ ਹੁਕਮ/ਰਜ਼ਾ ਹੈ, ਮਿੱਠਾ ਭਾਣਾ ਹੈ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੁਨੀਆਂ ਦੇ ਇਤਿਹਾਸ ਵਿਚ ਨਿਵੇਕਲੀ ਤੇ ਯੁੱਗ ਪਲਟਾਊ ਹੈ, ਜਿਸ ਨਾਲ ਸਿੱਖ ਧਰਮ ਵਿਚ ਇਕ ਨਵਾਂ ਮੋੜ ਆਇਆ। ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਤੇ ਭਾਈ ਦਿਆਲਾ ਜੀ ਦੀਆਂ ਸ਼ਹਾਦਤਾਂ ਦਾ ਪ੍ਰੇਰਨਾ ਸ੍ਰੋਤ ਇਹੀ ਗੁਰੂ ਨਾਇਕ ਹੈ ਜੋ ਸ਼ਿੱਦਤ ਨਾਲ ਧਰਮ ਲਈ ਆਪਣਾ ਬਲਿਦਾਨ ਤਾਂ ਦੇ ਰਿਹਾ ਹੈ ਪਰ ਆਪਣਾ ਸਿਦਕ/ਸਿਰੜ ਨਾ ਹਾਰਦਾ ਹੋਇਆ ਨੈਤਿਕ ਮੁੱਲਾਂ 'ਤੇ ਪ੍ਰਵਾਨ ਚੜ੍ਹ ਰਿਹਾ ਹੈ। ਸ਼ਹਾਦਤ ਤਾਂ ਅਸਲ ਵਿਚ ਜ਼ਾਲਮ ਦੀ ਮੌਤ ਹੈ। ਇਸ ਤਰ੍ਹਾਂ ਬਾਣੀ ਸ਼ਾਸਤਰ ਦੇ ਝਰੋਖੇ ਵਿਚੋਂ 'ਸ਼ਹਾਦਤ' ਕਰਤਾਰੀ ਕਰਮ ਬਣ ਜਾਂਦੀ ਹੈ।

ਭਗਤੀ ਨਾਲ ਸ਼ਕਤੀ ਦਾ ਮਿਲਾਪ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਕਰਕੇ ਕਰਵਾਇਆ। ਗੁਰਮਤਿ ਵਿਚਾਰਧਾਰਾ ਦੇ ਪ੍ਰਸਿੱਧ ਵਿਦਵਾਨ ਭਾਈ ਗੁਰਦਾਸ ਜੀ 'ਸ਼ਹੀਦ' ਪ੍ਰਤੀ ਲਿਖਦੇ ਹਨ ਕਿ ਸਬਰ ਤੇ ਸਿਦਕ

'ਸ਼ਹੀਦ' ਦੇ ਬੁਨਿਆਦੀ ਤੱਤ ਹਨ। ਸਬਰ ਇਕ ਅਜਿਹੀ ਸਵੈ-ਵਿਸ਼ਵਾਸ ਤੇ ਦ੍ਰਿੜ੍ਹਤਾ ਵਾਲਾ ਰੂਹਾਨੀ ਬਿੰਬ ਹੈ ਜੋ ਸ਼ਹੀਦ ਨੂੰ ਸੱਚੇ-ਸੁੱਚੇ ਅਕੀਦੇ ਵੱਲ ਜਾਣ ਲਈ ਆਤਮ ਬਲ ਬਖ਼ਸ਼ਦੀ ਹੈ। ਅਜਿਹੇ ਕਰਤਾਰੀ ਕਰਮ ਦੇ ਆਸਰੇ ਹੀ ਸ਼ਹੀਦ ਦੀ ਆਤਮਾ ਭਰਮ/ਭਉ ਤੋਂ ਮੁਕਤ ਹੋ ਜਾਂਦੀ ਹੈ:

ਮੁਰਦਾ ਹੋਇ ਮੁਰੀਦੁ ਨ ਗਲੀ ਹੋਵਣਾ।
ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।

*(ਵਾਰਾਂ ਭਾਈ ਗੁਰਦਾਸ, ੩/੧੭)*

ਗੁਰੂ ਪਰੰਪਰਾ ਵਿਚ ਸ਼ਹਾਦਤ ਦਾ ਪਾਂਧੀ ਅਗਲਾ ਗੁਰੂ ਨਾਇਕ ਹੈ। 'ਹਿੰਦ ਦੀ ਚਾਦਰ' ਤਖ਼ੱਲਸ ਨਾਲ ਜਾਣੇ ਜਾਂਦੇ ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਸ਼ਹਾਦਤ ਮਾਰਗ ਦੀ ਪਰਿਭਾਸ਼ਾ ਇਉਂ ਉਸਾਰਦੇ ਹਨ:

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥੧੬॥

*(ਸਲੋਕ ਵਾਰਾਂ ਤੋਂ ਵਧੀਕ, ਪੰਨਾ ੧੪੨੭)*

ਜੇਕਰ ਧਰਮੀ ਗੁਣਾਂ ਵਾਲੇ ਰੱਥ 'ਤੇ ਅਸਵਾਰ ਹੋ ਕੇ ਸ਼ਹੀਦ ਆਪਣੀ ਸ਼ਹਾਦਤ ਦਿੰਦਾ ਹੈ ਤਾਂ ਉਸ ਸ਼ਹੀਦ ਦਾ ਡੁੱਲ੍ਹਿਆ ਖ਼ੂਨ ਧਰਮ ਰੂਪੀ ਕੇਸਰ ਕਿਆਰੀ ਨੂੰ ਹੋਰ ਸਿੰਜ ਜਾਂਦਾ ਹੈ, ਜਿਸ ਸਦਕਾ ਉਸ ਕਿਆਰੀ ਵਿਚੋਂ ਕ੍ਰਾਂਤੀ ਦੇ ਨਵੇਂ ਬੀਜ ਉੱਗਦੇ ਹਨ ਅਤੇ ਪਕੇਰੇ ਸਿੱਟੇ ਵਜੋਂ ਕੌਮ ਦੀ ਤਕਦੀਰ ਹੀ ਬਦਲ ਜਾਂਦੀ ਹੈ। ਲੋਕ ਤੱਥ 'ਜਦੋਂ ਡੁਲ੍ਹਦਾ ਖ਼ੂਨ ਸ਼ਹੀਦਾਂ ਦਾ, ਤਕਦੀਰ ਬਦਲਦੀ ਕੌਮਾਂ ਦੀ' ਇਸੇ ਸ਼ਕਤੀ ਦਾ ਪ੍ਰਮਾਣ ਹੈ।

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਮੇਂ ਦੀ ਨਜ਼ਾਕਤ ਪਛਾਣਦਿਆਂ 1699 ਈ: ਨੂੰ ਵਿਸਾਖੀ ਵਾਲੇ ਦਿਨ ਹੱਕ, ਸੱਚ, ਇਨਸਾਫ਼ ਆਦਿ ਧਰਮੀ ਗੁਣਾਂ 'ਤੇ ਅੜਨ/ਲੜਨ/ ਮਰਨ ਵਾਲਿਆਂ ਦੀ ਚੋਣ ਕੀਤੀ। ਸਿੱਟੇ ਵਜੋਂ ਤਲਵਾਰ ਦੀ ਧਾਰ ਹੇਠ ਜ਼ਿੰਦਗੀ ਤੇ ਮੌਤ ਨੂੰ ਸਮਸਰਿ ਕਰਕੇ ਜਾਨਣ ਵਾਲੇ ਪੰਜ ਸੂਰਬੀਰਾਂ ਦੀ ਪਹਿਚਾਣ ਕੀਤੀ। ਉਨ੍ਹਾਂ ਸੂਰਬੀਰਾਂ ਨੂੰ ਦੋ ਧਾਰੀ ਖੰਡੇ ਦੀ ਪਾਹੁਲ ਨਾਲ ਤਿਆਰ ਕੀਤੇ ਅੰਮ੍ਰਿਤ ਨੂੰ ਛਕਾ ਕੇ ਅਤੇ ਖ਼ੁਦ ਉਨ੍ਹਾਂ ਪਾਸੋਂ ਛਕ ਕੇ ਬਾਣੀ ਨੂੰ ਬਾਣੇ (ਖ਼ਾਲਸਾ ਪੰਥ) ਦੇ ਰੂਪ 'ਚ ਸਾਕਾਰ ਕੀਤਾ। ਇਸ ਤਰ੍ਹਾਂ ਖ਼ਾਲਸਾ ਪੰਥ ਦੇ ਸਿਰਜਣ ਪ੍ਰਕਿਰਿਆ ਵਿਚ ਗੁਰਮਤਿ ਸ਼ਾਸਤਰ ਅਤੇ ਪੂਰਬਲੀਆਂ ਸ਼ਹਾਦਤਾਂ ਦੀ ਰੂਹ ਸਮਾਈ ਹੈ। ਅਸਲ ਵਿਚ ਖਾਲਸਾ ਪੰਥ ਦੀ ਸਿਰਜਣਾ ਅਨਿਆਂਕਾਰੀ ਧਿਰ 'ਪਾਪ ਕੀ ਜੰਞ' ਨੂੰ ਵੰਗਾਰ ਸੀ। ਇਸ ਵੰਗਾਰ ਵਿਚ ਕਿਧਰੇ ਅਮਰ ਜੋਤ ਦੇ ਬੋਲ 'ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ' ਰਾਹੀਂ ਰੱਬ ਨੂੰ ਉਲਾਂਭਾ ਹੈ, ਕਿਧਰੇ ਜੋਤ ਦਾ ਦੀਦਾਰ 'ਭਾਣਾ ਮੰਨਣ' ਵਿਚ ਸੀ, ਕਿਧਰੇ 'ਧਰਮ ਹੇਤ ਸਾਕਾ ਜਿਨ ਕੀਆ' ਦੀ ਮਹਾਨ ਕੁਰਬਾਨੀ ਅਤੇ ਕਿਧਰੇ ਪ੍ਰੇਮ ਭਗਤੀ ਰੱਖਣ ਵਾਲਿਆਂ ਦੀ ਸ਼ਰਧਾ ਸੀ।

ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥

*(ਬਾਣੀ ਭਗਤ ਕਬੀਰ ਜੀ ਕੀ, ਪੰਨਾ ੬੫੫)*

ਸਿੱਖੀ ਮਾਰਗ ਵਿਚ ਵੱਖਰੀ ਗੱਲ ਇਹ ਹੈ ਕਿ ਸ਼ਹਾਦਤ ਦਾ ਪ੍ਰਤਿਮਾਨ ਗੁਰੂ ਪਹਿਲਾਂ ਆਪ ਸਿਰਜ ਰਿਹਾ ਹੈ ਅਤੇ ਫਿਰ 'ਸਿੱਖ' ਉਸ ਮਾਰਗ 'ਤੇ ਆਪਣੀ ਹੋਣੀ ਦੀ ਚੋਣ ਕਰਦਾ ਹੈ। ਚਿੰਤਨ ਕਰਨਾ ਬਣਦਾ ਹੈ ਕਿ ਭਰੇ ਦੀਵਾਨ ਵਿਚ ਜਦੋਂ ਗੁਰੂ ਨੇ ਸਿਰ ਮੰਗਿਆ ਤੇ ਜਿਹੜਾ ਸਿੱਖ ਆਪਣਾ ਸਿਰ ਦੇਣ ਲਈ ਉਠਿਆ, ਉਹ ਸ਼ਹਾਦਤ ਦੇਣ ਲਈ ਹੀ ਨਿੱਤਰਿਆ ਸੀ। ਸਿਦਕੀ ਗੁਰੂ ਅਤੇ ਸਿਦਕੀ ਸਿੱਖਾਂ ਦੀਆਂ ਅਜਿਹੀਆਂ ਸ਼ਹਾਦਤਾਂ ਹੀ ਸਿਰ ਨੂੰ 'ਸੀਸ' ਦਾ ਰੁਤਬਾ ਪ੍ਰਵਾਨ ਕਰਵਾਉਂਦੀਆਂ ਹਨ। ਦੂਜੇ ਸਿੱਖ ਨੂੰ ਤਾਂ ਲਹੂ ਭਿੱਜੀ ਤੇ ਲਿਸ਼ਕਦੀ ਕ੍ਰਿਪਾਨ ਵੇਖ ਕੇ ਕੋਈ ਸ਼ੰਕਾ ਨਹੀਂ ਰਹਿ ਗਿਆ ਹੋਣਾ ਕਿ ਗੁਰੂ ਸੀਸ ਮੰਗ ਰਿਹਾ ਹੈ। ਇਸ ਤਰ੍ਹਾਂ ਖਾਲਸਾ ਪੰਥ ਦੀ ਸਾਜਣਾ ਸਮੇਂ ਦਾ ਇਹ ਕਰਤਾਰੀ ਕੌਤਕ ਪੰਜ ਸ਼ਹਾਦਤਾਂ ਦੀ ਸੱਚੀ ਕਹਾਣੀ ਹੈ। ਖੰਨਿਓਂ ਤਿੱਖੇ ਪੰਧ ਉਪਰ ਤੁਰਨ ਵਾਲੇ ਜਿਗਿਆਸੂ ਲਈ ਸ਼ਹਾਦਤ ਇਕ ਸਬੱਬ ਹੈ, ਪੜਾਅ ਹੈ, ਮੰਜ਼ਿਲ 'ਤੇ ਮਿਲਣ ਦਾ ਵਾਅਦਾ ਹੈ। ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਸਿੱਖ ਧਰਮ ਵਿਚ ਸ਼ਹਾਦਤ ਇਕ ਪ੍ਰੀਖਿਆ ਹੈ ਜਿਸ ਵਿਚ ਨਾ ਤਾਂ ਕਦੀ ਗੁਰੂ ਡੋਲਿਆ ਹੈ ਅਤੇ ਨਾ ਹੀ ਗੁਰੂ ਦਾ ਸਿੱਖ ਦੁਚਿੱਤੀ ਵਿਚ ਹੈ। ਬਾਣੀ ਸ਼ਾਸਤਰ 'ਸਿਰੁ ਧਰਿ ਤਲੀ ਗਲੀ ਮੇਰੀ ਆਉ' ਦਾ ਪ੍ਰਯੋਗੀ ਵਰਤਾਰਾ ਬਾਬਾ ਦੀਪ ਸਿੰਘ ਜੀ ਦੁਆਰਾ ਸਿਰ ਤਲੀ ਉਪਰ ਰੱਖਣ ਵਾਲੀ ਘਟਨਾ ਦੀ ਸ਼ਹਾਦਤ ਵਿਚੋਂ ਪ੍ਰਤੱਖ ਵੇਖਿਆ ਜਾ ਸਕਦਾ ਹੈ। ਸਪੱਸ਼ਟ ਹੈ ਕਿ ਸ਼ਹਾਦਤ ਦੇਣ ਤੋਂ ਪਹਿਲਾਂ ਜਿਸ ਆਤਮ-ਵਿਸ਼ਵਾਸ ਦੀ ਲੋੜ ਹੈ, ਉਹ ਬਾਣੀਕਾਰਾਂ ਦੁਆਰਾ ਰਚਿਆ ਬਾਣੀ ਸੰਸਾਰ/ਸ਼ਾਸਤਰ ਵਿਚ ਹੈ। ਇਹ ਉਹ ਇਤਿਹਾਸਕ ਇਨਕਲਾਬ ਸੀ ਜਿਥੇ ਪੰਜ ਪਿਆਰਿਆਂ ਦੇ ਨਾਮ ਅਤੇ ਆਪਣੇ ਨਾਮ ਨਾਲ 'ਸਿੰਘ' ਸ਼ਬਦ ਜੋੜ ਕੇ ਸ਼ੇਰਾਂ ਦੀ ਇਕ ਅਜਿਹੀ ਕੌਮ ਤਿਆਰ ਕਰ ਦਿੱਤੀ ਜਿਸ ਨੂੰ ਮਰਨਾ ਚਾਅ ਜਾਪਣ ਲੱਗਿਆ। ਦਰਅਸਲ ਇਸ ਮਰਨ ਦੇ ਚਾਅ ਪਿੱਛੇ ਤਾਂ ਕਾਰਜਸ਼ੀਲ ਬਾਣੀ (ਸ਼ਾਸਤਰ) ਹੈ:

ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ॥

*(ਸਲੋਕ ਭਗਤ ਕਬੀਰ ਜੀ, ਪੰਨਾ ੧੩੬੭)*

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥੧॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥੨॥੨॥

*(ਪੰਨਾ ੧੧੦੫)*

'ਹਰਿ' ਦੇ ਦੁਆਰ 'ਤੇ ਮਰਨ ਦੇ ਚਾਅ ਨਾਲ ਆਤਮਾ ਕਾਲ ਦੇ ਬੰਧਨਾਂ ਤੋਂ ਮੁਕਤ ਹੋ ਕੇ ਅਕਾਲ ਵਿਚ ਅਭੇਦ ਹੋ ਜਾਂਦੀ ਹੈ। ਗੁਰਮਤਿ ਸ਼ਾਸਤਰ ਦੇ ਪੈਗ਼ਾਮ ਵਿਚ ਅਣਖ, ਸੱਚ, ਸਵੈਮਾਣ ਤੇ ਜ਼ਮੀਰ ਖ਼ਾਤਿਰ ਪੁਰਜ਼ਾ ਪੁਰਜ਼ਾ ਹੋ ਕੇ ਜੂਝ ਮਰਨਾ ਹੀ ਸੂਰਮੇ ਦਾ ਅਸਲ ਧਰਮ/ਕਰਮ ਦੱਸਿਆ ਹੈ। ਇਹ ਹਰਿ ਦਾ ਦੁਆਰ ਧਰਮ ਦਾ ਉਹ ਸੱਚਾ ਮਾਰਗ ਹੀ ਤਾਂ ਸੀ ਜਿਥੇ ਚਾਰ ਸਾਹਿਬਜ਼ਾਦਿਆਂ ਦੀ ਸ਼ਹਾਦਤ ਵੇਲੇ ਵੀ ਗੁਰੂ ਗੋਬਿੰਦ ਸਿੰਘ ਜੀ ਦਾ ਅਡੋਲ ਚਿਹਰਾ ਚੜ੍ਹਦੇ ਸੂਰਜ ਵਾਂਗ ਪੂਰੇ ਜਲੌਅ ਵਿਚ ਸੀ ਤੇ ਕੌਮ ਨੂੰ ਸੰਦੇਸ਼ ਦੇ ਰਹੇ ਸਨ:

ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।
ਚਾਰ ਮੁਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ।

ਬਾਲ ਗੋਬਿੰਦ ਰਾਇ ਜੀ ਨੇ ਆਪਣੇ ਪਿਤਾ ਨੂੰ ਸ਼ਹਾਦਤ ਦੇਣ ਲਈ ਬੋਲ ਉਚਾਰਦਿਆਂ ਜੋ ਲਕੀਰ ਖਿੱਚੀ ਸੀ, ਸਾਹਿਬਜ਼ਾਦਿਆਂ ਨੇ ਆਪਣੀਆਂ ਸ਼ਹਾਦਤਾਂ ਦੇ ਕੇ ਉਸੇ ਲਕੀਰ ਨੂੰ ਗੂੜ੍ਹਾ ਕੀਤਾ ਹੈ। ਇੰਝ ਸਾਹਿਬਜ਼ਾਦਿਆਂ ਨੇ ਆਪਣੇ ਬਾਬਿਆਂ ਵੱਲੋਂ ਸਿਰਜੀਆਂ ਪਗਡੰਡੀਆਂ ਨੂੰ ਹੀ ਸ਼ਾਹ-ਮਾਰਗ ਬਣਾਇਆ ਹੈ। ਇਥੇ ਸਵਾਲ ਉਮਰ ਜਾਂ ਪ੍ਰਸਥਿਤੀਆਂ ਦਾ ਨਹੀਂ ਬਲਕਿ ਆਤਮਕ ਦ੍ਰਿੜ੍ਹਤਾ ਦਾ ਹੈ, ਮਨ ਦੇ ਖੇੜੇ ਵਾਲੀ ਅਵੱਸਥਾ ਦਾ ਹੈ। ਇੰਝ ਸਾਹਿਬਜ਼ਾਦਿਆਂ ਦੁਆਰਾ ਦਿੱਤੀ ਸ਼ਹਾਦਤ ਪ੍ਰੀਖਿਆ ਵਿਚ ਜਿੱਤ ਅਤੇ ਸਰਹਿੰਦ ਦੇ ਸੂਬਾ ਵਜ਼ੀਰ ਦੀ ਹਾਰ ਨੂੰ ਵੇਖਿਆ ਜਾ ਸਕਦਾ ਹੈ।

ਗੁਰੂ ਗੋਬਿੰਦ ਸਿੰਘ ਸਾਹਿਬ ਦੇ ਰੂਹਾਨੀ ਅਨੁਭਵ ਤੇ ਜ਼ਿੰਦਗੀ ਦੇ ਪ੍ਰਯੋਗੀ ਵਰਤਾਰੇ ਵਿਚੋਂ ਪ੍ਰਾਪਤ ਵਿਦਵਤਾ, ਅਡੋਲਤਾ, ਨਿਡਰਤਾ, ਬਹਾਦਰੀ, ਧਰਮ ਤੇ ਸ਼ਹਾਦਤ ਦੀ ਉੱਤਮ ਮਿਸਾਲ ਔਰੰਗਜ਼ੇਬ ਨੂੰ ਲਿਖੇ ਫ਼ਾਰਸੀ ਵਿਚ 'ਜ਼ਫ਼ਰਨਾਮਾ' (ਜਿੱਤ ਦਾ ਪੱਤਰ) ਵਿਚੋਂ ਪ੍ਰਤੱਖ ਮਿਲਦੀ ਹੈ:

ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ॥
ਕਿ ਬਾਕੀ ਬਮਾਂਦਸਤੁ ਪੇਚੀਦਹ ਮਾਰ॥੭੮॥

(ਕੀ ਹੋਇਆ ਜੇ ਮੇਰੇ ਚਾਰ ਬੱਚੇ ਮਾਰੇ ਗਏ, ਅਜੇ ਤਾਂ ਕੁੰਡਲੀਦਾਰ ਭੁਝੰਗੀ, ਭਾਵ ਖ਼ਾਲਸਾ ਬਾਕੀ ਹੈ!)

ਸਪੱਸ਼ਟ ਹੈ ਕਿ ਅਜਿਹੀ ਬੀਰਤਾ ਵਾਲੀ ਵੰਗਾਰ ਨਾਲ ਜਿੱਤ ਅਤੇ ਹਾਰ ਦੇ ਪ੍ਰਸੰਗ ਅਤੇ ਅਰਥਾਂ ਨੂੰ ਨਵੀਂ ਦਿਸ਼ਾ ਮਿਲਦੀ ਹੈ। ਵਕਤੀ ਜਾਬਰ ਹਾਕਮ ਨੂੰ ਚੁਣੌਤੀ ਦੇਣ ਵਾਲਾ ਹੀ ਜ਼ਫ਼ਰਨਾਮਾ ਵਰਗੀ ਰਚਨਾ ਲਿਖ ਸਕਦਾ ਹੈ। ਲਾਲ ਸਿਆਹੀ (ਸ਼ਹਾਦਤ) ਦੀ ਸ਼ਕਤੀ ਹੀ ਇਹ ਹੈ ਕਿ ਜਿਸ ਯੁੱਧ ਨੂੰ ਜਰਵਾਣਾ ਭਰਮ ਵਿਚ ਆਪਣੀ 'ਜਿੱਤ' ਸਮਝ ਲੈਂਦਾ ਹੈ, ਉਹ ਅਸਲ ਵਿਚ ਉਸ ਦੀ 'ਹਾਰ' ਹੁੰਦੀ ਹੈ।

ਸਿੱਖ ਧਰਮ ਚਿੰਤਨ ਵਿਚ ਉਹ ਥਾਂ ਪੂਜਣਯੋਗ ਹੋ ਜਾਂਦੀ ਹੈ, ਜਿੱਥੇ ਕੋਈ ਸ਼ਖ਼ਸ ਸ਼ਹਾਦਤ ਦੇ ਮਾਰਗ 'ਤੇ ਪ੍ਰਵਾਨ ਹੁੰਦਾ ਹੈ। ਇਸੇ ਪ੍ਰਸੰਗ ਵਿਚ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਬਾਤ ਪਾਉਂਦਾ ਸਮਕਾਲੀਨ ਮੁਸਲਮਾਨ ਪ੍ਰਸਿੱਧ ਕਵੀ ਯੋਗੀ ਅੱਲ੍ਹਾ ਯਾਰ ਖਾਂ ਲਿਖਦਾ ਹੈ:

*ਬੱਸ ਏਕ ਤੀਰਥ ਹੈ ਹਿੰਦ ਮੇਂ ਯਾਤਰਾ ਕੇ ਲੀਏ।*
*ਕਟਾਏ ਬਾਪ ਨੇ ਬੱਚੇ ਜਹਾਂ ਖ਼ੁਦਾ ਕੇ ਲੀਏ।*

ਇਹ ਕੋਈ ਹੋਰ ਤੀਰਥ (ਸਰਜ਼ਮੀਨ) ਨਹੀਂ, ਸਗੋਂ ਇਹ ਤਾਂ ਉਹ ਫ਼ਤਹਿਗੜ੍ਹ ਸਾਹਿਬ ਦੀ ਧਰਤੀ ਹੈ ਜਿਸ ਦੀ ਕੀਮਤ ਦੁਨੀਆਂ ਦੇ ਇਤਿਹਾਸਕ ਵਹੀਖਾਤਿਆਂ ਵਿਚ ਸਭ ਨਾਲੋਂ ਵੱਧ ਅਦਾ ਕਰਕੇ ਭਾਵ ਸੋਨੇ ਦੀਆਂ ਮੋਹਰਾਂ ਖੜ੍ਹੀਆਂ ਕਰਕੇ ਖ਼ਰੀਦੀ ਗਈ ਸੀ। ਅਜਿਹੇ ਕਾਰਨਾਮਿਆਂ ਸਦਕਾ ਹੀ ਤਾਂ ਕਿਹਾ ਜਾਂਦਾ ਹੈ, "ਸਿੱਖੀ ਸਰੀਰਾਂ ਦਾ ਨਹੀਂ ਸਗੋਂ ਰੂਹਾਂ ਦਾ

ਕਾਫ਼ਲਾ ਹੈ।" ਸਦੀਆਂ ਤੋਂ ਕਾਇਮ ਮੁਗਲ ਸਲਤਨਤ ਦੀਆਂ ਜੜ੍ਹਾਂ ਉਖੜਨੀਆਂ ਇਸੇ ਲਾਸਾਨੀ ਸ਼ਹਾਦਤ ਦਾ ਹੀ ਤਾਂ ਕਮਾਲ ਸੀ।

ਸਿੱਖ ਧਰਮ ਵਿਚ ਸ਼ਹਾਦਤ ਦਾ ਜੇਕਰ ਸਮੁੱਚਾ ਮੁਲਾਂਕਣ ਕਰੀਏ ਤਾਂ ਸਿੱਖ ਕੌਮ ਅੰਦਰ ਇਹ ਸਥਿਤੀ ਬੜੀ ਸਪੱਸ਼ਟ ਹੋ ਜਾਂਦੀ ਹੈ ਕਿ 'ਸ਼ਹਾਦਤ' ਦੀ ਸ਼੍ਰੇਣੀ ਵਿਚ ਇਕ ਸ਼ਹੀਦ ਉਹ ਗਿਣੇ ਜਾਂਦੇ ਹਨ ਜਿਨ੍ਹਾਂ ਨੇ ਧਰਮ ਦੇ ਮਾਰਗ 'ਤੇ ਚਲਦਿਆਂ ਸੱਚੇ ਸੁੱਚੇ ਆਦਰਸ਼ ਲਈ ਸ਼ਾਂਤ ਚਿੱਤ ਹੋ ਕੇ ਕੁਰਬਾਨੀ ਦਿੱਤੀ। ਨਿੱਜ ਤੋਂ ਹਟ ਕੇ ਪਰ ਲਈ ਜੀਵਣਾ ਅਤੇ ਭਾਣੇ ਨੂੰ ਮਿੱਠਾ ਕਰਕੇ ਮੰਨਣ ਨੂੰ ਅਜਿਹੇ ਸ਼ਹੀਦ ਆਪਣਾ ਜੀਵਨ ਮਕਸਦ ਸਮਝਦੇ ਹਨ। ਸਿੱਖ ਧਰਮ ਅੰਦਰ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਕਾਫ਼ਲੇ ਦੇ ਮੋਹਰੀ ਹੋਏ ਹਨ।

ਸ਼ਹਾਦਤ ਦੇ ਮਕਸਦ ਦੀ ਪੂਰਤੀ ਲਈ ਦੂਜੀ ਸ਼੍ਰੇਣੀ ਦੇ ਉਹ 'ਸ਼ਹੀਦ' ਹਨ ਜਿਨ੍ਹਾਂ ਨੇ ਪਰਉਪਕਾਰ ਕਰਦਿਆਂ ਦੂਸਰੇ ਧਰਮਾਂ ਨੂੰ ਬਚਾਉਣ ਲਈ ਕੁਰਬਾਨੀ ਦਿੱਤੀ। ਸ੍ਰੀ ਗੁਰੂ ਤੇਗ ਬਹਾਦਰ ਜੀ ਇਸ ਸ਼ਹਾਦਤ ਦੀ ਇਤਿਹਾਸਕ ਮਿਸਾਲ ਹਨ, ਕਿਉਂਕਿ ਗੁਰੂ ਸਾਹਿਬ ਜੀ ਇਸ ਮਕਸਦ ਦੀ ਪੂਰਤੀ ਲਈ ਆਪਣੇ ਕਾਤਲ ਕੋਲ ਖ਼ੁਦ 300 ਮੀਲ ਪੈਦਲ ਚੱਲ ਕੇ ਜਾਂਦੇ ਹਨ। ਕਮਾਲ ਦੀ ਗੱਲ ਇਹ ਹੈ ਕਿ ਜਿਸ ਮਾਰਗ ਦੇ ਬਾਨੀ ਗੁਰੂ ਨਾਨਕ ਸਾਹਿਬ, ਬ੍ਰਾਹਮਣ ਦੁਆਰਾ ਪਹਿਨਾਏ ਜਾਂਦੇ 'ਜਨੇਊ' ਦਾ ਖੰਡਨ ਕਰਦਿਆਂ ਜ਼ਮੀਰ ਨੂੰ ਪਛਾਣਨ ਵਾਲੇ ਜਨੇਊ "ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥ ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥" (ਪੰਨਾ 471) ਦਾ ਸੰਕਲਪ ਦਿੰਦੇ ਹਨ, ਉਸੇ ਮਾਰਗ ਦੇ ਪਾਂਧੀ ਜਨੇਊ ਦੀ ਰਾਖੀ ਲਈ ਪਰਉਪਕਾਰ ਕਰਦਿਆਂ ਆਪਾ ਵਾਰ ਰਹੇ ਹਨ। ਇਹ ਤੱਥ ਬੜਾ ਪ੍ਰਮਾਣਿਕ ਹੈ ਕਿ ਸਿੱਖ ਧਰਮ ਦੀ ਪਛਾਣ ਉਨ੍ਹਾਂ ਸ਼ਹੀਦਾਂ ਰਾਹੀਂ ਹੋਈ ਹੈ ਜੋ ਆਪਣੇ ਧਰਮ, ਦੇਸ਼ ਅਤੇ ਮਾਨਵੀ ਮੁੱਲਾਂ ਦੀ ਰੱਖਿਆ ਲਈ ਆਪਾ ਵਾਰ ਗਏ ਸਨ। ਕਮਾਲ ਇਸ ਗੱਲ ਵਿਚ ਵੀ ਹੈ ਕਿ ਸ਼ਹਾਦਤ ਪਹਿਲਾਂ ਗੁਰੂ ਖ਼ੁਦ ਦੇ ਰਿਹਾ ਹੈ, 'ਆਪੇ ਗੁਰ ਆਪੇ ਚੇਲਾ' ਵੀ ਬਣ ਰਿਹਾ ਹੈ ਅਤੇ ਸਿੱਖ ਤਾਂ ਗੁਰੂ ਤੋਂ ਪ੍ਰੇਰਨਾ ਲੈ ਰਿਹਾ ਹੈ। ਇਸ ਸ਼ਹਾਦਤ ਵਿਚ ਗੁਰੂ ਦੇ ਨਾਲ ਗੁਰੂ ਦਾ ਪਰਿਵਾਰ ਵੀ ਸਹਿਯੋਗ ਦੇ ਰਿਹਾ ਹੈ। ਸ਼ਹਾਦਤ ਦੇਣ ਵਾਲੇ ਸਾਹਿਬਜ਼ਾਦਿਆਂ ਨੇ ਵਿਸ਼ਵਾਸ, ਸਬਰ ਤੇ ਸਿਦਕ ਨੂੰ ਆਪਣੀ ਸ਼ਹਾਦਤ ਰਾਹੀਂ ਸਾਕਾਰ ਕੀਤਾ ਹੈ। ਮਨੁੱਖਤਾ ਦੇ ਇਤਿਹਾਸ ਵਿਚ ਇੰਨੀ ਛੋਟੀ ਉਮਰ ਦੇ ਬੱਚਿਆਂ ਦੀ ਸ਼ਹਾਦਤ ਇਕੋ ਇਕ ਬੇਮਿਸਾਲ ਪ੍ਰਮਾਣ ਹੈ। ਅਜਿਹੀ ਸ਼ਹਾਦਤ ਇਕ ਤਰ੍ਹਾਂ ਨਾਲ ਕਾਲ ਉਪਰ ਮਾਨਵੀ ਜਿੱਤ ਹੈ। ਸ਼ਹੀਦ ਦੀ ਅਜਿਹੀ ਸ਼ਹਾਦਤ ਵਿਚ ਆਤਮਾ ਫਿਰ ਕੁਕਨੁਸ ਵਾਂਗ ਇਤਿਹਾਸ ਵਿਚ ਪ੍ਰਗਟ ਹੁੰਦੀ ਹੈ। ਸ਼ਹਾਦਤ ਕਾਲ ਵਿਚ ਮਿਟੀ ਸਰੀਰਕ ਹੋਂਦ ਨੂੰ ਨਵਾਂ ਪ੍ਰਤੀਮਾਨ ਸਿਰਜ ਕੇ ਸੰਬੰਧਿਤ ਕੌਮ ਦੇ ਵਾਰਿਸਾਂ ਨੂੰ ਭਵਿੱਖ ਨਾਲ ਜੋੜ ਦਿੰਦੀ ਹੈ। ਅਜਿਹੀਆਂ ਸ਼ਹਾਦਤਾਂ ਨੂੰ ਵੇਖਦਿਆਂ ਹੀ ਤਾਂ ਪ੍ਰੋ. ਪੂਰਨ ਸਿੰਘ ਵਰਗੇ ਸ਼ਾਇਰ ਨੇ ਕਿਹਾ ਹੋਵੇਗਾ:

*ਜਵਾਨ ਪੰਜਾਬ ਦੇ, ਮੌਤ ਨੂੰ ਮਖੌਲਾਂ ਕਰਨ।*
*ਮਰਨ ਥੀ ਨਹੀਂ ਡਰਦੇ.....*
*ਪੰਜਾਬ ਨਾ ਹਿੰਦੂ, ਨਾ ਮੁਸਲਮਾਨ।*
*ਪੰਜਾਬ ਜੀਂਦਾ ਗੁਰਾਂ ਦੇ ਨਾਮ 'ਤੇ।*

ਤੀਜੇ ਸ਼ਹੀਦ ਉਹ ਹਨ ਜੋ ਅਣਖ/ਗ਼ੈਰਤ ਖ਼ਾਤਿਰ ਧਰਮੀ ਮਾਰਗ 'ਤੇ ਚਲਦਿਆਂ ਸ਼ਸਤਰਧਾਰੀ ਹੋ ਕੇ ਮੈਦਾਨੇ ਜੰਗ ਅੰਦਰ ਜੂਝਦੇ ਹੋਏ ਜ਼ੁਲਮ/ਜ਼ਾਲਮ ਵਿਰੁੱਧ ਲੜਦਿਆਂ ਸ਼ਹਾਦਤ ਦਾ ਜਾਮ ਪੀਂਦੇ ਹਨ। ਪੂਰੇ ਜਾਹੋ-ਜਲਾਲ ਤੇ ਸ਼ਿੱਦਤ ਨਾਲ ਮੌਤ ਰੂਪੀ ਸ਼ਮ੍ਹਾ ਦੇ ਪਰਵਾਨੇ ਬਣਨ ਦੇ ਇਸ ਘੋਲ਼ ਵਿਚ ਸਿੱਖ ਕੌਮ ਦੇ ਅਣਗਿਣਤ ਸ਼ਹੀਦ ਹੋਏ ਹਨ ਜੋ ਸਿੱਖ ਕੌਮ ਦਾ ਅਸਲ ਸ਼ਰਮਾਇਆ ਹਨ। ਦਰਅਸਲ ਸਿੱਖ ਕੌਮ ਨੂੰ 'ਸ਼ਹਾਦਤ' ਦੇ ਵਾਰਸ ਬਣਾਉਣ ਲਈ ਜਿਥੇ ਗੁਰੂ ਸਾਹਿਬਾਨ ਅਤੇ ਗੁਰੂ ਕੇ ਸਿੱਖਾਂ ਦੀਆਂ ਕੁਰਬਾਨੀਆਂ ਹਨ, ਉਥੇ 'ਸ਼ਹਾਦਤ' ਦੀ ਜਾਗ ਨੂੰ ਸਦੀਵੀ ਰੱਖਣ ਪਿੱਛੇ ਕਾਰਜਸ਼ੀਲ ਬਾਣੀ ਹੈ। ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਿਰਜੇ 'ਖਾਲਸਾ ਪੰਥ' ਦੇ ਪ੍ਰਯੋਗੀ ਵਰਤਾਰੇ ਰਾਹੀਂ ਬਾਣੀ ਜਦੋਂ ਬਾਣੇ ਵਿਚ ਪ੍ਰਵੇਸ਼ ਹੁੰਦੀ ਹੈ ਤਾਂ ਉਦੋਂ ਭਗਤੀ ਸ਼ਕਤੀ ਦਾ ਰੂਪ ਧਾਰਨ ਕਰ ਲੈਂਦੀ ਹੈ। ਨਤੀਜੇ ਵਜੋਂ ਸੰਤ ਸਿਪਾਹੀ ਦੇ ਹੱਥ 'ਸ਼ਾਸਤਰ' ਦੀ ਥਾਂ 'ਸ਼ਸਤਰ' ਆ ਜਾਂਦਾ ਹੈ ਤਾਂ ਕੋਈ ਪਰਵਾਨਾ 'ਸ਼ਹੀਦ' ਹੋ ਨਿਬੜਦਾ ਹੈ। ਸਿੱਖ ਧਰਮ ਵਿਚ ਸ਼ਾਸਤਰ ਤੋਂ ਸ਼ਸਤਰ ਦਾ ਇਹ ਪੰਧ ਬੜਾ ਹਲੀਮੀ ਅਤੇ ਸਹਿਜ ਅਵੱਸਥਾ ਵਾਲਾ ਹੈ, ਜਿਸ ਨੂੰ ਪ੍ਰਵਾਨ ਚੜ੍ਹਨ ਲਈ ਦੋ ਸਦੀਆਂ ਤੋਂ ਵਧੇਰੇ ਸਮਾਂ ਲੱਗਾ ਹੈ।

ਗੁਰੂ ਗੋਬਿੰਦ ਸਿੰਘ ਸਾਹਿਬ ਵਰਗਾ ਦਰਵੇਸ਼ ਗੁਰੂ ਜਦੋਂ ਆਪਣੇ ਆਦਿ ਬਿੰਦੂ ਦੁਆਰਾ ਸਿਰਜੇ ਨਿਰਭਉ/ਨਿਰਵੈਰ ਮਾਰਗ 'ਤੇ ਚੱਲ ਕੇ 'ਮੁਖਿ ਵਿਚ ਹਰਿ ਤੇ ਚਿਤ ਵਿਚ ਜੁੱਧ' ਵਿਚਾਰਦਾ ਹੈ ਤਾਂ ਭਗਤੀ ਦੀ ਸ਼ਕਤੀ, ਭਗਾਉਤੀ/ਭਗੌਤੀ (ਕ੍ਰਿਪਾਨ/ਖੰਡਾ) ਸ਼ਸਤਰ ਦੀ ਸ਼ਕਲ ਵਿਚ ਵਟ ਜਾਂਦੀ ਹੈ। ਅਸਲ ਵਿਚ ਸ਼ਾਸਤਰ ਦਾ ਗਿਆਨ ਅਤੇ ਸ਼ਸਤਰ ਦੀ ਸ਼ਕਤੀ ਹੀ ਪਰਉਪਕਾਰ ਤੇ ਮਜ਼ਲੂਮ ਦੀ ਰੱਖਿਆ ਲਈ ਸ਼ਹਾਦਤ ਮਾਰਗ ਲਈ ਤਿਆਰ ਕਰਦੀ ਹੈ। ਬਾਣੀ ਸ਼ਾਸਤਰ ਦੇ ਝਰੋਖੇ ਵਿਚ ਜੋ ਦੈਵੀ ਬੋਲ ਪੂਰਵਲੇ ਮਹਾਂਪੁਰਖਾਂ ਵੱਲੋਂ ਉਚਾਰੇ ਗਏ ਹਨ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਪ੍ਰਵਚਨਾਂ ਨੂੰ 'ਖਾਲਸਾ ਪੰਥ' ਦੇ ਪ੍ਰਤੀਕ ਰਾਹੀਂ ਕਰਮ-ਭੂਮੀ ਨਾਲ ਜੋੜਦਿਆਂ ਹੋਇਆਂ ਸ਼ਹਾਦਤ ਦੀ ਸ਼ਿਖਰ ਛੋਹੀ ਹੈ। 'ਗੁਰੂ ਗ੍ਰੰਥ ਸਾਹਿਬ ਜੀ' ਦੇ ਇਲਾਹੀ ਪ੍ਰਵਚਨਾਂ ਵਿਚ ਸ਼ਹਾਦਤ ਦੇ ਨਕਸ਼ਾਂ ਨਾਲ ਗੋਬਿੰਦ ਬਾਣੀ ਇਕ ਸੁਰ ਹੁੰਦੀ ਹੈ। ਭਾਰਤੀ ਇਤਿਹਾਸ, ਚਿੰਤਨ ਅਤੇ ਚੇਤਨਾ ਪੱਖੋਂ ਗੁਰੂ ਗੋਬਿੰਦ ਸਿੰਘ ਜੀ ਦੀ ਇਤਿਹਾਸ ਵਿਚਲੀ ਭੂਮਿਕਾ ਬੜੀ ਭਵਿੱਖਮੁਖੀ ਅਤੇ ਵਿਹਾਰਕ ਹੈ। ਗੁਰੂ ਸਾਹਿਬ ਦੀ ਰਚਨਾਤਮਕ ਸ਼ਕਤੀ ਦਾ ਰਹੱਸ ਇਹੀ ਹੈ ਕਿ ਉਨ੍ਹਾਂ ਨੇ ਸਾਰੇ ਮਿਥਿਹਾਸਕ ਸੰਕਲਪਾਂ ਨੂੰ ਵਿਹਾਰਕ ਝਰੋਖੇ ਵਿਚ ਚਿਤਵਿਆ ਅਤੇ ਇਤਿਹਾਸ ਦੀ ਗਤੀ ਵਿਚ ਢਾਲ ਦਿੱਤਾ ਹੈ। ਇਹੀ ਕਾਰਨ ਹੈ ਕਿ ਇਤਿਹਾਸ ਦਾ ਇਹ ਕਾਲ ਖੰਡ ਭਾਰਤੀਆਂ ਦੇ ਗੌਰਵ ਅਤੇ ਸਵੈਮਾਣ ਦਾ ਪ੍ਰਤੀਕ ਮੰਨਿਆ ਗਿਆ ਹੈ।

ਮਿਸਾਲ ਵਜੋਂ ਇਥੇ 'ਚੰਡੀ ਦੀ ਵਾਰ' ਦੀ ਮਿੱਥ ਦਾ ਖੁਲਾਸਾ ਕੀਤਾ ਜਾ ਸਕਦਾ ਹੈ। 'ਚੰਡੀ ਦੀ ਵਾਰ' ਦੀ ਮੂਲ ਮਿੱਥ ਤਾਂ ਏਨੀ ਹੀ ਹੈ ਕਿ ਮਹਿਖਾਸੁਰ ਤੇ ਹੋਰ ਦਾਨਵ ਦੇਵਤਿਆਂ ਦੇ ਰਾਜੇ ਇੰਦਰ ਨੂੰ ਹਰਾ ਕੇ ਉਸ ਦਾ ਰਾਜ ਖੋਹ ਲੈਂਦੇ ਹਨ ਅਤੇ ਇੰਦਰ ਇਕ ਦਿਨ ਦੁਰਗਾ ਦੇ ਕੋਲ ਬੇਨਤੀ ਕਰਦਾ ਹੈ ਕਿ ਉਹ ਦਾਨਵਾਂ ਨਾਲ ਯੁੱਧ ਕਰੇ ਤੇ ਉਸ ਨੂੰ ਰਾਜ ਵਾਪਸ ਲੈ ਦੇਵੇ। ਉਪਰੰਤ ਦੁਰਗਾ ਦੇਵਤਿਆਂ ਦੇ ਪੱਖ ਵਿਚ ਲੜਦੀ ਹੈ। ਦੇਵਤਿਆਂ ਅਤੇ ਦੈਂਤਾਂ ਦੇ ਯੁੱਧ ਵਿਚ ਦੁਰਗਾ ਜਿਸ ਬਹਾਦਰੀ ਵਿਚ ਮਹਿਖਾਸੁਰ ਦੈਂਤ ਤੇ ਹੋਰ ਦਾਨਵਾਂ ਨਾਲ ਲੜਾਈ ਕਰਦੀ ਹੈ ਅਤੇ ਅੰਤ ਦਾਨਵਾਂ ਨੂੰ ਹਰਾ ਕੇ ਉਨ੍ਹਾਂ ਤੋਂ ਰਾਜ-ਭਾਗ ਖੋਹ ਕੇ ਇੰਦਰ ਨੂੰ ਉਸ

ਦਾ ਰਾਜ ਵਾਪਸ ਲੈ ਕੇ ਦਿੰਦੀ ਹੈ। ਇਸ ਮਿੱਥ ਕਥਾ ਨੂੰ ਮਾਰਕੰਡੇਯ ਰਿਸ਼ੀ ਨੇ 'ਮਾਰਕੰਡੇਯ ਪੁਰਾਣ' ਵਿਚ ਮੌਖਿਕ ਤੋਂ ਲਿਖਤੀ ਰੂਪ ਦੇ ਦਿੱਤਾ।

ਦਰਅਸਲ ਮਿੱਥ ਕਿਸੇ ਵੀ ਚੀਜ਼ ਬਾਰੇ ਪੂਰਨ ਸਤਿ ਨਹੀਂ ਦੱਸਦੇ ਕਿਉਂਕਿ ਇਹ ਮਿੱਥ ਦਾ ਕਾਰਜ ਨਹੀਂ ਹੁੰਦਾ। ਇਹ ਚੀਜ਼ਾਂ ਦੇ ਸੁਭਾਅ ਜਾਂ ਦ੍ਰਿਸ਼ ਮਾਤਰ ਹੁੰਦੇ ਹਨ। ਦੁਰਗਾ ਵੱਲੋਂ ਬਹਾਦਰੀ ਨਾਲ ਲੜੇ ਗਏ ਇਸ ਯੁੱਧ ਦਾ ਮਿੱਥ ਭਾਰਤੀ ਲੋਕ-ਚੇਤਨਾ ਵਿਚ ਵੱਸ ਚੁੱਕਿਆ ਹੋਇਆ ਸੀ। ਲੋਕ-ਮਾਨਸਿਕਤਾ ਦੀ ਪੁਨਰ-ਸੁਰਜੀਤੀ ਲਈ ਮਿੱਥ ਦਾ ਸਮੇਂ ਅਨੁਸਾਰ ਰੂਪਾਂਤਰਣ ਕਰਕੇ ਸਭਿਆਚਾਰ/ਸਮਾਜਿਕ ਕ੍ਰਾਂਤੀ ਲਈ ਨਵਾਂ ਰੂਪ ਸਿਰਜਣਾ/ਕਰਨਾ ਪੈਂਦਾ ਹੈ। ਰੂਪਾਂਤਰਣ ਦੇ ਇਸ ਕਾਰਜ ਲਈ ਉਸ ਨੂੰ ਅਮਿਥਿਹਾਸਕ ਕਰਕੇ ਇਤਿਹਾਸਕ ਕਰਨਾ ਪੈਂਦਾ ਹੈ। ਲੋਕ-ਮਾਨਸਿਕਤਾ ਵਿਚ ਵਸੇ ਹੋਏ ਮਿੱਥ ਪੁਰਾਣੀਆਂ ਇਮਾਰਤਾਂ ਵਾਂਗ ਹੁੰਦੇ ਹਨ ਜਿਨ੍ਹਾਂ ਦੀ ਮੁਰੰਮਤ ਕਰਨ 'ਤੇ ਵੀ ਇਉਂ ਲਗਦਾ ਹੈ ਕਿ ਇਨ੍ਹਾਂ ਵਿਚ ਕੋਈ ਪੁਰਾਣੀ ਇੱਟ ਜਾਂ ਪੱਥਰ ਬਚਿਆ ਹੀ ਨਹੀਂ ਪਰ ਅਸਲ ਵਿਚ ਮੁਰੰਮਤ ਤੋਂ ਬਾਅਦ ਵੀ ਇਮਾਰਤਾਂ ਦੀ ਪੁਰਾਣੀ ਸ਼ਕਲ ਬਦਲਦੀ ਨਹੀਂ ਹੈ। ਇਸ ਤਰ੍ਹਾਂ ਗੁਰੂ ਕਵੀ ਵੱਲੋਂ 'ਚੰਡੀ ਦੀ ਵਾਰ' ਮਿੱਥ ਦੀ ਪੁਨਰ ਸਿਰਜਣਾ ਦਾ ਮਕਸਦ ਲੋਕ-ਚੇਤਨਤਾ ਵਿਚ ਭਾਵਨਾਤਮਕ ਜੋਸ਼ ਭਰਨਾ ਹੈ। ਇਸ ਮਿੱਥ ਦੀ ਸਿਰਜਣਾ ਪਿੱਛੇ ਗੁਰੂ ਕਵੀ ਦਾ ਆਸ਼ਾ ਨੇਕੀ ਅਤੇ ਧਰਮ ਨਾਲ ਖੜ੍ਹਾ ਹੈ ਅਤੇ ਇਹ ਨਿਰਭਉ/ਨਿਰਵੈਰ ਹੋਣ ਕਾਰਨ ਕਮਜ਼ੋਰ ਅਤੇ ਨਿਤਾਣਾ ਨਹੀਂ ਹੈ। 'ਚੰਡੀ ਦੀ ਵਾਰ' ਵਿਚਲੀ ਸਾਰੀ ਮਿਥਿਹਾਸਕ ਕਥਾ ਦਾ ਗੁਰੂ ਗੋਬਿੰਦ ਸਿੰਘ ਜੀ ਨੇ ਬੜੇ ਪ੍ਰਭਾਵਸ਼ਾਲੀ ਪਰਿਪੇਖ ਵਿਚ ਦ੍ਰਿਸ਼ ਵਰਣਨ ਕੀਤਾ ਹੈ। ਵਿਸ਼ੇਸ ਗੱਲ ਇਹ ਹੈ ਕਿ ਇਸ ਸਾਰੀ ਮਿਥਿਹਾਸਕ ਕਥਾ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਇਤਿਹਾਸਕ ਪ੍ਰਸੰਗ ਦੇ ਝਰੋਖੇ ਵਿਚੋਂ ਵੇਖਣ ਦੀ ਲੋੜ ਹੈ। ਭੋਗ-ਵਿਲਾਸੀ ਬਿਰਤੀਆਂ ਵਿਚ ਖਚਿਤ ਹੋਏ ਇੰਦਰ ਵਰਗੇ ਦੇਵਤਿਆਂ ਦੀ ਨਿਆਈਂ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਹਿੰਦੁਸਤਾਨੀ ਰਾਜਿਆਂ ਦਾ ਸਵੈ-ਮਾਣ ਤੇ ਚਰਿੱਤਰ ਨਿਘਾਰ ਵੱਲ ਜਾ ਰਿਹਾ ਸੀ। ਮਿਸਾਲ ਵਜੋਂ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਬਾਈ ਧਾਰ ਦੇ ਪਹਾੜੀ ਰਾਜੇ ਦੇਸ਼ ਅਤੇ ਕੌਮ ਧ੍ਰੋਹੀ ਨੀਤੀ ਖੇਡ ਰਹੇ ਸਨ। ਮੁਗ਼ਲ ਬਾਦਸ਼ਾਹ ਔਰੰਗਜ਼ੇਬ ਵਰਗੀਆਂ ਅਮਾਨਵੀ/ਦਾਨਵੀ ਸ਼ਕਤੀਆਂ ਦਾ ਜਬਰ/ਜ਼ੁਲਮ ਹਿੰਦੁਸਤਾਨੀ ਸਮਾਜ 'ਤੇ ਦਿਨੋ ਦਿਨ ਵਧਦੇ ਜਾ ਰਹੇ ਸਨ। ਭਾਰਤੀ ਲੋਕਾਈ ਨੂੰ ਜ਼ਬਰਦਸਤੀ ਧਰਮ ਬਦਲਣ ਲਈ ਮਜਬੂਰ ਕੀਤਾ ਜਾ ਰਿਹਾ ਸੀ। ਪਰਜਾ ਨਿਮਾਣੀ ਤੇ ਨਿਤਾਣੀ ਹੋ ਗਈ ਸੀ। ਹੋਰਨਾਂ ਭਾਰਤੀ ਰਵਾਇਤਾਂ ਦੇ ਨਾਲ ਹਿੰਦੂ ਧਰਮ ਘੋਰ ਸੰਕਟ ਵਿਚ ਸੀ। ਇਹ ਉਹ ਸਮਾਂ ਸੀ ਜਦੋਂ ਹਿੰਦੂ ਧਰਮ ਦੇ ਆਗੂ 'ਧਰਮ ਰੱਖਿਆ' ਲਈ ਗੁਰੂ ਨਾਨਕ ਦੀ ਨੌਵੀਂ ਜੋਤ ਗੁਰੂ ਤੇਗ ਬਹਾਦਰ ਜੀ ਦੇ ਦਰਬਾਰ ਦੀ ਸ਼ਰਨ ਵਿਚ ਸਨ, ਜਿਵੇਂ ਕਿ 'ਮਾਰਕੰਡੇਯ ਪੁਰਾਣ' ਦੀ ਪੌਰਾਣਿਕ ਕਥਾ 'ਦੁਰਗਾ ਸਪਤਸ਼ਤੀ' ਅਧਿਆਇ ਵਿਚ ਦੇਵਤੇ, ਦੁਰਗਾ ਦੀ ਸ਼ਰਨ ਵਿਚ ਸਨ। ਸੋ ਗੁਰੂ ਗੋਬਿੰਦ ਸਿੰਘ ਜੀ ਨੂੰ ਇਲਮ ਸੀ ਕਿ ਪੂਰਵ ਗੁਰੂ ਸਾਹਿਬਾਨ ਦੀਆਂ ਸ਼ਾਂਤ ਚਿੱਤ ਕੁਰਬਾਨੀਆਂ ਵਕਤ ਦੇ ਜਾਬਰ ਹਾਕਮਾਂ ਦੇ ਪੱਥਰ ਦਿਲਾਂ ਨੂੰ ਕਿਸੇ ਵੀ ਹੀਲੇ ਨਰਮ ਨਹੀਂ ਕਰ ਸਕਦੀਆਂ ਤਾਂ ਜ਼ੁਲਮ ਦਾ ਟਾਕਰਾ ਕਰਨਾ ਸਮੇਂ ਦੀ ਢੁਕਵੀਂ ਮੰਗ ਸੀ। ਇਸ ਮੰਗ ਨੂੰ ਪੂਰਾ ਕਰਨ ਲਈ ਪਹਿਲਾ ਕਾਰਜ ਮੁਰਦਾ ਹੋ ਚੁੱਕੀ ਲੋਕ-ਮਾਨਸਿਕਤਾ ਨੂੰ ਜਗਾਉਣਾ ਸੀ। ਇਕ ਸ਼ਕਤੀ ਨੂੰ ਉਭਾਰਨ

ਦਾ ਚਾਅ ਅਤੇ ਲੋਕਾਂ ਵਿਚ ਨਵੀਂ ਰੂਹ ਦੇ ਸੰਚਾਰ ਲਈ 'ਚੰਡੀ ਦੀ ਵਾਰ' ਵਰਗੇ ਜੋਸ਼ੀਲੇ ਕਾਵਿ ਦੀ ਪੁਨਰ ਸਿਰਜਣਾ ਕਰਨਾ ਜ਼ਰੂਰੀ ਸੀ। ਇਹੀ ਕਾਰਨ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਲੋਕ ਮਨ ਵਿਚ ਵਸੀ ਦੁਰਗਾ ਦੀ ਮਿੱਥ ਦਾ ਇਸ ਵਾਰ ਵਿਚ ਇਤਿਹਾਸਕ ਪਰਿਪੇਖ ਤੋਂ ਰੂਪਾਂਤਰਣ ਕਰਦੇ ਹਨ।

ਸਿੱਖ ਧਰਮ-ਚਿੰਤਨ ਵਿਚ ਆ ਕੇ ਦੁਰਗਾ, ਭਗਵਤੀ/ਭਗੌਤੀ ਜਾਂ ਚੰਡੀ 'ਕ੍ਰਿਪਾਨ' ਬਣ ਜਾਂਦੀ ਹੈ ਅਤੇ ਸਮਕਾਲੀ ਦਾਨਵੀ ਰੂਪੀ ਅਮਾਨਵੀ ਸ਼ਕਤੀਆਂ ਦਾ ਸੰਘਾਰ ਕਰਦੀ ਹੈ। ਭਗੌਤੀ ਖਾਲਸਾ ਪੰਥ ਨੂੰ ਰੱਬੀ ਵਰ ਹੈ ਕਿਉਂਕਿ ਗੁਰੂ ਸਾਹਿਬ ਦਾ ਆਪਣਾ ਜੀਵਨ ਸ਼ਾਸਤਰ ਅਤੇ ਸ਼ਸਤਰ ਦਾ ਵਿਹਾਰਕ ਪ੍ਰਮਾਣ ਹੈ ਕਿ "ਜਬ ਆਵ ਕੀ ਅਉਧ ਨਿਦਾਨ ਬਨੈ, ਅਤ ਹੀ ਰਨ ਮਹਿ ਤਬ ਜੂਝ ਮਰੋਂ।" ਸਿੱਟੇ ਵਜੋਂ ਕ੍ਰਿਪਾਨ ਦੀ ਧਾਰ ਹੇਠ ਜ਼ਿੰਦਗੀ ਤੇ ਮੌਤ ਨੂੰ ਸਮਸਰਿ ਕਰਕੇ ਜਾਨਣ ਵਾਲੇ ਪੰਜ ਸੂਰਬੀਰਾਂ ਦੀ ਪਹਿਚਾਣ ਕੀਤੀ। ਉਨ੍ਹਾਂ ਸੂਰਬੀਰਾਂ ਨੂੰ 'ਦੋ-ਧਾਰੀ ਖੰਡੇ ਦੀ ਪਾਹੁਲ' ਨਾਲ ਤਿਆਰ ਕੀਤੇ ਅੰਮ੍ਰਿਤ ਨੂੰ ਛਕਾ ਕੇ ਅਤੇ ਖ਼ੁਦ ਉਨ੍ਹਾਂ ਪਾਸੋਂ ਅੰਮ੍ਰਿਤ ਛਕ ਕੇ ਬਾਣੀ ਨੂੰ ਬਾਣੇ ਦੇ ਰੂਪ 'ਚ ਸਾਕਾਰ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸਾਜ ਕੇ ਚਿੜੀਆਂ ਤੋਂ ਬਾਜ ਤੁੜਾਉਣ ਅਤੇ ਸਵਾ ਲੱਖ ਦੈਂਤਾਂ ਨਾਲ ਇਕ 'ਸਿੱਖ' (ਇਕੱਲੀ ਦੁਰਗਾ) ਨੂੰ ਲੜਾਉਣ ਦਾ ਉਦੇਸ਼ ਲੋਕਾਂ ਸਾਹਮਣੇ ਰੱਖਣ ਦਾ ਇਰਾਦਾ ਧਾਰ ਲਿਆ। ਬਾਜ ਤੋਂ ਚਿੜੀ ਦਾ ਸ਼ਿਕਾਰ ਹੋਣ ਦਾ ਜੋ ਬਿੰਬ ਸੀ, ਨੂੰ ਤੋੜਨ ਦੀ ਠਾਣ ਲਈ ਸੀ। ਸੋ ਅਜਿਹੇ ਮਾਹੌਲ ਵਿਚ ਲੋਕ-ਮਨਾਂ ਵਿਚ ਚੇਤੰਨਤਾ ਜਗਾਉਣੀ ਜ਼ਰੂਰੀ ਸੀ ਕਿ ਉਹ ਕਮਜ਼ੋਰ ਤੇ ਨਿਤਾਣੇ ਨਹੀਂ ਹਨ ਅਤੇ ਉਹ ਆਪਣਾ ਰਾਜ-ਭਾਗ ਵਾਪਸ ਲੈ ਸਕਣ ਦੇ ਸਮਰੱਥ ਹੋ ਸਕਦੇ ਹਨ। ਅਜਿਹੇ ਸਮੂਹ ਵਿਚੋਂ ਇਕ ਨਵੇਂ ਮਨੁੱਖ ਦੀ ਕਲਪਨਾ ਕਰਨੀ ਅਤੇ ਇਸ ਕਲਪਨਾ ਨੂੰ ਇਤਿਹਾਸ ਵਿਚ ਸ਼ਾਸਤਰ ਅਤੇ ਸ਼ਸਤਰ ਦੇ ਸੁਮੇਲ ਨਾਲ ਪ੍ਰਤੱਖ ਕਰ ਦੇਣਾ ਇਕ ਕ੍ਰਿਸ਼ਮਾ ਸੀ। ਇਸ ਕ੍ਰਿਸ਼ਮੇ ਦੇ ਪਿਛੋਕੜ ਵਿਚ ਭਗਤ ਤੇ ਗੁਰੂ ਸਾਹਿਬਾਨ ਦੀ ਬਾਣੀ ਦਾ ਸੱਚ ਟਿਕਿਆ ਪਿਆ ਹੈ। ਇਸੇ ਸੱਚ ਵਿਚੋਂ ਹੀ ਖਾਲਸੇ ਨੇ ਜਨਮ ਲੈ ਕੇ ਨਿਵੇਕਲੀ ਪਛਾਣ ਬਣਾਈ ਹੈ। ਇਹੀ ਕਾਰਨ ਹੈ ਕਿ ਇਸ ਖਾਲਸੇ ਵਿਚ ਭਾਈ ਘਨੱਈਆ ਜੀ ਵਰਗੀ ਨਿਰਵੈਰ ਸੇਵਾ ਭਾਵਨਾ ਵੀ ਹੈ ਅਤੇ ਦੁਰਗਾ ਵਰਗਾ ਰੋਹ ਵੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਬਾਣੀ ਦੇ ਝਰੋਖੇ ਵਿਚੋਂ ਖਾਲਸੇ ਦੀ ਭੂਮਿਕਾ ਨਿਸ਼ਚਿਤ ਕਰ ਦਿੱਤੀ ਹੈ ਕਿ ਖਾਲਸਾ ਉਹ ਹੈ ਜੋ ਸ਼ਸਤਰ ਨੂੰ ਸ਼ਾਸਤਰ ਦੀ ਟੇਕ ਵਿਚ ਰੱਖਦਾ ਹੈ। ਧਿਆਨ ਦੇਣਾ ਬਣਦਾ ਹੈ ਕਿ ਗੁਰੂ ਸਾਹਿਬ ਨੇ ਬੜੇ ਸਪੱਸ਼ਟ ਸ਼ਬਦਾਂ ਵਿਚ ਕਿਹਾ ਹੈ ਕਿ ਖਾਲਸੇ ਦੀ ਸ਼ਕਤੀ ਉਸ ਦੇ ਵਿਹਾਰ ਅਤੇ ਅਮਲ ਵਿਚ ਹੈ। ਗੁਰੂ ਸਾਹਿਬ ਨੇ ਖਾਲਸਾ ਪੰਥ ਨੂੰ ਰੱਬੀ ਹੁਕਮ ਪਛਾਣਦਾ ਹੋਣ ਕਰਕੇ ਉਸ ਦੀ ਰਜ਼ਾ ਨਾਲ ਜੋੜਿਆ ਹੈ:

ਮੈ ਅਪਨਾ ਸੁਤ ਤੋਹਿ ਨਿਵਾਜਾ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ॥
ਜਾਹਿ ਤਹਾਂ ਤੈ ਧਰਮੁ ਚਲਾਇ॥ ਕਬੁਧਿ ਕਰਨ ਤੇ ਲੋਕ ਹਟਾਇ॥...
ਅਵਰਨ ਕੀ ਆਸਾ ਕਿਛੁ ਨਾਹੀ॥ ਏਕੈ ਆਸ ਧਰੋ ਮਨ ਮਾਹੀ॥

*(ਬਚਿਤ੍ਰ ਨਾਟਕ)*

ਧਿਆਨ ਰਹੇ ਕਿ ਗੁਰੂ ਸਾਹਿਬ ਸਿਰਫ਼ ਖਾਲਸਾ ਪੰਥ ਦੀ ਵਡਿਆਈ ਹੀ ਨਹੀਂ ਕਰਦੇ

ਬਲਕਿ ਸੁਚੇਤ ਪੱਧਰ 'ਤੇ ਇਹ ਤਾੜਨਾ ਵੀ ਕਰਦੇ ਹਨ ਕਿ ਜਦੋਂ ਤਕ ਇਹ ਖਾਲਸਾ ਪੰਥ ਮਰਯਾਦਾ ਵਿਚ ਰਹੇਗਾ ਤਦ ਤਕ ਇਹ ਚੜ੍ਹਦੀ ਕਲਾ ਵਿਚ ਰਹੇਗਾ ਪਰ ਜਦੋਂ ਇਹ ਸ਼ਾਸਤਰ ਦੀ ਟੇਕ ਵਿਚ ਨਾ ਹੋ ਕੇ 'ਬਿਪਰਨ ਕੀ ਰੀਤ' ਵਿਚ ਪਿਛਲੱਗ ਹੋਵੇਗਾ, ਉਦੋਂ ਉਸ ਨੂੰ ਗੁਰੂ ਦੀਆਂ ਬਖਸ਼ਿਸ਼ਾਂ ਪ੍ਰਾਪਤ ਨਹੀਂ ਹੋਣਗੀਆਂ। ਗੁਰੂ ਦੀ ਇਸ ਚਿਤਾਵਨੀ ਵਿਚੋਂ ਹੀ ਪੰਥ ਨੇ ਸ਼ਕਤੀ ਪ੍ਰਾਪਤ ਕਰਨੀ ਹੈ। ਗੁਰੂ ਦੀ ਤਾੜਨਾ ਹੈ:

ਜੇ ਜੇ ਪੰਥ ਤਵਨ ਕੇ ਪਰੇ॥ ਪਾਪ ਤਾਪ ਤਿਨ ਕੇ ਪ੍ਰਭ ਹਰੇ॥...

*(ਬਚਿਤ੍ਰ ਨਾਟਕ)*

ਜਬ ਲਗ ਖਾਲਸਾ ਰਹੈ ਨਿਆਰਾ॥ ਤਬ ਲਗ ਤੇਜ ਦੇਊ ਮੈਂ ਸਾਰਾ॥
ਜਬ ਇਹ ਗਹੈ ਬਿਪਰਨ ਕੀ ਰੀਤ॥ ਮੈ ਨਾ ਕਰੂੰ ਇਨ ਕੀ ਪਰਤੀਤ॥

*(ਸਰਬ ਲੋਹ ਗ੍ਰੰਥ)*

ਬਾਣੀ ਸੰਸਾਰ ਦਾ ਸੱਚ ਇਹ ਹੈ, ਇਸ ਨੇ ਕਾਲ ਦੇ ਡਰ ਵਿਚ ਵਿਚਰ ਰਹੇ ਮਨੁੱਖ ਨੂੰ ਸ਼ਾਸਤਰ ਦਾ ਗਿਆਨ ਦੇ ਕੇ ਸ਼ਸਤਰਧਾਰੀ ਬਣਾ ਦਿੱਤਾ ਹੈ। ਅਜਿਹਾ ਸ਼ਸਤਰਧਾਰੀ ਮਨੁੱਖ ਜਿਹੜਾ ਨਾ ਕਿਸੇ ਦੀ ਈਨ ਮੰਨਦਾ ਹੈ ਤੇ ਨਾ ਹੀ ਕਿਸੇ ਨੂੰ ਈਨ ਮਨਵਾਉਂਦਾ ਹੈ, ਅਜਿਹੇ ਮਨੁੱਖ ਦੇ ਹਰ ਕਰਮ ਨੂੰ ਗਿਆਨ ਦਿਸ਼ਾ ਦੇ ਰਿਹਾ ਹੈ। ਬਾਣੀ. ਸ਼ਾਸਤਰ ਮਨੁੱਖ ਨੂੰ ਕਾਲ ਤੋਂ ਮੁਕਤ ਹੀ ਨਹੀਂ ਕਰਦਾ, ਸਗੋਂ ਇਹ ਸੰਦੇਸ਼ ਵੀ ਦੇ ਰਿਹਾ ਹੈ ਕਿ ਜਿਸ ਅਕਾਲ ਦੀ ਉਹ ਵਡਿਆਈ ਕਰ ਰਹੇ ਹਨ, ਉਹ ਅਕਾਲ ਰੱਖਿਅਕ ਹੈ, ਦਿਆਲੂ ਹੈ, ਕ੍ਰਿਪਾਲੂ ਹੈ, ਸ਼ਸਤਰਧਾਰੀ ਹੈ, ਰੋਜ਼ੀ ਰਹਿੰਦ ਹੈ, ਵਿਰੋਧੀਆਂ ਦਾ ਨਾਸ਼ ਕਰਨ ਵਾਲਾ ਹੈ, ਕਾਲਾਂ ਦਾ ਵੀ ਕਾਲ ਭਾਵ 'ਮਹਾਂਕਾਲ' ਹੈ। ਇਹੀ ਕਾਰਨ ਹੈ ਕਿ ਗੁਰੂ ਸਾਹਿਬਾਨ ਵੱਲੋਂ ਨਿਰਧਾਰਿਤ ਸ਼ਾਸਤਰ ਦੀ ਰਹਿਨੁਮਾਈ ਹੇਠ ਸ਼ਹਾਦਤ ਦੇ ਅਕੀਦੇ ਦੀ ਪਾਲਣਾ ਕਰਦਿਆਂ ਸ਼ਸਤਰਧਾਰੀ ਸੂਰਬੀਰਾਂ ਦੀ ਵਕਤੀ ਜਬਰ/ਜ਼ੁਲਮ ਵਿਰੁੱਧ ਅੜਨ/ਲੜਨ ਵਾਲੇ ਸ਼ਹੀਦਾਂ ਦੀ ਇਕ ਲੰਮੀ ਸੂਚੀ ਬਣ ਗਈ ਹੈ, ਜਿਸ 'ਤੇ ਅੱਜ ਹਰ ਸਿੱਖ ਮਾਣ ਕਰਦਾ ਹੈ। ਮੁਕਦੀ ਗੱਲ ਤਾਂ ਇਹ ਹੈ ਕਿ ਜਿਸ ਧਰਮ ਦੀ ਬੁਨਿਆਦ ਹੀ ਸ਼ਹੀਦਾਂ ਦੀਆਂ ਹੱਡੀਆਂ 'ਤੇ ਉੱਸਰੀ ਹੋਵੇ ਭਲਾ ਉਸ ਕੌਮ ਦਾ ਕੋਈ ਕੀ ਵਿਗਾੜ ਸਕਦਾ ਹੈ:

*ਜਿਸ ਕੌਮ ਨੂੰ ਮਰਨ ਦਾ ਚਾਅ ਹੋਵੇ, ਉਹ ਕੌਮ ਕਦੇ ਨਹੀਂ ਡਰ ਸਕਦੀ।*
*ਜਿਸ ਕੌਮ ਦਾ ਜ਼ਿੰਦਾ ਇਤਿਹਾਸ ਹੋਵੇ, ਉਹ ਕੌਮ ਕਦੇ ਨਹੀਂ ਮਰ ਸਕਦੀ।*

* * *

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ
## ਜਾਪੁ ਸਾਹਿਬ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਿੱਥੇ ਆਤਮਿਕ ਰਹਿਬਰ, ਮਹਾਨ ਜੋਧੇ ਤੇ ਖ਼ਾਲਸਾ ਪੰਥ ਦੇ ਕਰਤਾ-ਧਰਤਾ ਹੋਏ ਹਨ ਉੱਥੇ ਉਹ ਆਪਣੇ ਜ਼ਮਾਨੇ ਦੇ ਮਹਾਨ ਕਵੀ ਤੇ ਕਵੀਆਂ ਦੇ ਕਦਰਦਾਨ ਵੀ ਡਾਢੇ ਹੋਏ ਹਨ। ਆਪ ਨੇ ਬਾਵਜੂਦ ਬਹੁਤ ਸਾਰੇ ਰੁਝੇਵਿਆਂ ਦੇ ਕਾਫ਼ੀ ਤੋਂ ਜ਼ਿਆਦਾ ਜੋ ਰਚਨਾ ਕੀਤੀ ਹੈ, ਆਪਣੇ ਆਪ ਵਿਚ ਨਿਵੇਕਲਾ ਹੀ ਰੂਪ-ਰੰਗ ਰੱਖਦੀ ਹੈ। ਇਸ ਸਾਰੀ ਰਚਨਾ ਨੂੰ ਅਸੀਂ ਦੋ ਹਿੱਸਿਆਂ ਵਿਚ ਵੰਡ ਸਕਦੇ ਹਾਂ—ਪਹਿਲੇ ਉਹ ਜੋ ਪ੍ਰਭੂ ਭਗਤੀ, ਸਮਾਜ ਸੁਧਾਰ ਤੇ ਪਖੰਡ ਖੰਡਨ ਆਦਿ ਵਿਸ਼ਿਆਂ 'ਤੇ ਲਿਖੀ ਗਈ ਹੈ ਦੇ ਸਿਧਾਂਤਾਂ ਅਨੁਸਾਰ ਹੋਣ ਕਰਕੇ ਬਾਕੀ ਗੁਰੂਆਂ ਦੀ ਬਾਣੀ ਦੀ ਤਰ੍ਹਾਂ ਸਿੱਖ ਸੰਗਤਾਂ ਵਿਚ ਆਮ ਪੜ੍ਹੀ ਜਾਂਦੀ ਹੈ। ਦੂਜੀ ਕਿਸਮ ਦੀ ਉਹ ਰਚਨਾ ਹੈ ਜੋ ਕੇਵਲ ਬਤੌਰ ਸਾਹਿਤਕਾਰ ਯਾ ਕਵੀ ਹੋਣ 'ਤੇ ਕੀਤੀ ਗਈ ਹੈ। ਭਾਵੇਂ ਉਸ ਵਿਚ ਸਮਾਜ ਸੁਧਾਰ ਤੇ ਮਨੁੱਖੀ ਆਚਰਣ ਨੂੰ ਮਜ਼ਬੂਤ ਬਣਾਉਣ ਲਈ ਕਾਫ਼ੀ ਕੁਝ ਲਿਖਿਆ ਗਿਆ ਹੈ ਪਰ ਉਹ ਸਿੱਖ ਸੰਗਤਾਂ ਵਿਚ ਘੱਟ ਪ੍ਰਚਲਤ ਹੈ ਪਰ ਸਿਆਣੇ ਸਿੱਖਾਂ ਨੇ ਸੰਖੇਪ ਤੌਰ 'ਤੇ ਉਸ ਵਿੱਚੋਂ ਵੀ ਚੋਣਵੇਂ ਸ਼ਬਦ ਯਾ ਕੋਈ ਬਾਣੀ ਆਮ ਪੜ੍ਹਨ ਯਾ ਨਿਤਨੇਮ ਵਿਚ ਲਿਆਂਦੀ ਹੋਈ ਹੈ। ਇਹ ਦੂਜੀ ਕਿਸਮ ਦੀ ਰਚਨਾ-ਅਵਤਾਰ ਕਥਾ ਚਰਿਤ੍ਰੋਪਖਯਾਨ ਆਦਿ ਹੈ। ਪਹਿਲੀ ਕਿਸਮ ਦੀ ਰਚਨਾ ਵਿੱਚੋਂ 'ਜਾਪੁ' ਬਾਣੀ 'ਤੇ ਅਸੀਂ ਅੱਗੇ ਵਿਚਾਰ ਕਰਦੇ ਹਾਂ। 'ਜਾਪੁ' ਦਸਮ ਗ੍ਰੰਥ ਦੇ ਆਦਿ ਵਿਚ ਲਿਖੀ ਪਹਿਲੀ ਬਾਣੀ ਹੈ ਜਿਸ ਦੇ ਛੰਦ ਕਿਸਮ ਦੇ ਲਿਹਾਜ਼ ਨਾਲ ਦਸ ਤਰ੍ਹਾਂ ਦੇ ਹਨ- ਛਪੈ, ਭੁਯੰਗ, ਪ੍ਰਯਾਤ, ਚਾਚਰੀ, ਰੁਆਲ, ਭਗਵਤੀ, ਹਰਿਬੋਲ ਮਨਾ, ਚਰਪਟ, ਮਧੁਭਾਰ, ਰਸਾਵਲ ਤੇ ਏਕ ਅਛਰੀ। ਜ਼ਬਾਨ ਹਿੰਦੀ ਫਾਰਸੀ ਮਿਲੀ-ਜੁਲੀ ਹੈ ਪਰ ਪ੍ਰਧਾਨਤਾ ਜ਼ਿਆਦਾ ਹਿੰਦੀ ਦੀ ਹੈ। ਪਹਿਲੇ ਗੁਰੂਆਂ ਦੀ ਰਚਨਾ ਵਿਚ ਰਾਮ-ਰਹੀਮ, ਪੁਰਾਨ-ਕੁਰਾਨ, ਵੇਦ-ਕਤੇਬ ਆਦਿਕ ਸਾਂਝੇ, ਹਿੰਦੂ-ਮੁਸਲਮਾਨ ਸ਼ਬਦਾਂ ਦੀ ਜੋੜਵੀਂ ਵਰਤੋਂ ਵਾਂਙ ਇਸ ਬਾਣੀ ਵਿਚ ਦੋ ਵਿਰੋਧੀ ਫ਼ਿਰਕਿਆਂ ਦੀਆਂ ਮਜ਼ਹਬੀ ਭਾਸ਼ਾਵਾਂ ਨੂੰ ਜੋੜਵਾਂ ਲਿਖਿਆ ਗਿਆ ਹੈ। ਜਿੱਥੇ ਸ਼ੁੱਧ ਹਿੰਦੀ ਵਿਚ ਪ੍ਰਭੂ ਦੀ ਸਿਫ਼ਤ 'ਕਰੁਣਾਲਯ ਹੈਂ॥ ਅਰਿ ਘਾਲਯ ਹੈਂ॥ ਖਲ ਖੰਡਨ ਹੈਂ॥ ਮਹਿ ਮੰਡਨ ਹੈਂ॥' ਆਦਿਕ ਸ਼ਬਦਾਂ ਵਿਚ ਗਾਈ ਗਈ ਹੈ ਉੱਥੇ ਨਾਲ ਹੀ 'ਗ਼ਨੀਮੁਲ ਸ਼ਿਕਸਤੈ॥ ਗ਼ਰੀਬੁਲ ਪਰਸਤੈ॥ ਬਿਲੰਦੁਲ ਮਕਾਨੈਂ॥ ਜ਼ਮੀਨੁਲ ਜ਼ਮਾਨੈਂ॥ ਆਦਿਕ ਰਾਹੀਂ ਅਰਬੀ ਫ਼ਾਰਸੀ ਨੂੰ ਆਪਣੇ ਵੱਖਰੇ ਸਾਂਚੇ ਵਿਚ ਢਾਲ ਕੇ ਵਰਤਿਆ ਹੈ। ਇਸ ਲਈ ਜਿੱਥੇ ਹਿੰਦੂ ਆਪਣੇ ਈਸ਼੍ਵਰ ਦੀ ਸਿਫ਼ਤ ਸਮਝ ਕੇ ਇਸ ਨੂੰ ਪੜ੍ਹ ਸਕਦਾ ਹੈ ਉਥੇ ਮੁਸਲਮਾਨ ਵੀ ਖ਼ੁਦਾ ਦੇ ਜਮਾਲ ਨੂੰ ਜ਼ਾਹਰ ਕਰਨ ਵਾਲਾ ਜਾਣ

ਕੇ ਅਪਣਾ ਸਕਦਾ ਹੈ। ਇਸ ਤਰ੍ਹਾਂ ਇਹ ਬਾਣੀ ਮਨੁੱਖ ਮਾਤਰ ਦੇ ਸੀਨੇ ਵਿਚ ਆਪਣੀ ਥਾਂ ਬਣਾ ਲੈਂਦੀ ਹੈ। ਇਸ ਦਾ ਮਜ਼ਮੂਨ ਪਰਮੇਸ਼ਰ ਦੇ ਨਾਮ ਸਿਮਰਨ ਦੁਆਰਾ ਉਸ ਦੀ ਯਾਦ ਦ੍ਰਿੜ੍ਹ ਕਰਨਾ ਹੈ। ਇਹ ਯਾਦ ਕੋਈ ਆਲਸੀ, ਭਸਮੀ ਭੂਤ, ਸਾਧ ਯਾ ਮੁਰਦੇ ਭਗਤ ਦੇ ਆਖੇ ਢਿਲ ਕੇ ਸ਼ਬਦਾਂ ਵਾਲੀ ਨਹੀਂ, ਇਸ ਦੇ ਖਿਆਲਾਂ ਤੇ ਸ਼ਬਦਾਂ ਦੋਹਾਂ ਵਿਚ ਹੀ ਮਹਾਨ ਜੋਧੇ ਗੁਰੂ ਗੋਬਿੰਦ ਸਿੰਘ ਜੀ ਦੀ ਸੂਰਬੀਰ ਆਤਮਾ ਦੀ ਛੋਹ ਪੂਰਨ ਹੈ। ਜਿੱਥੇ ਖ਼ੁਦਾ ਦੀ ਸ਼ਕਤੀ, ਜਲਾਲ, ਜ਼ਾਹਿਰ ਜ਼ਹੂਰ ਹੋ ਰਿਹਾ ਹੈ, ਉੱਥੇ ਨਾਲ ਹੀ ਕਵੀ ਦੇ ਅੰਦਰਲੇ ਜੋਸ਼ ਦੀ ਮੋਹਰ ਵੀ ਲੱਗੀ ਸਾਫ਼ ਪਈ ਦਿਸਦੀ ਹੈ। ਸੁਸਤ ਹੋ ਕੇ ਇਸ ਨੂੰ ਨਹੀਂ ਪੜ੍ਹਿਆ ਜਾ ਸਕਦਾ ਸਗੋਂ ਤਨ ਤੇ ਮਨ ਦੋਹਾਂ ਦਾ ਕਮਰਕੱਸਾ ਕਰਕੇ ਸਾਵਧਾਨੀ ਨਾਲ ਪੜ੍ਹ ਹੁੰਦਾ ਹੈ ਤੇ ਪੜ੍ਹਿਆਂ ਮੁਰਦਾ ਦਿਲ ਵੀ ਜੋਸ਼ ਵਿਚ ਆ ਜਾਂਦਾ ਹੈ। ਗਰੀਬ ਸਿੱਖਾਂ ਨੂੰ ਇਸੇ ਨੇ ਜਰਵਾਣਿਆਂ ਨਾਲ ਟਾਕਰਾ ਕਰਨ ਵਾਲੇ ਸੰਤ ਸਿਪਾਹੀ ਬਣਾਇਆ ਸੀ; ਭਗਤੀ ਦੇ ਨਾਲ ਸ਼ਕਤੀ ਦੀ ਗੁੜ੍ਹਤੀ ਇਸੇ ਹੀ ਪਿਲਾਈ ਸੀ। ਚਿੜੀਆਂ ਤੋਂ ਬਾਜ ਤੁੜਾਨ ਵਾਲੇ ਤੇ ਗਿੱਦੜੋਂ ਸ਼ੇਰ ਕਰਨ ਵਾਲੇ ਅੰਮ੍ਰਿਤ ਵਿਚ ਇਸ ਜਾਪ ਦਾ ਖਾਸ ਹਿੱਸਾ ਹੈ। ਉਂਜ ਤਾਂ ਬੁਜ਼ਦਿਲ ਤੇ ਹਜ਼ਾਰਾਂ ਸਦੀਆਂ ਦੀ ਡਿੱਗੀ ਢੱਠੀ ਕੌਮ ਨੂੰ ਉਠਾਣ ਲਈ ਦਸਮੇਸ਼ ਜੀ ਨੇ ਹੋਰ ਵੀ 'ਚੰਡੀ ਚਰਿਤ੍ਰ' ਤੇ 'ਸ਼ਸਤਰ ਨਾਮ ਮਾਲਾ' ਜੇਹੀਆਂ ਜੋਸ਼ੀਲੀਆਂ ਬਾਣੀਆਂ ਕਹਿ ਕੇ ਸੂਰਬੀਰਤਾ ਦੀ ਫ਼ਿਜ਼ਾ ਪੈਦਾ ਕੀਤੀ ਸੀ ਪਰ 'ਜਾਪੁ' ਆਪਣੇ ਆਪ ਵਿਚ ਬੇਮਿਸਾਲ ਬਾਣੀ ਹੈ। ਇਹ ਮਾਨੋ ਗੁਰੂ ਨਾਨਕ ਸਾਹਿਬ ਦੇ ਦੱਸੇ 'ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ' ਆਦਿਕ ਸਿਫ਼ਤਾਂ ਵਾਲੇ ਪ੍ਰਭੂ ਦੀ ਬੀਰ ਰਸ ਪੂਰਨ ਵਿਆਖਿਆ ਹੈ ਜਿਸ ਤੋਂ ਭਗਤੀ ਵੀ ਹੋ ਸਕਦੀ ਹੈ ਤੇ ਸ਼ਕਤੀ ਵੀ ਉਪਜਦੀ ਹੈ। ਹੋਰ 'ਸਹੰਸਰ ਨਾਮ ਮਾਲਾ' ਆਦਿਕ ਰਚਨਾ ਸੂਤਰ ਦੀਆਂ ਜਪਮਾਲੀਆਂ ਵਾਂਙ ਹਨ ਪਰ ਕਲਗੀਧਰ ਦਾ ਜਾਪ ਸਰਬ ਲੋਹ ਦੀ ਮਾਲਾ ਵਾਂਗ ਹੈ। ਇਕ ਮਾਲਾ ਵਿਚ ਕਈ ਨਵੇਂ ਖ਼ਿਆਲਾਂ ਦੇ ਮੋਤੀ ਵੀ ਪਰੋਏ ਗਏ ਹਨ ਜਿਸ ਕਰਕੇ ਇਸ ਦੀ ਕੀਮਤ ਹੋਰ ਵੀ ਵੱਧ ਗਈ ਹੈ।

ਹਿੰਦੂ ਮਤ ਦੇ ਖ਼ਿਆਲ ਅਨੁਸਾਰ ਈਸ਼ਵਰ ਬੜਾ ਹੀ ਕੋਮਲ ਹੈ, ਸਮੁੰਦਰ ਵਿਚ ਸ਼ੇਸ਼ਨਾਗ ਦੀ ਸੇਜਾ 'ਤੇ ਲੇਟਿਆ ਹੋਇਆ ਹੈ, ਜਿੱਥੇ ਕਿ ਲਛਮੀ ਉਸ ਦੇ ਕੋਮਲ ਚਰਨ ਘੁੱਟ ਰਹੀ ਹੈ। ਇਸ ਤੋਂ ਇਲਾਵਾ ਸਰਗੁਣ ਰੂਪ ਵਿਚ ਉਸ ਨੂੰ ਕਾਨ੍ਹ ਦੀ ਸੂਰਤ ਕੋਮਲ ਬੰਸਰੀ ਵਜਾਣ ਵਾਲਾ ਬਣਾ ਕੇ ਹੀ ਪੇਸ਼ ਕੀਤਾ ਜਾਂਦਾ ਹੈ। ਪਰ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਉਹ 'ਗਰਬ ਗੰਜਨ ਦੁਸਟ ਭੰਜਨ' ਮਹਾਂ ਤੇਜ ਰੂਪ ਹੈ। ਆਪ ਉਸ ਨੂੰ ਸ਼ਸਤਰਧਾਰੀ ਕਹਿੰਦੇ ਹਨ:

ਨਮੋ ਸਸਤ੍ਰ ਪਾਣੇ॥ ਨਮੋ ਅਸਤ੍ਰ ਮਾਣੇ॥...

ਯਾ

ਨਮੋ ਅੰਧਕਾਰੇ ਨਮੋ ਤੇਜ ਤੇਜੇ॥ ਨਮੋ ਬ੍ਰਿੰਦ ਬ੍ਰਿੰਦੇ ਨਮੋ ਬੀਜ ਬੀਜੈ॥

ਇਸ ਦਾ ਅਰਥ ਇਹ ਨਹੀਂ ਗੁਰੂ ਉਸ ਨੂੰ ਦਿਆਲੂ ਯਾ ਰਹੀਮ ਨਹੀਂ ਮੰਨਦੇ, ਸਗੋਂ ਉਹ ਤਾਂ ਕਹਿੰਦੇ ਹਨ:

ਕਿ ਰੋਜ਼ੀ ਰਜ਼ਾਕੈ॥ ਰਹੀਮੇ ਰਿਹਾਕੈ॥
ਕਿ ਪਾਕ ਬਿਐਬ ਹੈਂ॥
ਕਿ ਗੈਬੁਲ ਗੈਬ ਹੈਂ॥
ਕਿ ਅਫਵੁਲ ਗੁਨਾਹ ਹੈਂ॥
ਕਿ ਸ਼ਾਹਾਨ ਸ਼ਾਹ ਹੈਂ॥
ਕਿ ਕਾਰਨ ਕੁਨਿੰਦ ਹੈਂ॥
ਕਿ ਰੋਜ਼ੀ ਦਿਹੰਦ ਹੈਂ॥

ਕਹਿਣ ਦਾ ਮੰਤਵ ਇਹ ਹੈ ਕਿ ਦਸਮੇਸ਼ ਜੀ ਉਸ ਨੂੰ 'ਨਮੋ ਕਲਹ ਕਰਤਾ ਨਮੋ ਸ਼ਾਂਤ ਰੂਪੈ' ਦੋਹਾਂ ਸੂਰਤਾਂ ਵਿਚ ਹੀ ਤੱਕ ਕੇ ਸਿਰ ਝੁਕਾਂਦੇ ਹਨ। ਇਸ ਤੋਂ ਬਿਨਾਂ ਹਿੰਦੂ ਧਰਮਇਜ਼ਮ ਈਸ਼ਵਰ ਦੇ ਬੁਤ ਬਣਾ ਕੇ ਵੀ ਪੂਜਾ ਕਰਦਾ ਹੈ ਤੇ ਪੱਥਰ ਦੇ ਠਾਕਰਾਂ ਯਾ ਆਮ ਚੰਗੇ ਮਨੁੱਖਾਂ ਨੂੰ ਰੱਬ ਜਾਣ ਕੇ ਪੂਜਦਾ ਹੈ ਪਰ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ—ਈਸ਼ਵਰ ਇਸ ਤਰ੍ਹਾਂ ਦਾ ਨਹੀਂ, ਉਹ ਕਿਸੇ ਚੰਗੇ ਖਾਨਦਾਨ ਵਿਚ ਮਨੁੱਖਾਂ ਵਾਂਗ ਜਨਮ ਲੈਂਦਾ ਹੈ, ਨਾ ਉਸ ਦੀ ਕੋਈ ਯਾਦਵ ਯਾ ਰਘੂਕੁਲ ਆਦਿ ਹੈ। ਉਸ ਤਾਂ ਕੇਵਲ ਚਾਨਣ ਹੈ:

ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥
ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿਜੈ॥
ਕੋਟਿ ਇੰਦ੍ਰ ਇੰਦ੍ਰਾਣ ਸਾਹੁ ਸਾਹਾਣਿ ਗਣਿਜੈ॥

ਯਾਂ

ਏਕ ਮੂਰਤਿ ਅਨੇਕ ਦਰਸਨ, ਕੀਨ ਰੂਪ ਅਨੇਕ॥
ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰਿ ਏਕ॥

ਇਸਲਾਮ ਖੁਦਾ ਨੂੰ ਸਤਵੇਂ ਅਸਮਾਨ ਵਿਚ ਬੈਠਾ ਮੰਨਦਾ ਹੈ ਪਰ ਦਸਮੇਸ਼ ਜੀ ਕਹਿੰਦੇ ਹਨ ਕਿ ਉਹ ਪ੍ਰੀਤ ਬਣ ਕੇ ਸਾਰੇ ਫੈਲਿਆ ਹੈ:

ਦੇਸ ਔਰ ਨ ਭੇਸ ਜਾਕਰ, ਰੂਪ ਰੇਖ ਨ ਰਾਗ॥
ਜੱਤ੍ਰ ਤੱਤ੍ਰ ਦਿਸਾ ਵਿਸਾ, ਹੁਇ ਫੈਲਿਓ ਅਨੁਰਾਗ॥

ਇਸ ਮਹਾਨ ਕਵੀ ਦਾ ਮਹਿਬੂਬ ਕੇਵਲ ਅਨੇਕ ਸ਼ਕਤੀਆਂ ਦਾ ਹੀ ਮਾਲਕ ਨਹੀਂ ਸਗੋਂ 'ਨਵਲ ਨਵ ਤਨ ਨਾਹ ਬਾਲਾ' ਦੇ ਕਥਨ ਵਾਂਙ ਅਤੀ ਸੁੰਦਰ ਬਾਂਕਾ ਹੈ ਅਤੇ ਹੁਸਨ ਦਾ ਦੀਪਕ ਹੈ:

ਕਿ ਹੁਸਨਲ ਚਰਾਗ਼ ਹੈਂ॥ ਕਿ ਹੁਸਨਲ ਜਮਾਲ ਹੈਂ॥

ਵੇਦਾਂਤੀਆਂ ਦੇ ਖ਼ਿਆਲ ਅਨੁਸਾਰ ਬ੍ਰਹਮ ਭੁਲਕੇ ਜੀਵ ਹੋ ਗਿਆ ਹੈ ਪਰ ਕਲਗੀਧਰ ਕਹਿੰਦੇ ਹਨ ਕਿ ਉਹ 'ਜਾਨਨਹਾਰ ਪ੍ਰਭੂ ਪ੍ਰਬੀਨ' ਹੈ, ਕਦੀ ਭੁੱਲ ਨਹੀਂ ਸਕਦਾ।

ਕਿ ਸਾਹਿਬ ਦਿਮਾਗ਼ ਹੈਂ...

ਯਾ

ਤਮਾਮੁਲ ਤਮੀਜ ਹੈਂ॥ ਸਮਸਤੁਲ ਅਜੀਜ ਹੈਂ॥
ਸਮਸਤੁਲ ਜੁਬਾਂ ਹੈਂ॥ ਕਿ ਸਾਹਿਬ ਕਿਰਾਂ ਹੈਂ॥

'ਪਰਮ ਫਹੀਮ' ਦੱਸਣ ਤੋਂ ਅੱਗੇ ਉਸ ਨੂੰ ਸਭ ਤੋਂ ਵੱਡੀ ਆਤਮਾ ਕਿਹਾ ਗਿਆ ਹੈ, ਜੋ ਕਿ ਸਾਰੇ ਵਿਆਪਕ ਹੋ ਕੇ ਆਪਣੀ ਚੇਤਨਤਾ ਨਾਲ ਕਾਰਜ ਚਲਾ ਰਹੀ ਹੈ ਪਰ ਉਹ ਨਿੱਕੀ ਆਤਮਾ ਦੇ ਪ੍ਰੇਮ ਵੱਸ ਵੀ ਹੋ ਸਕਦੀ ਹੈ:

ਪਰਮਾਤਮ ਹੈਂ॥ ਸਰਬਾਤਮ ਹੈਂ॥
ਆਤਮ ਬਸ ਹੈਂ॥ ਜਸ ਕੇ ਜਸ ਹੈਂ॥

ਗੁਰੂ ਜੀ ਦੇ ਖ਼ਿਆਲ ਅਨੁਸਾਰ ਉਹ ਆਪ ਧਰਮ ਦੀ ਧੁਜਾ ਤੇ ਜਲਾਲ, ਜਮਾਲ ਦੋਹਾਂ ਦਾ ਮਾਲਕ ਹੈ। ਜਿੱਥੇ ਬਦੀ ਨੂੰ ਨਾਸ਼ ਕਰਨ ਵਾਸਤੇ ਸਮਰੱਥ ਹੈ, ਉੱਥੇ ਦਿਆਲੂ ਵੀ ਹੈ। ਉਸ ਨੂੰ ਸਦਾ ਅੰਗ-ਸੰਗ ਸਮਝਣਾ ਚਾਹੀਦਾ ਹੈ ਤਾਂ ਕਿ ਜੀਵਨ ਸ੍ਰੋਤ ਸਦਾ ਪ੍ਰਜਵਲਤ ਹੁੰਦੀ ਰਹੇ:

ਦੁਕਾਲੰ ਪ੍ਰਣਾਸੀ ਦਯਾਲੰ ਸਰੂਪੇ॥
ਸਦਾ ਅੰਗ ਸੰਗੇ ਅਭੰਗੰ ਬਿਭੂਤੇ॥

* * *

# ਅਕਾਲ ਉਸਤਤ :
# ਅਨਹਦ ਰੂਪ ਅਨਾਹਦ ਬਾਨੀ

ਅਦ੍ਰਿਸ਼ ਜਦੋਂ ਦ੍ਰਿਸ਼ਟਮਾਨ ਹੋ ਵਰਤਦਾ ਹੈ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿਚ ਸੰਸਾਰ 'ਚ ਪ੍ਰਕਾਸ਼ ਲੈਂਦਾ ਹੈ। ਰੰਗ ਨਹੀਂ ਉਹ ਅਨਭਉ ਪ੍ਰਕਾਸ਼ ਪ੍ਰਗਟ ਹੋ ਆਪਣੇ ਅਮਿਤ ਤੇਜ ਨਾਲ ਸ੍ਰਿਸ਼ਟੀ ਨੂੰ ਸਦੀਵੀ ਜਗਮਗ ਕਰ ਜਾਂਦਾ ਹੈ। ਸਦੀਆਂ ਬਾਅਦ ਵੀ ਲੱਗਦਾ ਹੈ ਜਿਵੇਂ ਸੌ ਸੂਰਜਾਂ ਦੀ ਤਾਕਤ ਰੱਖਣ ਵਾਲਾ ਇਕ ਸੂਰਜ ਹੁਣੇ ਹੀ ਆਕਾਸ਼ 'ਤੇ ਚੜ੍ਹਿਆ ਹੈ। ਅੱਖਾਂ ਦੀ ਸੀਮਾ ਮਨ ਦੀ ਹੱਦ ਹੈ ਕਿ ਉਸ ਦੇ ਤੇਜ ਨੂੰ ਅਨੁਭਵ ਕਰ ਸਕੇ, ਸੋਚ ਦਾ ਦਾਇਰਾ ਹੈ ਕਿ ਉਸ ਪ੍ਰਕਾਸ਼ ਦੀ ਵਿਆਪਕਤਾ ਦੀ ਕਲਪਨਾ ਕਰ ਸਕੇ। ਬੇਨੂਰ ਹੋ ਰਹੀ ਧਰਤੀ 'ਤੇ ਜਦੋਂ ਇਲਾਹੀ ਨੂਰ ਉਤਰਿਆ ਤਾਂ ਸੱਚੀਆਂ-ਸੁੱਚੀਆਂ ਰੂਹਾਂ ਨੂੰ ਅਹਿਸਾਸ ਹੋ ਗਿਆ ਸੀ। ਕਰਨਾਲ 'ਚ ਬੈਠੇ ਸੱਯਦ ਭੀਖਨ ਸ਼ਾਹ ਬਿਹਬਲ ਹੋ ਉਸ ਨੂਰ ਦੀ ਖਿੱਚ ਨਾਲ ਬੰਨ੍ਹੇ ਹੋਏ ਪਟਨਾ ਸਾਹਿਬ ਜਾ ਪੁੱਜੇ ਸਨ। ਜਿਨ੍ਹਾਂ ਅੰਦਰ ਸੱਚ ਵਰਤ ਰਿਹਾ ਸੀ ਉਹ ਗੁਰੂ ਗੋਬਿੰਦ ਸਿੰਘ ਜੀ ਅੰਦਰ ਉਸ ਅਨਭਉ ਪ੍ਰਕਾਸ਼ ਦੇ ਦਰਸ਼ਨ ਕਰਨ 'ਚ ਸਫਲ ਹੋਏ। ਗੁਰੂ ਸਾਹਿਬ ਦੇ ਦਰਸ਼ਨ ਕਰਨ ਲਈ ਮਨੁੱਖੀ ਦ੍ਰਿਸ਼ਟੀ ਨਹੀਂ ਸਚਿਆਰ ਆਤਮਾ ਦੀ ਲੋਚ ਚਾਹੀਦੀ ਹੈ। ਗੁਰੂ ਸਾਹਿਬ ਦਾ ਦਰਸ਼ਨ ਉਸ ਅਸੀਮ ਪ੍ਰਕਾਸ਼ ਪੁੰਜ ਦਾ ਦਰਸ਼ਨ ਹੈ ਜੋ ਪਰਮਾਤਮਾ ਤੋਂ ਨਿਕਲ ਥੋੜੇ ਸਮੇਂ ਲਈ ਇਸ ਧਰਤੀ ਦੇ ਆਕਾਸ਼ 'ਤੇ ਚਮਕਿਆ। ਲੋਕਾਈ ਦੇ ਕਲਿਆਣ ਲਈ ਪਰਮਾਤਮਾ ਨੇ ਆਪ 'ਦ੍ਵੈ ਤੇ ਏਕ ਰੂਪ ਹ੍ਵੈ ਗਯੋ', ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਸੁਤ ਨਿਵਾਜਿਆ ਤੇ ਧਰਮ ਮੰਡਲ ਦੇ ਸਾਰੇ ਗੁਣਾਂ ਨਾਲ ਸਾਜ ਕੇ ਸੰਸਾਰ 'ਚ ਅਵਤਾਰ ਲੈਣ ਦੀ ਆਗਿਆ ਕੀਤੀ। ਪਰਮਾਤਮਾ ਨਾਲ ਅਭੇਦ ਹੋ ਚੁਕੇ ਪਰਮਾਤਮਾ ਦਾ ਹੀ ਪ੍ਰਕਾਸ਼ ਲੈ ਕੇ ਸੰਸਾਰ 'ਤੇ ਆਏ। ਆਪੋ ਆਪਣੀ ਸਮਝ ਨਾਲ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਦੀ ਉਚਾਈ ਦੀ ਥਾਹ ਪਾਉਣ ਦਾ ਜਤਨ ਕੀਤਾ ਗਿਆ ਹੈ ਪਰ ਅਲਹ ਯਾਰ ਖਾਂ ਜੋਗੀ ਦਾ ਕਥਨ ਅੱਜ ਵੀ ਅਟੱਲ ਸੱਚ ਹੈ ਕਿ 'ਸਾਹਿਲ ਕੋ ਯਾ ਮੰਝਧਾਰ ਕੋ ਯਾ ਲਹਰ ਕੋ ਦੇਖੇਂ'। ਇਹ ਤਾਬ ਨਹੀਂ ਕਿ ਗੁਰੂ ਸਾਹਿਬ ਬਾਰੇ ਕੁਝ ਕਿਹਾ ਜਾ ਸਕੇ ਪਰ ਬਾਰ ਬਾਰ ਅਭੇਖ ਕਰਤਾਰ ਦੇ ਦਰਸ਼ਨ ਕਰਾਏ ਜਿਸ ਲਈ ਸਦੀਆਂ ਤੋਂ ਲੋਕ ਭਟਕ ਰਹੇ ਸਨ ਤੇ ਭਰਮਾਂ 'ਚ ਪੈ ਕੇ ਫੋਕਟ ਕਰਮ ਕਰੀ ਜਾ ਰਹੇ ਸਨ। ਇਸ ਮਿਸ਼ਨ ਦਾ ਆਗਾਜ਼ ਗੁਰੂ ਨਾਨਕ ਸਾਹਿਬ ਕਰ ਚੁੱਕੇ ਸਨ, ਜਿਸ ਨੂੰ ਅੰਜਾਮ ਤੱਕ ਪੁਚਾਉਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਕਲਮ ਵੀ ਉਠਾਈ ਤੇ ਕ੍ਰਿਪਾਨ ਵੀ। ਗੁਰੂ ਸਾਹਿਬ ਜੀ ਦੀ ਕਲਮ ਤੇ ਕ੍ਰਿਪਾਨ ਦੋਵੇਂ ਇਕ ਦੂਜੇ ਦੇ ਪੂਰਕ ਸਨ। ਦੋਵੇਂ ਨਾਲ-ਨਾਲ ਚੱਲੇ। ਕਦੇ ਕਲਮ ਅੱਗੇ ਹੋਈ ਕਦੇ ਕ੍ਰਿਪਾਨ। ਗੁਰੂ ਸਾਹਿਬ

ਦੀ ਕਲਮ 'ਚ ਕ੍ਰਿਪਾਨ ਲਿਸ਼ਕਾਰੇ ਮਾਰਦੀ ਦਿੱਸੀ ਤੇ ਕ੍ਰਿਪਾਨ 'ਚ ਕਲਮ ਹੱਸਦੀ ਪ੍ਰਗਟ ਹੁੰਦੀ ਰਹੀ। ਆਪ ਦੀ ਕਲਮ ਤੇ ਕ੍ਰਿਪਾਨ ਨੇ ਰਲ ਮਿਲ ਕੇ ਪਰਮਾਤਮਾ ਦੀ ਵਡਿਆਈ ਦਰਸਾਉਣ ਦਾ ਮਹਾਨ ਉਪਕਾਰ ਕੀਤਾ। ਲੋਕਾਂ ਦੇ ਭਰਮ ਮੁੱਕੇ ਤੇ ਅੰਤਰ 'ਚ ਚਾਨਣ ਹੋਇਆ:

ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥

ਗੁਰੂ ਗੋਬਿੰਦ ਸਿੰਘ ਜੀ ਸੰਸਾਰ ਅੰਦਰ ਪਰਮਾਤਮਾ ਦੇ ਪ੍ਰੇਮ ਦਾ ਸੰਦੇਸ਼ ਲੈ ਕੇ ਆਏ ਸਨ। ਜੰਗ ਦੇ ਮੈਦਾਨ ਅੰਦਰ ਜੇ ਗੁਰੂ ਸਾਹਿਬ ਦੀ ਤੇਗ ਚੱਲੀ ਤਾਂ ਜਾਬਰ ਦਾ ਜ਼ੁਲਮ ਰੋਕਣ ਲਈ ਚੱਲੀ, ਤਾਂ ਜੋ ਮਨੁੱਖੀ ਸਮਾਜ ਪਿਆਰ ਤੇ ਮਿਆਰ ਨਾਲ ਰਹਿ ਸਕੇ। ਗੁਰੂ ਸਾਹਿਬ ਦੀ ਕਲਮ ਨੇ ਮਨੁੱਖਤਾ ਨੂੰ ਪਰਮੇਸ਼ਰ ਦੇ ਰੂਬਰੂ ਲਿਆ ਖੜਾ ਕੀਤਾ ਤੇ ਇਕ ਨਿੱਘੇ ਰਿਸ਼ਤੇ ਨਾਲ ਜੋੜਨ ਦਾ ਕੰਮ ਕੀਤਾ ਜੋ ਜੀਵਨ ਦੀ ਸ਼ੈਲੀ ਬਦਲ ਦੇਣ ਵਾਲਾ ਕਰਿਸ਼ਮਾ ਸੀ। ਇਸ ਕਰਿਸ਼ਮੇ ਤੋਂ ਹੀ ਖ਼ਾਲਸੇ ਦਾ ਜਨਮ ਹੋਇਆ ਸੀ। ਗੁਰੂ ਗੋਬਿੰਦ ਸਿੰਘ ਜੀ ਨੇ 'ਬਚਿਤ੍ਰ ਨਾਟਕ' 'ਚ ਵਰਜਦਿਆਂ ਹੋਇਆਂ ਕਿਹਾ ਸੀ ਕਿ ਕੋਈ ਉਹਨਾਂ ਨੂੰ ਪਰਮੇਸ਼ਰ ਕਹਿ ਕੇ ਨਾ ਉਚਾਰੇ। ਗੁਰੂ ਸਾਹਿਬ ਨੇ ਸਦਾ ਨਿਰੰਕਾਰ ਦੀ ਗੱਲ ਕੀਤੀ ਤੇ ਆਕਾਰ ਰੂਪ ਆਪ ਕਿਵੇਂ ਪਰਮਾਤਮਾ ਅਖਵਾ ਸਕਦੇ ਸਨ। ਭਾਵ ਉਹ ਸ੍ਰਿਸ਼ਟੀ ਦੀ ਰਚਨਾ ਦੇ ਆਰੰਭ ਤੋਂ ਹੀ ਮੌਜੂਦ ਹੈ ਤੇ ਸ੍ਰਿਸ਼ਟੀ ਰਚਨਾ ਦਾ ਹਿੱਸਾ ਨਹੀਂ। ਸ੍ਰਿਸ਼ਟੀ ਦੀ ਸਮੂਹ ਰਚਨਾ ਕਾਲ ਦੇ ਅਧੀਨ ਹੈ। ਪਰਮਾਤਮਾ ਸ੍ਰਿਸ਼ਟੀ ਦਾ ਅੰਗ ਨਹੀਂ ਤੇ ਕਾਲ ਦੇ ਅਧੀਨ ਵੀ ਨਹੀਂ ਹੈ। ਗੁਰੂ ਨਾਨਕ ਦੇਵ ਜੀ ਨੇ ਪਰਮਾਤਮਾ ਨਾਲ ਪ੍ਰੀਚੈ ਕਰਾਉਂਦਿਆਂ ਉਸ ਨੂੰ ਅਕਾਲ ਮੂਰਤਿ ਕਿਹਾ ਸੀ। ਪਰਮਾਤਮਾ ਦੀ ਇਹ ਇੱਕੋ ਸਿਫ਼ਤ ਹੀ ਉਸ ਦੀ ਵਡਿਆਈ ਸਾਬਤ ਕਰਨ ਵਾਲੀ ਤੇ ਉਸ ਨੂੰ ਸਰਵ ਸ੍ਰੇਸ਼ਟ ਬਣਾਉਣ ਵਾਲੀ ਹੈ।ਸੰਸਾਰ ਅੰਦਰ ਜੋ ਵੀ ਉਪਜ ਰਿਹਾ ਹੈ ਉਸ ਦਾ ਵਿਨਾਸ਼ ਤੈਅ ਹੈ। ਆਵਾਗਮਨ ਦਾ ਇਹ ਚਕ੍ਰ ਆਦਿ ਕਾਲ ਤੋਂ ਹੀ ਚਲ ਰਿਹਾ ਹੈ। ਪਰਮਾਤਮਾ ਜਨਮ ਮਰਣ ਦੇ ਚਕ੍ਰ ਤੋਂ ਪਰੇ ਅਵਿਨਾਸ਼ੀ ਹੈ। ਗੁਰੂ ਸਾਹਿਬ ਨੇ ਪਰਮਾਤਮਾ ਨੂੰ 'ਅਦ੍ਵੈ ਅਵਤਾਰ' ਤੇ 'ਕਾਲ ਹੂੰ ਕੇ ਕਾਲ' ਕਿਹਾ। ਸੰਸਾਰ ਅੰਦਰ ਦੁਵਿਧਾ ਦਾ ਅੰਤ ਨਹੀਂ ਸੀ। ਕੋਈ ਕਿਸੇ ਨੂੰ ਰੱਬ ਮੰਨ ਰਿਹਾ ਸੀ ਕੋਈ ਕਿਸੇ ਨੂੰ। ਦਿਸ਼ਾਵਾਂ ਦਾ ਭਰਮ ਵੀ ਸੀ 'ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸੁ ਨਿਵਾਇਓ'। ਗੁਰੂ ਸਾਹਿਬ ਨੇ ਕਿਹਾ ਕਿ ਜੋ ਪਰਮਾਤਮਾ ਕਾਲ ਤੋਂ ਪਰੇ ਹੈ ਉਸ ਦੀ ਖੋਜ ਦਾ ਇਹ ਢੰਗ ਨਹੀਂ। ਪਰਮਾਤਮਾ ਅਜਿਹਾ ਨਹੀਂ। ਅਜਿਹੀ ਸਿਫ਼ਤ ਤਾਂ ਸਿਰਫ਼ ਸੰਸਾਰਕ ਜੀਵਾਂ ਤੇ ਪਦਾਰਥਾਂ ਦੀ ਹੀ ਹੋ ਸਕਦੀ ਹੈ। ਪਰਮਾਤਮਾ ਦੀ ਕੋਈ ਜਾਤ-ਪਾਤ ਨਹੀਂ ਹੈ। ਪਰਮਾਤਮਾ ਨੂੰ ਗੁਰੂ ਸਾਹਿਬ ਨੇ 'ਨ੍ਰਿਦੋਖੀ ਨਿਰੰਕਾਰ ਹੋ' ਕਿਹਾ। ਦੋਸ਼ ਤਾਂ ਸ੍ਰਿਸ਼ਟੀ ਦੀ ਰਚਨਾ ਦੇ ਨਾਲ ਹੀ ਜਨਮੇ ਜਦੋਂ ਮੋਹ ਮਾਇਆ ਦਾ ਪਸਾਰਾ ਹੋਇਆ। ਸੰਸਾਰ ਤੋਂ ਪਹਿਲਾਂ ਧੁੰਦ ਦੇ ਗੁਬਾਰ ਸੀ ਜਿਸ ਅੰਦਰ ਪਰਮਾਤਮਾ ਸਮਾਧੀ ਲਾਈ ਬੈਠਾ ਸੀ ਤੇ ਇਸੇ ਭਾਂਤੀ ਛਤੀਹ ਜੁਗ ਗੁਜ਼ਾਰ ਦਿੱਤੇ ਸਨ। ਪਰਮਾਤਮਾ ਦਾ ਰੂਪ ਛਤੀਹ ਜੁਗਾਂ ਬਾਅਦ ਵੀ ਉਹੀ ਰਿਹਾ। ਅੱਜ ਵੀ ਪਰਮਾਤਮਾ ਦਾ ਉਹੀ ਸਵਰੂਪ ਵਿਦਮਾਨ ਹੈ ਕਿਉਂਕਿ ਨਾ ਤਾਂ ਉਸ ਦਾ ਤੇਜ ਘੱਟ ਹੋ ਸਕਦੈ, ਨਾ ਹੀ ਉਸ ਦੀ ਹੋਂਦ 'ਚ ਕੋਈ ਫ਼ਰਕ ਪੈ ਸਕਦਾ ਹੈ:

ਪਰੇਅੰ ਪਰਾ ਪਰਮ ਪ੍ਰਗਿਆ ਪ੍ਰਕਾਸੀ॥

ਅਛੇਦੰ ਅਛੈ ਆਦਿ ਅਦ੍ਵੈ ਅਬਿਨਾਸੀ॥

ਪਰਮਾਤਮਾ ਸਦਾ ਹੀ ਨਵਾਂ ਨਰੋਆ ਹੈ ਤੇ ਕਾਲ ਤੋਂ ਬੇਅਸਰ ਹੈ। ਉਹ ਅਜਿਹੀਆਂ ਸ਼ਕਤੀਆਂ ਦਾ ਸੁਆਮੀ ਹੈ ਜੋ ਕਦੇ ਘੱਟ ਨਹੀਂ ਹੁੰਦੀਆਂ ਬੇਅੰਤ ਕਿਹਾ ਗਿਆ ਹੈ 'ਬਿਅੰਤ ਬਿਅੰਤ ਬਿਅੰਤ ਕੋ ਕਰੰਤ ਪਾਠ ਪੇਖੀਐ'।

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਦਿ ਪੁਰਖ ਦੇ ਨਾਲ ਪਰਮਾਤਮਾ ਨੂੰ ਅਦ੍ਵੈ ਕਿਹਾ। ਸ੍ਰਿਸ਼ਟੀ ਦੀ ਰਚਨਾ ਤੋਂ ਪਹਿਲਾਂ ਬਸ ਉਹ ਇੱਕੋ ਸੀ, ਦੂਜਾ ਹੋਰ ਕੋਈ ਨਹੀਂ। ਗੁਰੂ ਸਾਹਿਬ ਨੇ ਇਸ ਇੱਕੋ ਇੱਕ ਪ੍ਰਭੂ ਦੇ ਸਵਰੂਪ ਨੂੰ ਸਭ ਤੋਂ ਨਿਆਰਾ ਕਹਿੰਦਿਆਂ ਵੱਡਾ ਅਚਰਜ ਪ੍ਰਗਟ ਕੀਤਾ:

ਸਭ ਤੇ ਦੂਰਿ ਸਭਨ ਤੇ ਨੇਰਾ॥
ਜਲ ਥਲ ਮਹੀਅਲ ਜਾਹਿ ਬਸੇਰਾ॥

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਕਿਹਾ ਕਿ ਉਹ ਦੂਰ ਹੁੰਦਿਆਂ ਵੀ ਸਭ ਦੇ ਨੇੜੇ ਵੱਸ ਰਿਹਾ ਹੈ। ਉਸ ਅਲਭ ਪਰਮਾਤਮਾ ਦਾ ਨਿਕਟ ਹੋ ਪ੍ਰਗਟ ਹੋਣਾ ਨਿਰਾਸ਼ ਮਨਾਂ ਅੰਦਰ ਆਸ ਦੇ ਵੇਗਵਾਨ ਸੋਮੇ ਖੋਲ੍ਹ ਦੇਣ ਜੇਹਾ ਸੀ। ਇਸ ਗਿਆਨ ਨੂੰ ਪ੍ਰਗਟ ਕਰਨ ਦੀ ਸਮਰਥਾ ਵਾਹਿਗੁਰੂ ਦੀ ਹੀ ਸੀ:

ਆਪਿ ਬੁਝਾਏ ਸੋਈ ਬੂਝੈ॥
ਜਿਸੁ ਆਪਿ ਸੁਝਾਏ ਤਿਸੁ ਸਭੁ ਕਿਛੁ ਸੂਝੈ॥ *(ਪੰਨਾ ੧੫੦)*

ਗੁਰੂ ਸਾਹਿਬ ਨੇ ਪਰਮਾਤਮਾ ਦੀ ਸਰਵ-ਵਿਆਪਕਤਾ ਨੂੰ ਇਕ ਜੋਤ ਦਾ ਪ੍ਰਕਾਸ਼ ਦੱਸਿਆ ਜੋ ਪੂਰੇ ਬ੍ਰਹਿਮੰਡ ਅੰਦਰ ਇਕਸਾਰ ਪਸਰਿਆ ਹੋਇਆ ਹੈ। ਇਹ ਪ੍ਰਕਾਸ਼ ਸ੍ਰਿਸ਼ਟੀ ਦੀ ਰਚਨਾ ਤੋਂ ਹੀ ਵਰਤ ਰਿਹਾ ਹੈ ਜੋ ਨਾ ਕਦੇ ਘੱਟ ਨਾ ਵੱਧ ਹੁੰਦਾ ਹੈ। ਪਰਮਾਤਮਾ ਹਰ ਕਿਸੇ ਦੇ ਨੇੜੇ ਹੈ। ਇਹ ਨਿਕਟਤਾ ਇੱਕੋ ਜੇਹੀ ਹੈ। ਕੋਈ ਘੱਟ ਜਾਂ ਜ਼ਿਆਦਾ ਨਿਕਟ ਨਹੀਂ। ਉਸ ਨੂੰ ਮਹਿਸੂਸ ਕਰਨ ਦੀ ਲੋੜ ਹੈ। ਉਸ ਨੂੰ ਯਾਦ ਕਰਨ ਨਾਲ ਸਾਰਾ ਕੁਝ ਭੌਤਿਕ ਤੇ ਆਤਮਿਕ ਤੌਰ 'ਤੇ ਵੀ ਵਿਸਰ ਗਿਆ ਤੇ ਆਤਮ ਵਿਗਾਸ ਦੀ ਚਰਮ ਅਵਸਥਾ 'ਚ ਜਾ ਵਿਰਾਜੇ। ਇਹ ਅੰਤਰ-ਦ੍ਰਿਸ਼ਟੀ ਤੇ ਭਗਤੀ ਦਾ ਸਿਖਰ ਸੀ:

*ਤੁਹੀਂ ਤੁਹੀਂ॥*
*ਤੁਹੀਂ ਤੁਹੀਂ॥*
*ਤੁਹੀਂ ਤੁਹੀਂ॥*
*ਤੁਹੀਂ ਤੁਹੀਂ॥*
*ਤੁਹੀਂ ਤੁਹੀਂ॥*
*ਤੁਹੀਂ ਤੁਹੀਂ॥*
*ਤੁਹੀਂ ਤੁਹੀਂ॥*
*ਤੁਹੀਂ ਤੁਹੀਂ॥*
*ਤੁਹੀਂ ਤੁਹੀਂ॥*

ਤੁਹੀਂ-ਤੁਹੀਂ ਦੀ ਰਟਨ ਤਾਂ ਹੀ ਲਗਦੀ ਹੈ ਜਦੋਂ ਪਰਮਾਤਮਾ ਦੇ ਦਰਸ਼ਨ ਘਟਿ-ਘਟਿ 'ਚ ਹੋਣ ਲੱਗ ਪੈਣ। ਸਾਰੀਆਂ ਦੂਰੀਆਂ ਮਿਟ ਜਾਂਦੀਆਂ ਹਨ ਤੇ ਪਰਮਾਤਮਾ ਨਿਕਟ ਆ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਹ ਸਿਖਰ ਅਵਸਥਾ ਪ੍ਰਾਪਤ ਕਰਨ ਉਪਰੰਤ ਹੀ ਸੰਸਾਰ ਅੰਦਰ ਪ੍ਰਕਾਸ਼ ਲਿਆ ਸੀ ਤੇ ਆਪ ਹੀ ਦਸਵੀਂ ਗੁਰੂ ਨਾਨਕ ਜੋਤਿ ਦੇ ਰੂਪ 'ਚ ਲੋਕਾਈ ਨੂੰ ਇਹ ਮਾਰਗ ਦੱਸ ਸਕਦੇ ਸਨ। ਨੌਂ ਸਾਲ ਦੀ ਆਯੂ 'ਚ ਜਦੋਂ ਕਸ਼ਮੀਰੀ ਬ੍ਰਾਹਮਣਾਂ ਨੂੰ ਉਭਾਰਨਾ ਸੀ ਤਾਂ ਪਿਤਾ ਗੁਰੂ ਤੇਗ ਬਹਾਦਰ ਜੀ ਨੂੰ ਸ਼ਹਾਦਤ ਲਈ ਤੋਰਨਾ ਇਹ ਤੁਹੀਂ-ਤੁਹੀਂ ਦੀ ਅਵਸਥਾ ਹੀ ਸੀ। ਤੁਹੀਂ-ਤੁਹੀਂ ਦੀ ਅਵਸਥਾ ਨੇ ਹੀ ਸਾਹਿਬਜ਼ਾਦਿਆਂ ਨੂੰ ਸੰਵਾਰ ਕੇ ਜੰਗ ਦੇ ਮੈਦਾਨ 'ਚ ਸ਼ਹੀਦ ਹੋਣ ਲਈ ਤੋਰਿਆ। ਇਹ ਤੁਹੀਂ-ਤੁਹੀਂ ਦੀ ਗੂੰਜ ਮਾਛੀਵਾੜੇ ਦੇ ਜੰਗਲ ਤੋਂ ਸ਼ੁਰੂ ਹੋਈ ਜੋ ਨਾਂਦੇੜ ਸਾਹਿਬ ਤੱਕ ਗਈ, ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਲੀਨ ਹੋ ਗੁਰਸਿੱਖਾਂ ਲਈ ਸਦੀਵੀ ਪ੍ਰੇਰਣਾ ਬਣ ਗਈ।

ਗੁਰੂ ਗੋਬਿੰਦ ਸਿੰਘ ਜੀ ਨੇ ਲੋਕਾਈ ਤੇ ਪਰਮਾਤਮਾ ਵਿਚਕਾਰ ਦੀ ਦੂਰੀ ਮਿਟਾ ਕੇ ਨੇੜਤਾ ਕਾਇਮ ਕਰਨ ਲਈ ਜਦੋਂ ਖਾਲਸਾ ਸਾਜਿਆ ਤਾਂ ਪੰਜ ਪਿਆਰਿਆਂ ਕੋਲੋਂ ਆਪ ਯਾਚਨਾ ਕਰ ਕੇ ਅੰਮ੍ਰਿਤ ਛਕਿਆ। ਗੁਰੂ ਸਾਹਿਬ ਨੇ ਖਾਲਸੇ 'ਚ ਆਪਣਾ ਰੂਪ ਤੇ ਤੇਜ ਦੇ ਕੇ 'ਆਪੇ ਗੁਰ ਚੇਲਾ' ਦੀ ਨਿਵੇਕਲੀ ਸੋਚ ਅੱਗੇ ਕੀਤੀ। ਭਾਈ ਗੁਰਦਾਸ ਜੀ ਨੇ ਇਸ ਦੀ ਵਿਆਖਿਆ 'ਗੁਰੁ ਚੇਲਾ ਚੇਲਾ ਗੁਰੁ ਹੋਈ' ਕਹਿ ਕੇ ਕੀਤੀ। ਕਰਤਾਰਪੁਰ ਵਿਚ ਗੁਰੂ ਨਾਨਕ ਦੇਵ ਜੀ ਜਦੋਂ ਭਾਈ ਲਹਿਣਾ ਜੀ ਦੀ ਘੋੜੀ ਦੀ ਵਾਗ ਫੜ ਕੇ ਆਪਣੇ ਅਸਥਾਨ 'ਤੇ ਲਈ ਜਾ ਰਹੇ ਸਨ ਤਾਂ ਚੇਲਾ ਬਣ ਗਏ ਸਨ। ਜਦੋਂ ਗੁਰੂ ਸਾਹਿਬ ਨੇ ਭਾਈ ਲਹਿਣਾ ਜੀ ਨੂੰ ਗੁਰਗੱਦੀ 'ਤੇ ਆਸੀਨ ਕੀਤਾ ਤਾਂ ਚੇਲਾ ਤੋਂ ਗੁਰੂ ਬਣਨ ਦੀ ਯਾਤਰਾ ਪੂਰਨ ਹੋਈ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸੋਚ ਦਾ ਵਿਸਥਾਰ ਕਰਦਿਆਂ ਸਮੂਹ ਖਾਲਸੇ ਨੂੰ ਪਰਮਾਤਮਾ ਦੀ ਨੇੜਤਾ ਜੋਗ ਬਣਾ ਦਿੱਤਾ ਸੀ:

ਸਰਬ ਜੋਤ ਕੇ ਬੀਚ ਸਮਾਨਾ॥
ਸਭਹੂੰ ਸਰਬ ਠੌਰ ਪਹਿਚਾਨਾ॥ *(ਅਕਾਲ ਉਸਤਤ)*

ਪਰਮਾਤਮਾ ਹਰ ਜੀਵ ਅੰਦਰ ਵਰਤ ਰਿਹਾ ਹੈ। ਇਹ ਪ੍ਰਭੂ ਦੀ ਸਮਰਥਾ ਦਰਸਾਉਣ ਵਾਲਾ ਸੀ ਅਤੇ ਨਾਲ ਹੀ ਮਨੁੱਖ ਨੂੰ ਭਰੋਸਾ ਦੇਣ ਵਾਲਾ ਵੀ ਸੀ ਕਿ ਉਸ ਅਕਾਲ ਪੁਰਖ ਨੂੰ ਲੱਭਣ ਲਈ ਕਿਧਰੇ ਜਾਣ ਦੀ ਲੋੜ ਨਹੀਂ। ਉਸ ਦੀ ਬਖਸ਼ਿਸ਼ ਸਭਨੀਂ ਥਾਈਂ ਹੋ ਰਹੀ ਹੈ। ਆਪਣੀ ਬਖਸ਼ਿਸ਼ ਰਾਹੀਂ ਹੀ ਉਸ ਨੇ ਆਪਣੀ ਪਛਾਣ ਸਹਿਜ ਬਣਾ ਦਿੱਤੀ ਹੈ। ਉਸ ਮਹਾਨ ਕਰਤਾ ਨੇ ਵਿਚਿਤ੍ਰ ਸੰਸਾਰ ਰਚਿਆ ਜਿਸ ਅੰਦਰ ਕੋਈ ਗਿਆਨੀ ਹੈ, ਕੋਈ ਅਗਿਆਨੀ ਹੈ। ਕਿਸੇ ਨੂੰ ਉਸ ਨੇ ਰਾਜਾ ਬਣਾਇਆ ਤੇ ਕਿਸੇ ਕੋਲੋਂ ਰਾਜ ਖੋਹ ਲਿਆ ਹੈ। ਕੋਈ ਧਰਮ ਗ੍ਰੰਥਾਂ ਦੀ ਸਿਖਿਆ 'ਤੇ ਚੱਲ ਰਿਹਾ ਹੈ ਤੇ ਕੋਈ ਇਸ ਦੇ ਉਲਟ ਆਚਰਣ ਕਰ ਰਿਹਾ ਹੈ। ਕੁਝ ਲੋਕ ਹੰਕਾਰ ਨਾਲ ਭਰੇ ਹੋਏ ਹਨ ਤੇ ਵੱਖਰੀ-ਵੱਖਰੀ ਰਾਹ 'ਤੇ ਚੱਲਦੇ ਜਾ ਰਹੇ ਹਨ। ਅਜਿਹੇ ਲੋਕਾਂ ਦਾ ਪਾਰ ਉਤਾਰਾ ਨਹੀਂ ਹੁੰਦਾ। ਗਿਆਨ ਵਿਹੀਨ ਲੋਕਾਂ ਦਾ ਹਰ ਜੁਗ ਅੰਦਰ ਇਹੋ ਹਾਲ ਹੈ:

ਗਿਆਨ ਕੇ ਬਿਹੀਨ ਕਾਲ ਫਾਸ ਕੇ ਅਧੀਨ ਸਦਾ
ਜੁੱਗਨ ਕੀ ਚਉਕਰੀ ਫਿਰਾਏ ਈ ਫਿਰਤ ਹੈ॥

ਨਿਆਂ ਤੇ ਉਸ ਦੀ ਸਮਰੱਥਾ ਨਾਲ ਜੋੜਦਿਆਂ ਦੋ ਅਵਸਥਾਵਾਂ ਸਾਹਮਣੇ ਰੱਖੀਆਂ। ਇਕ ਅਵਸਥਾ ਕਾਮਨਾ ਦੇ ਅਧੀਨ ਸੀ, ਦੂਜੀ ਗਿਆਨ ਦੀ ਅਵਸਥਾ ਸੀ। ਬਹੁ-ਗਿਣਤੀ ਕਾਮਨਾ ਅਧੀਨ ਜੀਵਨ ਜਿਉਣ ਵਾਲੇ ਲੋਕਾਂ ਦੀ ਹੈ ਜੋ ਭੇਖ ਧਾਰ ਕੇ ਅਜਬ-ਅਜਬ ਕਰਤਬ ਕਰੀ ਜਾਂਦੇ ਹਨ। ਇਨ੍ਹਾਂ ਨੇ ਪਰਮਾਤਮਾ ਦੇ ਨਿਵਾਸ ਵੀ ਤੈਅ ਕਰ ਦਿੱਤੇ ਹਨ ਤੇ ਲੋਕਾਂ ਨੂੰ ਭਰਮਾ ਰਹੇ ਹਨ। ਕੋਈ ਉਸ ਨੂੰ ਮਸਤਕ 'ਤੇ ਚੰਦਨ ਦਾ ਲੇਪ ਲਗਾ ਰਿਹਾ ਹੈ ਕੋਈ ਮੜ੍ਹੀ ਮਸਾਣਾਂ ਨੂੰ ਲੇਪ ਰਿਹਾ ਹੈ। ਇਹ ਸਾਰਾ ਕੁਝ ਕਾਮਨਾ ਅਧੀਨ ਹੋ/ਕੀਤਾ ਜਾ ਰਿਹਾ ਹੈ। ਗੁਰੂ ਸਾਹਿਬ ਨੇ ਕਿਹਾ ਕਿ ਪਰਮਾਤਮਾ ਇਨ੍ਹਾਂ ਥਾਵਾਂ 'ਤੇ ਨਹੀਂ ਜਿੱਥੇ ਲੋਕ ਖੋਜ ਰਹੇ ਹਨ:

ਨਹੀਂ ਜਾਨ ਜਾਈ ਕਛੂ ਰੂਪ ਰੇਖੰ॥
ਕਹਾ ਬਾਸੁ ਤਾ ਕੋ ਫਿਰੈ ਕਉਨ ਭੇਖੰ॥
ਕਹਾ ਨਾਮ ਤਾ ਕੈ ਕਹਾ ਕੈ ਕਹਾਵੈ॥
ਕਹਾ ਕੈ ਬਖਾਨੋ ਕਹੇ ਮੋ ਨ ਆਵੈ॥

ਸ੍ਰਿਸ਼ਟੀ ਦੀ ਸੁੰਦਰਤਾ ਪਰਮਾਤਮਾ ਦੀ ਮਨੋਹਰ ਸੋਚ ਦਾ ਹੀ ਫਲ ਹੈ। ਉਸ ਦਾ ਇਹ ਸੁੰਦਰ ਸਰੂਪ ਸੰਸਾਰ ਅੰਦਰ ਵਿਸਮਾਦੀ ਢੰਗ ਨਾਲ ਆਪਣੀ ਹੋਂਦ ਸਾਬਤ ਕਰ ਰਿਹਾ ਹੈ। ਪਰਮਾਤਮਾ ਕਿਧਰੇ ਦੀਨ ਸੱਚੇ ਲੋਕਾਂ ਦਾ ਮਾਣ ਵਧਾ ਰਿਹਾ ਹੈ। ਪਰਮਾਤਮਾ ਸਾਰੇ ਸੰਸਾਰ ਦਾ ਭਰਨ ਪੋਸ਼ਣ ਕਰ ਰਿਹਾ ਹੈ। ਉਹ ਜਾਬਰ 'ਤੇ ਕਦੇ ਵੀ ਦਿਆਲੂ ਨਹੀਂ ਹੁੰਦਾ ਪਰ ਸੱਚ ਦੇ ਮਾਰਗ 'ਤੇ ਚੱਲਣ ਵਾਲਿਆਂ ਦੇ ਹੁਕਮ ਹੇਠ ਰਹਿੰਦਾ ਹੈ। ਜਦੋਂ ਵੀ ਆਪਣੇ ਭਗਤ 'ਤੇ ਕੋਈ ਬਿਪਤਾ ਆਈ ਪ੍ਰਭੂ ਨੇ ਤਤਕਾਲ ਆ ਕੇ ਲਾਜ ਰੱਖੀ ਹੈ ਤੇ ਮਾਣ ਵਧਾਇਆ ਹੈ। ਦੀਨ ਦੀ ਰੱਖਿਆ ਤੇ ਸੱਚ ਦੀ ਸੰਭਾਲ ਪਰਮਾਤਮਾ ਦਾ ਸੁਭਾਵ ਹੈ। ਸਦਾ ਤੋਂ ਹੀ ਉਹ ਭਗਤਾਂ ਦੀ ਰੱਖਦਾ ਆਇਆ ਹੈ ਤੇ ਦੁਸ਼ਟਾਂ ਦਾ ਵਿਨਾਸ਼ ਕਰਦਾ ਰਿਹਾ ਹੈ। ਸੱਚੇ ਲੋਕਾਂ ਦੀ ਰੱਖਿਆ ਕਰਦਿਆਂ ਉਸ ਨੇ ਦੁਸ਼ਟਾਂ ਵੀ ਨੂੰ ਦੰਡ ਦੇਣ 'ਚ ਜ਼ਰਾ ਢਿੱਲ ਨਹੀਂ ਕੀਤੀ। ਗੁਰੂ ਗੋਬਿੰਦ ਸਿੰਘ ਸਾਹਿਬ ਦੀ ਤੇਗ ਦਾ ਵੀ ਇਹੋ ਕਰਿਸ਼ਮਾ ਵਰਤਿਆ ਸੀ। ਇੱਕ ਵਾਰ ਗੁਰੂ ਸਾਹਿਬ ਆਗਰੇ ਅੰਦਰ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਨਾਲ ਵੀਚਾਰ ਵਟਾਂਦਰਾ ਕਰ ਰਹੇ ਸਨ ਕਿ ਇਕ ਦਰਬਾਰੀ ਨੇ ਗੁਰੂ ਸਾਹਿਬ ਨੂੰ ਆਪਣੀ ਰੂਹਾਨੀ ਸ਼ਕਤੀ ਜਾਹਰ ਕਰਨ ਲਈ ਕੋਈ ਕੌਤਕ ਦਿਖਾਉਣ ਦੀ ਅਰਜ਼ ਕੀਤੀ। ਸਾਰੇ ਗੁਰੂ ਸਾਹਿਬਾਨ ਚਮਤਕਾਰਾਂ ਦਾ ਖੰਡਨ ਕਰਦੇ ਆਏ ਸਨ। ਗੁਰੂ ਸਾਹਿਬ ਨੇ ਸਿੱਖ ਪੰਥ ਦੀ ਸੋਚ ਨੂੰ ਉਜਾਗਰ ਕਰਨ ਲਈ ਕਿਹਾ ਕਿ ਉਹ ਹੁਣੇ ਚਮਤਕਾਰ ਵਿਖਾਉਂਦੇ ਹਨ। ਇਹ ਕਹਿੰਦਿਆਂ ਕਹਿੰਦਿਆਂ ਹੀ ਆਪ ਨੇ ਆਪਣੇ ਕਮਰਕੱਸੇ 'ਚੋਂ ਕਿਰਪਾਨ ਕੱਢ ਲਈ ਤੇ ਚਮਕਾਉਂਦੇ ਹੋਏ ਬੋਲੇ ਕਿ ਇਹ ਸਭ ਤੋਂ ਵੱਡਾ ਚਮਤਕਾਰ ਹੈ ਜੋ ਕਿਸੇ ਨੂੰ ਤਖ਼ਤ 'ਤੇ ਬਿਠਾ ਸਕਦੀ ਹੈ ਤੇ ਤਾਕਤਵਰ ਦਾ ਰਾਜ ਭਾਗ ਪਲ 'ਚ ਖੋਹ ਸਕਦੀ ਹੈ। ਗੁਰੂ ਸਾਹਿਬ ਦੀ ਤਲਵਾਰ ਦਰਅਸਲ ਪਰਮਾਤਮਾ ਦੀ

ਸ਼ਕਤੀ ਦੀ ਪ੍ਰਤੀਕ ਸੀ ਜਿਸ ਨੇ ਦੀਨ ਦੁਖੀ ਦੇ ਹਿਤਾਂ ਲਈ ਪਾਪੀਆਂ ਤੇ ਦੋਖੀਆਂ ਦਾ ਨਾਸ਼ ਕਰਨ 'ਚ ਕਦੇ ਕੋਈ ਢਿੱਲ ਨਹੀਂ ਕੀਤੀ ਤੇ ਇਸ ਸ਼ਕਤੀ ਦੀ ਵਰਤੋਂ ਨਾਲ ਨਿਮਾਣਿਆਂ ਦਾ ਮਾਣ ਕਾਇਮ ਕੀਤਾ। ਖਾਲਸਾ ਦੀ ਸਾਜਣਾ 'ਦੀਨਨ ਕੀ ਪ੍ਰਤਿਪਾਲ ਕਰੈ ਨਿਤ ਸੰਤ ਉਬਾਰ ਗਨੀਮਨ ਗਾਰੈ' ਦਾ ਹੀ ਸੰਕਲਪ ਸੀ। ਖਾਲਸੇ ਦੇ ਨਗਾਰੇ ਦੀ ਗੂੰਜ ਨਾਲ ਵੈਰੀਆਂ ਦੇ ਕਲੇਜੇ ਕੰਬ ਜਾਂਦੇ ਸਨ ਤੇ ਲੱਖਾਂ ਦੀ ਫ਼ੌਜ ਨੂੰ ਪਿਛਾਂਹ ਹਟਣਾ ਪੈਂਦਾ ਸੀ:

ਦਾਹਤ ਹੈ ਦੁਖ ਦੋਖਨ ਕੌ ਦਲ ਦੁੱਜਨ ਕੇ ਪਲ ਮੈ ਦਲ ਡਾਰੈ॥

ਦੁਰਜਨਾਂ ਦਾ ਨਾਸ਼ ਕਰਨ ਵਾਲਾ ਪਰਮਾਤਮਾ ਸੰਸਾਰ ਅੰਦਰ ਸਦਾ ਪ੍ਰੇਮ ਤੇ ਸ਼ਾਂਤੀ ਦਾ ਚਾਹਵਾਨ ਰਿਹਾ ਹੈ ਤੇ ਸੰਸਾਰ ਨੂੰ ਚਲਾਉਣ ਤੇ ਸਭ ਨੂੰ ਬੜੇ ਪਿਆਰ ਨਾਲ ਸੰਭਾਲ ਰਿਹਾ ਹੈ:

ਖੰਡ ਅਖੰਡ ਪ੍ਰਚੰਡ ਪਹਾਰਨ ਪੂਰਨ ਪ੍ਰੇਮ ਕੀ ਪ੍ਰੀਤ ਸਭਾਰੈ॥

ਥਲ 'ਤੇ ਹਰ ਜਗ੍ਹਾ ਸਾਰ ਲੈ ਰਿਹਾ ਹੈ ਤੇ ਹਰ ਕਿਸੇ ਨੂੰ ਰਿਜ਼ਕ ਦੇ ਰਿਹਾ ਹੈ। ਰਿਜ਼ਕ ਬਿਨਾਂ ਕੋਈ ਜੀਵ ਨਹੀਂ ਰਹਿੰਦਾ। ਇਹੋ ਤਾਂ ਭੋਗ ਤੇ ਭੈ ਤੋਂ ਉਪਰ ਪਰਮਾਤਮਾ ਆਪ ਤਨ ਤੋਂ ਰਹਿਤ ਹੁੰਦਿਆਂ ਹੋਇਆਂ ਵੀ ਹਰ ਤਨ ਨਾਲ ਪ੍ਰੇਮ ਕਰ ਰਿਹਾ ਹੈ ਤੇ ਸਾਰਿਆਂ ਲੋਕਾਂ ਦੇ ਦੋਖ ਵੀ ਵੇਖ ਰਿਹਾ ਹੈ ਪਰ ਫੇਰ ਵੀ ਦੇਈ ਜਾ ਰਿਹਾ ਹੈ। ਦਿਆਲੂ ਪ੍ਰਭੂ ਦੀ ਕਿਰਪਾ ਉਸ ਦਾ ਨਾਮ ਸਿਮਰ ਕੇ ਹੀ ਪਾਈ ਜਾ ਸਕਦੀ ਹੈ:

ਇਕ ਨਾਮ ਬਿਨਾ ਨਹੀ ਕੋਟ ਬ੍ਰਤੀ॥
ਇਮ ਬੇਦ ਉਚਾਰਤ ਸਾਰਸੁਤੀ॥
ਜੋਊ ਵਾ ਰਸ ਕੇ ਚਸਕੇ ਰਸ ਹੈਂ॥
ਤੇਊ ਭੂਲ ਨ ਕਾਲ ਫੰਧਾ ਫਸਿ ਹੈਂ॥

ਨਾਮ ਦੀ ਮਹਿਮਾ ਬੇਦ ਪੁਰਾਨ ਤੋਂ ਵੀ ਉੱਚੀ ਹੈ। ਇਹ ਸੰਸਾਰ ਦਾ ਸਰਵ ਸ੍ਰੇਸ਼ਠ ਗਿਆਨ ਹੈ। ਪਰਮਾਤਮਾ ਪ੍ਰੇਮ ਦੀ ਮੂਰਤ ਹੈ ਜਿਸ ਨੂੰ ਪ੍ਰੇਮ ਨਾਲ ਹੀ ਪਾਇਆ ਜਾ ਸਕਦਾ ਹੈ:

ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥

ਇਹ ਧਰਮ ਤੇ ਭਗਤੀ ਦਾ ਸਾਰ ਸੀ ਜਿਸ ਨੂੰ ਲੋਕਾਂ ਤੱਕ ਪੁਚਾਉਣ ਲਈ ਪਰਮਾਤਮਾ ਨੇ ਆਪਣਾ ਸੁਤ ਨਿਵਾਜ ਕੇ ਤੇ ਆਪਣੇ ਸਾਰੇ ਗੁਣਾਂ ਨਾਲ ਸਾਜ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਧਰਤੀ 'ਤੇ ਭੇਜਿਆ। ਗੁਰੂ ਗੋਬਿੰਦ ਸਿੰਘ ਸਾਹਿਬ ਦਸਵੀਂ ਗੁਰੂ ਨਾਨਕ ਜੋਤ ਤੇ ਖਾਲਸਾ ਦੇ ਸਿਰਜਕ ਸਨ। ਆਪ ਦੇ ਜੀਵਨ ਤੇ ਰਚਨਾਵਾਂ ਨੂੰ ਸਮਝਣ ਦੀ ਤਾਬ ਕਿਸੇ ਸੰਸਾਰੀ ਅੰਦਰ ਨਹੀਂ ਹੈ। 'ਅਕਾਲ ਉਸਤਤ' ਅੰਦਰ ਗੁਰੂ ਸਾਹਿਬ ਦਾ ਪਰਮ ਪਿਤਾ ਲਈ ਅਥਾਹ ਪ੍ਰੇਮ ਤੇ ਭਰੋਸਾ ਉਮੜਿਆ ਹੈ। ਗੁਰੂ ਸਾਹਿਬ ਦੇ ਮਨ ਦੀ ਨਿਰਮਲਤਾ ਤੇ ਕੋਮਲਤਾ ਦੇ ਝਰਨੇ ਸ਼ਬਦਾਂ ਰਾਹੀਂ ਪੂਰੇ ਵੇਗ ਨਾਲ ਉਛਾਲਾਂ ਮਾਰ ਰਹੇ ਹਨ। ਆਪ ਪਰਮਾਤਮਾ ਦੀ ਸਿਫਤ ਕਰਦਿਆਂ ਇਤਨੇ ਲੀਨ ਹੋ ਗਏ ਹਨ ਕਿ ਉਨ੍ਹਾਂ ਦਾ ਪ੍ਰੇਮ 'ਚ ਰੰਗਿਆ ਹੋਇਆ

ਮਨ ਸ਼ਬਦਾਂ ਨੂੰ ਵੀ ਰਸ-ਭਿੰਨੇ ਬਣਾਉਣ ਦੀ ਕਲਾ ਦਾ ਵਿਸਮਾਦੀ ਪ੍ਰਗਟਾਵਾ ਕਰਦਾ ਪ੍ਰਤੀਤ ਹੁੰਦਾ ਹੈ:

ਕਹੂੰ ਬੇਨ ਕੇ ਬਜੱਯਾ ਕਹੂੰ ਧੇਨ ਕੇ ਚਰੱਯਾ
ਕਹੂੰ ਲਾਖਨ ਲਵੱਯਾ ਕਹੂੰ ਸੁੰਦਰ ਕੁਮਾਰ ਹੋ॥
ਸੁਧਤਾ ਕੀ ਸਾਨ ਹੋ ਕਿ ਸੰਤਨ ਕੇ ਪ੍ਰਾਨ ਹੋ ਕਿ
ਦਾਤਾ ਮਹਾ ਦਾਨ ਹੋ ਕਿ ਨ੍ਰਿਦੋਖੀ ਨਿਰੰਕਾਰ ਹੋ॥

ਪਰਮਾਤਮਾ ਨੇ ਬਾਕਮਾਲ ਕੁਦਰਤ ਦੀ ਰਚਨਾ ਕੀਤੀ ਹੈ ਜਿਸ ਅੰਦਰ ਸਭਨੀਂ ਥਾਈਂ ਆਪਣੀ ਸੁੰਦਰਤਾ ਤੇ ਤੇਜ ਭਰ ਰਿਹਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ 'ਅਕਾਲ ਉਸਤਤ' ਬਾਣੀ ਰਾਹੀਂ ਮਨੁੱਖਤਾ ਨੂੰ ਪ੍ਰੇਮ ਰਾਹੀਂ ਪ੍ਰਮਾਤਮਾ ਦੀ ਉਸਤਤ ਕਰਨ ਤੇ ਉਸ ਨੂੰ ਮਨ ਅੰਦਰ ਵਸਾਉਣ ਦੀ ਜਾਚ ਦੱਸੀ ਹੈ। ਜਿਤਨਾ ਸੁੰਦਰ ਪਰਮਾਤਮਾ ਹੈ ਉਤਨੀ ਹੀ ਸੁੰਦਰ ਦਸਮ ਪਿਤਾ ਦੀ ਕਲਮ ਤੇ ਸੁਰਤ ਹੈ, ਜਿਸ ਤੋਂ 'ਅਕਾਲ ਉਸਤਤ' ਜੇਹੀਆਂ ਮਹਾਨ ਬਾਣੀਆਂ ਨੇ ਜਨਮ ਲਿਆ ਹੈ।

* * *

# ਜ਼ਫ਼ਰਨਾਮਾ: ਇਕ ਇਤਿਹਾਸਕ ਦਸਤਾਵੇਜ਼

ਜ਼ਫ਼ਰਨਾਮਾ ਫ਼ਾਰਸੀ ਜ਼ਬਾਨ ਦੇ ਦੋ ਸ਼ਬਦਾਂ ਜ਼ਫ਼ਰ+ਨਾਮਾ ਦੇ ਮੇਲ ਤੋਂ ਬਣਿਆ ਹੈ। ਜ਼ਫ਼ਰ ਦੇ ਸ਼ਬਦੀ ਅਰਥ 'ਫ਼ਤਹਿ ਜਾਂ ਜਿੱਤ' ਹਨ ਅਤੇ ਨਾਮਾ ਦੇ ਅਰਥ ਹਨ 'ਚਿੱਠੀ ਜਾਂ ਖ਼ਤ'। ਇਵੇਂ ਜ਼ਫ਼ਰਨਾਮਾ ਦੇ ਸ਼ਬਦੀ ਅਰਥ ਜਿੱਤ ਦੀ ਚਿੱਠੀ ਜਾਂ ਵਿਜੈ ਪੱਤਰ ਹੈ। ਫ਼ਾਰਸੀ ਵਿਚ ਨਾਮਾ ਸਾਹਿਤ ਲਿਖਣ ਦਾ ਰਿਵਾਜ ਰਿਹਾ ਹੈ ਅਤੇ ਇਸ ਤਰ੍ਹਾਂ ਦੀਆਂ ਲਿਖੀਆਂ ਕਾਵਿ-ਰਚਨਾਵਾਂ ਵਿਸ਼ਵ ਦੇ ਕਲਾਸੀਕਲ ਸਾਹਿਤ ਵਿਚ ਆਪਣਾ ਵਿਸ਼ੇਸ਼ ਸਥਾਨ ਰੱਖਦੀਆਂ ਹਨ ਜਿਵੇਂ ਈਰਾਨ ਦੇ ਕਵੀ ਫ਼ਿਰਦੌਸੀ ਦਾ 'ਸ਼ਾਹਨਾਮਾ' ਅਤੇ ਨਿਜ਼ਾਮੀ ਦਾ ਲਿਖਿਆ 'ਸਿਕੰਦਰਨਾਮਾ' ਆਦਿ। ਨਾਮਾ-ਸਾਹਿਤ ਦੀ ਇਸੇ ਫ਼ਾਰਸੀ ਰਵਾਇਤ ਨੂੰ ਭਾਈ ਨੰਦ ਲਾਲ ਜੀ ਅੱਗੇ ਤੋਰਦੇ ਹੋਏ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਪਹੁੰਚ ਕੇ ਜੋ ਪਹਿਲੀ ਰਚਨਾ ਕਰਦੇ ਹਨ, ਉਹ 'ਬੰਦਗੀਨਾਮਾ' ਸੀ। ਕਹਿੰਦੇ ਨੇ ਜਦੋਂ ਭਾਈ ਨੰਦ ਲਾਲ ਨੇ ਇਹ ਰਚਨਾ ਗੁਰੂ ਪਾਤਿਸ਼ਾਹ ਦੇ ਚਰਨਾਂ ਵਿਚ ਬੈਠ ਕੇ ਸੁਣਾਈ ਤਾਂ ਉਨ੍ਹਾਂ ਨੇ ਇਸ ਦਾ ਨਾਮ ਜ਼ਿੰਦਗੀਨਾਮਾ ਰੱਖ ਦਿੱਤਾ। ਪੰਜਾਬੀ ਵਿਚ 'ਜੰਗਨਾਮਾ' ਲਿਖਣ ਦੀ ਪਿਰਤ ਵੀ ਇਸੇ ਨਾਮਾ-ਸਾਹਿਤ ਤੋਂ ਹੀ ਚੱਲੀ ਹੈ। ਇਵੇਂ ਵੇਖਿਆ ਜਾਵੇ ਤਾਂ ਫ਼ਾਰਸੀ ਵਿਚ ਨਾਮਾ-ਸਾਹਿਤ ਦੀ ਇਕ ਨਿਵੇਕਲੀ ਪਰੰਪਰਾ ਰਹੀ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਭਾਵੇਂ ਫ਼ਿਰਦੌਸੀ ਦੇ 'ਸ਼ਾਹਨਾਮੇ' ਦਾ ਡੂੰਘਾ ਅਧਿਐਨ ਕੀਤਾ ਹੋਇਆ ਸੀ ਕਿਉਂਕਿ ਜ਼ਫ਼ਰਨਾਮੇ ਵਿਚ ਇਸ ਦਾ ਜ਼ਿਕਰ ਆਉਂਦਾ ਹੈ।[1] ਆਪ ਇਸ ਇਤਿਹਾਸਕ ਦਸਤਾਵੇਜ਼ ਨੂੰ ਜ਼ਫ਼ਰਨਾਮੇ ਦੇ ਰੂਪ ਵਿਚ ਲਿਖਦੇ ਹੋਏ ਫ਼ਾਰਸੀ ਸਾਹਿਤ ਦੀ ਇਸ 'ਨਾਮਾ' ਪਰੰਪਰਾ ਦਾ ਅਨੁਸਰਣ ਨਹੀਂ ਕਰਦੇ ਸਗੋਂ ਇਸ ਨੂੰ ਇਕ ਨਵੀਂ ਦਿਸ਼ਾ ਦਿੰਦੇ ਹਨ। ਜ਼ਫ਼ਰਨਾਮੇ ਦੇ ਲਿਖਣ ਤੱਕ ਜੋ ਵੀ ਨਾਮੇ ਲਿਖੇ ਗਏ ਹਨ ਉਹਨਾਂ ਵਿਚ ਕਾਰਨਾਮੇ ਤੇ ਘਟਨਾਵਾਂ ਬਿਆਨ ਕਰਕੇ ਨਾਇਕ ਦੇ ਗੁਣ-ਗਾਇਣ ਕੀਤੇ ਗਏ ਹਨ ਪਰ ਜ਼ਫ਼ਰਨਾਮਾ ਇਸ ਪਰੰਪਰਾ ਵਿਚ ਇਕੋ-ਇਕ ਅਜਿਹੀ ਰਚਨਾ ਹੈ ਜਿਸ ਦਾ ਨਾਇਕ ਖ਼ੁਦ ਆਪਣੀ ਜ਼ਬਾਨੀ ਘਟਨਾਵਾਂ ਦਾ ਜ਼ਿਕਰ ਕਰਦਾ ਹੋਇਆ ਨੈਤਿਕਤਾ ਅਤੇ ਅਨੈਤਿਕਤਾ ਦਾ ਵਖਰੇਵਾਂ ਕਰਦਾ ਵੇਲੇ ਦੀ ਬਹੁਤ ਹੀ ਤਾਕਤਵਰ ਹਕੂਮਤ ਦੇ ਸ਼ਹਿਨਸ਼ਾਹ ਔਰੰਗਜ਼ੇਬ ਦੀਆਂ ਕਰਤੂਤਾਂ ਨੂੰ ਫ਼ਿਟਕਾਰਦਾ ਹੈ। ਫ਼ਾਰਸੀ ਜ਼ਬਾਨ ਵਿਚ ਕਵਿਤਾ ਦੇ ਮਾਧਿਅਮ ਰਾਹੀਂ ਔਰੰਗਜ਼ੇਬ ਵੱਲ ਲਿਖਿਆ ਰੋਹਮਈ ਇਹ ਪੱਤਰ ਨੇਕੀ ਦੀ ਬਦੀ ਉਪਰ ਜਿੱਤ ਦਾ ਖੁੱਲ੍ਹਾ ਐਲਾਨ ਹੈ ਜਿਸ ਵਿਚ ਮੁਗ਼ਲ ਸਮਰਾਟ ਦੀ ਧਾਰਮਿਕ ਤੇ ਰਾਜਨੀਤਿਕ ਨੀਤੀ ਨੂੰ ਲਾਹਨਤਾਂ ਪਾਈਆਂ ਗਈਆਂ ਹਨ। ਅਨੰਦਗੜ੍ਹ ਦਾ ਕਿਲ੍ਹਾ ਛੱਡਣ ਪਿੱਛੋਂ ਮੁੱਠੀ ਭਰ ਸਿੱਖਾਂ ਅਤੇ ਗੁਰੂ ਪਰਿਵਾਰ ਉਪਰ ਕੀਤੇ ਗਏ ਫ਼ਰੇਬੀ

ਹਮਲਿਆਂ ਵਿਚ ਭਾਵੇਂ ਸਾਹਿਬਜ਼ਾਦਿਆਂ ਸਮੇਤ ਅਨੇਕਾਂ ਸਿੰਘ ਸ਼ਹੀਦ ਹੋ ਜਾਂਦੇ ਹਨ ਤੇ ਗੁਰੂ ਪਰਿਵਾਰ ਖੇਰੂੰ-ਖੇਰੂੰ ਹੋ ਜਾਂਦਾ ਹੈ ਪਰ ਇਸ ਵਿਚ ਪਹਾੜੀ ਰਾਜਿਆਂ ਸਮੇਤ ਮੁਗ਼ਲ ਹਕੂਮਤ ਦੀ ਨੈਤਿਕ ਹਾਰ ਹੁੰਦੀ ਹੈ ਤੇ ਗੁਰੂ ਜੀ ਦੁਨਿਆਵੀ ਰੂਪ ਵਿਚ ਸਭ ਕੁਝ ਹਾਰ ਕੇ ਵੀ ਅਧਿਆਤਮਕ ਰੂਪ ਵਿਚ ਚੜ੍ਹਦੀ ਕਲਾ ਤੇ ਜਿੱਤ ਦੇ ਅਹਿਸਾਸ ਵਿਚ ਸੱਚਾਈ ਦੀ ਫ਼ਤਹਿ ਦੇ ਝੰਡੇ ਗੱਡਦੇ ਹਨ। ਇਹੀ ਕਾਰਨ ਹੈ ਕਿ ਇਸ ਦਸਤਾਵੇਜ਼ੀ ਖ਼ਤ ਦਾ ਨਾਮ ਉਹ 'ਜ਼ਫ਼ਰਨਾਮਾ' ਰੱਖਦੇ ਹਨ ਇਹ ਅਥਾਹ ਗੰਭੀਰਤਾ ਵਾਲਾ ਉਹ ਪੱਤਰ ਹੈ ਜਿਸ ਵਿਚ ਸਮਕਾਲੀ ਘਟਨਾਵਾਂ (ਜੋ ਗੁਰੂ ਜੀ ਨਾਲ ਵਾਪਰੀਆਂ ਸਨ) ਨੂੰ ਅਧਿਆਤਮਕ ਖ਼ੂਬਸੂਰਤੀ ਦੇ ਇਲਾਹੀ ਭੇਦਾਂ ਨਾਲ ਜੋੜ ਕੇ ਬਿਆਨ ਕੀਤਾ ਗਿਆ ਹੈ। ਅਸਲ ਵਿਚ ਇਹ ਮਹਿਜ਼ ਖ਼ਤ ਹੀ ਨਹੀਂ ਸਗੋਂ ਅਜਿਹਾ ਦਸਤਾਵੇਜ਼ ਹੈ ਜੋ ਸਮਕਾਲੀ ਪ੍ਰਸੰਗ ਦੇ ਪਿਛੋਕੜ ਵਿਚ ਗੁਰੂ ਘਰ ਅਤੇ ਮੁਗ਼ਲ ਹਕੂਮਤ ਦੇ ਇਤਿਹਾਸਕ ਸਬੰਧਾਂ ਨੂੰ ਅਧਿਆਤਮਕ ਸਰੋਕਾਰਾਂ ਦੀ ਰੌਸ਼ਨੀ ਵਿਚ ਬਿਆਨ ਕਰਦਾ ਵਿਚਾਰਧਾਰਕ ਪੱਧਰ 'ਤੇ ਨਾਨਕ ਸੱਚ ਦੇ ਨਿਰਭੈ ਅਮਲ ਅਤੇ ਰਾਜਸੀ ਸੱਤਾ ਦੇ ਫ਼ਰੇਬੀ ਵਰਤਾਰੇ ਦੀ ਪੁਨਰ ਵਿਆਖਿਆ ਕਰਦਾ ਹੈ। ਗੁਰੂ ਨਾਨਕ ਦੇਵ ਜੀ ਬਾਬਰ ਦੇ ਹਮਲੇ ਸਮੇਂ ਲਲਕਾਰ ਕੇ ਕਹਿੰਦੇ ਹਨ:

ਸਚ ਕੀ ਬਾਣੀ ਨਾਨਕੁ ਆਖੈ
ਸਚੁ ਸੁਣਾਇਸੀ ਸਚ ਕੀ ਬੇਲਾ॥[2]

ਜ਼ਫ਼ਰਨਾਮੇ ਵਿਚ ਮੁੜ ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਸੱਚ ਨੂੰ ਦੁਹਰਾਉਂਦੇ ਹੋਏ ਔਰੰਗਜ਼ੇਬ ਨੂੰ ਖਰੀਆਂ-ਖਰੀਆਂ ਸੁਣਾਈਆਂ ਹਨ। ਜ਼ਫ਼ਰਨਾਮੇ ਦਾ ਇਕ ਇਤਿਹਾਸਕ ਦਸਤਾਵੇਜ਼ ਵਜੋਂ ਅਧਿਐਨ ਕਰਦੇ ਸਮੇਂ ਹੇਠ ਲਿਖੇ ਕੁਝ ਮੂਲ ਪ੍ਰਸ਼ਨ ਸਾਹਮਣੇ ਆਉਂਦੇ ਹਨ ਜੋ ਵਿਚਾਰ ਚਰਚਾ ਦੀ ਮੰਗ ਕਰਦੇ ਹਨ:

I. ਜ਼ਫ਼ਰਨਾਮਾ ਕਦੋਂ, ਕਿੱਥੇ ਅਤੇ ਕਿਉਂ ਲਿਖਿਆ ਗਿਆ?
II. ਜ਼ਫ਼ਰਨਾਮਾ ਲਿਖਣ ਦਾ ਉਦੇਸ਼ ਅਤੇ ਸੰਦੇਸ਼ ਕੀ ਹੈ?
III. ਇਸ ਦਾ ਸਰੂਪ ਅਤੇ ਅਕਾਰ ਕੀ ਹੈ?
IV. ਕੀ ਇਸ ਦੇ ਲਿਖਣ ਨਾਲ ਖ਼ਤੋ-ਖਿਤਾਬਤ ਰਾਹੀਂ ਗੱਲਬਾਤ ਦਾ ਸਿਲਸਿਲਾ ਸ਼ੁਰੂ ਹੋਇਆ?
V. ਇਸ ਖ਼ਤ ਨੂੰ ਪੜ੍ਹ ਕੇ ਬਾਦਸ਼ਾਹ ਔਰੰਗਜ਼ੇਬ 'ਤੇ ਕੀ ਪ੍ਰਭਾਵ ਪੈਂਦਾ ਹੈ?

ਉਪਰੋਕਤ ਪ੍ਰਸ਼ਨਾਂ ਨੂੰ ਧਿਆਨ ਵਿਚ ਰੱਖਦੇ ਹੋਏ ਹੀ ਇਸ ਲੇਖ ਵਿਚ ਵਿਚਾਰ-ਚਰਚਾ ਕਰਨ ਦਾ ਜਤਨ ਕੀਤਾ ਗਿਆ ਹੈ। ਅਨੰਦਪੁਰ ਸਾਹਿਬ ਅਨੰਦਗੜ੍ਹ ਕਿਲ੍ਹੇ ਨੂੰ ਕਈ ਮਹੀਨੇ ਪਹਾੜੀ ਰਾਜਿਆਂ ਅਤੇ ਮੁਗ਼ਲ ਸੈਨਾ ਦੇ ਘੇਰਾ ਪਾਈ ਰੱਖਣ ਉਪਰੰਤ ਹਿੰਦੂ ਰਾਜਿਆਂ ਵੱਲੋਂ ਗਊ ਦੀ ਕਸਮ ਅਤੇ ਮੁਗ਼ਲ ਅਹਿਲਕਾਰਾਂ ਵੱਲੋਂ ਕਾਜ਼ੀ ਹੱਥ ਕੁਰਾਨ ਸ਼ਰੀਫ਼ ਦੀ ਜਿਲਦ ਉਪਰ ਕਸਮਾਂ ਲਿਖ ਕੇ ਇਹ ਵਿਸ਼ਵਾਸ ਦੁਆਉਣਾ ਕਿ ਗੁਰੂ ਜੀ ਕਿਲ੍ਹਾ ਖਾਲੀ ਕਰ ਦੇਣ, ਇਨ੍ਹਾਂ ਦੀ ਹਿਫ਼ਾਜ਼ਤ ਸਾਡਾ ਜ਼ਿੰਮਾ ਹੈ, ਇਸ ਨੂੰ ਮੱਦੇਨਜ਼ਰ ਰੱਖਦੇ ਹੋਏ ਗੁਰੂ ਸਾਹਿਬ ਆਪਣੇ ਪਰਿਵਾਰ ਅਤੇ ਫ਼ੌਜਾਂ ਸਮੇਤ ਅਨੰਦਗੜ੍ਹ ਦਾ ਕਿਲ੍ਹਾ ਖਾਲੀ ਕਰਕੇ ਜਦ ਬਾਹਰ ਆਏ ਤਾਂ

ਸ਼ਾਹੀ ਲਸ਼ਕਰ ਅਤੇ ਪਹਾੜੀ ਰਾਜਿਆਂ ਦੀਆਂ ਫ਼ੌਜਾਂ ਨੇ ਅਚਾਨਕ ਹਮਲਾ ਕਰ ਦਿੱਤਾ। ਸੁਰੱਖਿਆ ਅਤੇ ਸਵੈਮਾਣ ਦੀ ਲੜਾਈ ਲੜਦੇ ਹੋਏ ਗੁਰੂ ਜੀ ਕੀਰਤਪੁਰ ਤੋਂ ਅੱਗੇ ਭਰਤਗੜ੍ਹ ਸਿਰਸਾ (ਜਿਥੇ ਮੀਂਹ ਕਾਰਨ ਸਿਰਸਾ ਨਦੀ ਵਿਚ ਹੜ੍ਹ ਆਇਆ ਹੋਣ ਕਰਕੇ ਪਰਿਵਾਰ ਤੋਂ ਵਿਛੜ ਕੇ) ਕੋਟਲਾ ਨਿਹੰਗ, ਰੋਪੜ ਤੋਂ ਹੁੰਦੇ ਹੋਏ ਚਮਕੌਰ ਪਿੰਡ ਵਿਚ ਚੌਧਰੀ ਬੁਧੀ ਚੰਦ ਜ਼ਿਮੀਂਦਾਰ ਦੀ ਕੱਚੀ ਹਵੇਲੀ ਵਿਚ ਠਾਹਰ ਲੈਂਦੇ ਹਨ। ਮੁਗ਼ਲ ਫ਼ੌਜ ਟਿੱਡੀ ਦਲ ਵਾਂਗ ਇਸ ਗੜ੍ਹੀ ਨੂੰ ਚੁਫੇਰਿਉਂ ਘੇਰ ਲੈਂਦੀ ਹੈ। ਇਥੇ ਦੋ ਵੱਡੇ ਸਾਹਿਬਜ਼ਾਦੇ ਅਤੇ ਚਾਲੀ ਦੇ ਕਰੀਬ ਸਿੰਘ ਮੁਗ਼ਲ ਸੈਨਾ ਨਾਲ ਗਹਿਗੱਚ ਲੜਦੇ ਸ਼ਹੀਦ ਹੋ ਜਾਂਦੇ ਹਨ।

ਚਮਕੌਰ ਦੀ ਜੰਗ ਤੋਂ ਬਾਅਦ ਗੁਰੂ ਜੀ ਮਾਛੀਵਾੜੇ ਤੋਂ ਆਲਮਗੀਰ, ਰਾਏਕੋਟ, ਕੋਟਕਪੂਰੇ ਹੁੰਦੇ ਹੋਏ ਮਾਲਵੇ ਦੇ ਪਿੰਡ ਦੀਨਾ-ਕਾਂਗੜ (ਹੁਣ ਜ਼ਿਲ੍ਹਾ ਮੋਗਾ) ਰਾਇ ਸ਼ਮੀਰ ਕੋਲ ਠਹਿਰਦੇ ਹਨ। ਰਾਇ ਜੋਧ ਜੋ ਗੁਰੂ ਹਰਿਗੋਬਿੰਦ ਸਾਹਿਬ ਦਾ ਅਨਿੰਨ ਸੇਵਕ ਸੀ, ਦੇ ਤਿੰਨ ਪੋਤਰੇ ਸ਼ਮੀਰ, ਲਖਮੀਰ ਅਤੇ ਤਖ਼ਤ ਮੱਲ ਗੁਰੂ ਘਰ ਦੇ ਸ਼ਰਧਾਲੂ ਸਨ। ਇਸ ਸਮੇਂ ਰਾਇ ਸ਼ਮੀਰ ਕਾਂਗੜ ਦਾ ਚੌਧਰੀ ਸੀ। ਉਸ ਨੇ ਗੁਰੂ ਸਾਹਿਬ ਦਾ ਟਿਕਾਣਾ ਆਪਣੀ ਦੇਖ-ਰੇਖ ਵਿਚ ਭਾਈ ਦੇਸਾ ਸਿੰਘ ਤਰਖਾਣ ਦੇ ਚੁਬਾਰੇ ਵਿਚ ਕਰਵਾਇਆ। ਇਥੇ ਦੋ-ਤਿੰਨ ਹਫ਼ਤੇ ਠਹਿਰਨ ਸਮੇਂ ਇਹ ਜ਼ਫ਼ਰਨਾਮਾ ਰੂਪੀ ਇਤਿਹਾਸਕ ਦਸਤਾਵੇਜ਼ੀ ਪੱਤਰ ਲਿਖਿਆ ਗਿਆ। ਇਸ ਨੂੰ ਪੋਹ ਸੰਮਤ 1762 (22 ਦਸੰਬਰ 1705 ਈ.) ਨੂੰ ਸ਼ਹਿਨਸ਼ਾਹ-ਏ-ਹਿੰਦ ਔਰੰਗਜ਼ੇਬ ਪਾਸ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਦੇ ਹੱਥ ਅਹਿਮਦ ਨਗਰ ਭੇਜਿਆ ਗਿਆ ਕਿਉਂਕਿ ਉਸ ਸਮੇਂ ਬਾਦਸ਼ਾਹ ਦੱਖਣ ਦੀ ਬਗ਼ਾਵਤ ਨੂੰ ਦਬਾਉਣ ਲਈ ਕੁਝ ਚਿਰ ਤੋਂ ਉਥੇ ਟਿਕਿਆ ਹੋਇਆ ਸੀ। ਜ਼ਫ਼ਰਨਾਮਾ ਇਸ ਕਰਕੇ ਲਿਖਿਆ ਗਿਆ ਕਿ ਔਰੰਗਜ਼ੇਬ ਜੋ ਆਪਣੇ ਆਪ ਨੂੰ ਇਸਲਾਮ ਦਾ ਪੈਰੋਕਾਰ ਸਮਝਦਾ ਸੀ, ਨੂੰ ਅਹਿਸਾਸ ਕਰਵਾਇਆ ਜਾ ਸਕੇ ਕਿ ਤੇਰੇ ਅਹਿਲਕਾਰ, ਸੈਨਾਪਤੀ ਕੁਰਾਨ ਦੀਆਂ ਝੂਠੀਆਂ ਕਸਮਾਂ ਖਾ ਕੇ ਗਿਣਤੀ ਦੇ ਭੁੱਖਣ-ਭਾਣੇ ਸਿੰਘਾਂ ਉਪਰ ਟਿੱਡੀ ਦਲ ਵਾਂਗ ਟੁੱਟ ਪਏ ਸਨ, ਇਸ ਨੂੰ ਨਾ ਜਿੱਤ ਕਿਹਾ ਜਾ ਸਕਦਾ ਹੈ ਅਤੇ ਨਾ ਹੀ ਲੜਾਈ ਦਾ ਨਾਮ ਦਿੱਤਾ ਜਾ ਸਕਦਾ ਹੈ। ਤੇਰੇ ਹਾਕਮਾਂ ਤੇ ਕਾਜ਼ੀਆਂ ਨੇ ਲਿਖਤੀ ਤੌਰ 'ਤੇ ਕੁਰਾਨ ਦੀਆਂ ਕਸਮਾਂ ਖਾ ਕੇ ਅਮਨ-ਅਮਾਨ ਦਾ ਜੋ ਭਰੋਸਾ ਦਿੱਤਾ ਸੀ, ਉਹ ਲਿਖਤਾਂ ਮੇਰੇ ਪਾਸ ਮੌਜੂਦ ਹਨ। ਜੇ ਤੂੰ ਆਹਮੋ-ਸਾਹਮਣੇ ਹੋ ਕੇ ਗੱਲਬਾਤ ਕਰੇਂ ਤਾਂ ਤੇਰੇ ਕੱਚ-ਸੱਚ ਨੂੰ ਸਪੱਸ਼ਟ ਕਰਾਂ। ਐਂ ਨਾ ਸਮਝ ਕਿ ਮੇਰੇ ਬੱਚੇ ਤੇ ਕੁਝ ਸਿੰਘ ਮਾਰ ਕੇ ਕੋਈ ਵੱਡੀ ਪ੍ਰਾਪਤੀ ਕਰ ਲਈ ਹੈ, ਖ਼ਾਲਸੇ ਦੇ ਅਨੇਕਾਂ ਕੁੰਡਲਦਾਰ ਸੱਪ ਅਜੇ ਬਾਕੀ ਹਨ ਜੋ ਤੇਰੀਆਂ ਕੋਝੀਆਂ ਕਰਤੂਤਾਂ ਦਾ ਬਦਲਾ ਲੈ ਸਕਦੇ ਹਨ। ਇਸ ਸਾਰੇ ਕੁਝ ਵਿਚ ਨੈਤਿਕ ਤੌਰ 'ਤੇ ਤੇਰੀ ਹਾਰ ਅਤੇ ਮੇਰੀ ਜਿੱਤ ਹੋਈ ਹੈ। ਇਹਨਾਂ ਸਾਰੀਆਂ ਗੱਲਾਂ ਦਾ ਅਹਿਸਾਸ ਕਰਵਾਉਣ ਲਈ ਇਹ ਜ਼ਫ਼ਰਨਾਮਾ ਲਿਖਿਆ ਗਿਆ ਹੈ। ਜ਼ਫ਼ਰਨਾਮੇ ਦੇ ਕੁੱਲ ਇਕ ਸੌ ਗਿਆਰਾਂ (111)[3] ਸ਼ੇਅਰ ਹਨ ਤੇ ਇਸ ਰਚਨਾ ਨੂੰ ਦਸਮ ਗ੍ਰੰਥ ਦੇ ਅੰਤ 'ਤੇ ਹਕਾਇਤਾਂ ਤੋਂ ਬਾਅਦ ਦਰਜ ਕੀਤਾ ਗਿਆ ਹੈ। ਵਿਦਵਾਨਾਂ ਵਿਚ ਸ਼ੇਅਰ ਦੀ ਗਿਣਤੀ 'ਤੇ ਮਤਭੇਦ ਹਨ। ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਵੱਲੋਂ ਪ੍ਰਕਾਸ਼ਿਤ ਜ਼ਫ਼ਰਨਾਮੇ ਵਿਚ 112 ਸ਼ੇਅਰ ਦਿੱਤੇ ਗਏ ਹਨ।[4] ਡਾ. ਗੁਰਦੇਵ ਸਿੰਘ ਪੰਦੋਹਲ ਸ਼ੇਅਰਾਂ ਦੀ ਗਿਣਤੀ 137 ਲਿਖਦਾ ਹੈ।[5] ਕੁਈ ਸੰਪਾਦਕ ਇਹ ਗਿਣਤੀ

115 ਦੱਸਦੇ ਹਨ।[6] ਭਾਈ ਕੇਸਰ ਸਿੰਘ ਛਿੱਬਰ[7] ਨੇ ਸ਼ੇਅਰਾਂ ਦੀ ਗਿਣਤੀ 1400 ਦੱਸੀ ਹੈ ਜੋ ਦਰੁਸਤ ਨਹੀਂ ਹੈ। ਕੁਝ ਵਿਦਵਾਨ ਇਸ ਗੱਲ ਦਾ ਜ਼ਿਕਰ ਕਰਦੇ ਹਨ ਕਿ ਔਰੰਗਜ਼ੇਬ ਨੂੰ ਇਕ ਤੋਂ ਵੱਧ ਚਿੱਠੀਆਂ ਲਿਖੀਆਂ ਗਈਆਂ ਸਨ। ਇਸ ਵਿਚ ਪਹਿਲੀ 'ਫ਼ਤਹਿਨਾਮਾ' ਅਤੇ ਦੂਜੀ 'ਜ਼ਫ਼ਰਨਾਮਾ' ਹੈ। ਪ੍ਰੋ. ਪਿਆਰਾ ਸਿੰਘ ਪਦਮ ਅਨੁਸਾਰ ਪਹਿਲੀ ਚਿੱਠੀ ਜਿਸ ਨੂੰ ਫ਼ਤਹਿਨਾਮਾ' ਦਾ ਨਾਮ ਦਿੱਤਾ ਗਿਆ ਹੈ, ਇਸ ਦੇ ਕੇਵਲ 24 ਕੁ ਸ਼ੇਅਰ ਪ੍ਰਾਪਤ ਹੁੰਦੇ ਹਨ।[8] ਹੋ ਸਕਦਾ ਹੈ ਕਿ ਫ਼ਤਹਿਨਾਮਾ ਮੁੱਢਲਾ ਕੱਚਾ ਖਰੜਾ (Early draft) ਹੋਵੇ ਜੋ ਬਾਅਦ ਵਿਚ ਜ਼ਫ਼ਰਨਾਮੇ ਦਾ ਅੰਗ ਬਣ ਗਿਆ ਹੋਵੇ। ਉਪਰ ਸੰਪਾਦਿਤ ਕੀਤੇ ਜਿਨ੍ਹਾਂ ਜ਼ਫ਼ਰਨਾਮਿਆਂ ਦਾ ਜ਼ਿਕਰ ਕੀਤਾ ਗਿਆ ਹੈ, ਉਹਨਾਂ ਵਿਚ ਸ਼ੇਅਰਾਂ ਦੀ ਤਰਤੀਬ ਇਕ ਸਾਰ ਨਹੀਂ ਹੈ। ਇਹਨਾਂ ਵਿਚ ਬ੍ਰਜ ਭਾਸ਼ਾ ਦੇ 4 ਸਲੋਕ ਵੀ ਜੋੜ ਦਿੱਤੇ ਗਏ ਹਨ। ਅਸੀਂ ਇਥੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸ਼ਬਦਾਰਥ ਦਸਮ ਗ੍ਰੰਥ ਵਿਚ ਦਿੱਤੇ ਗਏ ਜ਼ਫ਼ਰਨਾਮੇ ਦੇ ਪਾਠ ਨੂੰ ਅਧਾਰ ਬਣਾਇਆ ਹੈ।

ਅਧਿਐਨ ਦੇ ਨਜ਼ਰੀਏ ਤੋਂ ਜੇਕਰ ਜ਼ਫ਼ਰਨਾਮੇ ਨੂੰ ਵਿਚਾਰਿਆ ਜਾਵੇ ਤਾਂ ਇਸ ਦੇ ਦੋ ਭਾਗ ਕੀਤੇ ਜਾ ਸਕਦੇ ਹਨ-

(ੳ) ਮੰਗਲਾਚਰਣ—ਜਿਸ ਵਿਚ ਪਹਿਲੇ 12 ਸ਼ੇਅਰ ਆਉਂਦੇ ਹਨ।

(ਅ) ਦਾਸਤਾਨ—ਇਸ ਵਿਚ 13 ਤੋਂ 111 ਤੱਕ 99 ਸ਼ੇਅਰ ਆਉਂਦੇ ਹਨ।

ਵਸਤੂ-ਵਰਣਨ ਦੇ ਪੱਖੋਂ ਜੇਕਰ ਇਸ ਰਚਨਾ ਦੀ ਇਤਿਹਾਸਕ ਮਹੱਤਤਾ ਦੀ ਗੱਲ ਕਰਨੀ ਹੋਵੇ ਤਾਂ ਇਸ ਵਿਚੋਂ ਇਹ ਨੁਕਤੇ ਉਭਰ ਕੇ ਸਾਹਮਣੇ ਆਉਂਦੇ ਹਨ—ਅਕਾਲ ਪੁਰਖ ਉੱਪਰ ਅਟੁੱਟ ਵਿਸ਼ਵਾਸ, ਚਮਕੌਰ ਦਾ ਯੁੱਧ ਵਰਣਨ, ਰਾਜਸੀ ਤਾਕਤ ਦੀ ਦੁਰਵਰਤੋਂ, ਦੁਨਿਆਵੀ ਦੌਲਤ ਦੀ ਤੁੱਛਤਾ, ਰੱਬੀ ਕ੍ਰਿਸ਼ਮੇ, ਪਰਮਾਤਮਾ ਦੇ ਭੈਅ ਨੂੰ ਮੰਨਣ ਅਤੇ ਡਰਨ ਦੀ ਨਸੀਹਤ। ਗੁਰੂ ਗੋਬਿੰਦ ਸਿੰਘ ਜੀ ਦੇ ਜ਼ਫ਼ਰਨਾਮਾ ਲਿਖਣ ਦੇ ਉਦੇਸ਼ ਅਤੇ ਸੰਦੇਸ਼ ਦੀ ਜੇਕਰ ਗੱਲ ਕਰਨੀ ਹੋਵੇ ਤਾਂ ਇਸ ਵਿਚ ਪਹਿਲਾਂ ਅਕਾਲ ਪੁਰਖ ਦੀ ਮਹਿਮਾ ਗਾਇਨ ਕਰਕੇ ਇਹ ਸਪੱਸ਼ਟ ਕੀਤਾ ਗਿਆ ਹੈ ਕਿ ਬੰਦਾ ਜਿਸ ਵੀ ਧਰਮ ਵਿਚ ਆਸਥਾ ਰੱਖਦਾ ਹੋਵੇ ਉਸ ਨੂੰ ਰੱਬੀ ਭੈਅ ਵਿਚ ਰਹਿਣ ਦੀ ਲੋੜ ਹੈ। ਜੇਕਰ ਪਰਮਾਤਮਾ ਮਿਹਰਬਾਨ ਹੋਵੇ ਤਾਂ ਤਾਕਤਵਰ ਬਾਦਸ਼ਾਹ ਵੀ ਉਸ ਦਾ ਕੁਝ ਨਹੀਂ ਵਿਗਾੜ ਸਕਦਾ। ਸਰਬ ਸ਼ਕਤੀਆਂ ਦਾ ਮਾਲਿਕ ਪਰਮਾਤਮਾ ਹੈ ਤੇ ਖੁਦੀ ਨੂੰ ਤਿਆਗ ਕੇ ਉਸ ਦੀ ਦਇਆ ਮਿਹਰ ਦੇ ਪਾਤਰ ਬਣਨਾ ਚਾਹੀਦਾ ਹੈ। ਗੁਰੂ ਸਾਹਿਬ ਜ਼ਫ਼ਰਨਾਮੇ ਦਾ ਪ੍ਰਾਰੰਭ ਹੀ ਪ੍ਰਭੂ ਦੀ ਸਿਫ਼ਤ-ਸਲਾਹ ਨਾਲ ਕਰਦੇ ਹਨ। ਆਪ ਕਹਿੰਦੇ ਹਨ—'ਹੇ ਪਰਮਾਤਮਾ! ਤੂੰ ਅਲੌਕਿਕ ਸ਼ਕਤੀਆਂ ਦਾ ਸਿਖਰ, ਹਮੇਸ਼ਾਂ ਰਹਿਣ ਵਾਲਾ ਤੇ ਕਿਰਪਾਲੂ ਹੈਂ। ਤੂੰ ਖੁਸ਼ੀਆਂ ਬਖਸ਼ਣ ਵਾਲਾ, ਰਿਜ਼ਕ ਦਾਤਾ, ਮੁਕਤੀ ਦਾਤਾ ਅਤੇ ਰਹਿਮ ਕਰਨ ਵਾਲਾ ਹੈਂ। ਤੂੰ ਸ਼ਰਨ ਪਏ ਦੀ ਲਾਜ ਰੱਖਣ ਵਾਲਾ ਤੇ ਔਖੇ ਵੇਲੇ ਬਾਂਹ ਫੜਨ ਵਾਲਾ ਹੈਂ। ਜਿਸ ਪਾਸ ਕੋਈ ਸਾਜ-ਸਮਾਨ ਤੇ ਫ਼ੌਜ ਵਗੈਰਾ ਨਹੀਂ, ਤੂੰ ਉਸ ਨੂੰ ਵੀ ਸਵਰਗੀ ਅਨੰਦ ਬਖ਼ਸ਼ਣ ਵਾਲਾ ਹੈਂ। ਹੇ ਦਾਤਾ! ਤੂੰ ਦੇਸਾਂ-ਦੇਸਾਂਤਰਾਂ ਦਾ ਵਾਲੀ ਤੇ ਵੱਡਿਆਂ ਤੋਂ ਵੀ ਵੱਡਾ ਹੈਂ। ਤੂੰ ਅਨਾਥਾਂ ਦਾ ਪਾਲਕ ਤੇ ਦੁਸ਼ਮਣਾਂ ਦਾ ਨਾਸ ਕਰਨ ਵਾਲਾ ਹੈਂ। ਤੂੰ ਸਭ ਇਲਮਾਂ ਦਾ ਗਿਆਤਾ ਤੇ ਸਭ ਮੁਸ਼ਕਿਲਾਂ ਦਾ ਹੱਲ ਕਰਨ ਵਾਲਾ ਹੈਂ।'[9] ਪਰਮਾਤਮਾ ਦੀਆਂ ਅਜਿਹੀਆਂ ਦੈਵੀ-

ਸਿਫ਼ਤਾਂ ਕਰਨ ਦਾ ਉਦੇਸ਼ ਇਹ ਹੈ ਕਿ ਔਰੰਗਜ਼ੇਬ ਅੱਲਾਹ ਦੇ ਪਾਕ ਇਸ਼ਾਰਿਆਂ ਨੂੰ ਸਮਝ ਸਕੇ ਅਤੇ ਉਸ ਦੀ ਕਠੋਰਤਾ ਕੋਮਲ ਹੋ ਕੇ ਪ੍ਰਭੂ ਪ੍ਰਤੀ ਸਮਰਪਿਤ ਹੋਵੇ।

ਇਸ ਤੋਂ ਅੱਗੇ ਔਰੰਗਜ਼ੇਬ ਦੀ ਮੱਕਾਰੀ ਨੂੰ ਬੇਪਰਦ ਕੀਤਾ ਗਿਆ ਹੈ ਜੋ ਕੁਰਾਨ ਦੀਆਂ ਕਸਮਾਂ ਖਾ ਕੇ ਮੁੱਕਰ ਜਾਂਦਾ ਹੈ। ਗੁਰੂ ਸਾਹਿਬ ਬੜਾ ਠੋਕ ਵਜਾ ਕੇ ਉਸ ਨੂੰ ਲਾਹਨਤਾਂ ਪਾਉਂਦੇ ਹਨ—'ਦੇਖ ਇਕੋ ਇਕ ਵਾਹਿਗੁਰੂ ਸਾਖੀ ਹੈ, ਮੈਨੂੰ ਤੇਰੀ ਇਸ ਕਸਮ ਉਤੇ ਕੋਈ ਭਰੋਸਾ ਨਹੀਂ। ਮੈਂ ਉਸ 'ਤੇ ਰਤਾ ਭਰ ਵੀ ਭਰੋਸਾ ਨਹੀਂ ਕਰਦਾ ਜਿਸ ਦੇ ਬਖਸ਼ੀ ਤੇ ਦੀਵਾਨ (ਸੈਨਿਕ ਤੇ ਅਸੈਨਿਕ ਅਧਿਕਾਰੀ) ਸਾਰੇ ਹੀ ਝੂਠ ਬੋਲਣ ਵਾਲੇ ਹੋਣ। ਵੇਖ ਮੇਰੇ ਸਿਰ 'ਤੇ ਪਰਮੇਸਰ ਦਾ ਸਾਇਆ ਹੈ। ਤੇਰੇ ਵਰਗਾ ਕਾਂ ਮੇਰਾ ਕੀ ਵਿਗਾੜ ਸਕਦਾ ਹੈ। ਜੇਕਰ ਮੈਂ ਕੁਰਾਨ ਦੀ ਕਸਮ ਗੁਪਤ ਰੂਪ ਵਿਚ ਵੀ ਖਾਧੀ ਹੁੰਦੀ ਤਾਂ ਆਪਣੀ ਥਾਂ ਤੋਂ ਇਕ ਕਦਮ ਵੀ ਅੱਗੇ ਨਾ ਵੱਧਦਾ। ਪਰ ਤੂੰ ਕੁਰਾਨ ਦੀ ਕਸਮ 'ਤੇ ਕਾਇਮ ਨਹੀਂ ਰਿਹਾ।'[10]

ਇਸ ਤੋਂ ਬਾਅਦ ਚਮਕੌਰ ਦੇ ਯੁੱਧ ਦਾ ਵਰਣਨ ਹੈ ਜਿਸ ਵਿਚ ਇਹ ਸਪੱਸ਼ਟ ਕੀਤਾ ਗਿਆ ਹੈ ਕਿ ਲੜਾਈ ਵਿਚ ਇਕੱਲੀ ਸੂਰਮਗਤੀ ਕੀ ਕਰ ਸਕਦੀ ਹੈ ਜੇਕਰ ਗਿਣਤੀ ਦੇ ਭੁੱਖਣ-ਭਾਣੇ ਸੂਰਮਿਆਂ 'ਤੇ ਅਣਗਿਣਤ ਫ਼ੌਜ ਧਾਵਾ ਬੋਲ ਦੇਵੇ। ਆਪ ਲਿਖਦੇ ਹਨ—'ਭੁੱਖਣ-ਭਾਣੇ ਚਾਲੀ ਆਦਮੀ ਕੀ ਕਰ ਸਕਦੇ ਹਨ ਜੇ ਉਹਨਾਂ ਉਤੇ ਅਚਨਚੇਤ ਅਣਗਿਣਤ ਫ਼ੌਜ ਟੁੱਟ ਪਵੇ। ਤੇਰਾ ਇਹ ਬਚਨ ਭੰਗ ਕਰਨ ਵਾਲਾ ਲਸ਼ਕਰ ਤੇਗ, ਤੀਰ ਤੇ ਬੰਦੂਕਾਂ ਲੈ ਕੇ ਝਟਪਟ ਬੇਤਹਾਸ਼ਾ ਆ ਪਿਆ। ਇਸ ਲਈ ਮੈਨੂੰ ਮਜਬੂਰਨ ਜੰਗ ਦੇ ਮੈਦਾਨ ਵਿਚ ਆਉਣਾ ਪਿਆ ਅਤੇ ਤੀਰ-ਕਮਾਨ, ਸ਼ਸਤਰ, ਅਸਤਰ ਵਰਤਣੇ ਪਏ। ਜਦੋਂ ਸਾਰੇ ਹੀਲੇ-ਵਸੀਲੇ ਖਤਮ ਹੋ ਜਾਣ ਤਾਂ ਉਸ ਵੇਲੇ ਤਲਵਾਰ ਚੁੱਕਣਾ ਜਾਇਜ਼ ਹੈ। ਮੈਂ ਤੇਰੀ ਕੁਰਾਨ ਦੀ ਕਸਮ ਦਾ ਕੀ ਇਤਬਾਰ ਕਰਾਂ, ਵਰਨਾ ਤੂੰਹੀਉਂ ਦੱਸ ਮੇਰਾ ਇਸ ਲੜਾਈ-ਭੜਾਈ ਦੇ ਰਾਹ ਨਾਲ ਕੀ ਵਾਸਤਾ ਸੀ। ਮੈਨੂੰ ਪਤਾ ਨਹੀਂ ਸੀ ਕਿ ਤੇਰੇ ਇਹ ਆਦਮੀ ਲੂੰਬੜ ਚਾਲਾਂ ਚੱਲਣ ਵਾਲੇ ਮੱਕਾਰੀ ਲੋਕ ਹਨ। ਤੇਰੀ ਤਾਂ ਕਾਲੀ ਪੋਸ਼ ਫ਼ੌਜ ਮੱਖੀਆਂ ਵਾਂਗ ਸ਼ੋਰ ਮਚਾਉਂਦੀ ਆ ਪਈ। ਫਿਰ ਕੀ ਸੀ ਜੋ ਵੀ ਕੋਈ ਦੀਵਾਰ ਦੀ ਓਟ ਤੋਂ ਬਾਹਰ ਆਇਆ, ਉਹ ਇਕੋ ਤੀਰ ਖਾ ਕੇ ਲਹੂ ਵਿਚ ਗਰਕ ਹੋ ਗਿਆ। ਜਦ ਮੈਂ ਨਾਹਰ ਖਾਂ[11] ਨੂੰ ਮੈਦਾਨੇ ਜੰਗ ਵਿਚ ਆਇਆ ਵੇਖਿਆ ਤਾਂ ਉਸ ਨੇ ਫ਼ੌਰਨ ਹੀ ਮੇਰੇ ਤੀਰ ਦਾ ਸੁਆਦ ਚਖ ਲਿਆ ਤੇ ਢਹਿ-ਢੇਰੀ ਹੋ ਗਿਆ। ਇਸ ਪਿੱਛੋਂ ਇਕ ਹੋਰ ਪਠਾਨ ਤੇਜ਼ ਹੜ੍ਹ ਵਾਂਗ ਤੁਫ਼ੰਗ ਲੈ ਕੇ ਅੱਗੇ ਆਇਆ। ਉਸ ਨੇ ਕੁਝ ਸੂਝ-ਬੂਝ ਨਾਲ ਤੇ ਕੁਝ ਬੇਸਮਝੀ ਨਾਲ ਹਮਲੇ ਕੀਤੇ। ਉਸ ਨੇ ਕਈ ਫੱਟ ਖਾਧੇ, ਦੋ ਜਣਿਆਂ ਨੂੰ ਜਾਨੋਂ ਮਾਰਿਆ ਤੇ ਆਖਿਰ ਆਪ ਵੀ ਆਪਣੀ ਜਾਨ ਦੇ ਗਿਆ। ਤੇਰਾ ਮਰਦੂਦ ਖ਼ੁਆਜਾ ਜ਼ਫ਼ਰ ਬੇਗ[12] ਦੀਵਾਰ ਦੇ ਓਹਲੇ ਹੀ ਰਿਹਾ, ਬਹਾਦਰਾਂ ਵਾਂਗ ਮੈਦਾਨ ਵਿਚ ਨਹੀਂ ਆਇਆ। ਜੇਕਰ ਮੈਂ ਉਸ ਦਾ ਚਿਹਰਾ ਵੇਖ ਲੈਂਦਾ ਤਾਂ ਇਕ ਤੀਰ ਉਸ ਨੂੰ ਵੀ ਬਖ਼ਸ਼ ਦਿੰਦਾ। ਅਖ਼ੀਰ ਤੀਰਾਂ ਬੰਦੂਕਾਂ ਦੇ ਫੱਟ ਖਾ-ਖਾ ਥੋੜ੍ਹੇ ਚਿਰ ਵਿਚ ਹੀ ਦੋਹਾਂ ਪਾਸਿਆਂ ਦੇ ਅਨੇਕਾਂ ਆਦਮੀ ਮਾਰੇ ਗਏ। ਬੰਦੂਕਾਂ ਤੇ ਤੀਰਾਂ ਦੀ ਏਨੀ ਵਰਖਾ ਹੋਈ ਕਿ ਧਰਤੀ ਲਹੂ ਨਾਲ ਪੋਸਤ ਦੇ ਫੁੱਲ ਵਾਂਗ ਲਾਲੋ-ਲਾਲ ਹੋ ਗਈ। ਕੁਝ ਸਮੇਂ ਵਿਚ ਹੀ ਰਣ-ਭੂਮੀ ਵਿਚ ਸਿਰ ਖਿਦੋਆਂ ਵਾਂਗ ਅਤੇ ਲੱਤਾਂ-ਬਾਹਾਂ ਖੂੰਡੀਆਂ ਵਾਂਗ ਖਿੱਲਰੀਆਂ ਪਈਆਂ ਸਨ। ਆਖਿਰ

ਤੂੰ ਹੀ ਦੱਸ ਕਿ ਲੜਾਈ ਵਿਚ ਇਕੱਲੀ ਸੂਰਮਗਤੀ ਕੀ ਕਰ ਸਕਦੀ ਹੈ ਜੇਕਰ 40 ਆਦਮੀਆਂ 'ਤੇ ਅਣਗਿਣਤ ਫ਼ੌਜ ਧਾਵਾ ਬੋਲ ਦੇਵੇ।'[13]

ਚਮਕੌਰ ਦੇ ਵੇਰਵੇ ਬਿਆਨ ਕਰਨ ਪਿਛੋਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਔਰੰਗਜ਼ੇਬ ਨੂੰ ਇਖਲਾਕੀ ਰੂਪ ਵਿਚ ਝੰਜੋੜਦੇ ਹਨ। ਉਸ ਦੀ ਮਰੀ ਹੋਈ ਜ਼ਮੀਰ ਨੂੰ ਹਲੂਣਾ ਦੇਣ ਲਈ ਉਸ ਦੇ ਅਖੌਤੀ ਇਸਲਾਮ ਦਾ ਅਨੁਆਈ ਹੋਣ ਦੇ ਦੰਭ ਨੂੰ ਬੇਪਰਦਾ ਕਰਦੇ ਹੋਏ ਲਾਹਨਤਾਂ ਪਾਉਂਦੇ ਹਨ। ਆਪ ਲਿਖਦੇ ਹਨ—'ਜੇ ਕੋਈ ਕੁਰਾਨ ਦੀ ਸੌਂਹ ਉਤੇ ਭਰੋਸਾ ਕਰੇ, ਪਰਮਾਤਮਾ ਉਸ ਨੂੰ ਰਸਤਾ ਵਿਖਾਉਂਦਾ ਹੈ। ਤੇਰੀਆਂ ਕੋਝੀਆਂ ਚਾਲਾਂ ਸਾਡਾ ਵਾਲ ਵੀ ਵਿੰਗਾ ਨਹੀਂ ਕਰ ਸਕੀਆਂ ਤੇ ਵਾਹਿਗੁਰੂ ਨੇ ਸਾਨੂੰ ਮੁਸੀਬਤ ਵਿਚੋਂ ਕੱਢ ਲਿਆ ਹੈ। ਮੈਨੂੰ ਇਹ ਪਤਾ ਨਹੀਂ ਸੀ ਕਿ ਇਹ ਇਕਰਾਰ ਤੋੜਨ ਵਾਲਾ (ਔਰੰਗਜ਼ੇਬ) ਟਕੇ ਦਾ ਮੁਰੀਦ ਹੈ ਤੇ ਧਰਮ ਈਮਾਨ ਨੂੰ ਪਰ੍ਹੇ ਸੁੱਟ ਦੇਣ ਵਾਲਾ ਹੈ। ਹੇ ਔਰੰਗਜ਼ੇਬ! ਨਾ ਤੂੰ ਦੀਨ ਈਮਾਨ ਉਤੇ ਕਾਇਮ ਹੈਂ ਅਤੇ ਨਾ ਹੀ ਤੂੰ ਸ਼ਰ੍ਹਾ-ਸ਼ਰੀਅਤ ਦਾ ਪਾਬੰਦ ਹੈਂ। ਤੈਨੂੰ ਅੱਲਾਹ ਦੀ ਪਛਾਣ ਵੀ ਨਹੀਂ ਅਤੇ ਨਾ ਹੀ ਤੇਰਾ ਮੁਹੰਮਦ ਸਾਹਿਬ ਉਤੇ ਭਰੋਸਾ ਹੈ। ਜੋ ਆਦਮੀ ਧਰਮ-ਈਮਾਨ ਉਤੇ ਚੱਲਣ ਵਾਲਾ ਹੁੰਦਾ ਹੈ, ਉਹ ਕਦੀ ਆਪਣੇ ਵਾਅਦੇ ਤੋਂ ਮੁਕਰਦਾ ਨਹੀਂ। ਤੂੰ ਭਾਵੇਂ ਕੁਰਾਨ ਦੀਆਂ ਸੌ ਕਸਮਾਂ ਵੀ ਖਾਵੇਂ, ਮੈਨੂੰ ਤੇਰੇ ਉਤੇ ਰਤਾ ਵੀ ਇਤਬਾਰ ਨਹੀਂ। ਜੇ ਤੈਨੂੰ ਅੱਲਾਹ ਉਤੇ ਭਰੋਸਾ ਹੁੰਦਾ ਤਾਂ ਕਮਰਕੱਸਾ ਕਰਕੇ ਸਾਹਮਣੇ ਆ ਜਾਂਦਾ। ਜੇ ਤੂੰ ਮੇਰੇ ਸਾਹਮਣੇ ਹੁੰਦਾ ਤਾਂ ਸਾਰੀ ਗੱਲ ਸੱਚੇ ਹਿਰਦੇ ਨਾਲ ਸਪੱਸ਼ਟ ਹੋ ਜਾਂਦੀ।'[14]

ਜ਼ਫ਼ਰਨਾਮੇ ਵਿਚ ਜਿਸ ਖ਼ਤੋ-ਖ਼ਿਤਾਬਤ ਦਾ ਜ਼ਿਕਰ ਹੁੰਦਾ ਹੈ, ਉਹ ਬਹੁਤ ਹੀ ਮਹੱਤਵਪੂਰਨ ਗੱਲ ਹੈ ਜੋ ਇਸ ਨੂੰ ਇਕ ਦਸਤਾਵੇਜ਼ ਵਜੋਂ ਸਥਾਪਿਤ ਕਰਦੀ ਹੈ। ਅਨੰਦਗੜ੍ਹ ਦਾ ਕਿਲ੍ਹਾ ਛੱਡਣ ਤੋਂ ਪਹਿਲਾਂ ਔਰੰਗਜ਼ੇਬ ਦੇ ਏਲਚੀ ਬਖ਼ਸ਼ੀ ਤੇ ਕਾਜ਼ੀ ਇਕ ਲਿਖਤੀ ਪੱਤਰ ਤੇ ਔਰੰਗਜ਼ੇਬ ਦਾ ਸੁਨੇਹਾ ਲੈ ਕੇ ਆਉਂਦੇ ਹਨ। ਗੁਰੂ ਸਾਹਿਬ ਇਸ ਦਾ ਜ਼ਿਕਰ ਜ਼ਫ਼ਰਨਾਮੇ ਵਿਚ ਇਉਂ ਕਰਦੇ ਹਨ—'ਤੇਰਾ ਲਿਖਿਆ ਹੋਇਆ ਪੱਤਰ ਅਤੇ ਜ਼ੁਬਾਨੀ ਸੁਨੇਹਾ ਮੈਨੂੰ ਪਹੁੰਚਿਆ। ਤੈਨੂੰ ਚਾਹੀਦਾ ਹੈ ਕਿ ਹੁਣ ਤੂੰ ਇਸ ਕੰਮ ਨੂੰ ਠੀਕ ਤਰ੍ਹਾਂ ਸਿਰੇ ਚਾੜ੍ਹੇਂ। ਜੋ ਕੁਝ ਤੇਰੇ ਕਾਜ਼ੀ ਨੇ ਮੈਨੂੰ ਕਿਹਾ, ਮੈਂ ਉਸ ਤੋਂ ਬਾਹਰ ਨਹੀਂ। ਜੇ ਤੂੰ ਉਹ ਕਸਮਨਾਮਾ ਵੇਖਣਾ ਚਾਹੁੰਦਾ ਹੈਂ ਤਾਂ ਮੈਂ ਉਹ ਵੀ ਤੈਨੂੰ ਭੇਜ ਸਕਦਾ ਹਾਂ।'[15]

ਇਹ ਜ਼ਫ਼ਰਨਾਮਾ ਇਕ ਇਤਿਹਾਸਕ ਦਸਤਾਵੇਜ਼ ਦੇ ਰੂਪ ਵਿਚ ਔਰੰਗਜ਼ੇਬ ਨੂੰ ਮਿਲ-ਬੈਠ ਕੇ ਗੱਲਬਾਤ ਕਰਨ ਦਾ ਸੱਦਾ-ਪੱਤਰ ਵੀ ਹੈ ਜਿਸ ਵਿਚ ਇਹ ਸਪੱਸ਼ਟ ਕੀਤਾ ਗਿਆ ਹੈ ਕਿ ਜੇ ਤੂੰ ਕਾਂਗੜ ਨਗਰ ਵਿਖੇ ਆਵੇਂ ਤਾਂ ਤੇਰੀ ਹਿਫ਼ਾਜ਼ਤ ਦਾ ਜਿੰਮਾ ਮੈਂ ਲੈਂਦਾ ਹਾਂ। ਗੁਰੂ ਸਾਹਿਬ ਲਿਖਦੇ ਹਨ—'ਜੇ ਤੂੰ ਕਾਂਗੜ ਨਗਰ ਵਿਚ ਤਸ਼ਰੀਫ਼ ਲੈ ਆਵੇਂ ਤਾਂ ਇਸ ਉਪਰੰਤ ਆਪਣੀ ਮੁਲਾਕਾਤ ਹੋ ਸਕੇਗੀ। ਤੈਨੂੰ ਏਸ ਰਸਤੇ ਆਉਣ ਵਿਚ ਕੋਈ ਖਤਰਾ ਨਹੀਂ ਕਿਉਂਕਿ ਇਸ ਇਲਾਕੇ ਵਿਚ ਵੱਸਣ ਵਾਲੀ ਸਾਰੀ ਬਰਾੜ ਕੌਮ ਮੇਰੇ ਹੁਕਮ ਵਿਚ ਹੈ। ਤੂੰ ਇਥੇ ਕਾਂਗੜ ਕਸਬੇ ਵਿਚ ਆ ਜਾ ਤਾਂ ਕਿ ਅਸੀਂ ਆਹਮੋ-ਸਾਹਮਣੇ ਹੋ, ਜ਼ਬਾਨੀ ਗੱਲਬਾਤ ਕਰ ਸਕੀਏ। ਜੇ ਤੂੰ ਸੱਚਾ ਖ਼ੁਦਾ-ਪ੍ਰਸਤ ਹੈਂ ਤਾਂ ਮੇਰੀ ਦੱਸੀ ਇਸ ਗੱਲ ਵਿਚ ਰਤਾ ਵੀ ਢਿੱਲ ਨਹੀਂ ਕਰੇਂਗਾ।'[16] ਗੁਰੂ ਸਾਹਿਬ ਔਰੰਗਜ਼ੇਬ ਨੂੰ ਇਹ ਚਿਤਾਰਦੇ ਹਨ ਕਿ ਸੰਸਾਰ ਦੀਆਂ ਦੌਲਤਾਂ ਤੁੱਛ ਹਨ।

ਇਹ ਤਾਂ ਆਉਂਦੀਆਂ-ਜਾਂਦੀਆਂ ਰਹਿੰਦੀਆਂ ਹਨ। ਲੋੜ ਹੈ ਅੱਲਾਹ ਪਾਕ ਦੀ ਬਖ਼ਸ਼ਿਸ਼ ਪ੍ਰਾਪਤ ਕਰਨ ਦੀ, ਜਿਸ ਵੱਲ ਤੂੰ ਕਦੇ ਧਿਆਨ ਨਹੀਂ ਦਿੱਤਾ। ਆਪ ਲਿਖਦੇ ਹਨ—'ਜੇ ਤੇਰੀ ਨਜ਼ਰ ਆਪਣੀਆਂ ਫ਼ੌਜਾਂ ਤੇ ਦੌਲਤ ਖ਼ਜ਼ਾਨਿਆਂ 'ਤੇ ਹੈ ਤਾਂ ਸਾਡੀ ਨਿਗ਼ਾਹ ਉਸ ਅਕਾਲ ਪੁਰਖ ਦੇ ਸ਼ੁਕਰਾਨੇ ਵੱਲ ਹੈ। ਤੈਨੂੰ ਤਾਂ ਆਪਣੇ ਰਾਜ-ਭਾਗ ਅਤੇ ਧਨ-ਦੌਲਤ ਦਾ ਘੁਮੰਡ ਹੈ ਸਾਨੂੰ ਆਪਣੇ ਅਕਾਲ ਪੁਰਖ ਦੀਆਂ ਰੱਖਾਂ ਹਨ। ਤੂੰ ਇਸ ਹਕੀਕਤ ਤੋਂ ਅਵੇਸਲਾ ਨਾ ਹੋ, ਇਹ ਦੁਨੀਆਂ ਚਾਰ ਦਿਨਾਂ ਦੀ ਸਰਾਂ ਹੈ। ਬੇਵਫ਼ਾ ਕਾਲ ਚੱਕਰ ਵੱਲ ਵੇਖ, ਇਸ ਦਾ ਵਾਰ ਸੰਸਾਰ ਦੀ ਹਰ ਸ਼ੈਅ ਉਪਰ ਹੋਣਾ ਹੈ।'[17] ਗੁਰੂ ਸਾਹਿਬ ਨੇ ਔਰੰਗਜ਼ੇਬ ਨੂੰ ਇਹ ਵੀ ਚਿਤਾਰਿਆ ਕਿ ਪਰਮਾਤਮਾ ਤੋਂ ਡਰ ਅਤੇ ਉਸ ਦੀ ਕਿਰਪਾ ਦ੍ਰਿਸ਼ਟੀ ਦਾ ਪਾਤਰ ਬਣ। ਆਪ ਨਸੀਹਤ ਕਰਦੇ ਹਨ—'ਜਦ ਰੱਬ ਮਿਹਰਬਾਨ ਹੋਵੇ ਤਾਂ ਦੁਸ਼ਮਣ ਕੀ ਕਰ ਸਕਦਾ ਹੈ। ਉਹ ਵਾਹਿਗੁਰੂ ਮੁਕਤੀ ਦਾਤਾ ਤੇ ਸੱਚਾ ਰਾਹ ਦਿਖਾਉਣ ਵਾਲਾ ਹੈ। ਉਸ ਦੀ ਪਵਿੱਤਰ ਜਾਤ ਹੀ ਲੋਕਾਂ ਦੀਆਂ ਰਸਨਾਂ ਨੂੰ ਸਿਫ਼ਤ ਸਨਾ ਅਤੇ ਗੁਣ ਗਾਇਣ ਵੱਲ ਪ੍ਰੇਰਦੀ ਹੈ। ਉਹ ਪਰਮੇਸ਼ਰ ਦੁਸਮਣਾਂ ਨੂੰ ਮੌਕੇ 'ਤੇ ਅੰਨ੍ਹਿਆਂ ਕਰ ਦਿੰਦਾ ਹੈ ਅਤੇ ਅਨਾਥਾਂ ਨੂੰ ਬਿਨਾਂ ਕਿਸੇ ਕਸ਼ਟ ਦੇ ਕੱਢ ਲੈਂਦਾ ਹੈ। ਜਿਹੜਾ ਬੰਦਾ ਸੱਚ 'ਤੇ ਖੜਾ ਹੁੰਦਾ ਹੈ, ਕਿਰਪਾਲੂ ਵਾਹਿਗੁਰੂ ਉਸ ਉਤੇ ਬਖ਼ਸ਼ਿਸ਼ ਕਰਦਾ ਹੈ। ਜੇ ਕੋਈ ਤਨੋਂ-ਮਨੋਂ ਵਾਹਿਗੁਰੂ ਦੀ ਸ਼ਰਣ ਵਿਚ ਆ ਜਾਂਦਾ ਹੈ, ਉਹ ਉਸ ਨੂੰ ਆਪਣੀ ਬੁੱਕਲ ਵਿਚ ਲੈ ਲੈਂਦਾ ਹੈ। ਜਿਸ ਉਤੇ ਪਰਮੇਸ਼ਰ ਆਪ ਕਿਰਪਾ ਕਰੇ, ਉਸ ਨਾਲ ਵੈਰੀ ਕੀ ਧੋਖਾ ਕਰ ਸਕਦਾ ਹੈ। (ਯਾਦ ਰੱਖ!) ਜੇ ਇਕੱਲੇ ਬੰਦੇ ਉਤੇ ਲੱਖਾਂ ਆਦਮੀ ਚੜ੍ਹ ਆਉਣ ਤਾਂ ਸਿਰਜਣਹਾਰ ਵਾਹਿਗੁਰੂ ਆਪ ਉਸ ਦਾ ਰਖਵਾਲਾ ਬਣਦਾ ਹੈ।'[18]

ਗੁਰੂ ਗੋਬਿੰਦ ਸਿੰਘ ਜੀ ਨੇ ਇਹ ਇਤਿਹਾਸਕ ਪੱਤਰ ਬਹੁਤ ਹੀ ਬੇਬਾਕੀ, ਨਿਰਭੈਤਾ, ਨਿਡਰਤਾ ਨਾਲ ਲਿਖਿਆ ਹੈ। ਔਰੰਗਜ਼ੇਬ ਨੂੰ ਸੱਚ-ਝੂਠ ਦਾ ਫ਼ਰਕ ਹੀ ਨਹੀਂ ਸਮਝਾਇਆ ਸਗੋਂ ਉਸ ਨੂੰ ਖਰੀਆਂ-ਖਰੀਆਂ ਸੁਣਾਉਣ ਵਿਚ ਵੀ ਕੋਈ ਕਸਰ ਬਾਕੀ ਨਹੀਂ ਛੱਡੀ। ਉਸ ਦੇ ਘਟੀਆ ਕਿਰਦਾਰ ਨੂੰ ਨੰਗਿਆਂ ਕਰਦਿਆਂ ਇਹ ਇਸ਼ਾਰੇ ਵੀ ਕੀਤੇ ਹਨ ਕਿ ਤੂੰ ਰਾਜ-ਗੱਦੀ ਪ੍ਰਾਪਤ ਕਰਨ ਲਈ ਕੀ-ਕੀ ਕੁਕਰਮ ਕੀਤੇ ਹਨ। ਇਕ ਸ਼ੇਅਰ ਵਿਚ ਲਿਖਦੇ ਹਨ ਕਿ ਮੈਂ ਇਹ ਨਹੀਂ ਮੰਨਦਾ ਕਿ ਤੂੰ ਖ਼ੁਦਾ ਨੂੰ ਪਛਾਣਨ ਵਾਲਾ ਹੈਂ, ਕਿਉਂ ਜੋ ਤੇਰੇ ਤੋਂ ਅਨੇਕਾਂ ਦਿਲ ਦੁਖਾਉਣ ਵਾਲੇ ਕੰਮ ਹੋਏ ਹਨ।[19] ਜੇਕਰ ਇਸ ਦਸਤਾਵੇਜ਼ ਦਾ ਨਿਚੋੜ ਪੇਸ਼ ਕਰਨਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਜ਼ਫ਼ਰਨਾਮਾ ਸੱਚ, ਇਨਸਾਫ਼, ਪ੍ਰੇਮ, ਸਬਰ, ਉਤਸ਼ਾਹ ਦੇ ਇਖਲਾਕੀ ਗੁਣਾਂ ਦੀ ਜਿੱਤ ਤੇ ਚੜ੍ਹਦੀ ਕਲਾ ਦਾ ਪ੍ਰਤੀਕ ਹੈ ਅਤੇ ਇਸ ਦੇ ਉਲਟ ਸ਼ਹਿਨਸ਼ਾਹੀ ਕਿਰਦਾਰ ਦੇ ਧੋਖਾ, ਠੱਗੀ, ਮੱਕਾਰੀ, ਬੇਈਮਾਨੀ, ਕਮੀਨਗੀ ਅਤੇ ਫ਼ਰੇਬੀ ਸ਼ਕਤੀਆਂ ਦੀ ਹਾਰ ਦਾ ਖੁਲ੍ਹਮ-ਖੁੱਲ੍ਹਾ ਪ੍ਰਗਟਾਵਾ ਹੈ।

ਇਹ ਪੱਤਰ ਵੇਲੇ ਦੀ ਬਹੁਤ ਹੀ ਤਾਕਤਵਰ ਹਕੂਮਤ ਨੂੰ ਲਿਖਿਆ ਗਿਆ ਹੈ। ਰਾਜਨੀਤਿਕ ਨਜ਼ਰੀਏ ਤੋਂ ਇਸ ਵਿਚ ਕੂਟਨੀਤੀ (diplomacy) ਤੋਂ ਵੀ ਕੰਮ ਲਿਆ ਗਿਆ ਹੈ। ਇਵੇਂ ਇਹ ਖ਼ਤ ਦੋ ਧਾਰੀ ਖੰਡੇ ਦੀ ਨਿਆਈਂ ਹੈ। ਇਕ ਪਾਸੇ ਔਰੰਗਜ਼ੇਬ ਦੇ ਇਖ਼ਲਾਕ ਨੂੰ ਨਿਸ਼ੰਗ ਹੋ ਕੇ ਤ੍ਰਿਸਕਾਰਿਆ ਗਿਆ ਹੈ, ਦੂਜੇ ਪਾਸੇ ਉਸ ਨੂੰ 'ਰੌਸ਼ਨ ਜ਼ਮੀਰ' (ਸੂਝਵਾਨ), 'ਸੁਰੱਯ ਸ਼ਿਕੋਹ' (ਸ਼ਾਨਾਮੱਤੀ ਸਿਤਾਰਾ), 'ਦਰ ਜੰਗ ਕੋਹ' (ਜੰਗ ਵਿਚ ਪਹਾੜ ਵਾਂਗ ਅਡੋਲ), 'ਮਲਾਇਕ

ਸਿਫ਼ਤ' (ਫ਼ਰਿਸ਼ਤਿਆਂ ਵਰਗਾ) ਦੇ ਖ਼ਿਤਾਬ ਬਖਸ਼ੇ ਹਨ। ਇਕ ਪਾਸੇ ਘੋਰ ਸਖ਼ਤੀਆਂ ਦਾ ਵਰਤਾਵ ਹੈ, ਦੂਜੇ ਪਾਸੇ ਮਿਲਣ ਦਾ ਸੁਨੇਹਾ ਵੀ ਦਿੱਤਾ ਹੈ।ਇਕ ਪਾਸੇ ਖ਼ਾਲਸਾ ਅਮਲ ਦੀ ਅੱਗ ਦੇ ਭੜਕਣ ਦੀ ਪੇਸ਼ੀਨਗੋਈ ਹੈ, ਦੂਜੇ ਪਾਸੇ ਮਿਲ ਬੈਠਣ ਦਾ ਸੱਦਾ ਹੈ। ਇਕ ਪਾਸੇ ਸ਼ਹਿਨਸ਼ਾਹ ਨੂੰ ਕੁਰਾਨ ਦੇ ਇਲਹਾਮ ਤੋਂ ਅਭਿੱਜ ਦਰਸਾਇਆ ਗਿਆ ਹੈ, ਦੂਜੇ ਪਾਸੇ ਤੌਬਾ ਤੇ ਇਲਾਹੀ ਕਰਮ ਲਈ ਪ੍ਰੇਰਿਆ ਹੈ। ਅਸਲ ਵਿਚ ਇਹ ਗੱਲਾਂ ਦਰਸਾਉਂਦੀਆਂ ਹਨ ਕਿ ਔਰੰਗਜ਼ੇਬ ਦੀ ਕਰਨੀ ਉਹ ਨਹੀਂ ਜਿਸ ਨੂੰ ਉਹ ਸਮਝੀ ਬੈਠਾ ਹੈ। ਉਹ ਰੂਹਾਨੀਅਤ ਤੋਂ ਕੋਹਾਂ ਦੂਰ ਹੈ। ਜੇਕਰ ਉਹ ਆਪਣੇ ਵਿਖਾਵੇ ਦੀ ਧਾਰਮਿਕਤਾ ਨੂੰ ਅਮਲ ਵਿਚ ਲੈ ਆਵੇ ਤਾਂ ਉਸ ਦੇ ਗ਼ੁਨਾਹ ਬਖਸ਼ੇ ਜਾ ਸਕਦੇ ਹਨ। ਗੁਰੂ ਸਾਹਿਬ ਰਹਿਮਤਾਂ ਦੇ ਭੰਡਾਰ ਸਨ। ਉਹ ਤਾਂ 'ਸ਼ਰਨ ਪਰੇ ਸੋ ਕੰਠ ਲਾਇ' ਦੀ ਧਾਰਨਾ ਦੇ ਮੁਦਈ ਸਨ। ਜ਼ਫ਼ਰਨਾਮੇ ਨੂੰ ਲਿਖਣ ਦਾ ਮਨੋਰਥ ਸ਼ਹਿਨਸ਼ਾਹ ਔਰੰਗਜ਼ੇਬ ਦੀ ਸੁੱਤੀ ਜ਼ਮੀਰ ਨੂੰ ਜਗਾਉਣਾ ਸੀ, ਉਸ ਦੀ ਗੁਨਾਹਗਾਰ ਆਤਮਾ ਨੂੰ ਪਛਤਾਵੇ ਲਈ ਤਿਆਰ ਕਰਨ ਅਤੇ ਉਸ ਦੇ ਸੰਸਾਰੀ ਤ੍ਰਿਸ਼ਨਾ ਵਿਚ ਗਵਾਚੇ ਮਨ ਨੂੰ ਦਰਵੇਸ਼ੀ ਦੇ ਨੇੜੇ ਲਿਆਉਣ ਦੀ ਇਕ ਵੰਗਾਰ ਹੈ। ਕੀ ਉਹ ਖ਼ਤ ਪੜ੍ਹ ਕੇ ਅਜਿਹਾ ਕਰ ਸਕੇਗਾ ਇਸ ਬਾਰੇ ਇਸ ਪੱਤਰ ਵਿਚ ਬੇਉਮੀਦੀ ਪ੍ਰਗਟ ਕੀਤੀ ਗਈ ਹੈ। ਗੁਰੂ ਸਾਹਿਬ ਨੇ ਇਹ ਵੀ ਸਪੱਸ਼ਟ ਕਰ ਦਿੱਤਾ ਹੈ—'ਔਰੰਗਜ਼ੇਬ! ਕਿਸੇ ਉਤੇ ਬੇਫਿਕਰ ਹੋ ਕੇ ਤਲਵਾਰ ਨਾ ਚਲਾ, ਤੇਰਾ ਖ਼ੂਨ ਵੀਟਣ ਲਈ ਵੀ ਚਰਖ (ਕਾਲ) ਦੀ ਗਜਬਨਾਕ ਤੇਗ਼ ਉਲਰਦੀ ਆ ਰਹੀ ਹੈ।'[20]

ਅੰਤ ਵਿਚ ਵਿਚਾਰਨ ਵਾਲੀ ਗੱਲ ਇਹ ਹੈ ਕਿ ਜ਼ਫ਼ਰਨਾਮੇ ਨੂੰ ਪੜ੍ਹ ਕੇ ਸ਼ਹਿਨਸ਼ਾਹ ਔਰੰਗਜ਼ੇਬ 'ਤੇ ਕੀ ਅਸਰ ਹੁੰਦਾ ਹੈ। ਜਿਵੇਂ ਕਿ ਪਹਿਲਾਂ ਹੀ ਦੱਸ ਚੁੱਕੇ ਹਾਂ ਕਿ ਇਹ ਇਤਿਹਾਸਕ ਪੱਤਰ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਕਾਂਗੜ ਤੋਂ ਲੈ ਕੇ ਅਹਿਮਦ ਨਗਰ ਪੁੱਜੇ ਸਨ। ਕਿਹਾ ਜਾਂਦਾ ਹੈ ਕਿ ਕਾਫ਼ੀ ਸਮਾਂ ਤਾਂ ਸ਼ਹਿਨਸ਼ਾਹ ਨਾਲ ਮੁਲਾਕਾਤ ਨਹੀਂ ਹੋ ਸਕੀ ਤੇ ਅਖ਼ੀਰ ਇਸ ਪੱਤਰ ਨੂੰ ਬਾਦਸ਼ਾਹ ਦੇ ਨਿੱਜੀ ਮੁਨਸ਼ੀ ਨੇ ਪ੍ਰਾਪਤ ਕੀਤਾ। ਜਦ ਇਹ ਪੱਤਰ ਬਾਦਸ਼ਾਹ ਔਰੰਗਜ਼ੇਬ ਦੇ ਪੇਸ਼ ਕੀਤਾ ਗਿਆ ਤਾਂ ਉਸ ਨੇ ਕਿਹਾ ਕਿ ਇਹਨਾਂ ਏਲਚੀਆਂ ਨੂੰ ਮੇਰੇ ਨਾਲ ਮਿਲਾਇਆ ਜਾਵੇ। ਨਾਲ ਹੀ ਇਹ ਵੀ ਹਦਾਇਤ ਕੀਤੀ ਕਿ ਜਿਹੜਾ ਕਾਜ਼ੀ ਅਨੰਦਪੁਰ ਸਾਹਿਬ ਭੇਜਿਆ ਗਿਆ ਸੀ, ਉਹ ਵੀ ਮੁਲਾਕਾਤ ਸਮੇਂ ਦਰਬਾਰ ਵਿਚ ਹਾਜ਼ਿਰ ਹੋਵੇ ਤਾਂ ਜੋ ਉਸ ਨੇ ਸ਼ਾਹੀ ਦਰਬਾਰ ਵੱਲੋਂ ਜੋ ਭਰੋਸਾ ਦਿੱਤਾ ਤੇ ਜ਼ਬਾਨੀ ਗੱਲਾਂ ਕੀਤੀਆਂ ਸਨ ਉਸ ਦੇ ਸਹੀ ਵੇਰਵੇ ਸਪੱਸ਼ਟ ਹੋ ਸਕਣ। ਪੱਤਰ ਨੂੰ ਪੜ੍ਹ ਕੇ ਬਾਦਸ਼ਾਹ ਔਰੰਗਜ਼ੇਬ ਬਹੁਤ ਪ੍ਰਭਾਵਿਤ ਹੋਇਆ ਅਤੇ ਉਸ ਨੇ ਗੁਰੂ ਜੀ ਉਪਰ ਲਗਾਈਆਂ ਸਾਰੀਆਂ ਪਾਬੰਦੀਆਂ ਹਟਾ ਦਿੱਤੀਆਂ। ਜ਼ਫ਼ਰਨਾਮੇ ਦੇ ਉਤਰ ਵਜੋਂ ਇਕ ਸ਼ਾਹੀ ਪੱਤਰ ਭਾਈ ਦਇਆ ਸਿੰਘ ਨੂੰ ਦਿੱਤਾ ਗਿਆ।[21]

ਸੁਪ੍ਰਸਿੱਧ ਇਤਿਹਾਸਕਾਰ ਮੁਹੰਮਦ ਲਤੀਫ਼[22] ਲਿਖਦਾ ਹੈ—'ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਆਦਿ ਨੂੰ ਬਾਦਸ਼ਾਹ ਨੇ ਸਿਰੋਪੇ ਦੇ ਕੇ ਵਿਦਾ ਕੀਤਾ। ਇਸ ਪਿਛੋਂ ਜ਼ਫ਼ਰਨਾਮੇ ਨੂੰ ਵਾਰ-ਵਾਰ ਪੜ੍ਹ ਕੇ ਬਾਦਸ਼ਾਹ ਤਿਲਮਿਲਾ ਗਿਆ ਤੇ ਉਸ ਨੂੰ ਡੂੰਘਾ ਅਹਿਸਾਸ ਹੋਇਆ ਕਿ ਮੇਰੀ ਹਕੂਮਤ ਦੇ ਅਹਿਲਕਾਰਾਂ ਵੱਲੋਂ ਸੱਚਮੁੱਚ ਏਸ ਖ਼ੁਦਾਪ੍ਰਸਤ ਦਰਵੇਸ਼ ਨਾਲ ਜ਼ਿਆਦਤੀ

ਹੋਈ ਹੈ। ਇਸ ਦੇ ਚਾਰ ਬੱਚੇ ਹੀ ਨਹੀਂ ਮਾਰ ਮੁਕਾਏ ਸਗੋਂ ਇਸ ਦਾ ਘਰ-ਘਾਟ ਵੀ ਉਜਾੜ ਦਿੱਤਾ ਗਿਆ। ਜਦੋਂ ਸਰਕਾਰ ਵੱਲੋਂ ਕਸਮ ਖਾ ਕੇ ਇਹ ਅਹਿਦਨਾਮਾ ਕੀਤਾ ਗਿਆ ਤਾਂ ਇਸ ਨੂੰ ਬੇਹੂਦਗੀ ਨਾਲ ਤੋੜਨ ਦੀ ਕੀ ਲੋੜ ਸੀ। ਹੁਣ ਉਸ ਨੂੰ ਆਪਣੀਆਂ ਗਲਤੀਆਂ ਵਾਰ-ਵਾਰ ਸਤਾ ਰਹੀਆਂ ਸਨ। ਉਸ ਨੇ ਤਤਕਾਲੀ ਫ਼ਰਮਾਨ ਜਾਰੀ ਕਰਕੇ ਗੁਰੂ ਜੀ ਨੂੰ ਮੁਲਾਕਾਤ ਲਈ ਆਪਣੇ ਪਾਸ ਬੁਲਾਇਆ ਤੇ ਇਸ ਬਾਰੇ ਸੂਬੇਦਾਰ ਲਾਹੌਰ ਤੋਂ ਸਰਹੰਦ ਦੇ ਸੂਬੇਦਾਰ ਵੱਲ ਉਚੇਚੀਆਂ ਹਦਾਇਤਾਂ ਜਾਰੀ ਕੀਤੀਆਂ ਕਿ ਨਾਨਕ ਪ੍ਰਸਤਾਂ ਦੇ ਮਹਾਨ ਇਨਕਲਾਬੀ ਆਗੂ ਗੁਰੂ ਗੋਬਿੰਦ ਸਿੰਘ ਨੂੰ ਸਰਕਾਰੀ ਪ੍ਰਬੰਧ ਹੇਠ ਪੂਰੇ ਆਦਰ ਭਾਵ ਤੇ ਸੁਰੱਖਿਆ ਨਾਲ ਉਸ ਪਾਸ ਪਹੁੰਚਾਉਣ ਦਾ ਛੇਤੀ ਤੋਂ ਛੇਤੀ ਬੰਦੋਬਸਤ ਕੀਤਾ ਜਾਵੇ।

ਔਰੰਗਜ਼ੇਬ ਉਪਰ ਇਸ ਜ਼ਫ਼ਰਨਾਮੇ ਦਾ ਗਹਿਰਾ ਅਸਰ ਹੋਇਆ ਸੀ। ਇਸ ਗੱਲ ਦੇ ਪ੍ਰਮਾਣ ਸਾਨੂੰ ਉਹਨਾਂ ਪੱਤਰਾਂ ਤੋਂ ਮਿਲ ਜਾਂਦੇ ਹਨ ਜੋ ਉਸ ਨੇ ਆਪਣੇ ਬੇਟੇ ਆਜ਼ਮ ਸ਼ਾਹ ਅਤੇ ਕਾਮ ਬਖ਼ਸ਼ ਨੂੰ ਲਿਖੇ ਸਨ। ਆਜ਼ਮ ਸ਼ਾਹ ਨੂੰ ਪੱਤਰ ਲਿਖਦੇ ਹੋਏ ਇਵੇਂ ਲੱਗਦਾ ਹੈ ਕਿ ਔਰੰਗਜ਼ੇਬ ਬਹੁਤ ਹੀ ਘਬਰਾਇਆ ਹੋਇਆ ਹੈ ਤੇ ਉਸ ਨੂੰ ਆਪਣੇ ਕੀਤੇ 'ਤੇ ਪਛਤਾਵਾ ਹੋ ਰਿਹਾ ਹੈ। ਉਹ ਲਿਖਦਾ ਹੈ—'ਮੇਰੀ ਜ਼ਮੀਰ ਵਿਚ ਹੀ ਮੈਨੂੰ ਰੱਖਣ ਵਾਲਾ (ਮੇਰਾ ਮਿਹਰਬਾਨ, ਮੇਰਾ ਮਸੀਹਾ) ਵੱਸਦਾ ਸੀ ਪਰ ਮੇਰੀ ਨਿਗਾਹ ਨੂੰ ਉਸ ਦਾ ਨੂਰ ਨਾ ਦਿਸਿਆ। ਮੇਰਾ ਮਨ ਨਿਜ਼ਾਤ ਨਾ ਪ੍ਰਾਪਤ ਹੋਣ ਕਰਕੇ ਦਹਿਲ ਗਿਆ ਹੈ ਅਤੇ ਪਤਾ ਨਹੀਂ ਮੈਨੂੰ ਸਜ਼ਾ ਦੇਣ ਲਈ ਮੇਰੇ 'ਤੇ ਕਿਹੜੇ-ਕਿਹੜੇ ਕਹਿਰ ਟੁੱਟਣਗੇ।' ਦੂਜਾ ਖ਼ਤ ਜੋ ਬੇਟੇ ਕਾਮ ਬਖ਼ਸ਼ ਨੂੰ ਲਿਖਿਆ ਸੀ ਉਸ ਵਿਚ ਆਪਣੇ ਗ਼ੁਨਾਹਾਂ ਦਾ ਇਕਬਾਲ ਕਰਦਾ ਔਰੰਗਜ਼ੇਬ ਲਿਖਦਾ ਹੈ—'ਕਾਫ਼ਲੇ ਦੇ ਸਰਦਾਰ (ਮੀਰੇ ਕਾਰਵਾਂ ਮੁਸਤਫ਼ਾ ਮੁਹੰਮਦ ਸਾਹਿਬ) ਨੇ ਮੈਨੂੰ ਤ੍ਰਿਸਕਾਰ ਕੇ ਪਰ੍ਹੇ ਸੁੱਟ ਦਿੱਤਾ ਹੈ.....ਮੈਂ ਆਪਣੀ ਜ਼ਿੰਦਗੀ ਵਿਚ ਹਜ਼ਾਰਾਂ ਗੁਨਾਹ ਕੀਤੇ, ਮੈਨੂੰ ਕੋਈ ਪਤਾ ਨਹੀਂ, ਮੈਨੂੰ ਕੈਸੇ ਕਹਿਰ ਪੇਸ਼ ਪੈਣਗੇ। ਉਂਵ ਤਾਂ ਮੈਨੂੰ ਅੱਲਾਹ ਦੀਆਂ ਮਿਹਰਾਂ ਅਤੇ ਰਹਿਮ (ਹੋਣ ਦੀ ਉਮੀਦ) ਦਾ ਵੱਡਾ ਆਸਰਾ ਹੈ, ਪਰ ਆਪਣੇ ਕੀਤੇ ਕੰਮਾਂ ਦੇ ਖਿਆਲ ਕਾਰਨ ਡਰ ਮੇਰਾ ਪਿੱਛਾ ਨਹੀਂ ਛੱਡਦਾ.....।'[23] ਵੇਖਿਆ ਜਾਵੇ ਜ਼ਫ਼ਰਨਾਮੇ ਵਿਚ ਪੇਸ਼ ਕੀਤੀਆਂ ਗਈਆਂ ਰੱਬੀ ਕਹਿਰ ਦੀਆਂ ਤਸਵੀਰਾਂ, ਬਾਦਸ਼ਾਹ ਦੇ ਗ਼ੁਨਾਹਾਂ ਦੀ ਦਾਸਤਾਨ, ਜ਼ਮੀਰ ਦੀ ਅਵਾਜ਼ ਨੂੰ ਪਛਾਣਨ ਦੀ ਪ੍ਰੇਰਨਾ, ਰੱਬ ਦੇ ਭੈਅ ਵਿਚ ਰਹਿੰਦੇ ਹੋਏ ਮਿਲੀ ਹੋਈ ਸ਼ਹਿਨਸ਼ਾਹੀ ਦੀ ਦਾਤ ਨੂੰ ਉਸ ਦੀ ਨਿਵਾਜ਼ਸ਼ ਸਮਝਣਾ, ਨੂੰ ਇਹਨਾਂ ਖ਼ਤਾਂ ਵਿਚ ਪਛਤਾਵੇ ਦੇ ਰੂਪ ਵਿਚ ਪ੍ਰਗਟ ਕੀਤਾ ਗਿਆ ਹੈ।

ਸਮੁੱਚੇ ਰੂਪ ਵਿਚ ਵੇਖਿਆ ਜਾਵੇ ਤਾਂ ਜ਼ਫ਼ਰਨਾਮਾ ਬਾਦਸ਼ਾਹ ਔਰੰਗਜ਼ੇਬ ਦੀ ਰੂਹ ਨੂੰ ਹਲੂਣਾ ਦਿੰਦਾ ਹੋਇਆ ਉਸ ਦੀ ਜ਼ਮੀਰ ਨੂੰ ਜਾਗ੍ਰਿਤ ਕਰਦਾ ਹੈ। ਉਹ ਜਿਥੇ ਆਪਣੇ ਕੀਤੇ ਗ਼ੁਨਾਹਾਂ 'ਤੇ ਪਛਚਾਤਾਪ ਕਰਦਾ ਹੈ, ਉਥੇ ਗੁਰੂ ਪਾਤਸ਼ਾਹ ਦਾ ਦੀਦਾਰ ਕਰਨ ਦੀ ਇੱਛਾ ਵੀ ਰੱਖਦਾ ਹੈ। ਪਰ ਇਹ ਦੀਦਾਰ ਉਸ ਦੇ ਨਸੀਬ ਵਿਚ ਨਹੀਂ ਸਨ ਕਿਉਂਕਿ ਗੁਰੂ ਸਾਹਿਬ ਖ਼ੁਦ ਜ਼ਫ਼ਰਨਾਮੇ ਵਿਚ ਲਿਖ ਭੇਜਦੇ ਹਨ :

ਹਜ਼ੂਰੀ ਨ ਆਯਮ ਨ ਈਂ ਰਹ ਸ਼ਵਮ॥
ਅਗਰ ਸ਼ਹ ਬਖ਼ਾਵਹਦ ਮਨ ਆਂ ਜਾ ਰਵਮ॥੮੮॥

(ਐ ਔਰੰਗਜ਼ੇਬ! ਨਾ ਮੈਂ ਤੇਰੇ ਕੋਲ ਆਵਾਂਗਾ ਅਤੇ ਨਾ ਹੀ ਇਹ ਰਸਤਾ ਧਾਰਨ ਕਰਾਂਗਾ। ਜਿਥੇ ਸ਼ਹਿਨਸ਼ਾਹ ਪਰਮੇਸ਼ਰ ਨੇ ਚਾਹਿਆ, ਮੈਂ ਉਥੇ ਜਾਵਾਂਗਾ।)[24]

ਇਵੇਂ ਪਛਚਾਤਾਪ ਵਿਚ ਔਰੰਗਜ਼ੇਬ ਦੀ ਮੌਤ ਹੋ ਜਾਂਦੀ ਹੈ। ਅਧਿਆਤਮਕ ਨਜ਼ਰੀਏ ਤੋਂ ਸ਼ਹਿਨਸ਼ਾਹ ਜ਼ਿੰਦਗੀ ਦੀ ਬਾਜ਼ੀ ਹਾਰ ਕੇ ਇਥੋਂ ਰੁਖ਼ਸਤ ਹੁੰਦਾ ਹੈ ਤੇ ਗੁਰੂ ਸਾਹਿਬ ਦੁਨਿਆਵੀ ਰੂਪ ਵਿਚ ਸਭ ਕੁਝ ਲੁਟਾ ਕੇ ਜਿੱਤ ਦੇ ਆਲਮ ਵਿਚ ਵਿਚਰਦੇ ਹਨ। ਉਹਨਾਂ ਨੂੰ ਆਪਣੇ ਕੀਤੇ 'ਤੇ ਗਰਵ ਹੈ ਜਦਕਿ ਔਰੰਗਜ਼ੇਬ ਨੂੰ ਆਪਣੇ ਕੀਤੇ 'ਤੇ ਨਮੋਸ਼ੀ ਝੱਲਣੀ ਪਈ। ਇਵੇਂ ਜ਼ਫ਼ਰਨਾਮਾ ਇਕ ਅਤਿ ਨਾਯਾਬ ਇਤਿਹਾਸਕ ਦਸਤਾਵੇਜ਼ ਹੈ ਜਿਸ ਵਿਚ ਜੀਵਨ ਦੀਆਂ ਉਚੇਰੀਆਂ ਕਦਰਾਂ-ਕੀਮਤਾਂ ਅਤੇ ਅਧਿਆਤਮਕ ਸਰੋਕਾਰਾਂ ਦੀ ਵਿਆਖਿਆ ਸਮਕਾਲੀ ਘਟਨਾਵਾਂ ਦੇ ਵੇਰਵਿਆਂ ਨਾਲ ਕੀਤੀ ਗਈ ਹੈ। ਇਸ ਮਹਾਨ ਇਨਕਲਾਬੀ ਰਚਨਾ ਵਿਚੋਂ ਗੁਰੂ ਗੋਬਿੰਦ ਸਿੰਘ ਜੀ ਦੀ ਸਾਹਿਤਕ ਬੁਲੰਦੀ ਵੀ ਉਨ੍ਹਾਂ ਦੀ ਸ਼ਖ਼ਸੀਅਤ ਜਿੰਨੀ ਹੀ ਉੱਚੀ ਦਿਖਾਈ ਦਿੰਦੀ ਹੈ।

## ਹਵਾਲੇ ਤੇ ਟਿਪਣੀਆਂ

1. ਚਿਹ ਖ਼ੁਸ਼ ਗੁਫ਼ਤ ਫਿਰਦੋਸੀਏ ਖ਼ੁਸ਼ ਬਯਾਂ॥
   ਸ਼ਿਤਾਬੀ ਸ਼ਵੈਦ ਕਾਰਿ ਆਹਰਮਨਾਂ॥
   (ਮਹਾਨ ਕਵੀ ਫਿਰਦੌਸੀ ਨੇ ਕਿੰਨਾ ਸੋਹਣਾ ਕਿਹਾ ਹੈ ਕਿ ਕਾਹਲੀ ਕਰਨਾ ਸ਼ੈਤਾਨ ਦਾ ਕੰਮ ਹੈ।)
2. *ਸ੍ਰੀ ਗੁਰੂ ਗ੍ਰੰਥ ਸਾਹਿਬ*, ਤਿਲੰਗ ਮਹਲਾ ੧. ਪੰਨਾ ੭੨੩.
3. ਵੇਖੋ *ਸ਼ਬਦਾਰਥ ਦਸਮ ਗ੍ਰੰਥ* (ਭਾਗ ਤੀਜਾ), ਪੰਜਾਬੀ ਯੂਨੀਵਰਸਿਟੀ, ਪਟਿਆਲਾ।
4. *ਜ਼ਫ਼ਰਨਾਮਾ*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1998.
5. ਗੁਰਦੇਵ ਸਿੰਘ ਪੰਦੋਹਲ (ਡਾ.), *ਜ਼ਫ਼ਰਨਾਮਾ* ਅਰਥਾਤ *ਵਿਜੈ ਪੱਤਰ*।
6. ਪਿੰਡੀ ਦਾਸ ਸਰਵਰੀ, *ਜ਼ਫ਼ਰਨਾਮਾ*, ਸੁਮਨ ਪਬਲੀਸ਼ਰਜ਼, ਜਲੰਧਰ, 1970.
7. ਕੇਸਰ ਸਿੰਘ ਛਿੱਬਰ *'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ'* ਵਿਚ ਲਿਖਦਾ ਹੈ-
   ਉਥੋਂ ਸਾਹਿਬ ਕਾਂਗੜ ਨੂੰ ਕੂਚ ਕਰ ਗਏ।
   ਉਥੋਂ ਜਾਇ ਬੈਂਤ ਚਉਦਾਂ ਸੈ ਉਚਰਿਤ ਭਏ॥੫੬॥
   ਲੱਗਦਾ ਹੈ ਇਥੇ ਸ਼ਬਦ 'ਚਉਦਾਂ' ਤੇ 'ਸੈ' ਹੈ ਜੋ ਉਤਾਰਾ ਕਰਦਿਆਂ ਗਲਤੀ ਨਾਲ ਛੱਡਿਆ ਗਿਆ ਹੈ। ਉਸ ਸਮੇਂ ਗਿਣਤੀ ਆਮ ਕਰਕੇ ਢੇਰੀਆਂ ਬਣਾ ਕੇ ਕੀਤੀ ਜਾਂਦੀ ਸੀ। ਜਿਵੇਂ ਵੀਹਾਂ ਤੇ ਪੰਜ ਭਾਵ 20+5=25, ਇਵੇਂ ਹੀ ਚਉਦਾ ਤੇ ਸੈ ਦਾ ਭਾਵ 14+100=114 ਹੈ। ਇਸ ਗੱਲ ਦੀ ਪੁਸ਼ਟੀ ਡਾ. ਜੀਤ ਸਿੰਘ ਸੀਤਲ ਵੀ ਕਰਦਾ ਹੈ। ਵੇਖੋ *ਪੰਜਾਬੀ ਦੁਨੀਆਂ*, ਫਰਵਰੀ 1967, ਪੰ. 84.
8. ਇਹ ਖ਼ਤ ਬਾਬੂ ਜਗਨ ਨਾਥ ਦਾਸ ਅਯੁੱਧਿਆ ਵਾਲਿਆਂ ਨੂੰ ਬਾਬਾ ਸੁਮੇਰ ਸਿੰਘ ਜੀ ਮਹੰਤ ਪਟਨਾ ਸਾਹਿਬ ਪਾਸੋਂ ਮਿਲਿਆ ਸੀ। ਉਨ੍ਹਾਂ ਦੇ ਕਥਨ ਅਨੁਸਾਰ ਇਸ ਦੇ ਸ਼ੇਅਰਾਂ ਦੀ ਗਿਣਤੀ ਸੌ ਦੇ ਲਗਭਗ ਸੀ ਪਰ ਉਹ ਕਾਗ਼ਜ਼ ਬਾਬੂ ਜੀ ਤੋਂ ਕਿਧਰੇ ਗੁੰਮ ਗਿਆ ਤੇ ਜੋ ਸ਼ੇਅਰ ਯਾਦ ਵਿਚ ਸਨ ਇਹ 24 ਕੁ ਸੁਰੱਖਿਅਤ ਰਹੇ। ਖੋਜੀ ਵਿਦਵਾਨਾਂ ਦੀ ਰਾਇ ਹੈ ਕਿ ਇਹ ਪਹਿਲਾ ਖ਼ਤ ਗੁਰੂ ਸਾਹਿਬ ਨੇ ਚਮਕੌਰ ਦੀ ਜੰਗ ਤੋਂ ਬਾਅਦ ਮਾਛੀਵਾੜੇ ਲਿਖਿਆ ਸੀ ਤੇ ਇਸ ਵਿਚ ਵੱਡੇ ਦੋ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਦਾ ਜ਼ਿਕਰ ਹੈ-
   ਚਿ ਸ਼ੁਦ ਗਰ ਸ਼ਗਾਲ ਬਮਕੋਰ ਹਿਆ॥ ਹਮੀ ਕੁਸ਼ਤ ਦੋ ਬੱਚਹਏ ਸ਼ੇਰ ਰਾ॥
   (ਕੀ ਹੋਇਆ ਜੇਕਰ ਕਪਟੀ ਗਿੱਦੜ ਨੇ ਧੋਖੇ ਨਾਲ ਸ਼ੇਰ ਦੇ ਦੋ ਬੱਚੇ ਮਾਰ ਲਏ ਹਨ।)

ਵੇਖੋ ਭਾਸ਼ਾ ਵਿਭਾਗ ਪੰਜਾਬ ਵੱਲੋਂ ਮੋਗਾ ਵਿਖੇ 14 ਜੂਨ 1969 ਨੂੰ ਕਰਵਾਈ ਗਈ 'ਜ਼ਫ਼ਰਨਾਮਾ ਗੋਸ਼ਟੀ', ਪੰਨਾ 1.

9. ਵੇਖੋ *ਜ਼ਫ਼ਰਨਾਮਾ*, ਪਹਿਲੇ 12 ਸ਼ੇਅਰ।
10. ਵੇਖੋ *ਜ਼ਫ਼ਰਨਾਮਾ*, 13 ਤੋਂ 18 ਤੱਕ ਸ਼ੇਅਰ।
11. ਨਾਹਰ ਖ਼ਾਂ, ਨੁਸਰਤ ਖ਼ਾਨ ਅਤੀ ਵਲੀ ਮੁਹੰਮਦ ਖ਼ਾਨ ਦਾ ਭਾਈ, ਮਲੇਰਕੋਟਲੇ ਦਾ ਪਠਾਣ, ਜੋ ਸਰਹੰਦ ਦੇ ਸੂਬੇ ਵਜ਼ੀਰ ਖ਼ਾਨ ਦੇ ਹੁਕਮ ਨਾਲ ਅਨੰਦਪੁਰ ਅਤੇ ਚਮਕੌਰ ਦੇ ਜੰਗਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਵਿਰੁੱਧ ਲੜਿਆ ਸੀ। (ਵੇਖੋ *ਮਹਾਨ ਕੋਸ਼*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1974, ਪੰ. 689)
12. ਮਰਦੂਦ ਖ਼ਵਾਜਾ ਜ਼ਫ਼ਰਬੇਗ ਵੀ ਮੁਗ਼ਲ ਫ਼ੌਜ ਦਾ ਜਰਨੈਲ ਸੀ ਜੋ ਜ਼ਖ਼ਮੀ ਹੋ ਗਿਆ ਤੇ ਉਸ ਨੇ ਕੰਧ ਓਹਲੇ ਲੁਕ ਕੇ ਜਾਨ ਬਚਾਈ ਸੀ। ਮਰਦੂਦ ਦੇ ਅਰਥ ਹਨ-'ਰੱਦ ਕੀਤਾ ਹੋਇਆ' ਅਤੇ ਖ਼ਵਾਜਾ ਤੋਂ ਭਾਵ ਹੈ-'ਸਰਦਾਰ'। ਇਹ ਖਿਜ਼ਰ ਖ਼ਾਨ ਤੇ ਸ਼ੇਰ ਖ਼ਾਨ ਦਾ ਭਰਾ ਸੀ ਜੋ ਮਲੇਰਕੋਟਲੇ ਦਾ ਰਹਿਣ ਵਾਲਾ ਸੀ। ਇਸ ਦੀ ਮੌਤ ਬਾਅਦ ਵਿਚ ਦਲ ਖ਼ਾਲਸਾ ਹੱਥੋਂ ਰੋਪੜ ਵਿਖੇ ਹੋਈ ਸੀ।(ਵੇਖੋ *ਮਹਾਨ ਕੋਸ਼*, ਉਹੀ, ਪੰ. 388)
13. ਵੇਖੋ *ਜ਼ਫ਼ਰਨਾਮਾ*, 18 ਤੋਂ 41 ਤੱਕ ਸ਼ੇਅਰ।
14. *ਉਹੀ*, 43 ਤੋਂ 52 ਤੱਕ ਸ਼ੇਅਰ।
15. *ਉਹੀ*, 54 ਤੋਂ 57 ਤੱਕ ਸ਼ੇਅਰ।
16. *ਉਹੀ*, 58 ਤੋਂ 61 ਤੱਕ ਸ਼ੇਅਰ।
17. *ਉਹੀ*, 105 ਤੋਂ 108 ਤੱਕ ਸ਼ੇਅਰ।
18. *ਉਹੀ*, 98 ਤੋਂ 104 ਤੱਕ ਸ਼ੇਅਰ।
19. ਤੁਰਾ ਮਨ ਨ ਦਾਨਮ ਕਿ ਯਜ਼ਦਾਂ ਸ਼ਨਾਸ॥
    ਬਰਾਮਦ ਜ਼ਿ ਤੂ ਕਾਰਹਾ ਦਿਲ ਖ਼ਰਾਸ॥੮੫॥
20. ਮਜ਼ਨ ਤੇਗ਼ ਬਰ ਖ਼ੂੰਨ ਕਸ ਬੇਦਰੇਗ॥
    ਤੁਰਾ ਨੀਜ਼ ਖ਼ੂੰ ਅਸਤ ਬਾ ਚਰਖ ਤੇਗ॥੬੯॥
21. ਅਫ਼ਸੋਸ ਕਿ ਇਹ ਪੱਤਰ ਇਤਿਹਾਸਕਾਰ ਅਜੇ ਤੱਕ ਪ੍ਰਾਪਤ ਕਰਨ ਵਿਚ ਸਫ਼ਲ ਨਹੀਂ ਹੋ ਸਕੇ। ਵੇਖੋ *'ਪੰਜਾਬੀ ਦੁਨੀਆਂ*, (ਗੁਰਮਤਿ ਸਾਹਿਤ ਵਿਵੇਕ ਅੰਕ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਅਪ੍ਰੈਲ-ਜੂਨ 1999, ਪੰ. 120.
22. ਬਾਦਸ਼ਾਹ ਦੇ ਇਹ ਫ਼ੁਰਮਾਨ ਉਨ੍ਹਾਂ ਦੇ ਨਿੱਜੀ ਮੁਨਸ਼ੀ ਇਨਾਇਤੁਲਾ ਖ਼ਾਂ ਇਸਮੀ ਨੇ ਅਹਿਕਾਮਿ-ਆਲਮਗੀਰ ਵਿਚ ਸੰਕਲਿਤ ਕੀਤੇ ਸਨ ਤੇ ਇਹ ਕਲਮੀ ਨੁਸਖਾ ਇਸ ਸਮੇਂ ਰਿਆਸਤ ਰਾਮਪੁਰ (ਯੂ.ਪੀ.) ਦੇ ਕੁਤਬਖਾਨੇ (ਲਾਇਬ੍ਰੇਰੀ) ਵਿਚ ਸੁਰੱਖਿਅਤ ਹੈ ਅਤੇ ਇਹ ਛਪ ਵੀ ਚੁੱਕਾ ਹੈ। ਵਧੇਰੇ ਵਿਸਥਾਰ ਲਈ ਵੇਖੋ, ਮੁਹੰਮਦ ਲਤੀਫ਼, *ਪੰਜਾਬ ਦਾ ਇਤਿਹਾਸ*।
23. Elliot & Dowson, *The History of India,* (Vol.VII), ਪੰ. 562-63, ਹਵਾਲਾ ਹਰਿੰਦਰ ਸਿੰਘ ਮਹਿਬੂਬ (ਪ੍ਰੋ.), *ਸਹਿਜੇ ਰਚਿਓ ਖਾਲਸਾ*, ਪੰ. 633.
24. ਕਈ ਵਿਦਵਾਨਾਂ ਨੇ ਇਥੇ ਸ਼ਾਹ ਦੇ ਅਰਥ ਸ਼ਹਿਜ਼ਾਦਾ ਮੁਅੱਜ਼ਮ (ਪੰਜਾਬ ਤੇ ਕਾਬਲ ਦਾ ਸੂਬੇਦਾਰ) ਸੱਦੇ ਤਾਂ ਮੈਂ ਉਥੇ ਚਲਾ ਜਾਵਾਂਗਾ) ਕੀਤੇ ਹਨ। ਵੇਖੋ ਨਿਰੰਜਨ ਸਿੰਘ ਨੂਰ, *ਜ਼ਫ਼ਰਨਾਮਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰ. 75.

* * *

# ਗੁਰੂ ਗੋਬਿੰਦ ਸਿੰਘ ਜੀ ਅਤੇ ਧਰਮ ਯੁੱਧ ਦਾ ਸਿੱਖ ਸਿਧਾਂਤ

ਗੁਰੂ ਨਾਨਕ ਸਾਹਿਬ ਨੇ ਪਰਮਾਤਮਾ ਦੇ ਗੁਣ ਬਿਆਨਦੇ ਹੋਏ ਉਸ ਨੂੰ ਨਿਰਭਉ ਤੇ ਨਿਰਵੈਰ ਬਿਆਨ ਕੀਤਾ ਹੈ। ਇਹ ਪਰਮਾਤਮਾ ਦੇ ਦੋ ਗੁਣ ਅਜਿਹੇ ਹਨ ਜੋ ਉਸਨੂੰ ਸਾਹਸੀ ਅਤੇ ਬੀਰਤਾ ਦਾ ਰੂਪ ਪ੍ਰਦਾਨ ਕਰਦੇ ਹਨ। ਗੁਰੂ ਨਾਨਕ ਸਾਹਿਬ ਜਿਸ ਸਮਾਜ ਦੀ ਸਿਰਜਣਾ ਕਰਨ ਜਾ ਰਹੇ ਸਨ ਉਸ ਸਮਾਜ ਅੰਦਰ ਇਹ ਦੋ ਗੁਣ ਹੋਣੇ ਅਤਿਅੰਤ ਜ਼ਰੂਰੀ ਸਨ। ਪ੍ਰੰਤੂ ਇਹ ਗੁਣ ਕਿਸੇ ਕੌਮ ਅੰਦਰ ਫਿਰ ਹੀ ਪੈਦਾ ਹੋ ਸਕਦੇ ਹਨ ਜੇਕਰ ਪਹਿਲਾਂ ਇਹ ਉਸ ਇਸ਼ਟ ਵਿਚ ਮੰਨੇ ਜਾਣ ਜਿਸ ਦੀ ਉਹ ਪੂਜਾ ਕਰਦੀ ਹੈ। ਧਰਮ ਪ੍ਰੰਪਰਾ ਵਿਚ ਕੋਈ ਵਿਸ਼ਵਾਸ ਇਸ਼ਟ ਤੋਂ ਬਾਹਰਾ ਨਹੀਂ ਹੋ ਸਕਦਾ। ਇਸ ਲਈ ਹਰ ਵਿਸ਼ਵਾਸ ਦੀ ਜੜ੍ਹ ਇਸ਼ਟ ਵਿਚੋਂ ਹੀ ਖੋਜੀ ਜਾਂਦੀ ਹੈ। ਧਰਮ ਪ੍ਰੰਪਰਾ ਵਿਚ ਇਸ਼ਟ ਦੀ ਅਰਾਧਨਾ ਉਸ ਦੇ ਗੁਣਾਂ ਨੂੰ ਆਪਣੇ ਅੰਦਰੋਂ ਪੈਦਾ ਕਰਨ ਦੀ ਤਪੱਸਿਆ ਹੀ ਤਾਂ ਹੈ। ਦੈਵੀ ਸਿਧਾਂਤ ਰਾਹੀਂ ਹੀ ਲੋਕਾਈ ਅੰਦਰ ਅਮੋਲਕ ਗੁਣ ਪੈਦਾ ਕੀਤੇ ਜਾ ਸਕਦੇ ਹਨ। ਜੇ ਪਰਮਾਤਮਾ ਨਿਰਭਉ ਹੈ ਤਾਂ ਉਸ ਦਾ ਹੋਕਾ ਦੇਣ ਵਾਲੇ ਗੁਰੂ ਨਾਨਕ ਸਾਹਿਬ ਵੀ ਨਿਰਭਉ ਹਨ। ਨਿਰਭਉ ਮਨੁੱਖ ਹੀ ਔਗੁਣਾਂ ਵਿਚੋਂ ਵੀ ਗੁਣਾਂ ਦਾ ਢੂੰਡਾਊ ਹੈ। ਗਿਆਨਵਾਨ ਹੋਣਾ ਪਰੰਤੂ ਦ੍ਰਿਸ਼ਟੀਕੋਣ ਬਣਾਉਣ ਲਈ ਕਦੇ ਉਲਾਰ ਨਾ ਹੋਣਾ ਹੀ ਨਿਰਵੈਰਤਾ ਹੈ। ਪਰਮਾਤਮਾ ਨਿਰਵੈਰ ਹੈ ਇਸ ਲਈ ਉਸ ਨੂੰ ਪਿਆਰ ਕਰਨ ਵਾਲਾ ਵੀ ਨਿਰਵੈਰਤਾ ਦਾ ਧਾਰਨੀ ਹੋਣਾ ਚਾਹੀਦਾ ਹੈ। ਇਸ ਪ੍ਰਕਾਰ ਨਿਰਭਉ ਤੇ ਨਿਰਵੈਰਤਾ ਬੀਰਤਾ ਦੇ ਗੁਣ ਹਨ, ਸੰਤ ਸਿਪਾਹੀ ਦੇ ਗੁਣ ਹਨ। ਸੰਤ ਸਿਪਾਹੀ ਨੇ ਸਮਾਜ ਵਿਚ ਹਰ ਤਰ੍ਹਾਂ ਦੀ ਪਸਰੀ ਬੁਰਾਈ ਦਾ ਖਾਤਮਾ ਕਰਨਾ ਹੈ। ਬੁਰਾਈ ਦਾ ਖਾਤਮਾ ਕਰਨਾ ਸ਼ੁਭ ਕਰਮ ਹੈ। ਸ਼ੁਭ ਕਰਮਨ ਵਾਲਾ ਕਿਸੇ ਨਾਲ ਵੈਰ ਕਰਕੇ ਹਿੰਸਾ ਨਹੀਂ ਕਰਦਾ। ਜਿੱਤ ਦਾ ਨਿਸ਼ਚਾ ਹੀ ਸ਼ੁਭ ਕਰਮਨ ਦੀ ਜੁਅੱਰਤ ਪੈਦਾ ਕਰਦਾ ਹੈ। ਨਿਆਂ ਅਤੇ ਅਨਿਆਂ ਦੇ ਦਵੰਦ ਵਿਚੋਂ ਨਿਆਂ ਦਾ ਸਾਥ ਦੇਣਾ ਹੀ ਉੱਤਮ ਆਦਰਸ਼ ਹੈ। ਸ਼ੁਭ ਕਰਮਨ ਦਾ ਅੰਗੀਕਾਰ ਉਹੀ ਕਰ ਸਕਦਾ ਹੈ ਜੋ ਉਸ ਲਈ ਅੰਤਮ ਕੁਰਬਾਨੀ ਕਰਨ ਲਈ ਤਿਆਰ ਰਹਿੰਦਾ ਹੈ। ਇਹ ਸ਼ਹਾਦਤ ਦਾ ਸਿਧਾਂਤ ਹੈ। ਖਾਲਸਾ ਦਾ ਨਿਆਰਾਪਨ ਹੀ ਉਸ ਦੀ ਅਡਰੀ ਹਸਤੀ ਨੂੰ ਰੂਪਮਾਨ ਕਰਦਾ ਹੈ। ਖਾਲਸੇ ਦੀ ਹਮੇਸ਼ਾਂ ਫ਼ਤਹ ਹੈ ਕਿਉਂਕਿ ਸ਼ੁਭ ਕਰਮਨ ਦੀ ਲੋੜ ਰਹਿੰਦੀ ਦੁਨੀਆਂ ਤੱਕ ਹੈ।

ਗੁਰੂ ਨਾਨਕ ਸਾਹਿਬ ਜੀ ਨੇ 'ਜਉ ਤਉ ਪ੍ਰੇਮ ਖੇਲਨ ਕਾ ਚਾਉ' ਨੂੰ ਬਿਆਨਦੇ ਹੋਏ, ਸਪੱਸ਼ਟ ਕਰਦੇ ਹੋਏ ਦੱਸ ਦਿੱਤਾ ਕਿ ਇਸ ਗਲੀ ਵਿਚ ਦਾਖਲ ਹੋਣ ਲਈ ਸਿਰ ਤਲੀ 'ਤੇ ਧਰਨਾ ਹੀ ਪਵੇਗਾ। ਇਤ ਮਾਰਗ ਪੈਰ ਧਰ ਸਿਰ ਦਿੰਦੇ ਹੋਏ ਕਾਨ ਨਾ ਕਰਨ ਦਾ ਹੁਕਮ

ਦਿੱਤਾ। ਇਹ ਸਪੱਸ਼ਟਤਾ ਸੀ ਕਿ ਨਿਆਂ ਦੀ ਸਥਾਪਤੀ ਲਈ ਜੂਝ ਮਰਨਾ ਹੀ ਪਵੇਗਾ। ਬ੍ਰਹਮਚਾਰਯ, ਸੰਨਿਆਸ, ਅਹਿੰਸਾਵਾਦ ਅਤੇ ਵਾਨਪ੍ਰਸਥ ਜਿਹੇ ਥੋਥੇ ਵਿਚਾਰਾਂ 'ਚੋਂ ਉਭਰਨਾ ਹੀ ਹੋਵੇਗਾ। ਇਸਦੇ ਨਾਲ ਅਭਾਖਿਆ ਦੇ ਕੁਠੇ ਦਾ ਵੀ ਤਿਆਗ ਕਰਨਾ ਹੋਵੇਗਾ। ਅੰਤਰ ਪੂਜਾ ਪੜੇ ਕਤੇਬਾ ਤੋਂ ਉੱਪਰ ਉੱਠ ਕੇ ਨਿਸ਼ਾਨ ਝੁਲਾਉਂਦੇ ਹੋਏ ਰਣਜੀਤ ਨਗਾਰੇ 'ਤੇ ਚੋਟ ਲਾਉਣੀ ਹੀ ਹੋਵੇਗੀ। ਮੰਗ ਖਾਣ ਦਾ ਤਿਆਗ ਕਰਕੇ ਕਿਰਤੀ ਹੋ ਵੰਡ ਕੇ ਛਕਣਾ ਹੀ ਹੋਵੇਗਾ। ਦੇਗ ਤੇਗ ਫ਼ਤਹ ਕਰਨੀ ਹੀ ਹੋਵੇਗੀ। ਗੁਰੂ ਨਾਨਕ ਸਾਹਿਬ ਖ਼ੁਦ ਬਾਬਰ ਨੂੰ ਜਾਬਰ ਕਹਿ ਸਾਹਮਣੇ ਡਟ ਗਏ, ਮਲਿਕ ਭਾਗੋ ਸਾਹਮਣੇ ਡਟ ਗਏ, ਜ਼ਾਲਮ ਦੇ ਜ਼ੁਲਮ ਸਾਹਮਣੇ ਡਟ ਗਏ, ਕਰਮਕਾਂਡ, ਜਾਤੀਵਾਦ, ਅੰਧ-ਵਿਸ਼ਵਾਸ ਵਿਰੁੱਧ ਡਟ ਗਏ। ਨਿਰਭੈਤਾ ਤੇ ਨਿਰਵੈਰਤਾ ਜਿਹੇ ਗੁਣਾਂ ਦਾ ਸੁਆਦ ਸੰਗਤਾਂ ਨੇ ਗੁਰੂ ਨਾਨਕ ਸਾਹਿਬ ਦੇ ਸਮੇਂ ਹੀ ਭੁੰਚਣਾ ਆਰੰਭ ਕਰ ਦਿੱਤਾ ਸੀ। ਪਰਖ ਪੜਚੋਲ ਦੀ ਕਸਵਟੀ 'ਤੇ ਪਰਖਦੇ ਹੋਏ ਗੁਰੂ ਅੰਗਦ ਸਾਹਿਬ ਨੂੰ ਗੁਰਤਾਗੱਦੀ 'ਤੇ ਬਿਰਾਜਮਾਨ ਕੀਤਾ। ਗੁਰੂ ਅੰਗਦ ਸਾਹਿਬ ਹਮਾਯੂੰ ਸਾਹਮਣੇ ਡਟ ਗਏ। ਮੱਲ ਅਖਾੜੇ ਦੀ ਸਥਾਪਨਾ ਕੀਤੀ, ਸੰਗਤਾਂ ਅੰਦਰ ਸਰੀਰਕ ਬਲ ਦੀ ਮਹਾਨਤਾ ਨੂੰ ਸੁਰਜੀਤ ਕੀਤਾ। ਸੰਸਕ੍ਰਿਤ ਵਜੋਂ ਭਾਸ਼ਾਵਾਂ ਦੀ ਦੈਵੀਅਤਾ ਨੂੰ ਤੋੜਦੇ ਹੋਏ ਗੁਰਮੁਖੀ ਦੀ ਸਥਾਪਨਾ ਹਿੱਤ ਡਟ ਗਏ। ਗੁਰੂ ਘਰ ਦੇ ਅੰਦਰੂਨੀ ਅਤੇ ਬਾਹਰੀ ਵਿਰੋਧਾਂ ਦੇ ਵਿਰੁੱਧ ਡਟ ਗਏ। ਗੁਰੂ ਅਮਰਦਾਸ ਜੀ ਨੇ ਕੱਚੀ ਬਾਣੀ ਦਾ ਸਾਹਮਣਾ ਕਰਦੇ ਹੋਏ "ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ" ਦੀ ਸੁਰ ਬੁਲੰਦ ਕੀਤੀ। ਇੰਨਾ ਹੀ ਨਹੀਂ ਬਲਕਿ "ਕਹਦੇ ਕਚੇ ਸੁਣਦੇ ਕਚੇ ਕੱਚੀ ਆਖਿ ਵਖਾਣੀ" ਦੇ ਬੋਲਾਂ ਰਾਹੀਂ ਸੁਚੇਤ ਕਰਦੇ ਹੋਏ ਗੁਰਬਾਣੀ ਦੀ ਲਿਖਣ ਪ੍ਰੰਪਰਾ ਦਾ ਆਰੰਭ ਕੀਤਾ। ਗੁਰੂ ਸਾਹਿਬ ਨੇ ਪਰਦਾ, ਸਤੀ ਪ੍ਰਥਾ ਦੇ ਨਾਲ-ਨਾਲ ਜਜੀਆ ਦਾ ਵੀ ਡੱਟ ਕੇ ਵਿਰੋਧ ਕੀਤਾ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੀਮਤ ਸਮੇਂ ਦੌਰਾਨ ਕਈ ਵੱਡਮੁਲੇ ਕਾਰਜ ਸੰਪੂਰਨ ਕੀਤੇ। ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਦਾ ਕਾਰਜ ਸੰਪੂਰਨ ਕੀਤਾ। ਆਦਿ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਦਾ ਕਾਰਜ ਸੰਪੂਰਨ ਕੀਤਾ। ਸੰਪਾਦਨਾ ਦਾ ਕਾਰਜ ਇਕ ਮਹੱਤਵਪੂਰਨ ਕਾਰਜ ਸੀ। ਦੈਵੀਅਤਾ ਦੇ ਨਾਮ 'ਤੇ ਲੋਕਾਈ ਨੂੰ ਮੂਰਖ ਬਣਾਉਣਾ ਪ੍ਰਚਲਿਤ ਸੀ। ਭਾਸ਼ਾ ਦੀ ਉੱਚਤਾ ਨੂੰ ਸਥਾਪਿਤ ਕਰਕੇ ਸਮਾਜ ਅੰਦਰ ਵਰਨ ਵਿਵਸਥਾ ਦੀ ਵੰਡ ਨੂੰ ਖੜਾ ਕਰਕੇ ਕੇਵਲ ਇਕ ਵਰਗ ਲਈ ਇਸ ਦਾ ਏਕਾਅਧਿਕਾਰ ਸਥਾਪਤ ਕੀਤਾ ਗਿਆ। ਦੈਵੀਅਤਾ ਕਿਸੇ ਇੱਕ ਵਰਗ ਵੰਡ ਦੀ ਜਾਇਦਾਦ ਬਣ ਕੇ ਰਹਿ ਗਈ। ਕਿਤਾਬ ਦੇ ਪੈਰੋਕਾਰਾਂ ਨੇ ਵੀ ਆਮ ਲੋਕਾਂ ਨੂੰ ਅਲਾਹ ਵਲੋਂ ਨਾਜ਼ਲ ਹੋਈਆਂ ਆਇਤਾਂ ਤੋਂ ਦੂਰ ਕਰ ਦਿੱਤਾ। ਅਜਿਹੇ ਦਿਸ਼ਾਹੀਣ ਹੋਏ ਸਮਾਜ ਨੂੰ ਲੋਕਾਂ ਦੀ ਭਾਸ਼ਾ ਵਿੱਚ ਦੈਵੀ ਹੁਕਮ ਸਮਝਾਉਣ ਦਾ ਕਾਰਜ ਆਪ ਜੀ ਨੇ ਆਰੰਭ ਕੀਤਾ। ਪੁਜਾਰੀ ਸ਼੍ਰੇਣੀ ਦੀ ਉੱਚਤਾ ਅਤੇ ਲੋੜ ਨੂੰ ਰੱਦ ਕਰਦੇ ਹੋਏ ਆਮ ਮਨੁੱਖਾ ਵਰਗ ਨੂੰ ਇਸ ਦਾ ਅਧਿਕਾਰੀ ਬਣਾਇਆ। ਉਸ ਅੰਦਰ ਅਹਿਸਾਸ ਪੈਦਾ ਕੀਤਾ ਕਿ ਉਹ ਵੀ ਦੈਵੀਅਤਾ ਦੇ ਗਿਆਨ ਨੂੰ ਸਮਝਣ ਅਤੇ ਪ੍ਰਚਾਰਨ ਦੇ ਹੱਕਦਾਰ ਹਨ। ਸੰਪਾਦਨਾ ਦੇ ਕਾਰਜ ਨੂੰ ਕਰਦੇ ਸਮੇਂ ਆਪ ਨੇ ਭਾਸ਼ਾ ਦੀਆਂ ਬੰਦਸ਼ਾਂ ਨੂੰ ਤੋੜ ਕੇ, ਸਮਾਜ ਦੀ ਵਰਨ ਵੰਡ ਨੂੰ ਨਕਾਰ ਕੇ ਭਰਾਤਰੀ ਭਾਵ ਵਾਲੇ ਸਮਾਜ ਦੀ ਨੀਂਹ ਰੱਖੀ। ਸੰਗਤ ਅਤੇ ਪੰਗਤ ਭਾਵੇਂ ਪਹਿਲੋਂ ਹੀ ਸਥਾਪਤ ਹੋ ਚੁੱਕੀਆਂ ਸਨ ਪਰੰਤੂ ਇਨ੍ਹਾਂ ਦੀ ਅਮਲੀ ਵਰਤੋਂ ਨੂੰ ਹੁਣ ਸੰਪਾਦਨਾ

ਦੇ ਕਾਰਜ ਸਮੇਂ ਹੋਰ ਮਹਾਨਤਾ ਪ੍ਰਦਾਨ ਕੀਤੀ ਗਈ। ਵਰਨ ਵਿਵਸਥਾ ਨੂੰ ਰੱਦ ਕਰਕੇ ਚਾਰੇ ਵਰਨਾਂ ਦੇ ਮਹਾਂਪੁਰਸ਼ਾਂ ਦੇ ਦੈਵੀ ਬਚਨਾਂ ਨੂੰ ਇਕ ਜਗ੍ਹਾ ਸੰਪਾਦਿਤ ਕਰ ਦਿੱਤਾ। ਧਰਮਾਂ ਦੀਆਂ ਸੀਮਾਵਾਂ ਵੀ ਰੱਦ ਕਰ ਦਿੱਤੀਆਂ। ਦੈਵੀਅਤਾ ਦੁਨੀਆਂ ਦੇ ਹਰੇਕ ਮਨੁੱਖ ਲਈ ਹੈ, ਉਸਦਾ ਗਿਆਨ ਪ੍ਰਾਪਤ ਕਰਨਾ ਅਤੇ ਉਸਨੂੰ ਪ੍ਰਚਾਰਨਾ ਹਰ ਮਨੁੱਖ ਦਾ ਅਧਿਕਾਰ ਸਥਾਪਿਤ ਕਰ ਦਿੱਤਾ। ਸਮਾਜ ਦੇ ਪਹਿਲਾਂ ਤੋਂ ਸਥਾਪਿਤ ਵਰਗ ਨੇ ਇਸ ਬਦਲਾਅ ਨੂੰ ਸਵੀਕਾਰ ਨਹੀਂ ਕੀਤਾ। ਵਿਰੋਧ ਦੇ ਸੁਰ ਇੰਨੇ ਜ਼ਿਆਦਾ ਤਿੱਖੇ ਹੋ ਗਏ ਕਿ ਇਨ੍ਹਾਂ ਨੇ ਅਜਿਹੇ ਯਤਨ ਆਰੰਭੇ ਜਿਸ ਦਾ ਨਤੀਜਾ ਗੁਰੂ ਸਾਹਿਬ ਦੀ ਸ਼ਹਾਦਤ ਦੇ ਰੂਪ ਵਿਚ ਸਾਹਮਣੇ ਆਇਆ। ਗੁਰੂ ਸਾਹਿਬ ਦੀ ਸ਼ਹਾਦਤ ਉਨ੍ਹਾਂ ਲੋਕਾਂ ਲਈ ਸੀ ਜਿਨ੍ਹਾਂ ਨੂੰ ਧਰਮ ਦੇ ਠੇਕੇਦਾਰਾਂ ਨੇ ਇਸ ਤੋਂ ਦੂਰ ਰੱਖਿਆ ਹੋਇਆ ਸੀ। ਜੋ ਹਮੇਸ਼ਾ ਇਹ ਚਾਹੁੰਦੇ ਸਨ ਕਿ ਉਨ੍ਹਾਂ ਦਾ ਪ੍ਰਭਾਵ ਹਮੇਸ਼ਾ ਬਣਿਆ ਰਹਿਣਾ ਚਾਹੀਦਾ ਹੈ। ਜਿਸ ਨਾਲ ਉਹ ਲੋਕਾਂ ਨੂੰ ਪ੍ਰਭਾਵਿਤ ਕਰ ਸਕਦੇ ਹਨ, ਸ਼ੋਸ਼ਣ ਕਰ ਸਕਦੇ ਹਨ ਅਤੇ ਇਸ ਤੋਂ ਪ੍ਰਾਪਤ ਮਾਇਕ ਸਾਧਨ ਆਪਣੀ ਅਜੀਵਕਾ ਦੇ ਰੂਪ ਵਿਚ ਜੀਵਨ ਨਿਰਬਾਹ ਲਈ ਵਰਤਦੇ ਹਨ। ਗੁਰੂ ਸਾਹਿਬ ਦੇ ਇਨਕਲਾਬੀ ਯਤਨਾਂ ਸਦਕਾ ਇਨ੍ਹਾਂ ਧਰਮ ਦੇ ਠੇਕੇਦਾਰਾਂ ਨੂੰ ਧਰਮ ਦੀ ਆੜ ਵਿਚ ਚਲਾਇਆ ਜਾ ਰਿਹਾ ਧੰਦਾ ਖਤਮ ਹੁੰਦਾ ਲੱਗਿਆ। ਇਸ ਕਾਰਨ ਇਨ੍ਹਾਂ ਨੇ ਸਾਂਝੇ ਯਤਨ ਕਰਕੇ ਗੁਰੂ ਸਾਹਿਬ ਦੀ ਸ਼ਹਾਦਤ ਨੂੰ ਅੰਜਾਮ ਦਿੱਤਾ। ਪਰੰਤੂ ਗੁਰੂ ਸਾਹਿਬ ਨੇ ਆਪਣੇ ਅਗਲੇ ਉਤਰਾਧਿਕਾਰੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਸ਼ਸਤਰਧਾਰੀ ਹੋ ਕੇ ਅਗਲੇਰੇ ਸਮੇਂ ਵਿਚ ਵਿਚਰਨ ਦਾ ਹੁਕਮ ਕਰ ਦਿੱਤਾ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਆਪਣੇ ਜੀਵਨ ਕਾਲ ਵਿਚ ਚਾਰ ਧਰਮ ਯੁੱਧ ਲੜਨੇ ਪਏ। ਇਹ ਧਰਮ ਯੁੱਧ ਆਪ ਜੀ ਨੇ ਆਪਣੇ ਪਿਤਾ ਗੁਰੂ ਦੀ ਸ਼ਹਾਦਤ ਦੀ ਮੌਤ ਦਾ ਬਦਲਾ ਲੈਣ ਲਈ ਨਹੀਂ ਲੜੇ, ਇਹ ਧਰਮ ਯੁੱਧ ਨਾ ਹੀ ਕਿਸੇ ਬਾਦਸ਼ਾਹਤ ਲਈ ਲੜੇ ਗਏ ਸਨ ਅਤੇ ਨਾ ਹੀ ਕਿਸੇ ਜ਼ਮੀਨ, ਜਾਇਦਾਦਾਂ 'ਤੇ ਕਾਬਜ਼ ਹੋਣ ਲਈ ਲੜੇ ਗਏ ਸਨ। ਇਨ੍ਹਾਂ ਧਰਮ ਯੁੱਧਾਂ ਦੇ ਕਾਰਨ ਜ਼ਰ, ਜ਼ੋਰੂ ਅਤੇ ਜ਼ਮੀਨ ਵੀ ਨਹੀਂ ਸਨ। ਇਹ ਯੁੱਧ ਕੇਵਲ ਉਹਨਾਂ ਹਲਾਤਾਂ ਵਿਚ ਹੀ ਲੜੇ ਗਏ ਜਦੋਂ ਇਹ ਗੁਰੂ ਸਾਹਿਬ 'ਤੇ ਥੋਪੇ ਗਏ। ਇਹ ਧਰਮ ਯੁੱਧ ਬਚਾਉ ਪੱਖ ਵਿਚ ਹੀ ਲੜਨੇ ਪਏ ਸਨ। ਗੁਰੂ ਸਾਹਿਬ ਨੇ ਇਨ੍ਹਾਂ ਧਰਮ ਯੁੱਧਾਂ ਨੂੰ ਟਾਲਣ ਦੇ ਅਥਾਹ ਯਤਨ ਕੀਤੇ ਪਰੰਤੂ ਦੁਸ਼ਮਣ ਨੇ ਇਹ ਯੁੱਧ ਗੁਰੂ ਸਾਹਿਬ 'ਤੇ ਥੋਪੇ। ਗੁਰੂ ਸਾਹਿਬ ਨੇ ਧਰਮ ਯੁੱਧ ਦੇ ਸਹੀ ਮਾਇਨੇ ਦੱਸੇ। ਧਰਮ ਯੁੱਧ ਗੁਰੂ ਸਾਹਿਬ ਦਾ ਮਨੋਰਥ ਨਹੀਂ ਸਨ। ਗੁਰੂ ਸਾਹਿਬ ਨੇ ਇਨ੍ਹਾਂ ਨੂੰ ਟਾਲਣ ਦੇ ਲਈ ਸਿੱਖ ਧਰਮ ਦੇ ਕੇਂਦਰੀ ਪ੍ਰਚਾਰ ਅਸਥਾਨ ਨੂੰ ਵੀ ਤਬਦੀਲ ਕਰ ਦਿੱਤਾ। ਕੀਰਤਪੁਰ ਸਾਹਿਬ ਦੀ ਸਥਾਪਨਾ ਇਸ ਤੱਥ ਦੀ ਸੂਚਕ ਹੈ। ਗੁਰੂ ਸਾਹਿਬ ਦੇ ਸਮੇਂ ਸਿੱਖ ਧਰਮ ਦੀ ਅਧਿਆਤਮਵਾਦ ਦੀ ਤਬਦੀਲੀ ਇਕ ਨਵੀਂ ਰੋਸ਼ਨੀ ਲੈ ਕੇ ਆਈ। ਇਹ ਗੁਰੂ ਨਾਨਕ ਸਾਹਿਬ ਦੇ ਦ੍ਰਿਸ਼ਟੀਕੋਣ ਦੀ ਲਗਾਤਾਰਤਾ ਵਿਚ ਹੀ ਸੀ। ਪਰੰਤੂ ਆਮ ਸੰਗਤ ਲਈ ਇਸ ਨੂੰ ਸਮਝਣਾ ਅਤਿ ਕਠਿਨ ਸੀ। ਅਕਾਲ ਬੁੰਗੇ ਦੀ ਸਥਾਪਨਾ, ਮੀਰੀ-ਪੀਰੀ ਦੀਆਂ ਕਿਰਪਾਨਾਂ ਇਸ ਤਬਦੀਲੀ ਦੀਆਂ ਗਵਾਹ ਹਨ। ਗੁਰੂ ਘਰ ਦੇ ਵਿਚ ਹੁਣ ਬਾਣੀ ਦੇ ਕੀਰਤਨ ਦੇ ਨਾਲ-ਨਾਲ ਵਾਰਾਂ ਦਾ ਗਾਇਣ ਵੀ ਆਰੰਭ ਹੋ ਚੁੱਕਾ ਸੀ। ਸਿੱਖਾਂ ਦੇ ਅੰਦਰ ਬੀਰਤਾ ਦਾ ਸੰਚਾਰ ਕਰਨ ਲਈ ਇਹ ਸੇਵਾ ਢਾਡੀ ਅਬਦੁੱਲਾ ਤੇ ਨੱਥ ਮੱਲ ਨਿਭਾਅ

ਰਹੇ ਸਨ। ਸਿੱਖ ਧਰਮ ਯੁੱਧ ਦੀ ਪਰਿਭਾਸ਼ਾ ਅਤੇ ਸਰੂਪ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਹੀ ਸਥਾਪਿਤ ਹੋ ਗਏ ਸਨ। ਸਿੱਖ ਸੰਗਤਾਂ ਨੇ ਗੁਰੂ ਆਦੇਸ਼ ਨੂੰ ਧਾਰਨ ਕਰਦੇ ਹੋਏ ਸ਼ਸਤਰਧਾਰੀ ਹੋਣ ਦੀ ਪ੍ਰਕਿਰਿਆ ਆਰੰਭ ਦਿੱਤੀ ਸੀ। ਇਹ ਸਪੱਸ਼ਟ ਹੋ ਚੁੱਕਾ ਸੀ ਕਿ ਜੇਕਰ ਧਰਮ ਦਾ ਪ੍ਰਕਾਸ਼ ਕਰਨਾ ਹੈ ਤਾਂ ਫਿਰ ਵੈਰੀ ਦੇ ਹਮਲਿਆਂ ਦਾ ਪ੍ਰਤੀਕਰਮ ਅੰਤਮ ਰੂਪ ਵਿਚ ਹਥਿਆਰਬੰਦ ਸੰਘਰਸ਼ ਨਾਲ ਹੀ ਫ਼ਤਹਿ ਹੋਣਾ ਹੈ। ਪੀਰੀ ਦੇ ਨਾਲ-ਨਾਲ ਮੀਰੀ ਨੂੰ ਵੀ ਨਾਲ ਲੈ ਚੱਲਣਾ ਹੋਵੇਗਾ। ਸਿੱਖ ਸੰਗਤਾਂ ਨੇ ਇਸ ਤਬਦੀਲੀ ਨੂੰ ਪ੍ਰਵਾਨ ਕੀਤਾ ਅਤੇ 'ਗੁਰ ਕਹਿਆ ਸਾ ਕਾਰ ਕਮਾਵਹੁ' ਦੀ ਧਾਰਨਾ ਨੂੰ ਆਪਣੇ ਮਿਸ਼ਨ ਵਜੋਂ ਸਵੀਕਾਰਿਆ। ਗੁਰੂ ਹਰਿ ਰਾਇ ਸਾਹਿਬ ਜੀ ਵੀ ਆਪਣੇ ਸਮੇਂ ਦੌਰਾਨ ਹਥਿਆਰਬੰਦ ਹੋ ਕੇ ਵਿਚਰੇ। ਇਹ ਅਲਹਿਦਾ ਵਿਸ਼ਾ ਹੈ ਕਿ ਆਪ ਜੀ ਦੇ ਜੀਵਨ ਕਾਲ ਸਮੇਂ ਵੈਰੀ ਦਲ ਨੇ ਕੋਈ ਹਥਿਆਰਬੰਦ ਹਮਲਾ ਨਹੀਂ ਕੀਤਾ। ਇਸ ਲਈ ਧਰਮ ਯੁੱਧ ਦੀ ਨੌਬਤ ਨਹੀਂ ਆਈ। ਇਤਿਹਾਸ ਇਸ ਤੱਥ ਦਾ ਗਵਾਹ ਹੈ ਕਿ ਗੁਰੂ ਸਾਹਿਬ ਨੇ ਆਪਣੇ ਜੀਵਨ ਕਾਲ ਦੌਰਾਨ ਸਿੱਖ ਸੰਗਤਾਂ ਨੂੰ ਸ਼ਸਤਰਬੱਧ ਰਹਿਣ ਲਈ ਪ੍ਰੇਰਿਆ। ਛੇਵੇਂ ਪਾਤਸ਼ਾਹ ਦੇ ਸਮੇਂ ਸਿੱਖ ਸੰਗਤ ਦੇ ਧਾਰਮਿਕ ਨਿਭਾਅ ਤੇ ਨਿਰਵਾਹ ਵਿਚ ਆਈ ਤਬਦੀਲੀ ਨਿਰੰਤਰ ਜਾਰੀ ਰਹੀ। ਸਿੱਖ ਸੰਗਤਾਂ ਨੇ ਇਸ ਤਬਦੀਲੀ ਨੂੰ ਆਪਣੀ ਅਧਿਆਤਮ ਜੀਵਨ ਸ਼ੈਲੀ ਦੇ ਰੂਪ ਵਿਚ ਹੀ ਸਵੀਕਾਰ ਕਰ ਲਿਆ। ਧਰਮ ਦੇ ਉਥਾਰ ਲਈ ਹਥਿਆਰਬੰਦ ਸੰਘਰਸ਼ ਨੂੰ ਸਮੇਂ ਦੀ ਲੋੜ, ਹਾਲਾਤਾਂ ਦੇ ਅਧੀਨ ਹੋਈ ਤਬਦੀਲੀ ਨੂੰ ਸੰਗਤਾਂ ਨੇ ਗੁਰੂ ਹੁਕਮ ਦੇ ਰੂਪ ਵਿਚ ਹੀ ਸਵੀਕਾਰ ਕਰ ਲਿਆ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ 'ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ' ਦਾ ਹੁਕਮ ਆਪ ਜੀ ਦੇ ਨਿਰਭੈਤਾ ਅਤੇ ਨਿਰਵੈਰਤਾ ਦੇ ਗੁਣਾਂ ਨੂੰ ਉਜਾਗਰ ਕਰਦਾ ਹੈ। ਤਿਆਗ ਮੱਲ ਤੋਂ (ਗੁਰੂ) ਤੇਗ ਬਹਾਦਰ ਵਿਚ ਪਰਿਵਰਤਨ ਆਪ ਜੀ ਦੇ ਦੁਸ਼ਟਾਂ ਦੇ ਸੰਘਾਰ ਰੂਪ ਨੂੰ ਪ੍ਰਗਟ ਕਰਦਾ ਹੈ। ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਜਿਵੇਂ ਧਰਮ ਦਾ ਸਤਿਕਾਰ ਕਰਨ ਦਾ ਆਦੇਸ਼ ਸਮੂਹ ਸੰਸਾਰ ਦੇ ਸਾਹਮਣੇ ਪ੍ਰਸਤੁਤ ਕੀਤਾ ਇਹ ਆਪਣੇ ਆਪ ਵਿਚ ਇਕ ਮਿਸਾਲ ਹੈ। ਧਾਰਮਿਕ ਆਜਾਦੀ ਦੀ ਖੁੱਲ੍ਹ ਨੂੰ ਜਿਵੇਂ ਗੁਰੂ ਸਾਹਿਬ ਨੇ ਆਪਣੀ ਸ਼ਹਾਦਤ ਦੇ ਕੇ ਪੇਸ਼ ਕੀਤਾ ਅਜਿਹੀ ਮਿਸਾਲ ਸੰਸਾਰ ਦੇ ਧਾਰਮਿਕ ਇਤਿਹਾਸ ਵਿਚ ਨਿਵੇਕਲੀ ਹੈ। ਗੁਰੂ ਸਾਹਿਬ ਦੀ ਸ਼ਹਾਦਤ ਨੂੰ ਕੁਝ ਭੁਲੜ ਇਤਿਹਾਸਕਾਰਾਂ ਨੇ ਤਿਆਗ ਨਾਲ ਜੋੜ ਕੇ ਬਿਆਨਣ ਦਾ ਯਤਨ ਕੀਤਾ ਹੈ। ਤਿਆਗ ਮੱਲ ਤੋਂ (ਗੁਰੂ) ਤੇਗ ਬਹਾਦਰ ਦਾ ਪਰਿਵਰਤਨ ਸਾਨੂੰ ਸਪੱਸ਼ਟ ਕਰਦਾ ਹੈ ਕਿ ਤੇਗ ਦੇ ਧਨੀ ਹੋਣ ਦੇ ਬਾਵਜੂਦ ਵੀ ਕਿਵੇਂ ਸ਼ਾਂਤ ਅਤੇ ਅਡੋਲ ਰਹਿ ਕੇ ਸ਼ਹਾਦਤ ਦਾ ਜਾਮ ਪੀਤਾ ਜਾ ਸਕਦਾ ਹੈ। ਅਹਿੰਸਾ ਦੇ ਮਾਇਨੇ ਕੀ ਹਨ ਇਹ ਗੁਰੂ ਸਾਹਿਬ ਦੀ ਸ਼ਹਾਦਤ ਸਾਨੂੰ ਦੱਸਦੀ ਹੈ। ਕਮਜ਼ੋਰ, ਡਰਪੋਕ ਹੋ ਕੇ ਅਹਿੰਸਾਵਾਦੀ ਹੋਣਾ, ਅਹਿੰਸਾਵਾਦੀ ਹੋਣਾ ਨਹੀਂ ਬਲਕਿ ਤਾਕਤ ਦੇ ਹੁੰਦਿਆਂ, ਤੇਗ ਦੇ ਧਨੀ ਹੁੰਦਿਆਂ, ਸ਼ਸਤਰਧਾਰੀ ਹੁੰਦਿਆਂ ਵੀ ਕਿਵੇਂ ਮਾਨਵੀ ਅਧਿਕਾਰਾਂ ਨੂੰ ਸਮਾਜ ਅੰਦਰ ਸਥਾਪਿਤ ਕਰਦੇ ਹੋਏ ਉਸਦੇ ਲਈ ਸ਼ਾਂਤਮਈ ਸ਼ਹਾਦਤ ਵੀ ਦਿੱਤੀ ਜਾ ਸਕਦੀ ਹੈ, ਇਹ ਸਾਨੂੰ ਗੁਰੂ ਸਾਹਿਬ ਦਾ ਜੀਵਨ ਸਪੱਸ਼ਟ ਕਰਦਾ ਹੈ। ਤੇਗ ਦੇ ਧਨੀ ਹੁੰਦਿਆਂ ਅਹਿੰਸਾਵਾਦੀ ਕਿਵੇਂ ਹੋਇਆ ਜਾ ਸਕਦਾ ਹੈ ਇਸਦੀ ਪ੍ਰਤੱਖ ਮਿਸਾਲ ਗੁਰੂ ਸਾਹਿਬ ਦਾ ਜੀਵਨ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰੂ ਨਾਨਕ ਦੀ ਦਸਮ ਜੋਤਿ ਸਨ। ਇਸ ਲਈ ਗੁਰੂ ਗੋਬਿੰਦ ਸਿੰਘ ਜੀ ਦੀ ਵਿਚਾਰਧਾਰਾ ਨੂੰ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਦੇ ਫੈਲਾਅ ਦੇ ਰੂਪ ਵਿਚ ਹੀ ਦੇਖਣਾ ਜ਼ਰੂਰੀ ਹੈ। ਗੁਰੂ ਗੋਬਿੰਦ ਸਿੰਘ ਜੀ ਆਪਣੇ ਜੀਵਨ ਉਦੇਸ਼ ਨੂੰ ਸਪੱਸ਼ਟ ਕਰਦੇ ਹੋਏ ਸਪੱਸ਼ਟ ਕਰਦੇ ਹਨ, ਧਰਮ ਚਲਾਵਣ, ਸੰਤ ਉਬਾਰਣ ਅਤੇ ਦੁਸਟ ਸੰਘਾਰਣ। ਇਸ ਉਦੇਸ਼ ਦੀ ਪੂਰਤੀ ਹਿੱਤ ਇਹ ਅਤਿਅੰਤ ਜ਼ਰੂਰੀ ਸੀ ਕਿ ਸਿੱਖ ਸੰਗਤ ਦੀ ਬੀਰ ਸ਼ਕਤੀ ਨੂੰ ਪ੍ਰਚੰਡ ਕੀਤਾ ਜਾਵੇ। ਇਕ ਪ੍ਰਭੂ ਦੀ ਅਰਾਧਨਾ ਕਰਦੇ ਹੋਏ ਵਿਸ਼ਵ ਭਾਈਚਾਰੇ ਦਾ ਸਿਧਾਂਤ ਸਥਾਪਿਤ ਕੀਤਾ ਜਾਵੇ। ਸੰਗਤ ਅਤੇ ਪੰਗਤ ਦੀ ਪ੍ਰਥਾ ਤਾਂ ਸਥਾਪਿਤ ਹੋ ਚੁੱਕੀ ਸੀ ਪਰੰਤੂ ਸਿੱਖ ਸ਼ਨਾਖਤ ਦੀ ਸਮੱਸਿਆ ਅਜੇ ਸਥਾਪਤੀ ਦੀ ਮੰਗ ਕਰਦੀ ਸੀ। ਗੁਰੂ ਸਾਹਿਬ ਨੇ ਸਿੱਖ ਸੰਗਤ ਨੂੰ ਖਾਲਸੇ ਦੇ ਰੂਪ ਵਿਚ ਰੂਪਾਂਤਰਨ ਕਰਦੇ ਹੋਏ 'ਗੁਰੂ ਸੰਗਤ ਕੀਨੀ ਖਾਲਸਾ' ਦੇ ਸਿਧਾਂਤ ਨੂੰ ਪ੍ਰਗਟ ਕੀਤਾ। ਸੰਸਾਰ ਦੇ ਧਾਰਮਿਕ ਇਤਿਹਾਸ ਨੂੰ ਨਵੀਂ ਪੈੜ ਦੇ ਪਾਂਧੀ ਬਣਾਉਂਦੇ ਹੋਏ 'ਆਪੇ ਗੁਰ ਚੇਲਾ ਹੈ ਆਪੇ' ਦੇ ਸਿਧਾਂਤ ਨੂੰ ਸਥਾਪਿਤ ਕਰਦੇ ਹੋਏ ਗੁਰੂ ਪੰਥ ਦੇ ਸਰੂਪ ਨੂੰ ਪ੍ਰਗਟ ਕੀਤਾ। ਗੁਰੂ ਸਾਹਿਬ ਨੇ ਅਕਾਲ ਪੁਰਖ ਦੇ ਜਲਾਲੀ ਸਰੂਪ ਨੂੰ ਪ੍ਰਗਟ ਕੀਤਾ ਤਾਂ ਜੋ ਖਾਲਸਾ ਉਸ ਤੋਂ ਸਾਹਸ ਤੇ ਸਮਰੱਥਾ ਪ੍ਰਾਪਤ ਕਰ ਸਕੇ। ਪਰਮਾਤਮਾ ਨੂੰ 'ਗ਼ਨੀਮੁਲ ਸ਼ਿਕਸਤੈ॥ ਗ਼ਰੀਬੁਲ ਪਰਸਤੈ॥' ਅਤੇ 'ਖਲ ਖੰਡਨ ਹੈਂ॥ ਮਹਿ ਮੰਡਨ ਹੈਂ॥' ਦਸਦੇ ਹੋਏ ਜਲਾਲੀ ਸਰੂਪ ਨੂੰ ਰੂਪਮਾਨ ਕੀਤਾ। ਗੁਰੂ ਸਾਹਿਬ ਨੇ ਭਗਤੀ ਸਾਹਿਤ ਨੂੰ ਬੀਰ ਰਸੀ ਸਾਹਿਤ ਵਿਚ ਰੂਪਾਂਤਰਨ ਕਰਦੇ ਹੋਏ ਖਾਲਸੇ ਦਾ ਰੂਪ ਦਿੱਤਾ। ਪਰਮਾਤਮ ਦੀ ਮੌਜ ਵਿਚ ਪ੍ਰਗਟੇ ਖਾਲਸੇ ਨੂੰ ਦੋਧਾਰੇ ਖੰਡੇ ਦੀ ਅੰਮ੍ਰਿਤ ਧਾਰ ਦਿੱਤੀ। ਗੁਰੂ ਸਾਹਿਬ ਦੀ ਬਾਣੀ ਸ਼ਸਤਰਾਂ ਦੀ ਸੰਕੇਤਾਵਲੀ ਰਾਹੀਂ ਪਰਮਾਤਮਾ ਦੇ ਰੂਪ ਨੂੰ ਪ੍ਰਗਟ ਕਰਦੀ ਹੈ। ਗੁਰੂ ਸਾਹਿਬ ਦੀ ਰਚਨਾ ਵਿਚ ਸ਼ਸਤਰਾਂ ਦੀ ਧੁਨਕਾਰ ਸੁਣਾਈ ਦਿੰਦੀ ਹੈ। ਗੁਰੂ ਸਾਹਿਬ ਨੇ ਖਾਲਸੇ ਨੂੰ ਚਰਿੱਤਰ ਦੀ ਉੱਚਤਾ ਦੇ ਪਾਠ ਪੜ੍ਹਾਉਂਦੇ ਹੋਏ 'ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ' ਦਾ ਪਾਠ ਪੜ੍ਹਾਇਆ।

ਖਾਲਸੇ ਅੰਦਰ ਸੂਰਬੀਰਤਾ ਜਿਹੇ ਗੁਣਾਂ ਦਾ ਸੰਚਾਰ ਕਰਨ ਲਈ ਗੁਰੂ ਸਾਹਿਬ ਨੇ ਜਿੱਥੇ ਸੰਗਤਾਂ ਨੂੰ ਖਾਲਸੇ ਦੇ ਵਿਚ ਰੂਪਾਂਤਰਿਤ ਕੀਤਾ ਉੱਥੇ ਨਾਲ ਹੀ ਸਾਹਿਤ ਦੀ ਮਹੱਤਤਾ ਨੂੰ ਮਹਿਸੂਸ ਕਰਦੇ ਹੋਏ ਧਰਮ ਯੁੱਧ ਦੇ ਚਾਉ ਨੂੰ ਪੈਦਾ ਕਰਨ ਵਾਲੇ ਸਾਹਿਤ ਦੀ ਰਚਨਾ ਆਰੰਭੀ। ਗੁਰੂ ਸਾਹਿਬ ਆਪਣੇ ਇਸ ਕਾਰਜ ਨੂੰ ਸਪੱਸ਼ਟ ਕਰਦੇ ਹੋਏ ਲਿਖਦੇ ਹਨ 'ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ'। ਬੀਰ ਰਸੀ ਸਾਹਿਤ ਦੀ ਰਚਨਾ ਸੰਗਤਾਂ ਅੰਦਰ ਧਰਮ ਯੁੱਧ ਦਾ ਚਾਉ ਪੈਦਾ ਕਰਨ ਲਈ ਗੁਰੂ ਸਾਹਿਬ ਦਾ ਮੁੱਖ ਮਨੋਰਥ ਸੀ। ਗੁਰੂ ਸਾਹਿਬ ਨੇ ਸਾਹਿਤ ਰਚਨਾ ਕਰਦੇ ਹੋਏ ਜਿੱਥੇ ਪ੍ਰਚਲਿਤ ਕਥਾਵਾਂ ਅਤੇ ਕਾਵਿ-ਪ੍ਰੰਪਰਾ ਨੂੰ ਆਧਾਰ ਬਣਾਇਆ ਉੱਥੇ ਨਾਲ ਹੀ ਪ੍ਰਾਪਤ ਸਾਹਿਤ ਨੂੰ ਉਸ ਦੇ ਪ੍ਰਚਲਿਤ ਰੂਪ ਵਿਚ ਸਵੀਕਾਰ ਨਹੀਂ ਕੀਤਾ ਬਲਕਿ ਸਾਹਿਤ ਦੇ ਅੰਦਰ ਲੁਕੇ ਬੀਰ ਰਸੀ ਤੱਤ ਨੂੰ ਪ੍ਰਗਟ ਕਰਦੇ ਹੋਏ ਧਰਮ ਯੁੱਧ ਲਈ ਚਾਉ ਪੈਦਾ ਕਰਨ ਵਾਲੇ ਸਾਹਿਤ ਦੀ ਰਚਨਾ ਕੀਤੀ। ਗੁਰੂ ਸਾਹਿਬ ਦੇ ਭਵਿਖਮੁਖੀ ਸੂਰਬੀਰਾਂ ਅੰਦਰ ਕੇਵਲ ਸੂਰਬੀਰਤਾ ਹੀ ਨਹੀਂ ਭਰੀ ਜਾਣੀ ਸੀ ਬਲਕਿ ਅਜਿਹੇ ਜੀਉੜੇ ਨੂੰ ਧੰਨ ਕਿਹਾ ਗਿਆ ਜੋ ਮੁਖ ਤੋਂ ਹਰੀ ਦੇ ਨਾਮ ਉਚਾਰਨ ਕਰਦਾ ਹੈ, ਸਿਮਰਨ ਕਰਦਾ ਹੈ ਅਤੇ ਆਪਣੇ ਚਿੱਤ ਅੰਦਰ ਧਰਮ ਯੁੱਧ ਦੀ ਲਾਲਸਾ ਰੱਖਦਾ

ਹੈ। ਜਦੋਂ ਵੀ ਧਰਮ ਦੀ ਸਥਾਪਤੀ ਹਿੱਤ ਜੂਝਣ ਦੀ ਲੋੜ ਮਹਿਸੂਸ ਹੋਵੇ ਤਾਂ ਇਹ ਧਰਮੀ ਜੀਉੜਾ 'ਅਤ ਹੀ ਰਨ ਮੈ ਤਬ ਜੂਝ ਮਰੋਂ' ਦੇ ਨਾਲ ਹੀ ਪਰਮਾਤਮਾ ਦੇ ਭਾਣੇ ਅੰਦਰ ਅਜਿਹਾ ਵਿਚਰੇ ਕਿ ਉਸ ਨੂੰ ਨਿਸ਼ਚੈ ਹੀ ਆਪਣੀ ਜਿੱਤ ਦਾ ਭਰੋਸਾ ਵੀ ਹੋਵੇ ਭਾਵ ਚੜ੍ਹਦੀ ਕਲਾ ਵਿਚ ਵਿਚਰੇ। ਸ਼ਸਤਰਧਾਰੀ ਹੋਣਾ ਹੀ ਅਤੇ ਯੁੱਧ ਕਲਾ ਵਿਚ ਸੰਗਤਾਂ ਨੂੰ ਪਰਬੀਨ ਕਰਨਾ ਹੀ ਗੁਰੂ ਸਾਹਿਬ ਦਾ ਆਸ਼ਾ ਨਹੀਂ ਸੀ ਬਲਕਿ ਅਜਿਹੇ ਅਧਿਆਤਮਵਾਦੀ ਗੁਰਮੁਖ ਦੀ ਘਾੜਤ ਘੜਨੀ ਸੀ ਜੋ ਕਿ ਮੁਖ ਤੋਂ ਬਾਣੀ ਉਚਾਰਦਾ ਹੋਇਆ ਦੁਸ਼ਟਾਂ ਦਾ ਸੰਘਾਰ ਕਰਦਾ ਹੋਇਆ ਪਰਮਾਤਮ ਹੁਕਮ ਨੂੰ ਦੁਨੀਆਂ ਵਿਚ ਸਥਾਪਿਤ ਕਰੇ। ਗੁਰੂ ਸਾਹਿਬ ਦੇ ਅਜਿਹੇ ਸਾਹਸੀ ਕਾਰਜਾਂ ਕਰਕੇ ਹੀ ਸਿੱਖ ਸੰਗਤਾਂ ਅੰਦਰ ਬੀਰ ਪ੍ਰੰਪਰਾ ਦਾ ਵਿਕਾਸ ਹੋਇਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਖਾਲਸਾ ਹਮੇਸ਼ਾਂ 'ਤਖਤ ਬਹੈ ਤਖਤੈ ਕੀ ਲਾਇਕ' ਦੇ ਗੁਰਬਾਣੀ ਆਦਰਸ਼ ਅਨੁਸਾਰ ਜ਼ਾਲਮ ਦੇ ਜ਼ੁਲਮਾਂ ਵਿਚੋਂ ਉਤਪੰਨ ਹੋਣ ਵਾਲੀਆਂ ਵੰਗਾਰਾਂ 'ਤੇ ਪੂਰਾ ਉਤਰਿਆ ਹੈ। ਉਸ ਨੇ ਸ਼ਕਤੀ ਦਾ ਜਵਾਬ ਸ਼ਕਤੀ ਦੇ ਨਾਲ ਦੇ ਕੇ ਮਨੁੱਖੀ ਸੁਤੰਤਰਤਾ ਦੇ ਸੰਗਰਾਮ ਵਿਚ ਜਿੱਤ ਪ੍ਰਾਪਤ ਕੀਤੀ ਹੈ। ਖਾਲਸੇ ਨੇ ਕਦੀ ਵੀ ਸ਼ਕਤੀ ਦਾ ਪ੍ਰਯੋਗ ਧੰਨ ਦੀ ਪ੍ਰਾਪਤੀ ਤੇ ਬਹਾਦਰੀ ਦਾ ਵਿਖਾਵਾ ਕਰਨ ਲਈ ਨਹੀਂ ਕੀਤਾ ਬਲਕਿ ਧਰਮ ਯੁੱਧ ਦੇ ਚਾਉ ਵਿਚ ਸੰਤਾਂ ਨੂੰ ਉਭਾਰਨ ਅਤੇ ਦੁਸ਼ਟਾਂ ਦੇ ਸੰਘਾਰ ਹਿੱਤ ਜੂਝਿਆ ਹੈ। 'ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ' ਦੇ ਗੁਰਬਾਣੀ ਆਦੇਸ਼ ਉਸ ਲਈ ਹਮੇਸ਼ਾ ਪ੍ਰੇਰਨਾ ਸ੍ਰੋਤ ਹਨ। 'ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ' ਅਤੇ 'ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ' ਜਿਹੇ ਗੁਰ ਵਾਕ ਖਾਲਸੇ ਦੇ ਆਦਰਸ਼ ਹਨ। ਖਾਲਸੇ ਦੇ ਧਰਮ ਯੁੱਧ ਸੰਸਾਰ ਵਿਚ ਅਮਨ ਦੀ ਸਥਾਪਤੀ ਵਾਸਤੇ ਹਨ, ਮਨੁੱਖੀ ਅਣਖ ਤੇ ਆਨ ਦੀ ਬਹਾਲੀ ਲਈ ਹਨ। ਅਗਿਆਨਤਾ ਦੇ ਨਾਸ਼ ਅਤੇ ਗਿਆਨ ਦੇ ਪ੍ਰਕਾਸ਼ ਲਈ ਹਨ। ਸ਼ਕਤੀ ਦੀ ਵਰਤੋਂ ਹਮੇਸ਼ਾ ਗਰੀਬ ਦੀ ਰੱਖਿਆ ਲਈ ਅਤੇ ਜਰਵਾਣੇ ਦੀ ਭਖਿਆ ਦੇ ਨਿਯਮ ਅਧੀਨ ਕੀਤੀ ਜਾਂਦੀ ਰਹੀ ਹੈ। ਸ਼ਕਤੀ ਦਾ ਇਸਤੇਮਾਲ ਕੇਵਲ ਉਦੋਂ ਹੀ ਸਾਰਥਕ ਮੰਨਿਆ ਗਿਆ ਜਦੋਂ ਬਾਕੀ ਸਭ ਹੀਲੇ ਨਿਰਾਰਥਕ ਹੋ ਜਾਣ। ਗੁਰੂ ਗੋਬਿੰਦ ਸਿੰਘ ਜੀ ਦੁਆਰਾ ਪ੍ਰਗਟੇ ਖਾਲਸੇ ਨੇ ਕਦੇ ਵੀ ਆਪਣੇ ਦੁਸ਼ਮਣ ਨੂੰ ਸਦੀਵੀ ਦੁਸ਼ਮਣ ਵਜੋਂ ਨਹੀਂ ਸਵੀਕਾਰਿਆ। ਖਾਲਸੇ ਨੇ ਹਮੇਸ਼ਾ ਧਰਮ ਯੁੱਧ ਦੇ ਦੌਰਾਨ ਅਕਾਲ ਦੇ ਤੌਹੀਦ ਦੇ ਸਿਧਾਂਤ ਦੀ ਪਾਲਣਾ ਕੀਤੀ ਹੈ। ਖਾਲਸੇ ਨੇ ਹਮੇਸ਼ਾ ਆਪਣੇ ਆਦਰਸ਼ ਦੀ ਪ੍ਰਾਪਤੀ ਹਿੱਤ ਆਪਣੇ ਆਪ ਨੂੰ 'ਅਕਾਲ ਪੁਰਖ ਕੀ ਫੌਜ' ਦੇ ਰੂਪ ਵਿਚ ਸਵੀਕਾਰ ਕੀਤਾ ਹੈ। ਖਾਲਸੇ ਨੇ ਆਪਣੇ ਆਦਰਸ਼ ਦੁਨਿਆਵੀ ਨਾਲੋਂ ਦੈਵੀ ਵਧੇਰੇ ਸਵੀਕਾਰੇ ਹਨ। ਯੁੱਧ ਦੇ ਦੌਰਾਨ ਵੀ ਖਾਲਸੇ ਨੇ ਆਪਣੇ ਉੱਚ ਕਿਰਦਾਰ ਦਾ ਬਾਖੂਬੀ ਪ੍ਰਦਰਸ਼ਨ ਕਰਦੇ ਹੋਏ ਇਸਤਰੀ ਜਾਤ ਦੀ ਇੱਜਤ ਤੇ ਮਾਣ ਮਰਯਾਦਾ ਨੂੰ ਬਹਾਲ ਰੱਖਿਆ ਹੈ। ਜਿਸਦੀ ਸ਼ਾਹਦੀ ਖਾਲਸੇ ਦੇ ਦੁਸ਼ਮਣਾਂ ਨੇ ਵੀ ਆਪਣੀਆਂ ਲਿਖਤਾਂ ਵਿਚ ਭਰੀ ਹੈ।

ਖਾਲਸੇ ਦੇ ਧਰਮ ਯੁੱਧਾਂ ਵਿਚ ਇਨਸਾਨੀ ਮੁਹੱਬਤ ਲਈ ਪਿਆਰ ਠਾਠਾਂ ਮਾਰਦਾ ਹੈ। ਤੇਗਾਂ ਵਾਰ ਕਰਦੀਆਂ ਵੀ ਰਹਿਮ ਦੀ ਛਾਂ ਕਰਦੀਆਂ ਹਨ। ਗੁਰੂ ਹਰਿਗੋਬਿੰਦ ਸਾਹਿਬ ਜੀ ਦੁਆਰਾ ਪੈਂਦੇ ਖਾਂ ਦੇ ਅੰਤ ਸਮੇਂ ਯੁੱਧ ਦੌਰਾਨ ਆਪਣੀ ਢਾਲ ਨਾਲ ਛਾਂ ਕਰਨੀ ਅਤੇ ਉਸ ਨੂੰ ਕਲਮਾ ਪੜ੍ਹਨ ਲਈ ਕਹਿਣਾ ਇਸਦੀ ਮਿਸਾਲ ਹੈ। ਛੇਵੇਂ ਪਾਤਸ਼ਾਹ ਨੇ ਹਰਿਗੋਬਿੰਦਪੁਰ

ਦੀ ਜੰਗ ਤੋਂ ਬਾਅਦ ਮੁਸਲਮਾਨਾਂ ਨੂੰ ਦਫਨਾਉਣ ਹਿੱਤ ਕਬਰਾਂ ਬਣਵਾਈਆਂ। ਖਾਲਸੇ ਨੇ ਕਦੇ ਵੀ ਮੈਦਾਨੋਂ ਭੱਜੇ ਅਤੇ ਨੱਸੇ ਜਾਂਦੇ 'ਤੇ ਵਾਰ ਨਹੀਂ ਕੀਤਾ। ਨਿਹੱਥੇ, ਬੱਚੇ, ਬੁੱਢੇ, ਔਰਤ ਅਤੇ ਬਿਮਾਰ 'ਤੇ ਵਾਰ ਨਹੀਂ ਕੀਤਾ। ਦੁਸ਼ਮਣਾਂ ਦੀਆਂ ਔਰਤਾਂ ਦੀਆਂ ਇੱਜ਼ਤਾਂ ਦੀ ਰਾਖੀ ਕਰਨੀ ਅਤੇ ਉਨ੍ਹਾਂ ਨੂੰ ਸਨਮਾਨ ਸਹਿਤ ਘਰੋ-ਘਰੀ ਪਹੁੰਚਾਉਣਾ ਖਾਲਸੇ ਦੇ ਧਰਮ ਯੁੱਧ ਦੀ ਵਿਸ਼ੇਸ਼ਤਾ ਰਹੀ ਹੈ। ਗੁਰੂ ਦੇ ਹੁਕਮ 'ਤੇ ਮਰ ਮਿਟਣਾ ਖਾਲਸੇ ਦਾ ਅੰਤਿਮ ਉਦੇਸ਼ ਹੈ। ਗੁਰੂ ਗੋਬਿੰਦ ਸਿੰਘ ਜੀ ਇਸ ਬਾਰੇ ਚਰਚਾ ਕਰਦੇ ਹੋਏ ਇਸ ਨੂੰ 'ਹਉ ਖਾਲਸੇ ਕਾ ਖਾਲਸਾ ਮੇਰੋ' ਆਖ ਕੇ ਸਪੱਸ਼ਟ ਕਰਦੇ ਹਨ। ਸੰਸਾਰ ਵਿਚ ਹਲੀਮੀ ਰਾਜ ਦੀ ਸਥਾਪਨਾ ਖਾਲਸੇ ਦਾ ਮੁੱਖ ਮਨੋਰਥ ਹੈ। ਅਸੀਮ ਸ਼ਕਤੀ ਤੇ ਮਾਨਵਤਾ ਪੱਖੀ ਅਸੂਲਾਂ ਲਈ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਵਰੋਸਾਏ ਖਾਲਸੇ ਨੇ 'ਬੇਗਮਪੁਰੇ' ਦੀ ਸਿਰਜਣਾ ਲਈ ਗੌਰਵਮਈ ਇਤਿਹਾਸ ਦੀ ਸਿਰਜਣਾ ਕੀਤੀ ਹੈ, ਜਿਸ ਲਈ ਉਹ ਨਿਰੰਤਰ ਕਾਰਜਸ਼ੀਲ ਹੈ। ਗੁਰੂ ਸਾਹਿਬ ਦੀ ਅਗਵਾਈ ਵਿਚ ਖਾਲਸੇ ਨੇ ਮਨੁੱਖੀ ਸੁਤੰਤਰਤਾ ਲਈ ਆਨੰਦਪੁਰ ਸਾਹਿਬ, ਚਮਕੌਰ ਸਾਹਿਬ, ਮੁਕਤਸਰ ਸਾਹਿਬ ਆਦਿ ਅਨੇਕਾਂ ਧਰਮ ਯੁੱਧ ਲੜਨੇ ਪਏ। ਸੰਘਰਸ਼ ਦੀ ਨਿਰੰਤਰਤਾ ਨੇ ਹੀ ਖਾਲਸੇ ਦੇ ਗੌਰਵਸ਼ਾਲੀ ਇਤਿਹਾਸ ਨੂੰ ਸਿਰਜਿਆ ਹੈ ਤੇ ਇਹੀ ਉਸਦਾ ਵਿਰਸਾ, ਮਾਣ ਤੇ ਪ੍ਰਾਪਤੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਖਾਲਸਾ ਪਰਮਾਤਮਾ ਦੇ ਸਰਬ ਕਲਿਆਣਕਾਰੀ ਉਦੇਸ਼ਾਂ ਪ੍ਰਤੀ ਸਮਰਪਿਤ ਹੈ। ਖਾਲਸੇ ਦਾ ਪਰਮ ਉਦੇਸ਼ ਸਮੁੱਚੇ ਜਗਤ ਨੂੰ ਧਰਮਸ਼ਾਲ ਦੇ ਰੂਪ ਵਿਚ ਸਥਾਪਿਤ ਕਰਨਾ ਅਤੇ ਸਭੇ ਸਾਝੀਵਾਲ ਸਦਾਇਨ ਦੇ ਗੁਰੂ ਹੁਕਮ ਉੱਤੇ ਪਹਿਰਾ ਦੇਣਾ ਹੈ। ਇਸ ਦਾ ਕਾਰਜ ਖੇਤਰ ਦੁਨੀਆਂ ਦੇ ਕਿਸੇ ਇਕ ਖਿੱਤੇ ਦੀਆਂ ਸੀਮਾਵਾਂ ਤੱਕ ਸੀਮਤ ਨਹੀਂ। ਸਮੁੱਚੀ ਮਾਨਵਤਾ ਨੂੰ ਇਸ ਨੇ ਇਕ ਰੂਪ ਕਰ ਕੇ ਦੇਖਣਾ ਹੈ। ਖਾਲਸਾ ਗੁਰੂ ਸਾਹਿਬ ਦੇ ਦੈਵੀ ਵਿਰਸੇ ਦਾ ਅਧਿਕਾਰੀ ਹੈ ਅਤੇ ਗੁਰੂ ਪੰਥ ਦੇ ਰੂਪ ਵਿਚ ਕਾਰਜਸ਼ੀਲ ਹੁੰਦਾ ਹੋਇਆ ਗੁਰੂ ਗ੍ਰੰਥ ਤੋਂ ਅਗਵਾਈ ਪ੍ਰਾਪਤ ਕਰਦਾ ਹੈ। ਖਾਲਸਾ ਪਰਮਾਤਮਾ ਦੇ ਨਿਰਗੁਣ ਸਰੂਪ ਤੋਂ ਸਰਗੁਣ ਹੋਣ ਦੇ ਪਸਾਰੇ ਨੂੰ ਰੱਬੀ ਏਕਤਾ ਦੇ ਵਿਸਥਾਰ ਵਜੋਂ ਹੀ ਸਵੀਕਾਰ ਕਰਦਾ ਹੈ। ਧਰਤੀ ਨੂੰ ਧਰਮਸ਼ਾਲ ਬਨਾਉਣ ਹਿੱਤ ਹਮੇਸ਼ਾ ਦ੍ਰਿੜ੍ਹ ਹੈ। ਸੰਤਾ ਮਾਨਉ ਅਤੇ ਦੁਸ਼ਟਾਂ ਨੂੰ ਦੰਡ ਦੇਣ ਦੀ ਕੁਟਵਾਰੀ ਦੇ ਗੁਰੂ ਹੁਕਮਾਂ ਦਾ ਪਾਬੰਦ ਹੈ। ਖਾਲਸੇ ਨੇ ਹਮੇਸ਼ਾ ਮਨੁੱਖੀ ਸੁਤੰਤਰਤਾ, ਮਨੁੱਖੀ ਸਮਾਨਤਾ ਅਤੇ ਨਿਆਂ ਦੀ ਸਥਾਪਤੀ ਹਿੱਤ ਉੱਚ ਆਦਰਸ਼ਾਂ ਦੀ ਪ੍ਰਾਪਤੀ ਤੱਕ ਸੰਘਰਸ਼ਸ਼ੀਲ ਰਹਿਣਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ 'ਨੀਚਾਂ ਦੇ ਸੰਗਿ ਸਾਥ' ਰਹਿਣ ਦੇ ਗੁਰੂ ਨਾਨਕ ਸਾਹਿਬ ਦੇ ਬਚਨਾਂ ਨੂੰ ਅਮਲੀ ਰੂਪ ਦਿੱਤਾ ਅਤੇ ਇਨ੍ਹਾਂ ਨੂੰ ਸਰਦਾਰੀਆਂ ਬਖਸ਼ੀਆਂ। ਰਤਨ ਸਿੰਘ ਭੰਗੂ ਇਸ ਤੱਥ ਦੀ ਸਪਸ਼ਟਤਾ 'ਇਨ ਗਰੀਬਨ ਕੋ ਦੇਇ ਪਾਤਸ਼ਾਹੀ, ਯਾਦ ਰਖੈ ਹਮਰੀ ਗੁਰਆਈ' ਆਖ ਕੇ ਕਰਦੇ ਹਨ। ਖਾਲਸੇ ਦੀ ਸ਼ਖ਼ਸੀਅਤ ਜਿੱਤ ਦੇ ਨਿਸ਼ਚੈ ਨਾਲ ਲਬਰੇਜ ਹੈ। ਖਾਲਸੇ ਦਾ ਸੰਘਰਸ਼ ਸੰਸਾਰ ਦੇ ਉਜਵਲ ਭਵਿੱਖ ਨੂੰ ਸਮਰਪਿਤ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਲਿਖਤ 'ਜ਼ਫ਼ਰਨਾਮਾ' ਅਨੁਸਾਰ ਖਾਲਸਾ ਕੁੰਢਲੀਆ ਸੱਪ ਹੈ ਜੋ ਮੌਜੂਦਾ ਅਤੇ ਭਵਿੱਖ ਕਾਲ ਵਿਚ ਸਦੀਵੀ ਤੌਰ 'ਤੇ ਸਾਰਥਕ ਹੈ। ਧਰਮ ਹਿੱਤ ਜੂਝ ਮਰਨ ਦੇ ਚਾਉ ਨੇ ਹੀ ਖ਼ਾਲਸੇ ਨੂੰ ਨਿਆਰਾਪਨ ਦਿੱਤਾ ਹੈ। ਜਿੱਤ ਦੇ ਨਿਸ਼ਚੈ ਨਾਲ ਭਰਪੂਰ ਖ਼ਾਲਸੇ ਨੇ ਹਰ ਮੈਦਾਨ ਫ਼ਤਹ ਪ੍ਰਾਪਤ ਕੀਤੀ ਹੈ।

* * *

# ਗੁਰੂ ਗੋਬਿੰਦ ਸਿੰਘ ਜੀ
# ਅਦੁੱਤੀ ਸੈਨਿਕ ਪ੍ਰਤਿਭਾ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਬਹੁਪੱਖੀ ਸ਼ਖ਼ਸੀਅਤ ਸਨ। ਮਹਾਂਕਵੀ, ਸਰਬੰਸਦਾਨੀ, ਧਰਮ-ਰੱਖਿਅਕ, ਸੱਚ-ਧਰਮ ਦੇ ਉਪਾਸ਼ਕ, ਸੈਨਾ ਤੇ ਖ਼ਾਲਸਾ ਦੇ ਸਿਰਜਣਹਾਰ, ਮਹਾਂਬਲੀ ਯੋਧੇ, ਸੰਤ-ਸਿਪਾਹੀ ਆਦਿ ਅਨੇਕਾਂ ਵਿਸ਼ੇਸ਼ਣ, ਬੁੱਧੀਮਾਨ ਵਿਅਕਤੀ ਆਪਣੀ ਬੁੱਧੀ ਅਨੁਸਾਰ ਆਪ ਜੀ ਦੀ ਸ਼ਖ਼ਸੀਅਤ ਦੇ ਵੱਖ-ਵੱਖ ਪੱਖਾਂ ਦਾ ਵਰਨਣ ਕਰਨ ਲਈ ਵਰਤਦੇ ਹਨ। ਆਪ ਜੀ ਦੀ ਸਰਬੰਗੀ ਪ੍ਰਤਿਭਾ ਦਾ ਇਕ ਵਿਸ਼ੇਸ਼ ਪੱਖ ਸੀ, ਆਪ ਜੀ ਦੀ ਸੈਨਿਕ ਪ੍ਰਤਿਭਾ, ਜਿਸ ਦਾ ਵਰਨਣ ਕਰਨ ਦਾ ਯਤਨ ਇਸ ਲੇਖ ਵਿਚ ਕੀਤਾ ਗਿਆ ਹੈ:

**ਜੀਵਨ ਉਦੇਸ਼:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਜੀਵਨ ਕਥਾ 'ਬਚਿਤ੍ਰ ਨਾਟਕ' ਇਸ ਪ੍ਰਕਾਰ ਵਰਨਣ ਕੀਤਾ ਹੈ:

ਯਾਹੀ ਕਾਜ ਧਰਮ ਹਮ ਜਨਮੰ ॥ ਸਮਝ ਲੇਹੁ ਸਾਧੂ ਸਭ ਮਨ ਮੰ ॥
ਧਰਮ ਚਲਾਵਨ ਸੰਤ ਉਬਾਰਨ ॥ ਦੁਸਟ ਸਭਨ ਕੋ ਮੂਲ ਉਪਾਰਨ ॥

ਆਪ ਲਿਖਦੇ ਹਨ ਕਿ ਇਹ ਉਦੇਸ਼ ਆਪ ਜੀ ਨੂੰ ਅਕਾਲ ਪੁਰਖ ਵੱਲੋਂ ਸੌਂਪਿਆ ਗਿਆ ਸੀ:

ਮੈ ਅਪਨਾ ਸੁਤ ਤੋਹਿ ਨਿਵਾਜਾ ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ ॥
ਜਾਹਿ ਤਹਾਂ ਤੇ ਧਰਮੁ ਚਲਾਇ ॥ ਕਬੁਧਿ ਕਰਨ ਤੇ ਲੋਕ ਹਟਾਇ ॥

ਅਸਲ ਵਿਚ ਅਧਰਮ, ਅਨਿਆਇ ਅਤੇ ਕੂੜ-ਕੁਸੱਤ ਦੀ ਟੱਕਰ ਭਗਤੀ, ਸਹਿਨਸ਼ੀਲਤਾ ਅਤੇ ਸਬਰ ਨਾਲ ਸਦੀਆਂ ਤੋਂ (ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਸਮੇਂ ਤੋਂ) ਬੜੀ ਤੀਬਰ ਗਤੀ ਨਾਲ ਚੱਲੀ ਆ ਰਹੀ ਸੀ ਅਤੇ ਉਹ ਘੜੀ ਆ ਗਈ, ਜਦੋਂ ਕੋਈ ਨਿਰਣਾ-ਜਨਕ ਸਿੱਟਾ ਨਿਕਲਦਾ ਸੀ। ਇਹ ਟੱਕਰ ਉਸ ਸਿਖਰ 'ਤੇ ਪਹੁੰਚ ਚੁੱਕੀ ਸੀ, ਜਿੱਥੋਂ ਅਗਾਂਹ ਅੰਤਮ ਦ੍ਰਿਸ਼ ਅਤਿ ਨੇੜੇ ਹੁੰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੰਸਾਰ ਰਟਨ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਅਕਹਿ ਤੇ ਅਸਹਿ ਤਸੀਹਿਆਂ ਦੁਆਰਾ ਸ਼ਹੀਦੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸੀਸ ਭੇਟ ਕਰਨ ਮਗਰੋਂ 'ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥' ਦੇ ਉਦੇਸ਼ ਦੀ ਪ੍ਰਾਪਤੀ ਲਈ ਇਕ ਅਜਿਹਾ ਕਦਮ ਚੁੱਕਣ ਦੀ ਲੋੜ ਸੀ, ਜਿਸ ਦੀ ਅੰਤਮ ਵਿਜੈ ਧਰਮ, ਸੱਚਾਈ ਤੇ ਨਿਆਇ ਦੇ ਪੱਖ ਵਿਚ ਹੋਵੇ ਅਤੇ ਭਾਰਤੀਆਂ ਲਈ ਅਜਿਹਾ ਜੀਵਨ-ਮਾਹੌਲ ਤਿਆਰ ਕੀਤਾ ਜਾ ਸਕੇ, ਜਿਸ ਦੀ ਕਲਪਨਾ ਸਦੀਆਂ ਤੋਂ

ਕੀਤੀ ਜਾ ਰਹੀ ਸੀ, ਜਿਸ ਨੂੰ ਸਾਕਾਰ ਰੂਪ ਦੇਣ ਲਈ ਨੀਂਹ ਸ੍ਰੀ ਗੁਰੂ ਨਾਨਕ ਦੇਵ ਜੀ ਰੱਖ ਗਏ ਸਨ ਅਤੇ ਜਿਸ ਦੀ ਉਸਾਰੀ ਵਿਚ ਪਿੱਛੋਂ ਆਏ ਅੱਠ ਗੁਰੂ ਸਾਹਿਬਾਨ (ਸ੍ਰੀ ਗੁਰੂ ਤੇਗ ਬਹਾਦਰ ਜੀ ਤੱਕ) ਹਿੱਸਾ ਪਾ ਗਏ ਸਨ।

**ਨਿਵੇਕਲਾ ਮਾਰਗ:** ਆਦਰਸ਼ ਦੀ ਪ੍ਰਾਪਤੀ ਲਈ ਆਪ ਜੀ ਨੇ ਉਹ ਮਾਰਗ ਚੁਣਿਆ ਜੋ ਪਹਿਲਾਂ ਮੌਜੂਦ ਮਾਰਗ ਨਾਲੋਂ ਨਿਵੇਕਲਾ ਤੇ ਅਦਭੁੱਤ ਸੀ। ਇਸ ਰਹੱਸ 'ਤੇ ਚੱਲ ਕੇ ਆਪ ਜੀ ਨੇ ਭਾਰਤ ਵਿਚ ਮਾਨਵ-ਜੀਵਨ ਧਾਰਾ ਨੂੰ ਇਕ ਨਵੇਂ ਵਹਿਣ ਵੱਲ ਮੋੜ ਦਿੱਤਾ। ਇਹ ਧਾਰਾ ਸੀ ਬੀਰਤਾ ਦੀ ਧਾਰਾ। ਤਲਵਾਰ ਦੀ ਧਾਰ 'ਤੇ ਹੱਸਦੇ-ਹੱਸਦੇ ਨੱਚਣ ਦੀ ਰੀਅ, ਖੰਡੇ ਦੀ ਧਾਰ ਨੂੰ ਚੁੰਮ ਕੇ ਅਮਰ ਹੋ ਜਾਣ ਦੀ ਲੀਹ ਕਿਉਂਕਿ ਜੋ ਜ਼ੁਲਮ ਅਧਰਮ, ਅਨਿਆਇ ਅਤੇ ਅਤਿਆਚਾਰ ਦੇ ਉਪਾਸ਼ਕ, ਸਮੇਂ ਦੇ ਸ਼ਾਸਕਾਂ ਦੇ ਕੰਨਾਂ ਵਿਚ ਪਏ ਸਿੱਕੇ ਨੂੰ ਤਰਲ ਕਰਨ ਲਈ, ਅਹਿੰਸਾ ਤੇ ਸਬਰਮਈ ਵਿਰੋਧ ਨਾਲੋਂ ਤਲਵਾਰ ਉਠਾਉਣ ਦਾ ਮਾਰਗ ਵਧੇਰੇ ਪ੍ਰਭਾਵਸ਼ੀਲ ਅਤੇ ਤੇਜ਼ੀ ਨਾਲ ਸਿੱਟੇ ਦੇ ਨੇੜੇ ਪਹੁੰਚਾਣ ਵਾਲਾ ਹੁੰਦਾ ਹੈ। ਆਪ ਜੀ ਨੇ ਅਜਿਹੀ ਅਵਸਥਾ ਵਿਚ ਜਦੋਂ ਕਿ ਸਭ ਸਾਧਨ ਨਕਾਰੇ ਸਿੱਧ ਹੋਏ, ਤਲਵਾਰ ਉਠਾਉਣ ਨੂੰ ਨਿਆਇਸ਼ੀਲ ਤੇ ਧਰਮ ਦੱਸਿਆ ਅਤੇ ਉਦੇਸ਼ ਦੀ ਪ੍ਰਾਪਤੀ ਲਈ ਖੜਗ ਦੀ ਧਾਰ ਦਾ ਇਨਕਲਾਬੀ ਮਾਰਗ ਚੁਣਿਆ:

ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥
ਹਲਾਲ ਅਸਤੁ ਬੁਰਦਨ ਬ ਸ਼ਮਸ਼ੇਰ ਦਸਤ॥

**ਮਨੋਵਿਗਿਆਨਕ ਪਹੁੰਚ:** ਯੋਧਾ ਹੋਣਾ ਵੱਡੀ ਗੱਲ ਏ, ਉਸ ਤੋਂ ਵੱਡੀ ਗੱਲ ਏ ਯੁੱਧ-ਵਿਦਿਆ ਵਿਚ ਪ੍ਰਬੀਨ ਹੋਣਾ। ਪਰ ਕਿਸੇ ਕੌਮ ਨੂੰ, ਜੋ ਮਰ ਚੁੱਕੀ ਹੋਵੇ, ਬੇ-ਅਣਖੀ ਦਾ ਜੀਵਨ ਬਤੀਤ ਕਰ ਰਹੀ ਹੋਵੇ ਜੋ ਅੱਤਿਆਚਾਰ, ਅਨਿਆਇ ਅਤੇ ਅਧਰਮ ਵਿਰੁੱਧ ਸਿਰ ਉਠਾਉਣਾ ਭੁੱਲ ਚੁੱਕੀ ਹੋਵੇ, ਮੁੜ ਜੀਵਤ ਕਰਨਾ, ਜੀਉਣ ਯੋਗ ਜੀਵਨ ਦੇਣਾ ਅਤੇ ਸੀਸ ਧੜ ਤੋਂ ਲਾਹ ਕੇ ਪਹਿਲਾਂ, ਪਿੱਛੋਂ ਫਿਰ ਸਰਦਾਰ ਕਹਾਉਣ ਦੇ ਯੋਗ ਬਨਾਉਣਾ ਤੇ ਸਿਰ ਉੱਚਾ ਕਰਕੇ ਤੁਰਨ ਦੀ ਸਮਰੱਥਾ ਦੇਣਾ, ਇਤਿਹਾਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਿੱਸੇ ਹੀ ਆਇਆ ਹੈ।

ਇਹ ਸਭ ਕੁਛ ਅਸਾਨ ਕੰਮ ਨਹੀਂ ਸੀ। ਭਾਰਤੀ ਕੌਮ ਦੀ ਮਨੋ-ਦਸ਼ਾ ਦਾ ਵਿਸ਼ਲੇਸ਼ਣ ਗੁਰੂ ਜੀ ਨੇ ਇਕ ਮਨੋਵਿਗਿਆਨਕ ਵਾਂਗ ਕੀਤਾ ਅਤੇ ਮਹਿਸੂਸਿਆ ਕਿ ਇਨ੍ਹਾਂ ਸਰੀਰਾਂ ਨੂੰ 'ਚੁਣੇ ਹੋਏ ਮਾਰਗ' 'ਤੇ ਚੱਲਣਯੋਗ ਬਨਾਉਣ ਤੋਂ ਪਹਿਲਾਂ ਮਨ ਨੂੰ ਢਾਲਣ ਦੀ ਲੋੜ ਸੀ ਕਿਉਂ ਜੁ ਮਹਾਨ ਕਾਰਜਾਂ ਲਈ ਸ਼ੁਰੂ ਕੀਤੀ ਜਾਣ ਵਾਲੀ ਜੱਦੋ-ਜਹਿਦ ਵਿਚ ਮਨਾਂ ਦਾ, ਦਿਲਾਂ ਤੇ ਦਿਮਾਗਾਂ ਦਾ ਸ਼ਰੀਕ ਹੋਣਾ ਸਰੀਰਾਂ ਨਾਲੋਂ ਵੀ ਵਧੇਰੇ ਜ਼ਰੂਰੀ ਹੁੰਦਾ ਹੈ। ਸੋ ਆਪ ਨੇ ਸਭ ਤੋਂ ਪਹਿਲਾ ਕਦਮ ਜੋ ਚੁੱਕਿਆ, ਉਹ ਸੀ ਸ਼ਸਤਰਾਂ ਲਈ ਤੀਰਾਂ, ਤੇਗਾਂ, ਖੰਡਿਆਂ, ਤਲਵਾਰਾਂ, ਨੇਜ਼ਿਆਂ ਤੇ ਭਾਲਿਆਂ ਲਈ ਭਾਰਤੀਆਂ ਦੇ ਮਨਾਂ ਵਿਚ ਜਗ੍ਹਾ ਬਨਾਉਣੀ।

ਸ਼ਸਤ੍ਰਾਂ ਦੀ ਉਪਾਸ਼ਨਾ ਸ਼ੁਰੂ ਹੋਈ, ਤੇਗਾਂ, ਤਲਵਾਰਾਂ ਦੀ ਉਪਮਾ ਗਾਈ ਜਾਣ ਲੱਗੀ, ਕਿਉਂ ਜੁ ਲੋਕ ਨਾਇਕਾਂ ਦੇ ਬਚਨ ਲੋਕਾਂ ਦੇ ਮਨ 'ਤੇ ਛੇਤੀ ਅਤੇ ਦੇਰ ਤੱਕ ਰਹਿਣ ਵਾਲਾ

ਪ੍ਰਭਾਵ ਪਾਉਂਦੇ ਸਨ ਆਪ ਨੇ ਅਜਿਹੀ ਕਵਿਤਾ ਰਚੀ, ਜਿਸ ਵਿਚ ਤਲਵਾਰਾਂ, ਤੇਗਾਂ, ਤੀਰਾਂ ਆਦਿ ਦਾ ਪ੍ਰਸੰਸਾਮਈ ਵਰਨਣ ਸੀ। ਜਿਵੇਂ ਕਿ:

ਨਮੋ ਖਗ ਖੰਡੰ ਕ੍ਰਿਪਾਣੰ ਕਟਾਰੰ॥
ਸਦਾ ਏਕ ਰੂਪੰ ਸਦਾ ਨਿਰਬਿਕਾਰੰ॥
ਨਮੋ ਦੇਵ ਦੇਵੇ ਨਮੋ ਖੜਗਧਾਰੰ॥

ਅਤੇ

ਨਮੋ ਬਾਣ ਪਾਣੰ ॥ ਨਮੋ ਨਿਰਭਯਾਣੰ ॥
ਨਮੋ ਚੱਕ੍ਰ ਪਾਣੰ ॥ ਅਭੂਤੰ ਭਯਾਣੰ ॥

ਭਗਉਤੀ, ਖੜਗ ਜਾਂ ਸ਼ਕਤੀ ਨੂੰ ਆਪ ਜੀ ਨੇ ਅਧਰਮ ਅਤੇ ਅਨਿਆਇ ਦਾ ਨਾਸ਼ ਕਰਤਾ ਤੇ ਜੰਗ ਦਾ ਕਾਰਨ ਮੰਨਦਿਆਂ ਇਸ ਪ੍ਰਕਾਰ ਨਮਸਕਾਰ ਕੀਤੀ:

ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰ ਬੰਡੰ ॥
ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ ॥
ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸਿ ਸਰਣੰ ॥
ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ ॥

ਅਗਲਾ ਕਦਮ ਸੀ ਸਿੱਖਾਂ ਨੂੰ ਵਿਸ਼ੇਸ਼ ਕਰ ਅਤੇ ਭਾਰਤੀਆਂ ਨੂੰ ਆਮ ਕਰ ਅਜਿਹਾ ਵਾਤਾਵਰਣ ਦੇਣਾ, ਜਿਸ ਵਿਚ 'ਬੀਰਤਾ ਦੀ ਗੰਧ ਹੋਵੇ', ਜੀਵਨ ਦੇ ਸਾਧਾਰਨ ਕਰਮਾਂ, ਜਾਮ-ਸੁਰਾਹੀਆਂ ਦੀ ਥਾਂ ਬੀਰਾਂ ਦੇ ਗੀਤ ਹੋਣ, ਯੁੱਧਾਂ ਦੇ ਨਜ਼ਾਰੇ, ਸ਼ਸਤਰਾਂ ਦੀ ਚੁੰਧਿਆਣ ਵਾਲੀ ਚਮਕ ਹੋਵੇ, ਘੋੜੇ ਹੋਣ, ਹਾਥੀ ਹੋਣ।

ਇਸ ਕਦਮ ਦੀ ਪੂਰਤੀ ਲਈ ਜਿੱਥੇ ਆਪ ਨੇ ਇਕ ਪਾਸੇ ਅਨੰਦਪੁਰ ਵਿਖੇ 'ਹਜ਼ੂਰੀ ਦਰ' 'ਤੇ ਆਉਣ ਵਾਲੀਆਂ ਸੰਗਤਾਂ ਲਈ ਆਮ ਸੁਗਾਤਾਂ ਲਿਆਉਣ ਦੀ ਥਾਂ ਹਥਿਆਰ, ਨੇਜ਼ੇ, ਭਾਲੇ, ਤੇਗ਼ਾ, ਤਲਵਾਰ ਅਤੇ ਘੋੜੇ ਲਿਆਉਣ ਦਾ ਹੁਕਮ ਕੀਤਾ, ਉਸ ਦੇ ਨਾਲ ਹੀ ਆਪਣੀਆਂ ਰਚਨਾਵਾਂ ਵਿਚ ਜੰਗਾਂ-ਯੁੱਧਾਂ ਨੂੰ ਪਹਿਲ ਦਿੱਤੀ। ਆਪਣੇ ਦਰਬਾਰੀ ਕਵੀਆਂ ਤੋਂ ਵੀ ਅਜਿਹੀ ਕਵਿਤਾ ਕਰਵਾਈ ਜਿਸ ਨੂੰ ਪੜ੍ਹ ਕੇ ਮੁਰਦਾ ਮਨ ਸੁਰਜੀਤ ਹੋ ਜਾਣ। ਕੇਵਲ ਸੁਰਜੀਤ ਹੀ ਨਾ ਹੋ ਜਾਣ, ਸਗੋਂ ਸ਼ੱਤ੍ਰੁਨ ਸਿਉ ਅਤਿ ਹੀ ਰਨ ਭੀਤਰ ਜੂਝ ਮਰੋ ਕਹਿ ਸਾਚ ਪਤੀਜੈ" ਦੇ ਯੋਗ ਹੋ ਜਾਣ ਅਤੇ ਜਦੋਂ ਉਹ ਇਸ ਜੱਦੋ-ਜਹਿਦ, ਧਰਮ-ਅਧਰਮ, ਨਿਆਇ-ਅਨਿਆਇ ਦੇ ਮੈਦਾਨੇ ਜੰਗ ਵਿਚ ਪਹੁੰਚਣ ਤਾਂ 'ਨਿਸਚੈ ਕਰ ਆਪਨੀ ਜੀਤ ਕਰੋਂ' ਦੀ ਪ੍ਰਾਪਤੀ ਦੇ ਸਮਰੱਥ ਹੋ ਸਕਣ।

ਵਾਤਾਵਰਣ ਅਜਿਹਾ ਤਿਆਰ ਕੀਤਾ ਗਿਆ, ਜਿਸ ਵਿਚ ਖ਼ੂਨ ਦਾ ਹਰ ਕਤ਼ਰਾ ਖਉਲ ਪਵੇ ਅਤੇ ਜੱਦੋ-ਜਹਿਦ ਦੀ ਅਮੁੱਕ ਧਾਰਾ ਵਿਚ ਵਹਿਣ ਲਈ ਤਿਆਰ ਹੋ ਜਾਵੇ। ਆਪ ਨੇ ਆਪਣੀ ਰਚਨਾ ਵਿਚ ਭੁਜਾ ਪਕੜਾਉਣ ਅਤੇ ਖੜਗਧਾਰੀ ਭੁਜਾ ਨੂੰ ਫੜਕਾਉਣ ਦਾ ਜਾਦੂ ਭਰਿਆ। 'ਚੰਡੀ ਦੀ ਵਾਰ' ਆਪ ਜੀ ਨੇ ਇਸੇ ਕਦਮ ਦੀ ਪ੍ਰਾਪਤੀ ਵਜੋਂ ਹੀ ਲਿਖੀ ਸੀ।

'ਚੰਡੀ ਦੀ ਵਾਰ' ਦਾ ਵਿਸ਼ਾ ਭਾਰਤੀ ਮਿਥਿਹਾਸ ਦੇ ਉਹਨਾਂ ਪੰਨਿਆਂ 'ਚੋਂ ਇਕ ਹੈ, ਜੋ ਭਾਰਤੀਆਂ ਦੇ ਮਨਾਂ ਵਿਚ ਘਰ ਕਰ ਚੁੱਕੇ ਸਨ। ਲੋਕ-ਮਨ ਦੀ ਧਾਰਾ ਨੂੰ ਮੋੜਨ ਲਈ ਆਪ ਨੇ ਦੁਰਗਾ ਦੇਵੀ ਅਤੇ ਮਹਿਖਾਸੁਰ ਦੈਂਤ ਦੀ ਲੜਾਈ ਨੂੰ ਆਪਣੇ ਉਦੇਸ਼ ਅਨੁਸਾਰ ਢਾਲ ਕੇ ਅਤੇ ਚੰਗੇਰੀ ਮਨੋਵਿਗਿਆਨਕ ਪਹੁੰਚ ਦੇ ਕੇ ਪੇਸ਼ ਕੀਤਾ। ਇਸ ਦਾ ਵਰਨਣ ਇਸ ਪ੍ਰਕਾਰ ਸੀ ਕਿ ਪੜ੍ਹਦਿਆਂ ਹੀ ਡੌਲੇ ਫ਼ਰਕ ਪੈਣ। ਜ਼ਰਾ ਯੁੱਧ ਦਾ ਇਹ ਵਰਣਨ ਤਾਂ ਵਾਚੋ:

ਦੁਹਾਂ ਕੰਧਾਰਾਂ ਮੁਹਿ ਜੁੜੇ ਢਲ ਸੰਖ ਨਗਾਰੇ ਬੱਜੇ॥
ਰਾਕਸਿ ਆਏ ਰੋਹਲੇ ਤਰਵਾਰੀ ਬਖਤਰ ਸੱਜੇ॥
ਜੁੱਟੇ ਸਉਹੇ ਜੁੱਧ ਨੂੰ ਇਕ ਜਾਤ ਨ ਜਾਣਨ ਭੱਜੇ॥
ਖੇਤ ਅੰਦਰਿ ਜੋਧੇ ਗੱਜੇ॥

ਅਤੇ

ਸੱਟ ਪਾਈ ਜਮਧਾਣੀ ਦਲਾਂ ਮੁਕਾਬਲਾ॥
ਧੂਹਿ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ॥
ਚੰਡੀ ਰਾਕਸਿ ਖਾਣੀ ਵਾਹੀ ਦੈਤ ਨੂੰ॥
ਕੋਪਰ ਚੂਰ ਰਵਾਨੀ ਲੱਥੀ ਕਰਗ ਲੈ॥

ਇਸ ਸਭ ਕੁਝ ਦੀ ਬੜੀ ਤੀਬਰ ਪ੍ਰਤੀਕਿਰਿਆ ਹੋਈ। ਬੁਝੇ ਹੋਏ ਮਨ ਚੜ੍ਹਦੀ ਕਲਾ ਦੇ ਅਗੰਮੀ ਹੁਲਾਰ ਲੈਣ ਲੱਗੇ, ਮਿੱਥੇ ਹੋਏ ਫੁਲ ਮੁੜ ਖਿੜ ਉੱਠੇ, ਹਿੰਦਵਾੜੀ ਤੋਂ ਜਿਵੇਂ ਰੁੱਸੀ ਬਹਾਰ ਪਰਤ ਆਈ।

**ਸੈਨਿਕ ਸਿੱਖਿਆ ਤੇ ਪਰਖਾਂ:** ਹੁਣ ਅਧਾਰ ਤਿਆਰ ਸੀ। ਮਨ ਤਲਵਾਰਾਂ ਨੂੰ ਸੰਭਾਲਣ ਦੇ ਯੋਗ ਹੋ ਗਏ ਸਨ, ਦਿਲ ਤੇ ਦਿਮਾਗ ਯੁੱਧਾਂ-ਸੰਗਰਾਮਾਂ, ਜੱਦੋ-ਜਹਿਦ ਦੇ ਵਾਤਾਵਰਣ ਤੋਂ ਜਾਣੂ ਹੋ ਚੁੱਕੇ ਸਨ। ਹੁਣ ਸਰੀਰ ਨੂੰ ਢਾਲਣ ਦੀ ਲੋੜ ਸੀ। ਸ਼ਸਤਰ-ਸੰਗ੍ਰਹਿ ਹੋ ਰਹਿਆ ਸੀ, ਘੋੜੇ-ਹਾਥੀ ਗੁਰੂ-ਘਰ ਵਿਚ ਇਕੱਠੇ ਹੋ ਰਹੇ ਸਨ।

ਫਿਰ ਅਨੰਦਪੁਰ ਸਾਹਿਬ ਇਕ ਸੈਨਿਕ ਕੈਂਪ ਵਿਚ ਬਦਲ ਗਿਆ। ਨਿਯਮਿਤ ਸੈਨਿਕ ਸਿੱਖਿਆ ਸ਼ੁਰੂ ਹੋ ਗਈ। ਸਿੱਖਾਂ-ਸੇਵਕਾਂ ਨੂੰ ਤਲਵਾਰਾਂ ਦੇ ਕਰਤੱਬ, ਤੇਗਾਂ ਦੇ ਜੌਹਰ, ਤੀਰਾਂ ਦੇ ਤੁਪਕਾਂ ਦੀਆਂ ਕਰਾਮਾਤਾਂ ਸਿਖਾਈਆਂ ਜਾਣ ਲੱਗੀਆਂ। ਉਸ ਇਨਕਲਾਬ ਦੀ ਪੂਰਤੀ ਲਈ ਹਰ ਪਰਕਾਰ ਤਿਆਰੀ ਕਰ ਲਈ ਗਈ, ਜਿਸ ਦਾ ਆਰੰਭ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੀਤਾ ਸੀ। ਅਨੰਦਪੁਰ ਵਿਚ ਨੇਜ਼ਾਬਾਜ਼ੀ, ਤਲਵਾਰਬਾਜ਼ੀ, ਦੰਗਲ, ਗਤਕੇਬਾਜ਼ੀ ਦੇ ਪਿੜ ਜੰਮਣ ਲੱਗੇ। ਸਿੱਖਾਂ ਨੂੰ ਪੂਰਨ ਮਨੁੱਖ ਬਣਾਉਣ ਦਾ ਬੀੜਾ ਸੈਨਿਕ-ਗੁਰੂ ਜੀ ਨੇ ਚੁੱਕਿਆ ਸੀ ਅਤੇ ਹੁਣ ਸਿੱਖ-ਕਾਮਲ ਸੰਤ ਹੋਣ ਦੇ ਨਾਲ-ਨਾਲ ਕਮਾਲ ਦਰਜੇ ਦੇ ਸਿਪਾਹੀ ਵੀ ਬਣ ਰਹੇ ਸਨ। ਸੰਤ ਸਿਪਾਹੀ ਮਨੁੱਖ ਦਾ ਪੂਰਨ ਤੇ ਸਹੀ ਰੂਪ।

'ਰਣਜਿੱਤ ਨਗਾਰਾ' ਤਿਆਰ ਕਰਵਾਇਆ ਗਿਆ ਅਤੇ ਇੰਜ ਸੈਨਿਕਤਾ ਤੇ ਬੀਰਤਾ ਦਾ ਵਾਤਾਵਰਣ ਪੂਰੀ ਤਰ੍ਹਾਂ ਤਿਆਰ ਹੋ ਗਿਆ। ਫਿਰ ਸ਼ੁਰੂ ਹੋਈਆਂ ਪਰਖਾਂ ਭੰਗਾਣੀ ਦੇ ਮੈਦਾਨ ਤੋਂ, ਜਿੱਥੇ ਕਿ ਆਪਣੇ ਆਪ ਨੂੰ ਸਾਧਾਰਨ, ਸਗੋਂ ਸਾਧਾਰਨ ਤੋਂ ਵੀ ਹੇਠਾਂ ਸਮਝਣ

ਵਾਲੇ ਮਨੁੱਖਾਂ ਨੇ ਸ਼ਸਤਰਾਂ ਦੇ ਅਸਾਧਾਰਨ ਕੌਤਕ ਵਿਖਾਏ। ਗੁਰੂ ਜੀ ਦੀ ਸੈਨਾ ਪਰਖ ਦੀ ਕਸਵੱਟੀ ਵਿਚ ਆਸਾਂ ਦੇ ਅਨੁਕੂਲ ਖਰੀ ਉਤਰੀ। ਬੀਰਤਾ ਦੀਆਂ ਨਵੀਆਂ ਪਿਰਤਾਂ ਪਾਈਆਂ ਗਈਆਂ। ਗੁਰੂ ਜੀ ਨੇ ਬਚਿੱਤ੍ਰ ਨਾਟਕ ਵਿਚ ਇਸ ਅਦੁੱਤੀ ਬੀਰਤਾ ਅਤੇ ਵਿਜੈ ਦਾ ਵਰਨਣ ਇਸ ਪ੍ਰਕਾਰ ਕੀਤਾ:

ਸਬੈ ਬੀਰ ਧਾਏ ॥ ਸਰੋਘੰ ਚਲਾਏ ॥
ਤਬੈ ਤਾਕਿ ਬਾਣੰ ॥ ਹਨਜੋ ਏਕ ਜੁਆਣੰ ॥
ਹਰੀਚੰਦ ਮਾਰੇ ॥ ਸੁ ਜੋਧਾ ਲਤਾਰੇ ॥
ਸੁ ਕਾਰੋੜਰਾਯੰ ॥ ਵਹੈ ਕਾਲ ਘਾਯੰ ॥
ਰਣੰ ਤਿਆਗਿ ਭਾਗੇ ॥ ਸਬੈ ਤ੍ਰਾਸ ਪਾਗੇ ॥
ਭਈ ਜੀਤ ਮੇਰੀ ॥ ਕ੍ਰਿਪਾ ਕਾਲ ਕੇਰੀ ॥
ਰਣੰ ਜੀਤਿ ਆਏ ॥ ਜਯੰ ਗੀਤ ਗਾਏ ॥
ਧਨੰ ਧਾਰ ਬਰਖੇ ॥ ਸਬੈ ਸੂਰ ਹਰਖੇ ॥

* * *

# ਭੰਗਾਣੀ ਦਾ ਯੁੱਧ
## (ਪਿਛੋਕੜ, ਕਾਰਨ ਤੇ ਹਵਾਲੇ)

ਕਿਹੜਾ ਸਿੱਖ ਹੈ ਜਿਸ ਦਾ ਖ਼ੂਨ ਭੰਗਾਣੀ ਦੇ ਯੁੱਧ ਦੀ ਵਿਥਿਆ ਸੁਣ ਕੇ ਉਬਾਲੇ ਨਾ ਖਾਵੇ। ਇਹ ਦਸਮੇਸ਼ ਜੀ ਦਾ ਪਹਿਲਾ ਯੁੱਧ ਸੀ ਜਿਸ ਵਿਚ ਉਹਨਾਂ ਨੇ ਰਾਜਿਆਂ ਦੀ ਬਾਕਾਇਦਾ ਰੱਖੀ ਫ਼ੌਜ ਦਾ ਡੱਟਵਾਂ ਮੁਕਾਬਲਾ ਕੀਤਾ, ਘਮਸਾਨ ਦਾ ਯੁੱਧ ਕਰਾਇਆ ਅਤੇ ਸੰਪੂਰਨ ਜਿੱਤ ਪ੍ਰਾਪਤ ਕੀਤੀ।

ਇਹ ਯੁੱਧ ਕਿਲ੍ਹੇ ਵਿਚ ਨਹੀਂ ਖੁਲ੍ਹੇ ਮੈਦਾਨ ਵਿਚ ਹੋਇਆ। ਪਹਾੜੀ ਰਾਜਿਆਂ ਪਾਸ ਪੰਦਰਾਂ ਵੀਹ ਹਜ਼ਾਰ ਫੌਜ ਸੀ ਤੇ ਚਾਰ ਸੌ ਪਠਾਣਾਂ ਦਾ ਰਸਾਲਾ ਸੀ, ਜਿਹਨਾਂ ਨੂੰ ਜੰਗਾਂ ਵਿਚ ਲੜਨ ਦੀ ਤਰਬੀਅਤ ਸੀ। ਫਿਰ ਇਹ ਪਠਾਣ ਪਹਿਲੇ ਗੁਰੂ ਜੀ ਪਾਸ ਨੌਕਰ ਰਹਿ ਚੁੱਕੇ ਸਨ ਤੇ ਐਨ ਜੰਗ ਦੇ ਮੌਕੇ ਗੁਰੂ ਜੀ ਨੂੰ ਮੁਕਾਬਲੇ ਉੱਤੇ ਕਮਜ਼ੋਰ ਸਮਝ ਕੇ ਪਹਾੜੀ ਰਾਜਿਆਂ ਨਾਲ ਜਾ ਰਲੇ ਸਨ। ਉਹਨਾਂ ਨੂੰ ਆਪਣੇ ਤਜਰਬੇ ਤੋਂ ਗੁਰੂ ਸਾਹਿਬ ਦੀ ਤਾਕਤ ਤੇ ਸਿੱਖਾਂ ਦੇ ਬਲ ਦਾ ਅੰਦਾਜ਼ਾ ਸੀ ਤੇ ਭਰੋਸਾ ਸੀ ਕਿ ਨਾ-ਲੜਾਕੀਆਂ ਜਾਤੀਆਂ ਵਾਲੇ ਵੱਖੋ-ਵੱਖ ਥਾਵਾਂ ਦੇ ਸਿੱਖ ਤੇ ਲੰਗਰ ਦੇ ਗੱਫੇ ਛਕਣ ਵਾਲੇ ਉਦਾਸੀ ਸਾਧੂ ਲੜਾਈ ਦੀ ਪਹਿਲੀ ਝਾਲ ਵੀ ਨਹੀਂ ਝੱਲ ਸਕਣਗੇ ਤੇ ਬੰਦੂਕਾਂ ਦੀ ਪਹਿਲੀ ਝਾੜ ਸੁਣ ਕੇ ਉੱਠ ਨੱਸਣਗੇ। ਗੁਰੂ ਸਾਹਿਬ ਦੀ ਫ਼ੌਜ ਦੀ ਗਿਣਤੀ ਕੁੱਲ 5000 ਸੀ ਜਿਸ ਵਿਚ ਯੋਧੇ ਸੂਰਮੇ ਤਾਂ ਗਿਣਤੀ ਦੇ ਸਨ, ਬਾਹਲੇ ਤਾਂ ਇਹੋ ਜਿਹੇ ਸਿੱਖ ਸਨ ਜਿਹੜੇ ਪਿੰਡਾਂ ਵਿਚ ਵਾਹੀ ਖੇਤੀ ਤੇ ਕਿਰਤ ਕਰਦੇ ਸਨ, ਜਾਂ ਹੱਟੀਆਂ ਚਲਾਂਦੇ ਸਨ, ਉਹ ਕੰਮ ਛੱਡ ਕੇ ਗੁਰੂ ਸਾਹਿਬ ਦਾ ਸੱਦਾ ਸੁਣ ਕੇ ਜਾਨਾਂ ਦੇਣ ਲਈ ਆਣ ਜੁੜੇ ਸਨ। ਦੁਸ਼ਮਨਾਂ ਨੂੰ ਇਸ ਗੱਲ ਦਾ ਪਤਾ ਸੀ ਤੇ ਉਹ ਵੱਡੇ ਹੌਂਸਲੇ ਵਿਚ ਸਨ।

ਅਜੇ ਖ਼ਾਲਸਾ ਪੰਥ ਨਹੀਂ ਸਾਜਿਆ ਗਿਆ ਸੀ। ਇਸ ਯੁੱਧ ਸਮੇਂ ਗੁਰੂ ਜੀ ਕੇਵਲ 21 ਸਾਲਾਂ ਦੇ ਮੁੱਛ-ਫੁੱਟ ਨੌਜਵਾਨ ਹੀ ਸਨ, ਜਿਹਨਾਂ ਆਪ ਭਾਵੇਂ ਸ਼ਸਤਰ ਵਿਦਿਆ ਦੀ ਚੰਗੀ ਸਿਖਲਾਈ ਲੈ ਲਈ ਸੀ, ਪਰ ਉਸ ਸਮੇਂ ਦੀ ਮੁਸਲਮਾਨ ਦੀ ਮੁਤੱਸਬ ਤੇ ਮਜ਼ਬੂਤ ਹਕੂਮਤ ਦੀ ਕੈਰੀ, ਈਰਖਾਲੂ ਅੱਖ ਦੇ ਹੁੰਦਿਆਂ ਆਪਣੇ ਸਿੱਖਾਂ ਨੂੰ ਸ਼ਸਤਰਾਂ ਦੀ ਵੱਡੇ ਪੈਮਾਨੇ 'ਤੇ ਵਿਦਿਆ ਨਹੀਂ ਦੇ ਸਕੇ ਸਨ। ਨਾ ਹੀ ਉਸ ਸਮੇਂ ਇਕ ਬਾਗ਼ੀ ਸਾਧੂ ਇਤਨੇ ਸ਼ਸਤਰ ਹੀ ਇਕੱਤ੍ਰ ਕਰ ਸਕਦਾ ਸੀ, ਜਿਤਨੇ ਕਿ ਬਾਕਾਇਦਾ ਰਾਜੇ ਜਮ੍ਹਾਂ ਕਰ ਸਕਦੇ ਸਨ। ਇਹਨਾਂ ਹਾਲਾਤ ਵਿਚ ਆਪਣੇ ਨਾਲੋਂ ਤਿੰਨ-ਚਾਰ ਗੁਣਾਂ ਵੱਧ ਗਿਣਤੀ ਵਾਲੇ ਉੱਤੇ ਜਿੱਤ ਪ੍ਰਾਪਤ ਕਰ ਲੈਣੀ ਮਾਮੂਲੀ ਜਿਹੀ ਗੱਲ ਨਹੀਂ ਸੀ। ਸੋ ਇਹ ਬਹਾਦਰੀ ਦੀ ਕਥਾ ਸਿੱਖਾਂ ਦਾ ਖ਼ੂਨ ਕਿਸ ਤਰ੍ਹਾਂ ਨਾ ਗਰਮਾਵੇ?

ਗੁਰਗੱਦੀ 'ਤੇ ਬੈਠਦਿਆਂ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਦੀ ਇਕ ਜਾਨ ਕੌਮ ਬਨਾਣ ਦੀ ਠਾਣ ਲਈ ਤੇ ਜਾਤ-ਪਾਤ ਦੇ ਬੰਧਨਾਂ ਨੂੰ ਤੋੜ ਘੜਨ ਦਾ ਪਹਿਲਾਂ ਕੰਮ ਕੀਤਾ। ਸਿੱਖਾਂ ਦੇ ਮਨਾਂ ਵਿਚ ਬੀਰਤਾ ਦਾਖ਼ਲ ਕਰਨ ਲਈ ਪੁਰਾਤਨ ਇਤਿਹਾਸਾਂ ਦੇ ਬੀਰਾਂ ਦੀਆਂ ਕਥਾਵਾਂ ਨੂੰ ਬੀਰ ਰਸੀ ਕਵਿਤਾ ਵਿਚ ਉਲਥਾਣਾਂ ਤੇ ਸੁਨਾਣਾ ਸ਼ੁਰੂ ਕਰਾਇਆ, ਸਿੱਖੀ ਨੂੰ ਸ਼ਸਤਰ ਭੇਟਾ ਕਰਨ ਤੇ ਬੰਨ੍ਹ ਕੇ ਦਰਸ਼ਨ ਕਰਨ ਆਉਣ ਦਾ ਹੁਕਮ ਦਿੱਤਾ! ਸ਼ਸਤਰ ਚਲਾਉਣ ਦੀ ਸਿਖਲਾਈ ਲਈ ਨੇੜੇ ਦੂਰੋਂ ਯੋਧੇ ਮੰਗਵਾਏ, ਹਕੂਮਤ ਤੋਂ ਭੱਜਿਆਂ ਹੋਇਆਂ ਸੂਰਬੀਰਾਂ ਤੇ ਆਕੀਆਂ ਨੂੰ ਪਨਾਹਾਂ ਦਿੱਤੀਆਂ ਤੇ ਤਲਬੀ 'ਤੇ ਵੀ ਸਿਪਾਹੀ ਨੌਕਰ ਰੱਖੇ। ਹੌਲੇ-ਹੌਲੇ ਸਤਿਗੁਰਾਂ ਦਾ ਦਰਬਾਰ ਨਿਧੜਕ, ਨਿਡਰ, ਬਲੀ, ਬਹਾਦਰਾਂ ਨਾਲ ਭਰ ਗਿਆ। ਪਰਜਾ ਨੂੰ ਦੁਖੀ ਕਰਨ ਵਾਲਿਆਂ ਨੂੰ ਦੰਡ ਦੇਣ ਜਾਂ ਸ਼ਿਕਾਰ ਲਈ ਨਿੱਤ ਹੀ ਸਤਿਗੁਰੂ ਹਥਿਆਰਬੰਦ ਹੋ ਕੇ ਚੜ੍ਹਨ ਲੱਗ ਪਏ ਤੇ ਲੜਨ-ਭਿੜਨ ਦਾ ਪੂਰਾ ਅਭਿਆਸ ਸਿੱਖਾਂ ਨੂੰ ਦੇਣ ਲੱਗ ਪਏ। ਸਭ ਸਿੱਖਾਂ ਨੂੰ ਕੇਸ ਰੱਖਣ ਦਾ ਹੁਕਮ ਹੋ ਗਿਆ। ਇਸ ਨੇ ਸਿੱਖਾਂ ਵਿਚ ਹੋਰ ਭੀ ਏਕਤਾ ਤੇ ਵਰਦੀ ਵਾਲਾ ਗੌਰਵ ਭਰ ਦਿੱਤਾ। ਸਤਿਗੁਰਾਂ ਲਈ ਪਿਆਰਾ ਤਾਂ ਅੱਗੇ ਹੀ ਸੀ, ਧਰਮ ਯੁੱਧ ਲਈ ਉਤਸ਼ਾਹ ਠਾਠਾਂ ਮਾਰਨ ਲੱਗ ਪਿਆ। ਦੂਰੋਂ-ਦੂਰੋਂ ਸੋਹਣੇ-ਸੋਹਣੇ ਘੋੜੇ ਸ਼ਸਤਰ ਤੇ ਸ਼ਾਹੀ ਠਾਠ ਵਾਲੇ ਪਦਾਰਥ ਨਜ਼ਰਾਨੇ ਲਈ ਆਣ ਲੱਗ ਪਏ। ਡਾਕੂ, ਧੜਵੈਲਾਂ ਅਤੇ ਇਲਾਕਿਆਂ ਦੇ ਲਾਲਚੀ ਹਾਕਮ ਇਹਨਾਂ ਬਹੁਮੁੱਲੇ ਪਦਾਰਥਾਂ ਨੂੰ ਖੋਹਣ ਆ ਪੈਂਦੇ ਤਾਂ ਰਸਤੇ ਵਿਚ ਸਿੱਖ ਮੁਕਾਬਲੇ ਕਰਦੇ, ਲੜਦੇ, ਮਰਦੇ, ਗੁਰੂ ਜੀ ਤੱਕ ਪੁੱਜਦੇ, ਓਥੋਂ ਬਹਾਦਰੀ ਦੀਆਂ ਦਾਦਾਂ, ਸ਼ਾਬਾਸ਼ਾਂ ਮਿਲਦੀਆਂ ਤੇ ਕਮਜ਼ੋਰੀ ਲਈ ਤਾੜਨਾ ਕੀਤੀ ਜਾਂਦੀ। ਧੜਵੈਲ ਪਿੰਡਾਂ ਤੇ ਇਲਾਕਿਆਂ ਉੱਪਰ ਮੁਹਿੰਮਾਂ ਚਾੜ੍ਹੀਆਂ ਜਾਂਦੀਆਂ ਤੇ ਦੰਡ ਦਿੱਤੇ ਜਾਂਦੇ। ਇਸ ਤਰ੍ਹਾਂ ਸਚਿਆਈ ਲਈ ਲੜ ਕੇ ਤੇ ਦੋਖੀਆਂ ਨੂੰ ਦੰਭ ਕੇ ਸਿੱਖ ਬੀਰਤਾ ਦੇ ਕਰਤੱਬਾਂ ਵਿਚ ਨਿਪੁੰਨ ਹੁੰਦੇ ਗਏ ਤੇ ਕਿਸੇ ਗੈਰ ਨੂੰ ਪਤਾ ਵੀ ਨਾ ਲੱਗਾ ਕਿ ਕਿੱਡਾ ਵੱਡਾ ਇਨਕਲਾਬ ਆ ਰਿਹਾ ਸੀ।

ਇਹਨਾਂ ਮੁਕਾਬਲਿਆਂ ਵਿਚ ਹਰ ਮਜ਼੍ਹਬ ਦੇ ਧਾੜਵੀਆਂ, ਪੇਸ਼ਾਵਰ ਡਾਕੂਆਂ, ਪਠਾਣਾਂ, ਮੁਗਲਾਂ ਨਾਲ ਡਟਵੇਂ ਟਾਕਰੇ ਹੁੰਦੇ। ਇਸ ਤਰ੍ਹਾਂ ਪਠਾਣਾਂ, ਮੁਗਲਾਂ ਤੇ ਹੋਰ ਲੜਾਕੀਆਂ ਹਾਕਮ ਸ਼੍ਰੇਣੀਆਂ ਦਾ ਭੈ ਸਿੱਖਾਂ ਦੇ ਮਨ ਤੋਂ ਉਭਰਦਾ ਗਿਆ ਤੇ ਲੜਨ, ਮਰਨ-ਮਾਰਨ ਵਿਚ ਸਿੱਖਾਂ ਦਾ ਹੱਥ ਤੇ ਜੀ ਖੁੱਲ੍ਹਦਾ ਗਿਆ। ਸਿੱਖ ਕੋਈ ਭਾਵੇਂ ਕਿਤੇ ਵੀ ਸੀ ਉਸ ਦੇ ਮਨ ਵਿਚ ਮੌਤ ਦਾ ਭੈ ਤਾਂ ਰਿਹਾ ਹੀ ਨਾ ਤੇ ਫਿਰ ਗੁਰੂ ਦੇ ਨਾਮ 'ਤੇ ਜਾਨ ਦੇਣੀ ਤਾਂ ਸਵਾਲ ਤੇ ਪੁੰਨ ਸਮਝਿਆ ਜਾਣ ਲੱਗ ਪਿਆ।

ਗੁਰੂ ਸਾਹਿਬ ਨੇ ਇਕ ਵੱਡਾ ਨਗਾਰਾ ਬਣਵਾਇਆ। ਇਹ ਸ਼ਾਹੀ ਚਿੰਨ੍ਹ ਸੀ, ਜਿਸ ਦੀ ਉਸ ਸਮੇਂ ਬਾਦਸ਼ਾਹ ਜਾਂ ਉਸ ਦੇ ਅਧੀਨ ਰਾਜਿਆਂ ਨੂੰ ਹੀ ਰੱਖਣ ਦੀ ਆਗਿਆ ਸੀ। ਫਿਰ ਇਸ ਨਗਾਰੇ ਦਾ ਨਾਮ ਸਤਿਗੁਰਾਂ 'ਰਣਜਿੱਤ ਨਗਾਰਾ' ਰੱਖ ਦਿੱਤਾ। ਜਦ ਸਤਿਗੁਰੂ ਸ਼ਿਕਾਰ ਤੇ ਜਾਂ ਕਿਸੇ ਧਾੜਵੀ ਨੂੰ ਸੋਧਣ ਚੜ੍ਹਦੇ ਤਾਂ ਇਹ ਨਗਾਰਾ ਵਜਾਇਆ ਜਾਂਦਾ, ਨਗਰੇ 'ਤੇ ਚੋਟ ਪੈਂਦਿਆਂ ਸਿੱਖ ਹਥਿਆਰ ਬੰਨ੍ਹ ਕੇ ਵਾਹੋ ਦਾਹੀ ਨਿਕਲ ਆਉਂਦੇ ਤੇ ਜਿੱਥੇ ਕੋਈ ਸਿੱਖ ਇਸ ਦੀ ਗੂੰਜ ਨੂੰ ਸੁਣਦਾ ਸਤਿਗੁਰਾਂ ਦੀ ਮੁਹਿੰਮ ਵਿਚ ਸ਼ਾਮਿਲ ਹੋ ਜਾਂਦਾ।

**ਪਿਛੋਕੜ:**

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਬਿਲਾਸਪੁਰ ਦੇ ਰਾਜੇ ਭੀਮ ਚੰਦ ਤੋਂ ਕਹਿਲੂਰ ਦੀ ਦੂਨ ਵਿਚ ਥਾਂ ਮੁੱਲ ਲੈ ਕੇ ਮਾਖੋਵਾਲ ਦਾ ਨਗਰ ਵਸਾਇਆ ਸੀ ਜਿਸ ਦਾ ਨਾਮ 'ਅਨੰਦਪੁਰ ਸਾਹਿਬ' ਮਸ਼ਹੂਰ ਹੋਇਆ। ਰਾਜਾ ਭੀਮ ਚੰਦ ਜਦ ਇਹ ਜਾਹੋ ਜਲਾਲ ਦਸਮੇਸ਼ ਜੀ ਦਾ ਆਪਣੇ ਰਾਜ ਵਿਚ ਵੇਖਦਾ ਤਾਂ ਬਹੁਤ ਤਪਦਾ। ਰਣਜੀਤ ਨਗਾਰੇ ਨੂੰ ਉਹ ਬਰਦਾਸ਼ਤ ਨਾ ਕਰ ਸਕਿਆ ਤੇ ਕਹਾ ਭੇਜਿਆ ਕਿ ਉਸ ਦੇ ਰਾਜ ਵਿਚ ਨਗਾਰਾ ਵਜਾਇਆ ਗਿਆ ਤਾਂ ਇਹ ਉਹ ਖੋਹ ਲਵੇਗਾ ਤੇ ਗੁਰੂ ਨੂੰ ਮਾਖੋਵਾਲ ਤੋਂ ਕੱਢ ਦੇਵੇਗਾ।

ਮੁਗ਼ਲ ਰਾਜ ਵਿਚ ਆ ਚੁੱਕੇ ਅਨਿਆਂ, ਤਅੱਸਬ ਤੇ ਜ਼ੁਲਮ ਵਿਰੁੱਧ ਸਤਿਗੁਰਾਂ ਨੇ ਜੋ ਪ੍ਰੋਗਰਾਮ ਬਣਾਇਆ ਸੀ ਉਸ ਵਿਚ ਪਹਾੜੀ ਰਾਜਿਆਂ ਨੂੰ ਸ਼ਾਮਲ ਕਰਨ ਲਈ ਉਨ੍ਹਾਂ ਨੇ ਕਈ ਯਤਨ ਕੀਤੇ ਸਨ, ਪਰ ਨਾ ਤਾਂ ਪਹਾੜੀ ਰਾਜੇ ਜਾਤ-ਪਾਤ ਅਤੇ ਜਾਤ-ਅਭਿਮਾਨ ਨੂੰ ਛੱਡਦੇ ਸਨ ਤੇ ਨਾ ਹੀ ਉਹ ਔਰੰਗਜ਼ੇਬ ਦਾ ਡਰ ਦਿਲੋਂ ਕੱਢਦੇ ਸਨ। ਸਿੱਖ ਕੌਮ ਦੇ ਅਸੂਲਾਂ ਦਾ ਸਗੋਂ ਉਹ ਵਿਰੋਧ ਕਰਦੇ ਤੇ ਸਿੱਖਾਂ ਨਾਲ ਘ੍ਰਿਣਾ ਕਰਦੇ। ਗੁਰੂ ਸਾਹਿਬ ਦੀ ਹੱਤਕ ਕਰਨ ਤੋਂ ਵੀ ਨਾ ਸੰਗਦੇ। ਭੀਮ ਚੰਦ ਤਾਂ ਸਗੋਂ ਗੁਰੂ ਜੀ ਨੂੰ ਆਪਣੀ ਪਰਜਾ ਸਮਝਦਾ ਸੀ ਤੇ ਉਹਨਾਂ ਦੇ ਸਭ ਕੁਝ ਉੱਪਰ ਆਪਣਾ ਅਧਿਕਾਰ ਸਮਝਦਾ ਸੀ। ਸੋ ਪਹਾੜੀ ਰਾਜਿਆਂ ਦੀ ਬਣੀ ਬਣਾਈ ਤਾਕਤ ਅਤੇ ਦਬਦਬੇ ਨੂੰ ਸਤਿਗੁਰੂ ਦੇਸ਼ ਦੀ ਰਾਖੀ ਤੇ ਧਰਮ ਯੁੱਧ ਲਈ ਵਰਤਣ ਤੋਂ ਮਾਯੂਸ ਹੋ ਗਏ। ਇਹ ਤਾਕਤ ਸਗੋਂ ਵਿਰੋਧੀ ਬਣ ਕੇ ਗੁਰੂ ਜੀ ਦੇ ਰਸਤੇ ਵਿਚ ਖਲੋ ਗਈ। ਸੋ ਸਤਿਗੁਰਾਂ ਪਹਿਲਾਂ ਇਨ੍ਹਾਂ ਨਾਲ ਟਕਰਾਉਣ ਦਾ ਫ਼ੈਸਲਾ ਕੀਤਾ।

'ਰਣਜਿੱਤ ਨਗਾਰਾ' ਬੰਦ ਕਰਨ ਦੇ ਭੀਮ ਚੰਦ ਦੇ ਹੁਕਮ ਦੀ ਗੁਰਾਂ ਕੋਈ ਪ੍ਰਵਾਹ ਨਾ ਕੀਤੀ, ਇਹ ਹੋਰ ਜ਼ੋਰ ਦੀ ਗੂੰਜ ਪਾਉਣ ਲੱਗ ਪਿਆ। ਹੁਣ ਗੁਰੂ ਸਾਹਿਬ ਨੂੰ ਨੀਵਾਂ ਵਿਖਾਣ ਲਈ ਰਾਜਾ ਭੀਮ ਚੰਦ ਵੀ ਬਹਾਨੇ ਢੂੰਡਣ ਲੱਗ ਪਿਆ।

ਰਾਜਾ ਭੀਮ ਚੰਦ ਪਹਾੜੀ ਰਾਜਿਆਂ ਵਿੱਚੋਂ ਇਕ ਸਿਰ ਕੱਢ ਰਾਜਾ ਸੀ ਤੇ ਬਾਕੀ ਰਾਜਿਆਂ ਨਾਲ ਇਸ ਦਾ ਮੇਲ-ਮਿਲਾਪ ਤੇ ਰਿਸ਼ਤੇਦਾਰੀ ਸੀ। ਇਹਨਾਂ ਵਿਚ ਰਾਜਾ ਫਤੇ ਚੰਦ ਗੜ੍ਹਵਾਲੀਆਂ ਦੀ ਲੜਕੀ ਨਾਲ ਇਸੇ ਲੜਕੇ ਦਾ ਨਾਤਾ ਹੋ ਗਿਆ। ਇਸ 'ਤੇ ਇਸ ਦੀ ਤਾਕਤ ਤੇ ਮਾਨਤਾ ਹੋਰ ਵੀ ਵੱਧ ਗਈ। ਸਤਿਗੁਰਾਂ ਨੂੰ ਅਸਾਮ ਦਾ ਰਾਜਾ ਰਤਨ ਰਾਏ ਇਕ ਬਹੁਤ ਸੁੰਦਰ ਸਿੱਖਿਆ ਹੋਇਆ ਸਫ਼ੈਦ 'ਪ੍ਰਸਾਦੀ' ਨਾਮ ਦਾ ਹਾਥੀ ਤੇ ਹੋਰ ਬਹੁਮੁੱਲੇ ਤੋਹਫੇ ਭੇਟਾ ਕਰ ਗਿਆ ਸੀ। ਰਾਜਾ ਭੀਮ ਚੰਦ ਨੇ ਪੁੱਤਰ ਦੇ ਸ਼ਗਨ ਦੀ ਰਸਮ ਉੱਪਰ ਇਹ 'ਪ੍ਰਸ਼ਾਦੀ' ਹਾਥੀ ਰੁਅਬ ਨਾਲ ਮੰਗਾ ਭੇਜਿਆ। ਘਟਿ-ਘਟਿ ਦੀ ਜਾਣਨ ਵਾਲੇ ਸਤਿਗੁਰਾਂ ਨੇ ਵੇਖਿਆ ਕਿ ਭੀਮ ਚੰਦ ਦੀ ਨੀਅਤ ਖੋਟੀ ਹੈ ਤੇ ਉਹ ਹਾਥੀ ਨੂੰ ਮੋੜ ਦੇਣ ਦੀ ਨੀਅਤ ਨਾਲ ਨਹੀਂ ਮੰਗਦਾ, ਸੋ ਉਨ੍ਹਾਂ ਨੇ ਮੋੜਵਾਂ ਉੱਤਰ ਦੇ ਭੇਜਿਆ।

ਉੱਤਰ ਸੁਣ ਕੇ ਰਾਜੇ ਨੇ, ਕ੍ਰੋਧਵਾਨ ਹੋ ਕੇ ਭਰੀ ਸਭਾ ਵਿਚ ਜ਼ੋਰੀ ਹਾਥੀ ਖੋਹ ਲਿਆਉਣ ਦਾ ਵਜ਼ੀਰ ਨੂੰ ਹੁਕਮ ਦੇ ਦਿੱਤਾ। ਵਜ਼ੀਰ ਨੇ ਰਾਜੇ ਨੂੰ ਏਕਾਂਤ ਵਿਚ ਸਮਝਾਇਆ ਕਿ ਗੁਰਾਂ ਪਾਸ ਬਹੁਤ ਸੂਰਮੇ ਹਨ ਤੇ ਇਸ ਕੰਮ ਲਈ ਜੇ ਸਾਰੀ ਫ਼ੌਜ ਵੀ ਜਾਵੇ ਤਾਂ ਵੀ ਇਸ ਮੁਹਿੰਮ ਨੂੰ ਸਰ ਕਰਨ ਉੱਪਰ ਕਾਫ਼ੀ ਸਮਾਂ ਲੱਗੇਗਾ, ਜਿਸ ਕਰਕੇ ਰਾਜ-ਹੇਠੀ ਹੋਵੇਗੀ। ਇਸ ਲਈ

ਮੂੰਹ ਕੱਢੀ ਗੱਲ ਨੂੰ ਜੁਗਤ ਨਾਲ ਮੰਨਵਾਣਾ ਚਾਹੀਏ। ਸੋ ਰਾਜੇ ਨੇ ਵਜ਼ੀਰ ਨੂੰ ਮੁੜ ਸਤਿਗੁਰਾਂ ਪਾਸ ਭੇਜਿਆ। ਸਤਿਗੁਰਾਂ ਨੇ ਉਸੇ ਤਰ੍ਹਾਂ ਫਿਰ ਨਾਂਹ ਕਰ ਦਿੱਤੀ।

ਹੁਣ ਤਾਂ ਰਾਜੇ ਦੇ ਹਾਥੀ ਮੰਗਣ 'ਤੇ ਸਤਿਗੁਰਾਂ ਦੇ ਨਾਂਹ ਕਰਨ ਦੀ ਆਮ ਚਰਚਾ ਹੋਣ ਲੱਗ ਪਈ ਤੇ ਰਾਜੇ ਲਈ ਇਹ ਵੱਕਾਰ ਦਾ ਸੁਆਲ ਬਣ ਗਿਆ। ਸੋ ਰਾਜੇ ਨੇ ਹੋਰ ਵੀ ਨਰਮ-ਗਰਮ ਕਈ ਤਰੀਕੇ ਵਰਤੇ। ਸਤਿਗੁਰੂ ਆਪਣੀ ਗੱਲ ਤੋਂ ਨਾ ਟਲੇ। ਇਸ ਵੱਡੀ ਟੱਕਰ ਦੀ ਸੰਭਾਵਨਾ ਤੋਂ ਕਮਜ਼ੋਰ ਦਿਲ ਮਸੰਦਾਂ ਨੇ ਮਾਤਾ ਜੀ ਨੂੰ ਡਰਾਇਆ ਪਰ ਸਤਿਗੁਰਾਂ ਨੇ ਉਨ੍ਹਾਂ ਦਾ ਵੀ ਧੀਰਜ ਬੰਨ੍ਹਾਇਆ।

ਇਹਨਾਂ ਦਿਨਾਂ ਵਿਚ ਹੀ ਨਾਹਣ, ਸਿਰਮੌਰ, ਦੂਨ ਦੇ ਰਾਜੇ ਮੇਦਨੀ ਪ੍ਰਕਾਸ਼ ਤੇ ਗੜ੍ਹਵਾਲ ਦੇ ਰਾਜੇ ਫ਼ਤਹ ਚੰਦ ਦਾ ਹੱਦ ਬੰਨ੍ਹੇ ਦਾ ਝਗੜਾ ਹੋ ਗਿਆ ਜਿਸ ਵਿਚ ਫ਼ਤਹ ਚੰਦ ਨੇ ਕਈ ਪਿੰਡ ਮੇਦਨੀ ਪ੍ਰਕਾਸ਼ ਤੋਂ ਖੋਹ ਲਏ। ਗੜ੍ਹਵਾਲ ਰਾਜ ਦੀ ਦੂਨ ਵਿਚ ਹੀ ਗੁਰੂ ਹਰਿ ਰਾਏ ਜੀ ਦੇ ਵੱਡੇ ਪੁੱਤਰ ਰਾਮ ਰਾਏ ਦਾ ਡੇਰਾ ਸੀ। ਇਸ ਦੀ ਭਾਰੀ ਸਿੱਖੀ ਸੇਵਕੀ ਤੇ ਬਾਦਸ਼ਾਹਾਂ ਵਰਗੀ ਚੜ੍ਹਤ ਸੀ। ਔਰੰਗਜ਼ੇਬ ਦੇ ਦਰਬਾਰ ਵਿਚ ਵੀ ਇਸਦੀ ਚੋਖੀ ਮਾਨਤਾ ਸੀ। ਇਸ ਦੀ ਮਦਦ ਦਾ ਰਾਜਾ ਫਤਹ ਚੰਦ ਨੂੰ ਵੱਡਾ ਆਸਰਾ ਸੀ ਤੇ ਇਸ ਦੀ ਮਦਦ ਨਾਲ ਹੀ ਇਹ ਪਿੰਡ ਖੋਹ ਲਏ ਗਏ ਸਨ। ਇਸ ਕਰਕੇ ਮੇਦਨੀ ਪ੍ਰਕਾਸ਼ ਨੂੰ ਆਪਣੀ ਰਿਆਸਤ ਨਾਹਣ ਦਾ ਹੀ ਫਿਕਰ ਪੈ ਗਿਆ।

ਰਾਜਾ ਮੇਦਨੀ ਪ੍ਰਕਾਸ਼ ਦਾ ਵਜ਼ੀਰ ਗੁਰੂ-ਘਰ ਦਾ ਪਰੇਮੀ ਸੀ। ਉਸ ਨੇ ਆ ਕੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਨਾਹਣ ਦਾ ਰਾਜ ਤਾਂ ਬਚ ਸਕਦਾ ਹੈ ਜੇ ਆਪ ਉੱਥੇ ਚਰਨ ਪਾਓ ਤੇ ਮਦਦ ਕਰੋ। ਫਿਰ ਇਸ ਬੇਨਤੀ 'ਤੇ ਇਤਨਾ ਜ਼ੋਰ ਪਾਇਆ ਤੇ ਮਾਤਾ ਜੀ ਨੂੰ ਵੀ ਕਿਹਾ ਕਹਾਇਆ ਕਿ ਸਤਿਗੁਰਾਂ ਨੇ ਪ੍ਰਵਾਨਗੀ ਦੇ ਦਿੱਤੀ। 1741 ਬਿ. ਵਿਚ ਸਤਿਗੁਰੂ ਅਨੰਦਪੁਰੋਂ ਚੱਲ ਕੇ 1742 ਬਿ. ਵਿਚ ਨਾਹਣ ਦੀ ਰਿਆਸਤ ਵਿਚ ਪੁੱਜੇ ਤੇ ਜਮੁਨਾ ਦੇ ਕਿਨਾਰੇ ਟਿਕਾਣਾ ਕੀਤਾ। ਇੱਥੇ ਪਾਓਂ ਟਿਕਾਣਾ ਕਰਕੇ 'ਪਾਉਂਟਾ' ਨਾਮ ਦਾ ਨਗਰ ਵੱਸ ਗਿਆ।

ਪਾਉਂਟੇ ਦੀ ਰਮਣੀਕ ਧਰਤੀ 'ਤੇ ਸਤਿਗੁਰਾਂ ਦੀ ਆਮਦ ਕਰਕੇ ਇੱਥੇ ਸਿੱਖਾਂ ਸੇਵਕਾਂ ਦੀ ਆਮਦ ਖੂਬ ਵਧੀ ਤੇ ਸਤਿਗੁਰਾਂ ਦਾ ਤੇਜ ਪ੍ਰਤਾਪ ਖੂਬ ਚਮਕਿਆ। ਏਥੋਂ ਆਪ ਨੇ ਯਮਨਾ ਪਾਰ ਕਰਕੇ ਰਾਮ ਰਾਏ ਨਾਲ ਮੁਲਾਕਾਤ ਕੀਤੀ ਤੇ ਇਸ ਡੇਰੇ ਨਾਲ ਚਿਰਾਂ ਤੋਂ ਚੱਲ ਰਹੀ ਵਿਰੋਧਤਾ ਨੂੰ ਮੇਟਿਆ। ਰਾਜਾ ਫ਼ਤਹ ਚੰਦ ਨੇ ਸਤਿਗੁਰਾਂ ਦੇ ਤੇਜ ਤੋਂ ਪ੍ਰਭਾਵਿਤ ਹੋ ਕੇ ਖੋਹੇ ਹੋਏ ਪਿੰਡ ਮੇਦਨੀ ਪ੍ਰਕਾਸ਼ ਨੂੰ ਮੋੜ ਦਿੱਤੇ ਤੇ ਇਸ ਤਰ੍ਹਾਂ ਦੋਹਾਂ ਰਾਜਿਆਂ ਦਾ ਮੇਲ ਹੋ ਗਿਆ। ਇਹ ਮੇਲ ਹੌਲੇ-ਹੌਲੇ ਮਿੱਤਰਤਾ ਬਣ ਗਈ ਤੇ ਦੋਵੇਂ ਰਾਜੇ ਸਤਿਗੁਰਾਂ ਦੇ ਸ਼ਰਧਾਲੂ ਹੋ ਗਏ।

ਪਾਉਂਟੇ ਵਿਚ ਹੀ ਪੀਰ ਬੁੱਧੂ ਸ਼ਾਹ ਸਢੌਰੇ ਵਾਲਾ ਜਾਗੀਰਦਾਰ ਆਪਣੇ ਮੁਰੀਦਾਂ ਤੋਂ ਕਾਰ ਭੇਟ ਲੈਂਦਾ ਹੋਇਆ ਗੁਰੂ ਸਾਹਿਬ ਦੀ ਮਹਿਮਾ ਸੁਣ ਕੇ ਦੀਦਾਰ ਲਈ ਆਇਆ ਤੇ ਗੁਰੂ ਸਾਹਿਬ ਦਾ ਵਫ਼ਾਦਾਰ ਤੇ ਸ਼ਰਧਾਲੂ ਮਿੱਤਰ ਬਣ ਗਿਆ। ਪੀਰ ਬੁੱਧੂ ਸ਼ਾਹ ਵੱਡੀ ਅਜ਼ਮਤ ਵਾਲਾ ਫ਼ਕੀਰ ਸੀ। ਉਸ ਦੀ ਸ਼ਰਧਾ ਭਰੀ ਮਿੱਤਰਤਾ ਨੇ ਸਤਿਗੁਰਾਂ ਨੂੰ ਮੁਸਲਮਾਨਾਂ ਵਿਚ ਵੀ ਸਤਿਕਾਰ ਤੇ ਮਾਣ ਦਿੱਤਾ।

ਉਸ ਸਮੇਂ ਪੀਰ ਬੁੱਧੂ ਸ਼ਾਹ ਦੇ 500 ਮੁਰੀਦ ਪਠਾਣ, ਬਾਦਸ਼ਾਹ ਦੀ ਨੌਕਰੀ ਵਿੱਚੋਂ

ਕੱਢੇ ਹੋਏ, ਬੇਰੁਜ਼ਗਾਰ ਸਨ ਜਿਨ੍ਹਾਂ ਨੂੰ ਬਾਦਸ਼ਾਹ ਤੋਂ ਡਰਦਿਆਂ ਕੋਈ ਨੌਕਰ ਨਹੀਂ ਸੀ ਰੱਖਦਾ। ਪੀਰ ਬੁੱਧੂ ਸ਼ਾਹ ਦੀ ਸਿਫ਼ਾਰਸ਼ 'ਤੇ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਚੋਖੀ ਤਨਖਾਹ ਦੇ ਕੇ ਨੌਕਰ ਰੱਖ ਲਿਆ। ਇਨ੍ਹਾਂ ਦੇ ਪੰਜ ਸ੍ਰਦਾਰ ਸਨ ਕਾਲੇ ਖਾਂ, ਭੀਖਨ ਖਾਂ, ਨਜਾਬਤ ਖਾਂ, ਹਯਾਤ ਖਾਂ ਤੇ ਉਮਰ ਖਾਂ ਜੋ ਲੜਾਈ ਦੇ ਫ਼ਨ ਦੇ ਉਸਤਾਦ ਸਨ।

ਇਸੇ ਤਰ੍ਹਾਂ ਸਤਿਗੁਰਾਂ ਨੇ ਚੰਗੇ-ਚੰਗੇ ਰਾਜਪੂਤ ਤੇ ਮਰਹੱਟੇ ਸੂਰਬੀਰ ਵੀ ਆਪਣੀ ਨੌਕਰੀ ਵਿਚ ਰੱਖੇ ਹੋਏ ਸਨ। ਲੜਾਈ ਦੇ ਕਰਤੱਬ ਤੇ ਢੰਗ ਜਾਨਣ ਵਾਲੇ ਸੂਰਬੀਰਾਂ ਦੀ ਗੁਰਾਂ ਦੇ ਦਰਬਾਰ ਵਿਚ ਬੜੀ ਕਦਰ ਹੁੰਦੀ ਸੀ। ਇਸ ਲਈ ਸਿੱਖ ਲੜਾਈ ਤੇ ਸ਼ਸਤਰ ਵਿਦਿਆ ਵਿਚ ਚੰਗੇ ਨਿਪੁੰਨ ਹੁੰਦੇ ਜਾ ਰਹੇ ਸਨ।

ਸਮਾਂ ਬੀਤਦਾ ਗਿਆ। ਰਾਜਾ ਫ਼ਤਹ ਚੰਦ ਦੀ ਲੜਕੀ ਦਾ ਵਿਆਹ ਨੇੜੇ ਆ ਪੁੱਜਾ ਜੋ ਰਾਜੇ ਭੀਮ ਚੰਦ ਦੇ ਲੜਕੇ ਅਜਮੇਰ ਚੰਦ ਨਾਲ ਮੰਗੀ ਹੋਈ ਸੀ। ਰਾਜੇ ਨੇ ਗੁਰਾਂ ਨੂੰ ਵੀ ਸੱਦਾ ਦਿੱਤਾ, ਪਰ ਸਤਿਗੁਰਾਂ ਉੱਤਰ ਦਿੱਤਾ ਕਿ ਉੱਥੇ ਜਾ ਕੇ ਭੀਮ ਚੰਦ ਨਾਲ ਅਜੋੜ ਹੋਣ ਕਰਕੇ ਬੇਸੁਆਦੀ ਜਿਹੀ ਹੋਵੇਗੀ, ਇਸ ਲਈ ਸਾਡਾ ਜਾਣਾ ਨਹੀਂ ਬਣਦਾ। ਸਤਿਗੁਰਾਂ ਨੇ ਆਪਣੇ ਵੱਲੋਂ ਪੰਜ ਘੋੜੇ ਸਾਜ਼ਾਂ ਸਮੇਤ, ਤੇਵਰ, ਜ਼ੇਵਰ, ਬਰਤਨ ਤੇ ਹੋਰ ਬਹੁਮੁੱਲਾ ਸਾਮਾਨ ਤੇ ਨਕਦ ਸਵਾ ਲੱਖ ਰੁਪੈ ਤੰਬੋਲ ਵਜੋਂ ਦੀਵਾਨ ਨੰਦ ਚੰਦ ਦੇ ਨਾਲ ਚੋਣਵੇਂ ਸੌ ਸਵਾਰਾਂ ਦੀ ਸਪੁਰਦਗੀ ਵਿਚ ਭੇਜ ਦਿੱਤਾ। ਰਾਜਾ ਫ਼ਤਹ ਚੰਦ ਨੇ ਇਨ੍ਹਾਂ ਦੀ ਬਹੁਤ ਆਓ-ਭਗਤ ਕੀਤੀ ਤੇ ਸਤਿਕਾਰ ਨਾਲ ਉਤਾਰਿਆ।

ਏਧਰੋਂ ਰਾਜਾ ਭੀਮ ਚੰਦ, ਬਾਈਧਾਰ ਦੇ ਰਾਜਿਆਂ, ਹੋਰ ਇਰਦ-ਗਿਰਦ ਦੇ ਮਿੱਤਰ ਰਾਜਿਆਂ ਤੇ ਸੈਨਾ ਸਮੇਤ ਜੰਞ ਬੰਨ੍ਹ ਕੇ ਲੈ ਤੁਰਿਆ, ਪਰ ਰਸਤੇ ਵਿਚ ਪਾਉਂਟਾ ਪੈਂਦਾ ਸੀ। ਇਹ ਰਾਹ ਛੱਡ ਕੇ, ਵਲ ਕੇ ਆਪ ਤਾਂ ਉਪਰਲੇ ਰਾਹ ਪਿਆ ਪਰ ਹਥਲੇਵਿਆਂ ਦੀ ਰਸਮ ਲਈ ਦੂਲੇ ਆਪਣੇ ਪੁੱਤਰ ਨੂੰ ਕੁਝ ਸਵਾਰਾਂ ਤੇ ਵਜ਼ੀਰ ਪਰਮਾਨੰਦ ਸਣੇ ਪਾਉਂਟੇ ਦੇ ਰਸਤਿਓਂ ਨਿਕਲ ਕੇ ਛੇਤੀ ਰਾਜੇ ਫ਼ਤਹ ਚੰਦ ਦੇ ਘਰ ਜਾ ਪੁੱਜਣ ਲਈ ਤੋਰਿਆ। ਰਸਤੇ ਵਿਚ ਗੁਰੂ ਕੇ ਯੋਧੇ ਉਸ ਨੂੰ ਘੇਰ ਕੇ ਗੁਰੂ ਜੀ ਪਾਸ ਲੈ ਆਏ। ਵਜ਼ੀਰ ਦੇ ਨਰਮਾਈ ਭਰੇ ਵਰਤਾਰੇ ਤੋਂ ਖੁਸ਼ ਹੋ ਕੇ ਗੁਰਾਂ ਨੇ ਉਸ ਨੂੰ ਖਿਲਅਤ ਸਲਾਮੀ ਦੇ ਕੇ ਵਿਦਾ ਕੀਤਾ।

ਵਿਆਹ ਬੜੀ ਧੂਮਧਾਮ ਨਾਲ ਹੋਇਆ। ਤੰਬੋਲ ਵੇਲੇ ਜਦ ਰਾਜਾ ਫ਼ਤਹ ਚੰਦ ਨੇ ਤੰਬੋਲ ਲਏ ਤਾਂ ਬਾਈਧਾਰ ਦੇ ਰਾਜਿਆਂ ਦੇ ਰੂਬਰੂ ਗੁਰੂ ਸਾਹਿਬ ਦਾ ਤੰਬੋਲ ਵੀ ਵਿਖਾਇਆ ਗਿਆ ਤੇ ਉਸ ਦੇ ਭੱਟ ਨੇ ਇਕ ਇਕ ਚੀਜ਼ ਗਿਣ ਕੇ ਕੀਮਤ ਸਮੇਤ ਦੱਸੀ ਤਾਂ ਸਾਰੇ ਰਾਜੇ ਆਪਣੇ ਨਾਲੋਂ ਵੱਧ ਸ਼ਾਨ ਤੇ ਸਾਮਾਨ ਵੇਖ ਕੇ ਜਲ ਗਏ ਅਤੇ ਰਾਜਾ ਭੀਮ ਚੰਦ ਦੇ ਹਿਰਦੇ ਵਿਚ ਤਾਂ ਭਾਂਬੜ ਬਲ ਪਏ। ਉਸ ਕਿਹਾ, "ਗੁਰੂ ਨੇ ਕਿਉਂ ਸਭ ਦੇ ਉੱਪਰ ਹੋ ਕੇ ਤੰਬੋਲ ਦਿੱਤਾ ਹੈ ਤੇ ਸਾਡੀ ਹੇਠੀ ਕੀਤੀ ਹੈ, ਇਹ ਤੰਬੋਲ ਵਾਪਸ ਕਰੋ ਤੇ ਸਿੱਖਾਂ ਨੂੰ ਏਥੋਂ ਕੱਢ ਦਿਓ।" ਨਾਲ ਹੀ ਇਹ ਸਾਜ਼ਸ਼ ਕੀਤੀ ਕਿ ਵਾਪਸ ਜਾਂਦੇ ਤੰਬੋਲ ਨੂੰ ਲੁੱਟ ਲਓ ਤੇ ਸਿੱਖਾਂ ਨੂੰ ਮਾਰ ਮੁਕਾਓ।

ਫ਼ਤਹ ਚੰਦ ਨੇ ਬਥੇਰੀ ਸਮਝਾਣ ਦੀ ਕੋਸ਼ਿਸ਼ ਕੀਤੀ ਪਰ ਭੀਮ ਚੰਦ ਵਾਲੀ ਸਲਾਹ ਪੱਕੀ ਹੋ ਗਈ ਤੇ ਫ਼ਤਹ ਚੰਦ ਨੇ ਵੀ ਦੀਵਾਨ ਨੰਦ ਚੰਦ ਜੋ ਇਹ ਤੰਬੋਲ ਸੰਭਾਲ ਕੇ ਲਿਆਇਆ ਸੀ, ਤੋਂ ਅੱਖਾਂ ਫੇਰ ਲਈਆਂ।

ਦੀਵਾਨ ਨੰਦ ਚੰਦ ਨੇ ਇਹ ਭੇਤ ਪਾ ਕੇ ਤੁਰਤ-ਫੁਰਤ ਆਪਣੇ ਸਾਥੀਆਂ ਨੂੰ ਤਿਆਰ ਕਰ ਲਿਆ, ਸਲਾਹ ਬਣਾ ਕੇ ਝਟ-ਪਟ ਖੱਟ ਲੁਟ ਲਈ ਤੇ ਤਲਵਾਰਾਂ ਸੂਤ ਕੇ ਸਭਨਾਂ ਨੂੰ ਭਜਾ ਦਿੱਤਾ। ਜੋ ਅੜਿਆ ਜੋ ਝਾੜ ਦਿੱਤਾ। ਫੌਜ ਦੇ ਤਿਆਰ ਹੁੰਦਿਆਂ ਤੱਕ ਸਿੱਖ ਲੜਦੇ-ਭਿੜਦੇ, ਸਭਨਾਂ ਦੇ ਦੰਦ ਭੰਨਦੇ ਨਿਕਲ ਗਏ ਤੇ ਪਾਉਂਟੇ ਜਾ ਪੁੱਜੇ। ਸਾਰਾ ਹਾਲ ਗੁਰਾਂ ਨੂੰ ਸੁਣਾ ਕੇ ਬੇਨਤੀ ਕੀਤੀ ਕਿ ਹੁਣੇ ਜੰਗ ਦੀ ਤਿਆਰੀ ਕਰੋ।

## ਯੁੱਧ ਦੀ ਤਿਆਰੀ:

ਰਾਜਾ ਭੀਮ ਚੰਦ ਲੋਹਾ-ਲਾਖਾ ਹੋ ਗਿਆ। ਕਹਿਣ ਲੱਗਾ, "ਇਹ ਖਟ ਨਹੀਂ ਲੁੱਟੀ ਗਈ, ਬਾਈਧਾਰ ਦੇ ਰਾਜਿਆਂ ਦੀ ਮੁੱਛ ਕੱਟੀ ਗਈ ਹੈ, ਸਿੱਖ ਹੁਣ ਤੁਹਾਨੂੰ ਘਰੋਂ ਕੱਢ ਕੇ ਛੱਡਣਗੇ, ਤਾਂਤੇ ਆਪਣੀਆਂ-ਆਪਣੀਆਂ ਫ਼ੌਜਾਂ ਸਮੇਤ ਚੜ੍ਹ ਕੇ ਇਸ ਫਸਾਦ ਦੀ ਜੜ੍ਹ ਨੂੰ ਕੱਢੋ, ਘਰ ਕਿਹੜੇ ਮੂੰਹ ਨਾਲ ਜਾਓਗੇ।" ਇਸ ਤਰ੍ਹਾਂ ਦੀਆਂ ਭੜਕਾਵੀਆਂ ਗੱਲਾਂ ਕਰਕੇ ਉਸ ਨੇ ਸਭ ਰਾਜਿਆਂ ਨੂੰ ਜੰਗ ਲਈ ਤਿਆਰ ਕਰ ਲਿਆ। ਦੂਲ੍ਹੇ ਤੇ ਦੂਲਹਣ ਨੂੰ ਬਿਲਾਸਪੁਰ ਨੂੰ ਤੋਰ ਦਿੱਤਾ। ਖੂਬ ਤਿਆਰੀ ਕਰਕੇ ਸਭ ਰਾਜਿਆਂ ਨੇ ਪਾਉਂਟੇ ਵੱਲ ਚੜ੍ਹਾਈ ਕਰ ਦਿੱਤੀ। ਪਹਾੜੀ ਸੈਨਾ ਦੇ ਵੱਡੇ-ਵੱਡੇ ਰਾਜੇ ਇਹ ਸਨ:

ਰਾਜਾ ਭੀਮ ਚੰਦ ਬਿਲਾਸਪੁਰੀਆ, ਫਤੇ ਚੰਦ ਸ਼ਾਹ ਗੜ੍ਹਵਾਲੀਆ, ਗੋਪਾਲ ਚੰਦ ਗੁਲੇਰੀਆ, ਕ੍ਰਿਪਾਲ ਚੰਦ ਕਾਂਗੜੀਆ, ਬੀਰ ਸੈਨ ਮੰਡੀ ਵਾਲਾ, ਕੇਸਰੀ ਚੰਦ ਜਸਵਾਲੀਆ, ਹਰੀ ਚੰਦ ਹੰਡੂਰੀਆ, ਕਰਮ ਚੰਦ ਭੰਬੋਰੀਆ, ਉਮੈਦ ਸਿੰਘ ਜਸਵਾਂਦਾ, ਅਨੰਤ ਸਿੰਘ ਪ੍ਰਿਥੀਪੁਰੀਆ, ਝਗੜ ਚੰਦ ਮਨਸ ਵਾਲਾ, ਭਾਊ ਸਿੰਘ ਸੀਬੇ ਵਾਲਾ, ਧਰਮਪਾਲ ਕਟਲੈੜ ਦਾ ਦਯਾ ਸਿੰਘ ਨੂਰਪੁਰੀਆ, ਭਾਗ ਸਿੰਘ ਤ੍ਰਿਲੋਕਪੁਰੀਆ, ਟੇਕ ਸਿੰਘ ਕਿਸਤਵਾਰੀਆ, ਸੁਰਦ ਸੈਣ ਮੰਡੀ ਵਾਲਾ, ਗੁਰਭਜ ਇੰਦੌਰੀਆ, ਜੈ ਚੰਦ ਝੰਬੇ ਵਾਲਾ, ਠੋਡੀ ਸਿੰਘ ਸੰਘਰੀ ਵਾਲਾ, ਸੰਸਾਰ ਚੰਦ ਨਿਦੌਣੀਆਂ, ਹਰ ਚੰਦ ਕੋਟੀ ਵਾਲਾ, ਲਛੂ ਚੰਦ ਕਸੌਲੀ ਵਾਲਾ, ਭੂਤ ਸਿੰਘ ਥਯੋਗ ਮਧਕਰ ਸ਼ਾਹ ਢਡਵਾਲੀਆ ਆਦਿਕ। ਰਾਜਾ ਮੇਦਨੀ ਪ੍ਰਕਾਸ਼ ਨੇ ਸਾਮਾਨ ਕਰਕੇ ਗੁਰਾਂ ਦੀ ਮਦਦ ਕੀਤੀ ਪਰ ਜ਼ਾਹਰ ਹੋ ਕੇ ਕਿਸੇ ਪਾਸਿਓਂ ਨਾ ਲੜਿਆ।

ਪੀਰ ਬੁੱਧੂ ਸ਼ਾਹ ਦੇ ਰਖਾਏ ਪੰਜ ਸੌ ਪਠਾਣਾਂ ਉੱਤੇ ਭੀਮ ਚੰਦ ਤੇ ਫਤਹ ਸ਼ਾਹ ਦੇ ਚਤਰ ਵਜ਼ੀਰਾਂ ਨੇ ਡੋਰੇ ਪਾਏ ਤੇ ਲੁੱਟ ਅਤੇ ਹੋਰ ਲਾਲਚ ਦੇ ਕੇ ਗੰਢ ਲਏ। ਉਹਨਾਂ ਬੇਈਮਾਨਾਂ ਨੇ ਰਾਜਿਆਂ ਦੇ ਮੁਹਤਬਰਾਂ ਨੂੰ ਕਿਹਾ ਕਿ ਸਾਥੋਂ ਬਿਨਾਂ ਗੁਰੂ ਪਾਸ ਹੋਰ ਕੋਈ ਲੜਨ ਵਾਲਾ ਨਹੀਂ, ਨਿਰੇ ਜੱਟ, ਨਾਈ, ਛੀਂਬੇ, ਰੋੜੇ, ਖੱਤ੍ਰੀ, ਕਿਰਾੜ, ਕਮੀਣ, ਖੀਰ ਜਾਂ ਹਲਵਾ ਖਾਣੇ ਫਕੀਰ ਇਕੱਠੇ ਹੋ ਰਹੇ ਹਨ ਜੋ ਬੰਦੂਕਾਂ ਦੇ ਭੜਾਕੇ ਸੁਣ ਕੇ ਭੁਰੜ ਹੋ ਜਾਣ ਵਾਲੇ ਹਨ। ਇਹ ਮਿੱਥ ਕੇ ਪਠਾਣ ਗੁਰੂ ਜੀ ਨੂੰ ਛੱਡਣ ਲਈ ਤਿਆਰ ਹੋ ਪਏ। ਸਤਿਗੁਰਾਂ ਨੇ ਬਥੇਰਾ ਰੋਕਿਆ ਪਰ ਉਹ ਤੁਰ ਹੀ ਪਏ। ਇਕ ਕਾਲੇ ਖਾਂ ਦਾ ਡੇਰਾ 100 ਦਾ ਰਹਿ ਗਿਆ, ਬਾਕੀ 400 ਰਾਜਿਆਂ ਨਾਲ ਜਾ ਰਲੇ।

ਜਦ ਸਭ ਰਾਜੇ ਮੈਦਾਨ ਵਿਚ ਆਣ ਵੱਜੇ ਤਾਂ ਉਨ੍ਹਾਂ ਦੀ ਧਾਂਕ ਸੁਣ ਕੇ ਪੰਜ ਸੌ ਫਕੀਰਾਂ ਤੇ ਉਦਾਸੀਆਂ ਦਾ ਡੇਰਾ ਰਾਤੋ-ਰਾਤ ਖਿਸਕ ਗਿਆ। ਇਕ ਕ੍ਰਿਪਾਲ ਚੰਦ ਉਦਾਸੀ ਹੇਰਾਂ ਵਾਲਾ ਆਪਣੇ ਮੋਟੇ ਭਾਰੇ ਮੁਤਾਹਰ ਸਣੇ ਸਿਦਕ ਨਾਲ ਬੈਠਾ ਰਿਹਾ।

ਏਧਰ ਸਤਿਗੁਰਾਂ ਨੇ ਆਸ-ਪਾਸ ਸਭ ਸਿੱਖਾਂ ਸੁਨੇਹੀਆਂ ਨੂੰ ਸੁਨੇਹੇ ਭੇਜੇ ਜੋ ਭੱਜ-ਭੱਜ ਕੇ ਗੁਰਾਂ ਪਾਸ ਇਕੱਠੇ ਆਣ ਹੋਏ। ਉਦਾਸੀ ਤੇ ਪਠਾਣ ਭਾਵੇਂ ਬੇਮੁਖ ਹੋ ਕੇ ਚਲੇ ਗਏ ਪਰ ਗੁਰੂ ਜੀ ਨੇ ਕੁਝ ਪ੍ਰਵਾਹ ਨਾ ਕੀਤੀ। ਵੱਡੇ ਹੌਂਸਲੇ ਨਾਲ ਭਾਈ ਕਾਲੇ, ਮਿਹਰੇ, ਲਟਕਣ, ਸਾਹਿਬ ਚੰਦ, ਰਾਮ ਕੌਰ ਜੀ ਆਦਿਕ ਹਿਤੂਆਂ ਨੂੰ ਪਾਉਂਟੇ ਦੀ ਰਖਵਾਲੀ ਤੇ ਰਸਦ ਪਾਣੀ ਪੁਚਾਣ ਦਾ ਪ੍ਰਬੰਧ ਸੌਂਪ ਕੇ ਆਪ ਮਾਮਾ ਕ੍ਰਿਪਾਲ ਚੰਦ, ਭੂਆ ਦੇ ਪੰਜ ਲੜਕੇ ਰਾਏ, ਸਾਂਗੋ, ਅਜੀਤ ਮੱਲ, ਮੋਹਰੀ, ਚੰਦੂ, ਗੁਲਾਬ ਰਾਏ, ਗੰਗਾ ਰਾਮ, ਬਿਧੀ ਚੰਦ ਦੇ ਬੇਟੇ ਲਾਲ ਚੰਦ, ਲਾਲ ਚੰਦ ਹਲਵਾਈ, ਦੀਵਾਨ ਨੰਦ ਚੰਦ, ਉਦੈ ਸਿੰਘ, ਬਚਿੱਤਰ ਸਿੰਘ, ਆਲਮ ਸਿੰਘ, ਚੰਦਨ ਰਾਏ ਆਦਿਕ ਪੰਜ ਹਜ਼ਾਰ ਸਿੱਖਾਂ ਸਣੇ ਜੋ ਕੇਵਲ ਜੰਗ ਲਈ ਉੱਥੇ ਆ ਇਕੱਠੇ ਹੋਏ ਸਨ, ਵੈਰੀਆਂ ਦੇ ਮੁਕਾਬਲੇ 'ਤੇ ਰਣਜੀਤ ਨਗਾਰੇ ਵਜਾਉਂਦੇ ਹੋਏ ਮੈਦਾਨ ਜੰਗ ਵਿਚ ਭੰਗਾਣੀ ਦੇ ਨੇੜੇ ਆ ਪਹੁੰਚੇ।

## ਯੁੱਧ ਦਾ ਮੁੱਢ ਤੇ ਚਾਲਾਂ:

18 ਵੈਸਾਖ ਸੰਮਤ 1744 ਨੂੰ ਪਹਾੜੀ ਰਾਜਿਆਂ ਨੇ ਲੜਾਈ ਆਰੰਭ ਕਰ ਦਿੱਤੀ। ਰਾਜਾ ਭੀਮ ਚੰਦ, ਫ਼ਤਹ ਸ਼ਾਹ, ਹਰੀ ਚੰਦ ਤਿੰਨੇ ਆਗੂ ਆਪਣੀਆਂ ਫ਼ੌਜਾਂ ਨੂੰ ਅੱਗੇ ਵਧਾ ਲਿਆਏ। ਗੁਰੂ ਜੀ ਨੇ ਫ਼ੌਜਾਂ ਨੂੰ ਦੋ ਹਿੱਸਿਆਂ ਵਿਚ ਵੰਡ ਕੇ ਅੱਧੀ ਫ਼ੌਜ ਦਾ ਸੰਗੋ ਸ਼ਾਹ ਨੂੰ ਸੈਨਾਪਤੀ ਨੀਯਤ ਕਰਕੇ ਉਸ ਨੂੰ ਅੱਗੇ ਵਧਣ ਦਾ ਹੁਕਮ ਦਿੱਤਾ। ਉਸ ਨੇ ਫੌਜ ਨੂੰ ਟਿਕਾਣੇ 'ਤੇ ਲਿਆ ਕੇ ਰਣਥੰਮਾ ਗੱਡ ਦਿੱਤਾ ਕਿ ਇਸ ਤੋਂ ਪਿੱਛੇ ਕੋਈ ਨਾ ਹਟੇ, ਅੱਗੇ ਨਿਸ਼ੰਗ ਵਧੋ। ਇਹ ਟਿਕਾਣਾ ਛੰਬ ਦੇ ਨੀਵੇਂ ਜਿਹੇ ਰੇਤ ਥੱਲੇ ਦਾ ਚੁਣਿਆ ਜਿੱਥੋਂ ਇਨ੍ਹਾਂ ਦੇ ਗੋਲੇ ਤੇ ਤੀਰ ਤਾਂ ਵੈਰੀ ਨੂੰ ਚੀਰਦੇ ਜਾਣ ਪਰ ਵੈਰੀ ਦੇ ਇਨ੍ਹਾਂ ਨੂੰ ਨਾ ਲੱਗਣ।

ਅੱਧੀ ਫ਼ੌਜ ਗੁਰੂ ਜੀ ਨੇ ਕੁਮਕ ਲਈ ਆਪਣੇ ਕੋਲ ਰੱਖੀ। ਉਸ ਵੇਲੇ ਹਵਾ ਦਾ ਰੁੱਖ ਐਸਾ ਸੂਤ ਬੈਠਾ ਕਿ ਗੋਲਿਆਂ, ਜੰਬੂਰਿਆਂ ਦੇ ਧੂੰਏਂ ਨਾਲ ਰਾਜਿਆਂ ਦੀ ਫ਼ੌਜ ਗੁਰੂ ਸਾਹਿਬ ਨੂੰ ਨਹੀਂ ਵੇਖ ਸਕਦੀ ਸੀ ਪਰ ਸਿੱਖ ਉਹਨਾਂ ਦੀ ਸਾਰੀ ਹਿੱਲਜੁਲ ਤੇ ਸਾਰਾ ਹੀਜ ਪਿਆਜ ਪੂਰੀ ਤਰ੍ਹਾਂ ਵੇਖ ਸਕੇ ਸਨ। ਰਾਜਿਆਂ ਦਾ ਜੋ ਹਿੱਸਾ ਅੱਗੇ ਵਧਿਆ, ਉਸ ਤੋਂ ਜ਼ਰਾ ਹਟਵਾਂ ਕਰਕੇ, ਆੜ ਵਿਚ ਸੰਗੋ ਸ਼ਾਹ ਨੇ ਸਿੱਖ ਫੌਜ ਨੂੰ ਟਿਕਾ ਦਿੱਤਾ। ਵੈਰੀ ਜਦ ਐਨ ਮਾਰ ਹੇਠਾਂ ਆ ਗਏ ਤਾਂ ਸੰਗੋ ਨੇ ਇਕੋ ਵਾਰ ਦੋ ਹਜ਼ਾਰ ਕੁ ਬੰਦੂਕਾਂ ਦੀ ਵਾੜ ਤੇ ਤੀਰਾਂ ਦੀ ਵਾਛੜ ਝਾੜ ਦਿੱਤੀ। ਚਾਰ ਪੰਜ ਸੌ ਪਹਾੜੀ ਥਾਂ ਰਹੇ। ਦੁਗਾੜੇ ਭਰ ਕੇ ਫਿਰ ਝਾੜੇ ਤਾਂ ਦੋ ਸੌ ਹੋਰ ਡਿੱਗੇ। ਹਾਰ ਕੇ ਛੇ-ਸੱਤ ਸੌ ਦੀ ਬਲੀ ਦੇ ਕੇ ਫ਼ਤਹ ਚੰਦ, ਭੀਮ ਚੰਦ ਤੇ ਹਰੀ ਚੰਦ ਰਾਜੇ ਖੱਬੇ ਪਾਸੇ ਫੌਜ ਨੂੰ ਹਟਾ ਕੇ ਲੈ ਗਏ।

ਹੁਣ ਸੱਜਾ ਬਾਜ਼ੂ ਫ਼ੌਜ ਦਾ ਅੱਗੇ ਵਧਿਆ ਜਿਸ ਵਿਚ ਕੇਸਰੀ ਸਿੰਘ ਜਸਵਾਲੀਆ ਤੇ ਉਸ ਦੀ ਕਮਾਨ ਵਿਚ ਉਸ ਦੀ ਸੈਨਾ ਤੋਂ ਇਲਾਵਾ ਚਾਰ ਸੌ ਪਠਾਣ ਸਵਾਰ ਸਨ। ਰਾਜਾ ਹਰੀ ਚੰਦ ਨੇ ਨਜਾਬਤ ਖਾਂ ਨੂੰ ਕੜਿਆਂ ਦੀ ਜੋੜੀ ਦੇਣੀ ਕਰਕੇ ਲਲਕਾਰਿਆ ਕਿ ਤੁਸੀਂ ਹੁਣ ਆਪਣਾ ਸੁਖਣ ਪੂਰਾ ਕਰੋ ਤੇ ਸਿੱਖਾਂ ਨੂੰ ਹਾਰ ਦੇ ਕੇ ਗੁਰੂ ਦਾ ਖਜ਼ਾਨਾ ਜਾ ਲੁੱਟੋ, ਅਸੀਂ ਹਿੱਸਾ ਨਹੀਂ ਲਵਾਂਗੇ। ਇਹ ਸੁਣ ਕੇ ਪਠਾਣ ਹਲਕਾਏ ਹੋ ਕੇ ਪਏ ਪਰ ਗੋਲੀਆਂ ਤੇ ਤੀਰਾਂ ਦਾ ਪ੍ਰਸ਼ਾਦ ਲੈ ਕੇ ਪਿੱਛੇ ਹੱਟ ਗਏ।

## ਘਮਸਾਨ:

ਏਧਰੋਂ ਸਤਿਗੁਰਾਂ ਨੇ ਪੰਜ ਸੌ ਸਵਾਰ ਦੀਵਾਨ ਨੰਦ ਚੰਦ ਤੇ ਪ੍ਰੋਹਤ ਦਯਾ ਰਾਮ ਦੀ ਅਗਵਾਈ ਵਿਚ ਅੱਗੇ ਕੀਤਾ, ਜਿਨ੍ਹਾਂ ਨੇ ਕਮਾਣਾਂ ਵਿੱਚੋਂ ਤੀਰਾਂ ਦਾ ਮੀਂਹ ਵਰਸਾ ਕੇ ਸੈਂਕੜੇ ਪਹਾੜੀਆਂ ਦੇ ਸਰੀਰ ਛਲਣੀ ਕਰ ਦਿੱਤੇ। ਦਰਮਿਆਨੀ ਹਿੱਸੇ ਵਿਚ ਵੀ ਯੁੱਧ ਛਿੜ ਪਿਆ। ਉਸ ਸਮੇਂ ਸੱਯਦ ਬੁੱਧੂ ਸ਼ਾਹ ਵੀ ਆਪਣੇ ਚਾਰੋਂ ਪੁੱਤਰ ਤੇ ਦੋਨੋਂ ਤਾਈਆਂ ਸਮੇਤ ਸਤ ਸੌ ਮੁਰੀਦ ਲੈ ਕੇ ਆ ਪੁੱਜਾ ਤੇ ਗੁਰੂ ਜੀ ਵੱਲੋਂ ਜ਼ੋਰ ਦੀ ਲੜਾਈ ਕਰਨ ਲੱਗਾ। ਇਹ ਵੇਖ ਕੇ ਗੁਰੂ ਜੀ ਨੇ ਆਪਣੇ ਸੌ ਸਵਾਰ ਕਾਲੇ ਖਾਂ ਦੇ ਡੇਰੇ ਵਾਲੇ ਪੀਰ ਬੁੱਧੂ ਸ਼ਾਹ ਦੀ ਕੁਮਕ ਲਈ ਭੇਜ ਦਿੱਤੇ। ਇਸ ਨਾਲ ਪੀਰ ਜੀ ਦਾ ਹੌਂਸਲਾ ਹੋਰ ਵਧਿਆ ਤੇ ਵੱਧ ਕੇ ਉਹਨਾਂ ਨੇ ਬਹਾਦਰੀ ਦੇ ਜੌਹਰ ਵਿਖਾਏ।

ਹੁਣ ਤਿੰਨ ਥਾਵਾਂ 'ਤੇ ਘਮਸਾਨ ਪੈ ਰਿਹਾ ਸੀ। ਸਭ ਤੋਂ ਜ਼ਿਆਦਾ ਜ਼ੋਰ ਵੈਰੀ ਦਾ ਰਾਣਾ ਸੰਗੋ ਦੇ ਦਸਤੇ 'ਤੇ ਪੈ ਰਿਹਾ ਸੀ। ਇਹ ਵੇਖ ਕੇ ਗੁਰਾਂ ਦਾ ਪਹਿਲਵਾਨ ਲਾਲ ਚੰਦ ਮਾਹੀ ਜੋ ਜੰਗੀ ਕਰਤੱਬਾਂ ਤੋਂ ਭਾਵੇਂ ਵਾਕਫ਼ ਨਹੀਂ ਸੀ ਪਰ ਉਹ ਕਮਾਨ ਲੈ ਕੇ ਪੂਰੇ ਜ਼ੋਰ ਨਾਲ ਖਿੱਚ-ਖਿੱਚ ਕੇ ਤੀਰ ਵਰ੍ਹਾਣ ਲੱਗ ਪਿਆ। ਉਸ ਦੀ ਵਾਹ-ਵਾਹ ਸੁਣ ਕੇ ਲਾਲ ਚੰਦ ਹਲਵਾਈ, ਜਿਸ ਨੇ ਕਦੇ ਸ਼ਸਤਰ ਨਹੀਂ ਫੜੇ ਸਨ, ਤਲਵਾਰ ਢਾਲ ਲੈ ਦੀਵਾਨ ਨੰਦ ਲਾਲ ਵਾਲੇ ਮੋਰਚੇ ਵਿਚ ਨਿਮਕਹਰਾਮ ਪਠਾਣਾਂ 'ਤੇ ਜਾ ਪਿਆ। ਇਸ ਦਾ ਜੋਸ਼ ਤੇ ਹੌਂਸਲਾ ਵੇਖ ਕੇ ਪਠਾਣ ਹੱਕੇ-ਬੱਕੇ ਰਹਿ ਗਏ ਕਿ ਇਹ ਤਕੜੀ ਤੋਲਣ ਵਾਲੇ ਬਾਵਰਚੀ ਵੀ ਕਿਸ ਤਰ੍ਹਾਂ ਲੜਦੇ ਹਨ। ਕਈਆਂ ਨੂੰ ਮਾਰ ਕੇ ਉਹ ਸੱਚੀ ਸ਼ਹੀਦੀ ਪ੍ਰਾਪਤ ਕਰ ਗਿਆ। ਇਹਨਾਂ ਨੂੰ ਵੇਖ ਕੇ ਰਾਣਾ ਸੰਗੋ ਦਾ ਭਰਾ ਮੋਹਰੀ ਚੰਦ ਹੱਲਾ ਕਰਕੇ ਪਿਆ ਤੇ ਪਠਾਣਾਂ ਨੂੰ ਭਾਰਾ ਵਖਤ ਪਾਇਆ ਪਰ ਆਪ ਜ਼ਖ਼ਮੀ ਹੋ ਗਿਆ। ਭਰਾ ਦੀ ਸਹਾਇਤਾ ਲਈ ਸੰਗੋ ਪੰਜਾਹ ਸਵਾਰ ਲੈ ਕੇ ਵਗਿਆ ਤੇ ਮੋਹਰੀ ਨੂੰ ਕੱਢ ਲਿਆਇਆ।

ਦੂਜੇ ਪਾਸੇ ਪੀਰ ਬੁੱਧੂ ਸ਼ਾਹ ਨੇ ਘੋਰ ਯੁੱਧ ਮਚਾ ਰੱਖਿਆ ਸੀ। ਉਸ ਦੇ ਦੋਵੇਂ ਬੇਟੇ ਸ਼ਹੀਦ ਹੋ ਗਏ ਪਰ ਉਹ ਬਾਕੀ ਦੋਹਾਂ ਪੁੱਤਰਾਂ ਸਣੇ ਮੋਰਚਾ ਵਧਾਈ ਗਿਆ। ਪੀਰ ਜੀ ਦੇ ਮੁਕਾਬਲੇ 'ਤੇ ਰਾਜਾ ਗੋਪਾਲ ਚੰਦ ਸੈਨਾ ਲੈ ਕੇ ਪੁੱਜ ਗਿਆ ਤਾਂ ਗੁਰੂ ਜੀ ਨੇ ਪੀਰ ਜੀ ਦੀ ਕੁਮਕ ਲਈ ਮਾਮਾ ਕ੍ਰਿਪਾਲ ਚੰਦ ਨੂੰ ਦੋ ਸਵਾਰ ਦੇ ਕੇ ਘੱਲਿਆ। ਇਨ੍ਹਾਂ ਨੇ ਤੀਰਾਂ ਦੀ ਐਸੀ ਬੁਛਾੜ ਕੀਤੀ ਕਿ ਪਹਾੜੀਆਂ ਦੀਆਂ ਸਤੇ ਸੁਧਾਂ ਭੁਲਾ ਦਿੱਤੀਆਂ। ਰਾਜੇ ਗੋਪਾਲ ਨੇ ਮਾਮਾ ਕ੍ਰਿਪਾਲ ਚੰਦ ਨੂੰ ਇਕ ਤੀਰ ਕ੍ਰੋਧ ਨਾਲ ਖਿੱਚ ਕੇ ਮਾਰਿਆ ਜੋ ਘੋੜੇ ਦੇ ਜ਼ੀਨ ਵਿੱਚੋਂ ਲੰਘ ਕੇ ਘੋੜੇ ਦੀ ਵੱਖੀ ਵਿਚ ਜਾ ਧਸਿਆ। ਉਹੋ ਤੀਰ ਪੁੱਟ ਕੇ ਮਾਮਾ ਕ੍ਰਿਪਾਲ ਨੇ ਰਾਜੇ ਗੋਪਾਲ ਨੂੰ ਮਾਰਿਆ, ਉਸ ਦਾ ਘੋੜਾ ਤਾਂ ਡਿੱਗ ਪਿਆ ਪਰ ਰਾਜਾ ਗੋਪਾਲ ਜ਼ਖਮੀ ਹੋ ਕੇ ਪਿਛਾਂਹ ਜਾ ਲੁਕਿਆ।

ਗੁਰੂ ਜੀ ਨੀਲੇ ਘੋੜੇ 'ਤੇ ਅਸਵਾਰ, ਘੋੜਾ ਦੁੜਾ-ਦੁੜਾ ਕੇ ਸਾਰੀ ਜੰਗ ਦਾ ਜਾਇਜ਼ਾ ਲੈ ਰਹੇ ਸਨ। ਇਕ ਵਾਰਗੀ ਹੀ ਰਾਜਾ ਹੰਡੂਰੀ, ਚੰਦੇਲ ਤੇ ਕੁਠਾੜੀਆ ਸੈਨਾ ਲੈ ਕੇ ਗੁਰੂ ਜੀ 'ਤੇ ਆ ਝੁਕੇ, ਪਰ ਗੁਰੂ ਜੀ ਨੇ ਅੱਗੋਂ ਅਜਿਹੀ ਤੀਰਾਂ ਦੀ ਵਰਖਾ ਕੀਤੀ ਤੇ ਕਰਾਈ ਕਿ ਦੰਦ ਭੰਨਾ ਕੇ ਤਿੰਨੋਂ ਪਿਛਾਂਹ ਹਟ ਆਏ।

ਇਹ ਕੁਝ ਵੇਖ ਕੇ ਭੀਮ ਚੰਦ ਨੇ ਹਯਾਤ ਖਾਂ, ਭੀਖਣ ਖਾਂ ਨੂੰ ਵੰਗਾਰਿਆ ਕਿ ਮਾਰ ਮੁਕਾਓ ਇਨ੍ਹਾਂ ਜੱਟਾਂ, ਬੂਟਾਂ, ਕਮੀਣਾਂ ਦੀ ਫੌਜ ਨੂੰ। ਖਾਂਦੇ ਕਿਉਂ ਨਹੀਂ ਇਹ ਹਲਵਾ। ਪਠਾਣ ਅਲੀ ਅਲੀ ਕਰਕੇ ਸਿੱਖਾਂ 'ਤੇ ਆ ਪਏ। ਇਹਨਾਂ ਦੇ ਪਿੱਛੇ ਪਹਾੜੀਏ ਵੀ ਜਾਨਾਂ ਹੀਲ ਕੇ ਅੱਗੇ ਵਧੇ ਤੇ ਢੋਲ ਢੂਲ ਵਜਾ ਕੇ ਵੱਡਾ ਰੌਲਾ ਪਾਉਂਦੇ ਯੁੱਧ ਵਿਚ ਕੁੱਦ ਪਏ। ਲੋਹਾ ਖੂਬ ਖੜਕਣ ਲੱਗਾ। ਅਨੇਕਾਂ ਦੇ ਸਬਰ ਲੱਥੇ, ਰਾਜੇ ਰਾਣੇ, ਕੰਵਰ ਕਈ ਪਾਰ ਬੋਲੇ।

ਇਸ ਹੱਲੇ ਵਿਚ ਪਠਾਣ ਅੱਗੇ ਵਧੇ ਹੋਏ ਵੇਖਕੇ ਗੁਰੂ ਜੀ ਨੇ ਕ੍ਰਿਪਾਲ ਦਾਸ ਉਦਾਸੀ ਨੂੰ ਇਸ਼ਾਰਾ ਕੀਤਾ ਜੋ ਅੱਠ ਸੇਰ ਦਾ ਘੋਟਣਾ ਫੜੀ ਪਾਸ ਖੜਾ ਸੀ। ਇਸ਼ਾਰਾ ਪਾਂਦਿਆਂ ਹੀ ਕ੍ਰਿਪਾਲ ਦਾਸ ਨੇ ਦੌੜ ਕੇ ਪੱਬਾਂ ਦੇ ਭਾਰ ਹੋ ਕੇ ਘੋਟਣਾ ਉਲਾਰ ਕੇ ਹਯਾਤ ਖਾਂ ਦੇ ਸਿਰ 'ਤੇ ਮਾਰਿਆ ਜੋ ਇੰਜ ਭੱਜ ਗਿਆ ਜਿਵੇਂ ਦਹੀ ਦਾ ਕੂੰਡਾ ਭੱਜਦਾ ਹੈ। ਮਿੱਝ ਖਿੱਲਰ ਕੇ ਦਹੀਂ ਵਾਂਗੂੰ ਜ਼ਿਮੀਂ 'ਤੇ ਖਿਲਰ ਗਈ। ਇਹ ਵੇਖ ਨਜ਼ਾਬਤ ਖਾਂ ਨੇ ਸਾਧੂ ਵੱਲ ਘੋੜਾ ਦੌੜਾ ਕੇ ਤੇਗ ਉਲਾਰੀ ਪਰ ਹਮਲੇ ਤੋਂ ਪਹਿਲਾਂ ਹੀ ਨੰਦ ਚੰਦ ਨੇ ਉਸ ਨੂੰ ਬਰਛੀ ਮਾਰ ਕੇ ਘੋੜੇ ਤੋਂ ਥੱਲੇ ਸਿੱਟ ਦਿੱਤਾ ਪਰ ਜ਼ਖਮ ਕਾਰ ਨਾ ਲੱਗਾ। ਉਹ ਘੋੜਾ ਬਦਲ ਕੇ ਫਿਰ ਮੈਦਾਨ ਵਿਚ ਭੀਖਣ ਖਾਂ ਸਣੇ ਨੰਦ ਚੰਦ ਦੇ ਦੁਆਲੇ ਆ ਹੋਇਆ।

ਇਹ ਘੇਰਾ ਵੇਖ ਕੇ ਮਾਮਾ ਕ੍ਰਿਪਾਲ ਚੰਦ ਗੁੱਸਾ ਖਾ ਕੇ ਪੁੱਜਾ ਤੇ ਦਯਾ ਰਾਮ ਪ੍ਰੋਹਤ ਤੇ ਸਾਹਿਬ ਚੰਦ ਸਵਾਰ ਲੈ ਕੇ ਪਠਾਣਾਂ ਨਾਲ ਜਾ ਜੂਝੇ। ਹੱਥੋ-ਹੱਥੀ ਲੜਾਈ ਅਜਿਹੀ ਮਚੀ ਕਿ ਬੇਅੰਤ ਰੁੰਡ-ਮੁੰਡ ਧਰਤੀ 'ਤੇ ਬਿਖਰ ਗਏ। ਪਠਾਣਾਂ ਦੇ ਪੈਰ ਹਿੱਲਣ ਲੱਗੇ। ਇਹ ਵੇਖ, ਇਹਨਾਂ ਦੀ ਕੁਮਕ ਤੇ ਰਾਜਾ ਗਾਜ਼ੀ ਚੰਦ ਚੰਦੇਰੀਆ ਬੱਦਲ ਵਾਂਗੂੰ ਗੱਜਦਾ ਆਣ ਪੁੱਜਾ ਤੇ ਅਜਿਹਾ ਹੱਲਾ ਕੀਤਾ ਕਿ ਸਿੱਖਾਂ ਵਿਚ ਹਿਲਜੁੱਲ ਮਚਾ ਦਿੱਤੀ। ਪਾਸਾ ਪਲਟਿਆ, ਵੇਖ ਕੇ ਰਾਣਾ ਸੰਗੋ, ਚੰਦਨ ਰਾਏ, ਉਦੇ ਸਿੰਘ, ਬਚਿੱਤਰ ਸਿੰਘ ਰਠੌੜ, ਗ਼ਾਜ਼ੀ ਚੰਦ ਨਾਲ ਜਾ ਜੁਟੇ ਤਾਂ ਪਠਾਣ ਅੱਗੇ ਆ ਅੜੇ। ਪਾਸੇ ਤੋਂ ਗੁਪਾਲ ਚੰਦ ਰਾਜਾ ਆ ਪਿਆ ਜਿਸ ਕਰਕੇ ਪਠਾਣਾਂ ਨੂੰ ਹੌਂਸਲਾ ਹੋ ਗਿਆ। ਪਰ ਸਾਹਿਬ ਚੰਦ ਨੇ ਗੋਪਾਲ ਦੀ ਸੈਨਾ ਨੂੰ ਮਾਰ-ਮਾਰ ਕੇ ਪਿੱਛੇ ਹਟਾ ਦਿੱਤਾ। ਉਸ ਨੂੰ ਪਿੱਛੇ ਹਟਿਆ ਵੇਖ ਕੇ ਰਾਜਾ ਹਰੀ ਚੰਦ ਆਪਣੀ ਤੇ ਫ਼ਤਹ ਸ਼ਾਹ ਦੀ ਫ਼ੌਜ ਨੂੰ ਵਧਾ ਲਿਆਇਆ, ਹੁਣ ਜ਼ੋਰ-ਸ਼ੋਰ ਦਾ ਜੰਗ ਮਚ ਗਿਆ।

ਗੁਰੂ ਜੀ ਨੇ ਉਨ੍ਹਾਂ ਦੀ ਬਾਜ਼ੀ ਵੱਧਦੀ ਵੇਖ ਕੇ ਅਜੀਤ ਮੱਲ ਤੇ ਸਾਹਿਬ ਚੰਦ ਨੂੰ ਦੋ ਸੌ ਜੁਆਨ ਦੇ ਕੇ ਮੁਕਾਬਲੇ 'ਤੇ ਭੇਜਿਆ। ਇਹ ਅਜਿਹੇ ਟੁੱਟ ਕੇ ਪਏ ਕਿ ਪਹਾੜੀਆਂ ਦੇ ਪੈਰ ਉਖੜਨ ਲੱਗ ਪਏ। ਅਜੀਤ ਮੱਲ ਨੇ ਇਕ ਬਾਣ ਮਾਰ ਕੇ ਰਾਜਾ ਹਰੀ ਚੰਦ ਨੂੰ ਜੋ ਰਾਜਿਆਂ ਦਾ ਜੰਗੀ ਲੀਡਰ ਸੀ, ਮੂਰਛਤ ਕਰ ਦਿੱਤਾ। ਹਰੀ ਚੰਦ ਨੂੰ ਚੁੱਕ ਕੇ ਪਿੱਛੇ ਪੁਚਾਇਆ ਗਿਆ, ਪਰ ਕੇਸਰੀ ਚੰਦ ਨੇ ਮੋਰਚਾ ਨਾ ਟੁੱਟਣ ਦਿੱਤਾ। ਕੇਸਰੀ ਚੰਦ ਦੀ ਕੁਮਕ ਲਈ ਉਮੈਦ ਸਿੰਘ ਜਸਵਾਂ, ਅਨੰਤ ਚੰਦ ਪ੍ਰਿਥੀ ਪੁਰੀਆ, ਭਾਊ ਸਿੰਘ ਸੀਬੇ ਵਾਲਾ, ਧਰਮਪਾਲ ਕੁਟਲੈੜੀਆ ਫੌਜ ਲੈ ਕੇ ਆ ਪੁੱਜੇ, ਪਰ ਸਿੰਘਾਂ ਦੇ ਨਵੇਂ ਹੱਲੇ ਨੂੰ ਰੋਕ ਨਾ ਸਕੇ। ਇਕ ਟਿੱਬੀ ਦੇ ਉਹਲੇ ਫਤਹ ਸ਼ਾਹ ਤੇ ਭੀਮ ਚੰਦ ਸਿੱਖਾਂ ਉੱਤੇ ਦੰਦ ਪੀਹ ਰਹੇ ਸਨ। ਸਿੱਖਾਂ ਨੂੰ ਅੱਗੇ ਵੱਧਦਿਆਂ ਵੇਖ ਕੇ ਉਹ ਪਿੱਛੇ ਹਟੇ। ਇਹ ਕਮਜ਼ੋਰੀ ਵੇਖ ਕੇ ਕੇਸਰੀ ਸਿੰਘ ਨੇ ਉਨ੍ਹਾਂ ਨੂੰ ਫਿਟਕਾਰਿਆ ਤਾਂ ਮਧਕਰ ਸ਼ਾਹ ਡਫਵਾਲੀਆ ਸਿੱਖਾਂ ਨਾਲ ਆਣ ਲੜਿਆ, ਪਰ ਸਿੱਖਾਂ

ਸਾਹਮਣੇ ਹੁਣ ਕੋਈ ਨਾ ਖਲੋ ਸਕਿਆ। ਪੈਰ ਹਿੱਲੇ ਵੇਖ ਕੇ ਗਾਜ਼ੀ ਚੰਦ ਸੇਲਾ ਲੈ ਕੇ ਸਿੱਖਾਂ ਵਿਚ ਸ਼ੇਰ ਵਾਗ ਆ ਵੜਿਆ ਪਰ ਬਹਾਦਰੀ ਨਾਲ ਲੜਦਾ ਹੋਇਆ ਰਾਣਾ ਸੰਗੋ ਦੇ ਹੱਥੋਂ ਟੁਕੜੇ-ਟੁਕੜੇ ਹੋ ਕੇ ਮਰ ਗਿਆ।

ਗਾਜ਼ੀ ਸਿੰਘ ਨੂੰ ਡਿਗਦਿਆਂ ਵੇਖ ਨਜਾਬਤ ਖਾਂ ਰਾਣਾ ਸੰਗੋ ਨਾਲ ਡਟ ਗਿਆ। ਦਾਓ ਪੇਚ ਨਾਲ ਵਾਰ ਕਰਦਿਆਂ ਦੋਹਾਂ ਨੇ ਇਕ ਅਜਿਹਾ ਵਾਰ ਇਕ ਦੂਜੇ 'ਤੇ ਕੀਤਾ ਕਿ ਇਕੋ ਵਾਰੀ ਦੋਹਾਂ ਦੇ ਸਿਰ ਉਤਰ ਗਏ।

ਸੰਗੋ ਸ਼ਾਹ ਦੇ ਡਿੱਗਣ 'ਤੇ ਸਤਿਗੁਰਾਂ ਨੂੰ ਅਜਿਹਾ ਬੀਰ ਰਸ ਚੜ੍ਹਿਆ ਕਿ ਕਮੰਦ ਖਿੱਚ-ਖਿੱਚ ਕੇ ਗੁਰੂ ਜੀ ਚੋਣਵਿਆਂ ਪਠਾਣਾਂ ਨੂੰ ਪਾਰ ਬੁਲਾਣ ਲੱਗ ਪਏ। ਭੀਖਣ ਖਾਂ ਦੇ ਘੋੜੇ ਨੂੰ ਤੀਰ ਵੱਜਾ ਤੇ ਭੀਖਣ ਖਾਂ ਨੱਸ ਕੇ ਪਿਛਾਂਹ ਜਾ ਲੁਕਿਆ। ਇਸ ਨੂੰ ਪਿਛਾਂਹ ਭੱਜਦਿਆਂ ਵੇਖ ਕੇ ਪਹਾੜੀਆਂ ਦੇ ਹੌਂਸਲੇ ਟੁੱਟਣ ਲੱਗੇ ਤਾਂ ਰਾਜਾ ਹਰੀ ਚੰਦ ਹੰਡੂਰੀਆ ਜ਼ਖਮ ਬੰਨ੍ਹ ਕੇ ਲਲਕਾਰੇ ਮਾਰਦਾ ਸੈਨਾ ਨੂੰ ਫਿਰ ਅੱਗੇ ਵਧਾ ਲਿਆਇਆ। ਅਜੀਤ ਮੱਲ ਨੇ ਬਹੁਤ ਰੋਕਿਆ ਪਰ ਉਹ ਨਾ ਰੁਕਿਆ। ਅਜੀਤ ਮੱਲ ਸ਼ਹੀਦ ਹੋ ਗਿਆ ਤਾਂ ਸਤਿਗੁਰਾਂ ਨੇ ਬਾਣਾਂ ਦਾ ਅਜਿਹਾ ਮੀਂਹ ਵਸਾਇਆ ਕਿ ਦਮ ਭਰ ਲਈ ਹੱਲਾ ਰੁਕ ਗਿਆ। ਪਰ ਹਰੀ ਚੰਦ ਨੇ ਸੈਨਾ ਨੂੰ ਅੱਗੇ ਵਧਾ ਕੇ ਬੇਦਾਵੇ ਟਿਕਾਣੇ 'ਤੇ ਖਲੋ ਕੇ ਗੁਰੂ ਜੀ ਨੂੰ ਇਕ ਖਿੱਚ ਕੇ ਤੀਰ ਮਾਰਿਆ ਜਿਸ ਨਾਲ ਘੋੜੇ ਨੂੰ ਥੋੜਾ ਜਿੰਨਾ ਜ਼ਖਮ ਆਇਆ। ਦੂਜਾ ਤੀਰ ਸਤਿਗੁਰਾਂ ਦੇ ਕੰਨਾਂ ਕੋਲੋਂ ਪਗ ਦੇ ਪੇਚਾਂ ਨੂੰ ਚੀਰਦਾ ਲਹੂ ਵਗਾ ਕੇ ਨਿਕਲ ਗਿਆ। ਛੇਤੀ ਨਾਲ ਸਤਿਗੁਰਾਂ ਨੇ ਦੁਪੱਟੇ ਨਾਲ ਪੱਗ ਉੱਤੇ ਕੱਸ ਬੰਨ੍ਹ ਲਈ। ਇੰਨੇ ਨੂੰ ਤੀਜਾ ਤੀਰ ਗੁਰਾਂ ਦੀ ਪੇਟੀ ਵਿਚ ਲੱਗਾ ਜੋ ਪੇਟੀ ਪਾਰ ਕਰਕੇ ਦੋ ਉਂਗਲ ਪੇਟ ਵਿਚ ਧਸ ਗਿਆ ਪਰ ਅਕਾਲ ਪੁਰਖ ਨੇ ਕਲਗੀਧਰ ਨੂੰ ਰੱਖ ਲਿਆ। ਪਰ "ਜਬੈ ਬਾਣ ਲਾਗਯੋ ਤਬੈ ਰੋਸ ਜਾਗਯੋ" ਸਤਿਗੁਰਾਂ ਨੇ ਉਹੋ ਬਾਣ ਖਿੱਚ ਕੇ ਕਮਾਣ ਵਿਚ ਚਾੜ੍ਹ ਕੰਨਾਂ ਤੱਕ ਖਿਚ ਕੇ ਅਜਿਹਾ ਅਮੋਘ ਚਲਾਇਆ ਕਿ ਹਰੀ ਚੰਦ ਦੀ ਸੰਜੋਅ ਨੂੰ ਚੀਰਦਾ ਛਾਤੀ ਵਿੱਚੋਂ ਪਾਰ ਹੋ ਗਿਆ ਤੇ ਉਸ ਨੂੰ ਘੋੜੇ ਤੋਂ ਉਛਾਲ ਕੇ ਇਉਂ ਸੁੱਟ ਦਿੱਤਾ ਜਿਵੇਂ ਬਿਜਲੀ ਪੈਣ ਨਾਲ ਮੀਨਾਰ ਟੁੱਟਦਾ ਹੈ।

## ਰਾਜਿਆਂ ਦੀ ਹਾਰ ਤੇ ਭਾਜੜ:

ਰਾਜਾ ਹਰੀ ਚੰਦ ਜੰਗ ਦਾ ਲਾੜਾ ਸੀ। ਉਸ ਦੇ ਡਿੱਗਦਿਆਂ ਹੀ ਪਹਾੜੀਆਂ ਦੇ ਸਾਹ-ਸਤ ਨਿਕਲ ਗਏ ਤੇ ਪੈਰ ਹਿੱਲ ਗਏ। ਉਹਨਾਂ ਨੂੰ ਜਾਨਾਂ ਬਚਾ ਕੇ ਭੱਜਣ ਦੀ ਪੈ ਗਈ। ਇਕ ਤੋਂ ਇਕ ਅੱਗੇ ਹਿਰਨਾਂ ਵਾਂਗ ਛਾਲੀਂ ਉਤਰ ਪਏ। ਮਧਕਰ ਸ਼ਾਹ ਤੇ ਫਤੋ ਸ਼ਾਹ ਨੇ ਬਥੇਰੇ ਲਲਕਾਰੇ ਮਾਰੇ ਪਰ ਸਿੱਖ ਟੁੱਟ ਕੇ ਪੈ ਗਏ, ਕੌਣ ਖਲੋਵੇ? ਫਿਰ ਵੀ ਇਕ ਵਾਰੀ ਤਾਂ ਓਟ ਤੋਂ ਉਨ੍ਹਾਂ ਨੇ ਅਜਿਹੀ ਤੀਰਾਂ ਦੀ ਬੁਛਾੜ ਕੀਤੀ ਕਿ ਸਿੱਖ ਖਲੋ ਗਏ ਪਰ ਉਸ ਘੜੀ ਸਤਿਗੁਰੂ ਸਭ ਤੋਂ ਅੱਗੇ ਜਾ ਖਲੋਤੇ ਤੇ ਖਿੱਚ-ਖਿੱਚ ਕੇ ਅਜਿਹੇ ਬਾਣ ਵਾਹੇ ਕਿ ਅਨੇਕ ਰਾਜੇ-ਰਾਣੇ, ਘੋੜੇ, ਜਵਾਨ ਮੈਦਾਨ ਵਿਚ ਲਿਟਾ ਦਿੱਤੇ।

ਇੰਨੇ ਨੂੰ ਇਕ ਤਰਖਾਣ ਸਿੱਖ ਰਾਮਾ ਦੋ ਲੱਕੜੀ ਦੀਆਂ ਤੋਪਾਂ ਗੱਡੇ 'ਤੇ ਲੱਦ ਕੇ ਲੈ ਆਇਆ ਜੋ ਉਸ ਨੇ ਬੜੀ ਕਾਰੀਗਰੀ ਨਾਲ ਇਮਲੀ ਦਾ ਦਰੱਖਤ ਛਿੱਲ ਕੇ ਬਣਾਈਆਂ

ਸਨ। ਸਤਿਗੁਰਾਂ ਨੇ ਤੋਪਾਂ ਉੱਚੀ ਥਾਂ 'ਤੇ ਰਖਾ ਕੇ ਚਲਵਾਈਆਂ ਤਾਂ ਗੂੰਜ ਨਾਲ ਸਾਰਾ ਪਹਾੜ ਕੰਬ ਗਿਆ। ਪੱਥਰਾਂ ਦੇ ਗੋਲੇ ਅਜਿਹੇ ਕਾਰੀ ਪਏ ਕਿ ਸਥਰ ਲੱਥ ਗਏ ਤੇ ਸਾਰੀ ਫੌਜ ਦੇ ਦਿਲ ਦਹਿਲ ਗਏ। ਅਗਲੇ ਦਰਮਿਆਨੇ ਤੇ ਪਿਛਲੇ ਸਾਰੇ ਦਸਤਿਆਂ ਵਿਚ ਭੱਜ ਦੌੜ ਪੈ ਗਈ। ਰਾਜੇ ਬਥੇਰੇ ਖਪਦੇ, ਲਾਲਚ ਦਿੰਦੇ, ਗਾਲ੍ਹਾਂ ਕੱਢਦੇ ਰਹੇ ਪਰ ਫੌਜ ਵਿੱਚਲ ਗਈ, ਹੁਣ ਕੌਣ ਖੜੀ ਕਰੇ?

ਪਠਾਣ ਨੱਸਣ ਵਿਚ ਸਭ ਤੋਂ ਅੱਗੇ ਸਨ ਜਿਨ੍ਹਾਂ ਨੂੰ ਸਿੱਖਾਂ ਦਾ ਇਤਨਾ ਡਰ ਪਿਆ ਕਿ ਥੋੜੀ ਦੇਰ ਵਿਚ ਪਹਿਲਾਂ ਜਮਨਾ ਪਾਰ ਉਤਰਨ ਲਈ ਆਪੋ ਵਿਚ ਹੀ ਲੜ ਪਏ। ਇਤਨੇ ਨੂੰ ਸਿੱਖ ਵੀ ਅਪੜ ਗਏ। ਜੋ ਲੰਘ ਗਏ, ਬਾਕੀਆਂ ਵਿੱਚੋਂ ਕੁਝ ਮਰੇ, ਕੁਝ ਡੁਬੇ ਤੇ ਕੁਝ ਜਿਧਰ ਮੂੰਹ ਆਇਆ ਨੱਸ ਗਏ। ਪਹਾੜੀਆਂ ਦਾ ਸਾਰਾ ਸਾਮਾਨ, ਬੇਅੰਤ ਘੋੜੇ, ਹਥਿਆਰ ਸਿੱਖ ਲੁੱਟ ਲਿਆਏ।

## ਅੰਤ:

ਇਸ ਜੰਗ ਵਿਚ ਸੱਯਦ ਬੁੱਧੂ ਸ਼ਾਹ ਦੇ ਦੋ ਬੇਟੇ, ਇਕ ਭਾਈ, ਸਤਿਗੁਰਾਂ ਦੇ ਭੂਆ ਦੇ ਲੜਕੇ ਸੰਗੋ ਸ਼ਾਹ, ਅਜੀਤ ਮੱਲ ਆਦਿਕ ਬਹੁਤ ਸਰਦਾਰ ਤੇ ਸੈਂਕੜੇ ਸਿੱਖ ਤੇ ਸਿਪਾਹੀ ਸ਼ਹੀਦ ਹੋਏ ਪਰ ਫ਼ਤਹ ਹੋਣ ਕਰਕੇ ਇੱਥੇ ਭਾਰੇ ਹਰਜੇ ਵੀ ਭੁੱਲ ਗਏ।

ਦੂਜੇ ਪਾਸਿਓਂ ਨਜਾਬਤ ਖਾਂ, ਹਯਾਤ ਖਾਂ, ਦੋਸਦਾਰ ਖਾਂ, ਬਹੁਤ ਸਾਰੇ ਪਠਾਣ, ਤਿੰਨ ਰਾਜੇ, ਨਾਮੀ ਨਾਮੀ ਸਰਦਾਰ ਰਾਣੇ ਤੇ ਹਜ਼ਾਰ ਤੋਂ ਉੱਪਰ ਪਹਾੜੀਏ ਮਾਰੇ ਗਏ। ਰਾਜਿਆਂ, ਸਰਦਾਰਾਂ ਤੇ ਰਾਣਿਆਂ ਦੀਆਂ ਲਾੜੀਆਂ ਉਹਨਾਂ ਦੀਆਂ ਲੋਥਾਂ ਨਾਲ ਆ ਆ ਕੇ ਸਤੀ ਹੋਈਆਂ, ਜਿਨ੍ਹਾਂ ਦੀਆਂ ਬੇਗਿਣਤ ਮੜ੍ਹੀਆਂ ਹੁਣ ਤੱਕ ਉੱਥੇ ਹਨ, ਤੇ ਉਹਨਾਂ ਨੂੰ ਸਤੀਆਂ ਕਰਕੇ ਮੰਨਦੇ ਪੂਜਦੇ ਹਨ।

ਪਹਾੜੀ ਰਾਜੇ ਰਾਣੇ ਖੁੰਬ ਠਪਾ ਕੇ, ਮੂਧੇ ਨਗਾਰੇ ਮਾਰੇ ਹਾਰੇ ਹੋਏ, ਸੋਕਾਤੁਰ ਆਪੋ ਆਪਣੇ ਘਰਾਂ ਨੂੰ ਚਲੇ ਗਏ ਤੇ ਗੁਰੂ ਜੀ ਫ਼ਤਹ ਦੇ ਡੰਕੇ ਵਜਾਉਂਦੇ ਤੇ ਖੁਸ਼ੀ ਦੀਆਂ ਤੋਪਾਂ ਸ਼ਲ ਕਰਦੇ ਪਾਉਂਟੇ ਪਰਤ ਆਏ।

ਮਹਾਂ ਜਰਨੈਲ ਗੁਰੂ ਗੋਬਿੰਦ ਸਿੰਘ ਜੀ ਦੇ ਭੰਗਾਣੀ ਦੇ ਯੁੱਧ ਪਿੱਛੋਂ ਸਿੱਖਾਂ ਨੂੰ "ਨਿਸਚੈ ਕਰ ਅਪਨੀ ਜੀਤ ਕਰੋਂ" ਵਿਚ ਇਤਨਾ ਨਿਸ਼ਚਾ ਵਧਿਆ ਕਿ ਪਹਾੜੀ ਰਾਜੇ ਤਾਂ ਕੀ, ਸੂਬੇ ਲਾਹੌਰ, ਸਰਹੰਦ ਤੇ ਕਾਂਗੜੇ ਦੀਆਂ ਫ਼ੌਜਾਂ ਨੂੰ ਵੀ ਇਹ ਤੁੱਛ ਸਮਝਣ ਲੱਗ ਪਏ। ਪਹਾੜੀ ਰਾਜਿਆਂ ਨੇ ਤਾਂ ਇਨ੍ਹਾਂ ਦੀ ਸਰਦਾਰੀ ਮੰਨ ਲਈ ਤੇ ਮੁਗ਼ਲਾਂ ਦੇ ਜ਼ੁਲਮੀਂ ਤੇ ਧਕੜ ਰਾਜ ਨੂੰ ਉਖੇੜ ਸੁੱਟਣ ਦਾ ਸਤਿਗੁਰਾਂ ਦਾ ਜੋ ਪ੍ਰੋਗਰਾਮ ਸੀ ਉਸ ਵਿਚ ਆਪਣਾ ਹਿੱਸਾ ਪਾਉਣ ਲਈ ਤਿਆਰ ਹੋ ਪਏ। ਨਦੌਣ ਦਾ ਯੁੱਧ ਇਸ ਗੱਲ ਦੀ ਗਵਾਹੀ ਹੈ।

ਬਾਦਸ਼ਾਹ ਔਰੰਗਜ਼ੇਬ ਨੂੰ ਉਚੇਰਾ ਧਿਆਨ ਇਸ ਪਾਸੇ ਦੇਣਾ ਪਿਆ ਤੇ ਉਸ ਨੂੰ ਆਪਣੇ ਵੱਡੇ ਪੁੱਤਰ ਵਲੀ ਐਹਦ ਸ਼ਹਿਜ਼ਾਦੇ ਮੁਅੱਜ਼ਮ ਨੂੰ ਕਾਫ਼ੀ ਫ਼ੌਜ ਦੇ ਕੇ ਪੰਜਾਬ ਦੀ ਗੜਬੜ ਨੂੰ ਮਿਟਾਣ ਦੀ ਤਾਕੀਦ ਕਰਨੀ ਪਈ।

* * *

# ਭਾਈ ਸੰਤੋਖ ਸਿੰਘ ਦੀ ਨਜ਼ਰ ਵਿਚ ਚਮਕੌਰ ਦਾ ਯੁੱਧ

ਸਿੱਖ ਇਤਿਹਾਸ ਦੇ ਪੰਨਿਆਂ ਨੂੰ ਫਰੋਲੀਏ ਤਾਂ ਇਹ ਪ੍ਰਤੀਤ ਹੁੰਦਾ ਹੈ ਕਿ ਇਤਿਹਾਸ ਕੌਮਾਂ ਦੀ ਜਿੰਦ-ਜਾਨ ਹੁੰਦਾ ਹੈ। ਮਰੇ ਹੋਏ ਦਿਲ ਵੀ ਆਪਣੇ ਵੱਡੇ ਵਡੇਰਿਆਂ ਦੇ ਕਾਰਨਾਮੇ ਪੜ੍ਹ ਕੇ ਬਹਾਦਰ ਕੌਮ ਲਈ ਆਪਣਾ ਸਭ ਕੁਝ ਨਿਛਾਵਰ ਕਰਨ ਲਈ ਖੜ੍ਹੇ ਹੋ ਜਾਂਦੇ ਹਨ। ਇਸੇ ਤਰ੍ਹਾਂ ਕੁਰਬਾਨੀਆਂ ਨਾਲ ਭਰਿਆ ਇਤਿਹਾਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਤ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਸਮੇਂ ਦੇ ਮੁਗਲਾਂ ਅਤੇ ਪਹਾੜੀ ਰਾਜਿਆਂ ਦੇ ਤਾਨਾਸ਼ਾਹੀ ਵਤੀਰੇ ਦੇ ਵਿਰੁੱਧ ਕਈ ਯੁੱਧ ਕੀਤੇ। ਇਨ੍ਹਾਂ ਯੁੱਧਾਂ ਵਿਚੋਂ ਚਮਕੌਰ ਦੇ ਯੁੱਧ ਵਿਚ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਵਿਲੱਖਣ ਅਤੇ ਅਭੁੱਲ ਦਾਸਤਾਨ ਇਤਿਹਾਸ ਵਿਚ ਸੁਨਹਿਰੀ ਅੱਖਰਾਂ ਵਿਚ ਦਰਜ ਹੈ। ਹਕੀਮ ਅੱਲਾ ਯਾਰ ਖ਼ਾਂ ਜੋਗੀ ਲਿਖਦਾ ਹੈ:

*ਯਿਹ ਹੈ ਵੁਹ ਜਾ ਜਹਾਂ ਚਾਲੀਸ ਤਨ ਸ਼ਹੀਦ ਹੁਏ,*
*ਖਤਾਬਿ ਸਰਵਰੀ ਸਿੰਘੋਂ ਨੇ ਸਰ ਕਟਾ ਕੇ ਲੀਏ।*
*ਦਿਲਾਈ ਪੰਥ ਕੋ ਸਰਬਾਜ਼ੀਓਂ ਸੇ ਸਿਰਦਾਰੀ,*
*ਬਰਾਇ ਕੌਮ ਯਿ ਰੁਤਬੇ ਲਹੂ ਬਹਾ ਕੇ ਲੀਏ।*[1]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਦ੍ਰਿੜ੍ਹ ਨਿਸ਼ਚੇ ਕਰ ਲਿਆ ਸੀ ਕਿ ਹਰ ਮਜ਼ਲੂਮ, ਬੇਸਹਾਰਾ ਦੇ ਧਰਮ ਦੀ ਰਾਖੀ ਬੇ-ਝਿਜਕ ਕਰਨੀ ਹੈ। ਇਸ ਲਈ ਗੁਰੂ ਸਾਹਿਬ ਨੇ ਹਰ ਸਿੱਖ ਨੂੰ ਘੋੜਸਵਾਰੀ, ਤੀਰ ਅੰਦਾਜ਼ੀ, ਤਲਵਾਰ ਚਲਾਉਣ ਦੀ ਟਰੇਨਿੰਗ ਦੇਣੀ ਸ਼ੁਰੂ ਕਰ ਦਿੱਤੀ। ਉਨ੍ਹਾਂ ਨੇ ਕਈ ਨਵੇਂ ਕਿਲ੍ਹਿਆਂ ਦਾ ਨਿਰਮਾਣ ਵੀ ਕਰਵਾਇਆ। ਗੁਰੂ ਜੀ ਦੀ ਇਹ ਚੜ੍ਹਦੀ ਕਲਾ ਨੂੰ ਵੇਖ ਕੇ ਪਹਾੜੀ ਰਾਜੇ ਔਰੰਗਜ਼ੇਬ ਨੂੰ ਝੂਠੀਆਂ ਗੱਲਾਂ ਕਰਕੇ ਭੜਕਾਉਣ ਲੱਗੇ ਕਿ ਗੁਰੂ ਨੇ ਹਰ ਨੀਵੇਂ ਉਚੇ ਨੂੰ ਤਲਵਾਰ ਫੜਾ ਕੇ ਘੋੜ ਸਵਾਰ ਬਣਾ ਦਿੱਤਾ ਹੈ। ਇਸ ਤਰ੍ਹਾਂ ਇਹ ਹਿੰਦੂ ਅਤੇ ਇਸਲਾਮ ਨੂੰ ਨੁਕਸਾਨ ਪਹੁੰਚਾ ਰਹੇ ਹਨ। ਇਨ੍ਹਾਂ ਨੇ ਆਪਣੀ ਫ਼ੌਜੀ ਤਾਕਤ ਐਨੀ ਵਧਾ ਲਈ ਹੈ ਕਿ ਸਾਡੇ ਕੋਲੋਂ ਰੋਕਣਾ ਮੁਸ਼ਕਲ ਹੋ ਰਿਹਾ ਹੈ। ਡਾ. ਗੰਡਾ ਸਿੰਘ ਅਨੁਸਾਰ ਔਰੰਗਜ਼ੇਬ ਉਸ ਵੇਲੇ ਦੱਖਣ ਵਿਚ ਸੀ। ਉਸ ਨੇ ਲਾਹੌਰ ਅਤੇ ਸਰਹੰਦ ਦੇ ਗਵਰਨਰਾਂ ਨੂੰ ਗੁਰੂ ਜੀ ਵਿਰੁੱਧ ਕਾਰਵਾਈ ਕਰਨ ਦਾ ਹੁਕਮ ਦਿੱਤਾ। ਉਨ੍ਹਾਂ ਨੇ 1701 ਈ. ਵਿਚ ਅਨੰਦਪੁਰ 'ਤੇ ਹਮਲਾ ਕੀਤਾ।[2] ਸਿੱਖ ਬੜੇ ਬਹਾਦਰੀ ਨਾਲ ਲੜੇ। ਮੁਗਲਾਂ ਨੇ ਕਿਲ੍ਹਾ ਉਡਾਣ ਲਈ ਆਪਣੀਆਂ ਤੋਪਾਂ ਨਜ਼ਦੀਕ ਲਿਆਉਣ ਦਾ ਯਤਨ ਕੀਤਾ ਤਾਂ ਗੁਰੂ ਦੇ

ਸਿੱਖਾਂ ਨੇ ਆਪਣੀਆਂ ਤੋਪਾਂ ਨਾਲ ਉਨ੍ਹਾਂ ਨੂੰ ਨੇੜੇ ਆਉਣ ਨਹੀਂ ਦਿੱਤਾ। ਜਦ ਵਜ਼ੀਰ ਖ਼ਾਨ ਅਤੇ ਜ਼ਬਰਦਸਤ ਖ਼ਾਨ ਨੇ ਲੜਾਈ ਕਰਕੇ ਗੁਰੂ ਜੀ ਨੂੰ ਜਿੱਤਣਾ ਅਸੰਭਵ ਸਮਝਿਆ ਤਾਂ ਮੁਗਲਾਂ ਨੇ ਗੁਰੂ ਜੀ ਦੇ ਕਿਲ੍ਹੇ ਅੰਦਰ ਰਸਦ-ਪਾਣੀ ਜਾਣ ਦੇ ਰਸਤੇ ਬੰਦ ਕਰ ਦਿੱਤੇ।

ਨਿਕਟ ਗ੍ਰਾਮ ਅਰੁ ਪੁਰਿ ਜਨ ਜੇਈ ਸਭਿ ਮਹਿੰ ਡਿੰਡਮ ਫੇਰਾ।
ਆਨੰਦ ਪੁਰਿ ਮਹਿੰ ਕੁਛ ਪਹੁੰਚਾਵੈ ਉਚਿਤ ਸਜ਼ਾਇ ਬਡੇਰਾ ॥੪॥[3]

ਇਸ ਔਖੀ ਘੜੀ ਵਿਚ 40 ਸਿੰਘ ਗੁਰੂ ਸਾਹਿਬ ਨੂੰ ਬੇਦਾਵਾ ਲਿਖ ਕੇ ਦੇ ਗਏ:

ਲਾਗੇ ਲਿਖਨਿ ਬਿਦਾਵਾ ਸਾਰੇ।
ਚਹੈਂ ਬਚਾਯੋ ਪ੍ਰਾਨਨ ਪਯਾਰੇ।
ਮਹਾਂ ਕਸ਼ਟ ਸਭਿ ਕੌ ਤਬਿ ਹੋਵਾ।
ਕਰਯੋ ਜੁ ਪ੍ਰਣ ਸੋ ਸਗਰੋ ਖੋਵਾ ॥੨੫॥[4]

ਜਦੋਂ ਮੁਗਲਾਂ ਦਾ ਕੋਈ ਜ਼ੋਰ ਨਾ ਚਲਿਆ ਤਾਂ ਪਹਾੜੀ ਰਾਜੇ ਅਤੇ ਮੁਗਲ ਗੁਰੂ ਸਾਹਿਬ ਕੋਲ ਕਸਮਾਂ ਲਿਖ ਕੇ ਭੇਜਣ ਲੱਗੇ ਕਿ ਅਸੀਂ ਤੁਹਾਨੂੰ ਕੁਝ ਨਹੀਂ ਕਹਾਂਗੇ। ਆਪ ਅਨੰਦਪੁਰ ਦਾ ਕਿਲ੍ਹਾ ਛੱਡ ਜਾਉ। ਗੁਰੂ ਸਾਹਿਬ ਨੂੰ ਪਹਾੜੀ ਰਾਜਿਆਂ ਅਤੇ ਮੁਗਲਾਂ ਦੀਆਂ ਗਊ ਤੇ ਜੰਞੂ ਦੀਆਂ ਕਸਮਾਂ ਉੱਤੇ ਭਰੋਸਾ ਨਹੀਂ ਸੀ। ਇਸ ਸੰਬੰਧੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਹੀਉਦੀਨ ਆਲਮਗੀਰ ਔਰੰਗਜ਼ੇਬ ਨੂੰ ਝੂਠ ਅਤੇ ਸੱਚ ਸਮਝਾਉਣ ਲਈ ਜ਼ਫਰਨਾਮਾ ਵਿਚ ਲਿਖਿਆ ਹੈ:

ਬ ਮੁਸ਼ਹਫ਼ ਕਸਮ ਖ਼ੁਫ਼ਯਾ ਗਰ ਖੁਰਦਮੇ।
ਨ ਯਕ ਗਾਮ ਹਮ ਪੇਸ਼ ਅਜ਼ਾਂ ਬੁਰਦਮੇ।[5]

ਜੇਕਰ ਮੈਂ ਕੁਰਾਨ ਦੀ ਕਸਮ ਗੁਪਤ ਰੂਪ ਵਿਚ ਵੀ ਖਾਧੀ ਹੁੰਦੀ ਤਾਂ ਆਪਣੀ ਥਾਂ ਤੋਂ ਇਕ ਦਮ ਵੀ ਅੱਗੇ ਨਾ ਵਧਦਾ:

ਨ ਈਮਾਂ ਪ੍ਰਸਤੀ ਨ ਔਜ਼ਾਇ ਦੀ।
ਨ ਸਾਹਿਬ ਸ਼ਨਾਸੀ ਨ ਮੁਹੰਮਦ ਯਕੀ।[6]

ਔਰੰਗਜੇਬ ਨਾ ਤੂੰ ਧਰਮ ਉੱਤੇ ਕਾਇਮ ਏਂ ਤੇ ਨਾ ਹੀ ਸ਼ਰੀਅਤ ਦਾ ਪਾਬੰਦ ਏਂ। ਨਾ ਤੈਨੂੰ ਰੱਬ ਦੀ ਪਛਾਣ ਹੈ ਅਤੇ ਨਾ ਹੀ ਤੇਰਾ ਹਜ਼ਰਤ ਮੁਹੰਮਦ ਸਾਹਿਬ ਉੱਤੇ ਹੀ ਭਰੋਸਾ ਹੈ:

ਹਰ ਆਂ ਕਸ ਕਿ ਈਮਾਂ ਪ੍ਰਸਤੀ ਕੁਨਦ।
ਨ ਪੈਮਾਂ ਖੁਦਸ਼ ਪੇਸ਼-ਓ-ਪਸਤੀ ਕੁਨਦ।[7]

ਸੱਯਦ ਨੇ ਕੁਰਾਨ ਸਿਰ ਉੱਪਰ ਚੁੱਕੀ ਅਤੇ ਬਾਦਸ਼ਾਹ ਦਾ ਇਕ ਖ਼ੱਤ ਲੈ ਕੇ ਗੁਰੂ ਜੀ ਕੋਲ ਗਿਆ। ਗੁਰੂ ਜੀ ਨੇ ਉਨ੍ਹਾਂ ਦੀ ਸੁਣਨ ਤੋਂ ਨਾਂਹ ਕਰ ਦਿੱਤੀ, ਫਿਰ ਉਹ ਮਾਤਾ ਜੀ ਕੋਲ ਗਏ। ਮਾਤਾ ਜੀ ਨੇ ਵੀ ਇਨਕਾਰ ਕਰ ਦਿੱਤਾ। ਸੂਰਜ ਮੱਲ ਦੇ ਪੋਤਰਿਆਂ (ਗੁਲਾਬ ਰਾਇ ਅਤੇ ਸ਼ਾਮ ਸਿੰਘ ਨੇ ਵੀ ਗੁਰੂ ਜੀ ਨੂੰ ਸਲਾਹ ਮੰਨ ਲੈਣ ਲਈ ਕਿਹਾ ਪਰੰਤੂ ਗੁਰੂ

ਜੀ ਆਪਣੇ ਫੈਸਲੇ ਉੱਤੇ ਦ੍ਰਿੜ੍ਹ ਸਨ। ਆਖਰਕਾਰ ਸਿੱਖਾਂ ਅਤੇ ਮਾਤਾ ਜੀ ਦੀ ਸਲਾਹ ਨਾਲ ਸ੍ਰੀ ਅਨੰਦਪੁਰ ਸਾਹਿਬ ਛੱਡਣ ਦਾ ਇਰਾਦਾ ਕਰਕੇ ਭਾਈ ਗੁਰਬਖਸ਼ ਨਾਂ ਦੇ ਇਕ ਉਦਾਸੀ ਸਿੱਖ ਨੂੰ ਅਨੰਦਪੁਰ ਸਾਹਿਬ ਦੇ ਕਿਲ੍ਹੇ ਦਾ ਕੰਮ ਸੌਂਪ ਦਿੱਤਾ।[8] ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਤਰ੍ਹਾਂ ਸ੍ਰੀ ਅਨੰਦਪੁਰ ਸਾਹਿਬ ਤੋਂ 1704 ਈਸਵੀ ਨੂੰ ਸਰਦੀ ਦੀ ਰੁੱਤ ਸਮੇਂ ਕਿਲ੍ਹਾ ਛੱਡ ਦਿੱਤਾ ਅਤੇ ਕੀਰਤਪੁਰ ਸਾਹਿਬ ਲੰਘ ਕੇ ਨਿਰਮੋਹਗੜ੍ਹ ਦੇ ਕੋਲ ਪਹੁੰਚ ਗਏ, ਉੱਧਰੋਂ ਮੁਗਲਾਂ ਨੇ ਕਸਮਾਂ ਤੋੜ ਕੇ ਪਿੱਛੋਂ ਹਮਲਾ ਕਰ ਦਿੱਤਾ:

ਕੀਰਤਪੁਰ ਕੋ ਉਲੰਘਿ ਕੈ ਪੁਨ ਆਏ ਨਿਰਮੋਹ।
ਮੁਗਲ ਪਠਾਨਨ ਆਇਕੈ ਲਰੇ ਲਖਯੋ ਤਬਿ ਧ੍ਰੋਹ।[9]

ਇੱਥੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਅਤੇ ਭਾਈ ਉਦੈ ਸਿੰਘ ਨੇ ਮੁਗਲਾਂ ਦਾ ਡਟ ਕੇ ਮੁਕਾਬਲਾ ਕੀਤਾ ਅਤੇ ਭਾਈ ਉਦੈ ਸਿੰਘ ਸ਼ਹੀਦ ਹੋ ਗਏ।[10] ਸਿੰਘ ਚੱਲਦੇ-ਚੱਲਦੇ ਸਰਸਾ ਨਦੀ ਦੇ ਕੰਡੇ ਪਹੁੰਚ ਗਏ ਇੱਥੇ ਸਿੰਘਾਂ ਅਤੇ ਮੁਗਲਾਂ ਵਿਚ ਫਿਰ ਗਹਿਗਚ ਲੜਾਈ ਹੋਈ, ਇਸ ਵਿਚ ਭਾਈ ਜੀਵਨ ਸਿੰਘ ਸ਼ਹੀਦ ਹੋਏ। ਕਈ ਸਿੰਘਾਂ ਦੇ ਗੋਲੀਆਂ ਲੱਗਣ ਨਾਲ ਸਰੀਰ ਦੇ ਅੰਗ ਫਟ ਗਏ। ਇਹ ਯੁੱਧ ਚਾਰ ਘੜੀਆਂ ਤੇ ਇਕ ਪਹਿਰ ਤਕ ਚੱਲਦਾ ਰਿਹਾ। ਸਿੰਘਾਂ ਦਾ ਵੈਰੀਆਂ ਦੇ ਸਰੀਰਾਂ ਨੂੰ ਪਾੜਦਿਆਂ ਤੀਰਾਂ ਦਾ ਭੱਥਾ ਖਾਲੀ ਹੋ ਗਿਆ:

ਚਾਰ ਘਰੀ ਇਕ ਜਾਮ ਲਰਯੋ ਬਲ ਬਾਹੁਨਿ ਤ ਬਹੁ ਬੀਰਨ ਕੋ।...
ਫੇਰਿ ਸਰੀਰਨਿ ਬੀਰਨ ਕੇ ਹੁਇ ਛੂਛ ਤੁਨੀਰਹਿ ਤੀਰਨ ਕੋ।[11]

ਸਰਸਾ ਨਦੀ ਦਾ ਪਾਣੀ ਬਹੁਤ ਵਹਿ ਰਿਹਾ ਸੀ। ਕੁਈ ਸਿੰਘ ਸਾਜ਼ੋ-ਸਾਮਾਨ ਨਾਲ ਇਸ ਪਾਣੀ ਦੇ ਵਹਾ ਵਿਚ ਰੁੜ੍ਹ ਗਏ। 'ਗੁਰੂ ਕੀਆਂ ਸਾਖੀਆਂ' ਅਨੁਸਾਰ ਗੁਰੂ ਜੀ ਨੇ ਪ੍ਰਿਥਮੇਂ ਮਾਤਾ ਗੁਜਰੀ ਤੇ ਦੋਇ ਨਿਕੇ ਸਾਹਿਬਜ਼ਾਦੇ-ਸਾਹਿਬ ਜ਼ੋਰਾਵਰ ਸਿੰਘ ਤੇ ਫਤੇ ਸਿੰਘ, ਏਕ ਦਾਸ ਤੇ ਦਾਸੀ ਸਮੇਤ ਸਰਸਾ ਨਦੀ ਪਾਰ ਕੀਆ।[12] ਛੋਟੇ ਸਾਹਿਬਜ਼ਾਦੇ ਸਰਹਿੰਦ ਵਾਲੇ ਪਾਸੇ ਮਾਤਾ ਗੁਜਰੀ ਜੀ ਨਾਲ ਆਪਣੇ ਪੁਰਾਣੇ ਸੇਵਾਦਾਰ ਦੇ ਘਰ ਪਨਾਹ ਲਈ ਪਰ ਇਸ ਆਦਮੀ ਨੇ ਇਨ੍ਹਾਂ ਨੂੰ ਧੋਖਾ ਦੇ ਕੇ ਮੁਰਿੰਡਾ ਥਾਣੇ ਦੇ ਕੋਤਵਾਲ ਦੇ ਸਪੁਰਦ ਕਰ ਦਿੱਤਾ ਜਿਸ ਨੇ ਇਨ੍ਹਾਂ ਨੂੰ ਸਰਹਿੰਦ ਦੇ ਗਵਰਨਰ ਵਜ਼ੀਰ ਖ਼ਾਂ ਦੇ ਹਵਾਲੇ ਕਰ ਦਿੱਤਾ। ਵਜ਼ੀਰ ਖ਼ਾਂ ਨੇ ਬੜੀ ਨਿਰਦਇਤਾ ਨਾਲ ਇਨ੍ਹਾਂ ਬੱਚਿਆਂ ਨੂੰ ਮਰਵਾ ਦਿੱਤਾ।[13] ਗੁਰੂ ਜੀ ਰੋਪੜ ਲੰਘ ਕੇ ਦੱਖਣ ਵਾਲੇ ਪਾਸੇ ਚੱਲ ਪਏ ਜਿਸ ਪਿੰਡ ਦਾ ਨਾਮ ਮਾਜਰਾ ਬੂਰ[14] ਸੀ। ਇੱਥੇ ਗੁਰੂ ਜੀ ਨੇ ਅਰਾਮ ਕੀਤਾ ਅਤੇ ਨਿਰਮਲ ਜਲ ਪੀਤਾ ਅਤੇ ਅੱਗੇ ਨੂੰ ਚੱਲ ਪਏ। ਦਿੱਲੀ ਤੋਂ ਇਕ ਤੁਰਕ ਆ ਰਿਹਾ ਸੀ ਜੋ ਖੁਆਜਾ ਮਰਦੂਦ ਕੋਲ ਜਾ ਰਿਹਾ ਸੀ ਜੋ ਦਸ ਲੱਖ ਸੈਨਾ ਦਾ ਭੇਦ ਦੇਣ ਜਾ ਰਿਹਾ ਸੀ ਜਿਨ੍ਹਾਂ ਦੀ ਮੱਦਦ ਨਾਲ ਗੁਰੂ ਜੀ ਨੂੰ ਫੜਨਾ ਚਾਹੁੰਦੇ ਸਨ। ਗੁਰੂ ਜੀ ਨੇ ਸੋਚਿਆ ਕਿ ਇਨ੍ਹਾਂ ਨਾਲ ਯੁੱਧ ਨਾ ਕੀਤਾ ਤਾਂ ਸਾਰੇ ਕਹਿਣਗੇ ਕਿ ਗੁਰੂ ਲੜ ਨਹੀਂ ਸਕਿਆ। ਨੇੜੇ ਹੀ ਇਕ ਉੱਚਾ ਸਥਾਨ ਚਮਕੌਰ ਨਾਮ ਦਾ ਪਿੰਡ 'ਚ ਸੀ ਜੋ ਹੁਣ ਵੀ ਮੌਜੂਦਾ ਚਮਕੌਰ ਸਾਹਿਬ ਕਰਕੇ ਮਸ਼ਹੂਰ ਹੈ। ਉੱਥੇ ਇਕ ਚੌਧਰੀ ਬੁਧੀ ਚੰਦ[15] ਦੀ ਹਵੇਲੀ ਸੀ। ਗੁਰੂ ਜੀ ਆਪਣੇ 40[16] ਸਿੱਖਾਂ ਅਤੇ ਸਾਹਿਬਜ਼ਾਦਾ ਅਜੀਤ ਸਿੰਘ ਤੇ ਸਾਹਿਬਜ਼ਾਦਾ ਜੁਝਾਰ ਸਿੰਘ ਨਾਲ

ਗੜ੍ਹੀ ਵਿਚ ਪਰਵੇਸ਼ ਕਰ ਗਏ। 'ਗੁਰੂ ਕੀਆਂ ਸਾਖੀਆਂ' ਅਨੁਸਾਰ ਇੱਧਰ ਚਮਕੌਰ ਨਗਰੀ ਸੇ ਕਿਸੇ ਦੋਖੀ ਪੁਰਸ਼ ਨੇ ਰੋਪਰ ਜਾਇ ਚੌਂਕੀ ਮੇਂ ਖਬਰ ਦਈ ਕਿ ਚੌਧਰੀ ਬੁਧੀ ਚੰਦ ਕੀ ਹਵੇਲੀ ਮੇਂ ਕੁਝ ਸਿਖ ਆਇ ਕੇ ਠਹਿਰੇ ਹੂਏ ਹੈਂ। ਜਦ ਖਵਾਜਾ ਮਰਦੂਦ ਨੂੰ ਦਸ ਲੱਖ ਸੈਨਾ ਆਉਣ ਦੀ ਖਬਰ ਮਿਲੀ ਤੇ ਚਮਕੌਰ ਦੀ ਗੜ੍ਹੀ ਵਿਚ ਗੁਰੂ ਜੀ ਦੇ ਹੋਣ ਬਾਰੇ ਪਤਾ ਲੱਗਾ ਤਾਂ ਉਹ ਲਾਹੌਰ ਦੇ ਸੂਬੇਦਾਰ ਜ਼ਬਰਦਸਤ ਖ਼ਾਂ ਤੇ ਬਾਈਧਾਰ ਦੇ ਪਹਾੜੀ ਰਾਜੇ ਨਾਲ ਮਿਲ ਕੇ ਵਿਸ਼ਾਲ ਸੈਨਾ ਨਾਲ ਸਮੇਤ ਚਮਕੌਰ ਨੂੰ ਘੇਰਾ ਪਾ ਲਿਆ:

ਗੁਰਸਨਾ ਚਿ ਕਾਰ-ਏ-ਕੁਨਦ ਚਿਹਲ ਨਰ।
ਕਿ ਦਹ ਲਕ ਬਰਾਯਦ ਬਰੂ ਬੇਖ਼ਬਰ।[17]

ਭਾਈ ਰਤਨ ਸਿੰਘ ਭੰਗੂ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਇਸ ਤਰ੍ਹਾਂ ਲਿਖਦੇ ਹਨ:

ਤੌਂ ਮਲੇਰੀਅਨ ਆਨ ਘੇਰਾ ਪਾਯੋ, ਨਹਿ ਦਾਣਾ ਕਿਛ ਉਸ ਮਧ ਥਾਯੋ।
ਨਾਹਿੰ ਹੁਤੀ ਕੁਝ ਜੁਗਤਿ ਲੜਾਈ, ਫੌਜ ਸਭੀ ਕੰਧ ਪਿਲਚੀ ਆਈ।੨।

ਗੁਰੂ ਜੀ ਗੜ੍ਹੀ ਅੰਦਰ ਅੱਠ ਅੱਠ ਸਿੰਘਾਂ ਨੂੰ ਇਕ ਇਕ ਬਾਹੀ ਦੇ ਦਿੱਤੀ ਇਸ ਤਰ੍ਹਾਂ 32 ਸਿੰਘ ਹਥਿਆਰ ਸਮੇਤ ਸੁਚੇਤ ਹੋ ਗਏ। ਕੋਠਾ ਸਿੰਘ ਅਤੇ ਮਦਨ ਸਿੰਘ ਦੋਹਾਂ ਨੂੰ ਦਰਵਾਜ਼ੇ ਕੋਲ ਖੜ੍ਹਾ ਕਰ ਦਿੱਤਾ। ਗੁਰੂ ਜੀ ਨੇ ਦੋਵੇਂ ਸਪੁੱਤਰ ਅਤੇ ਭਾਈ ਦਇਆ ਸਿੰਘ ਤੇ ਭਾਈ ਸੰਤ ਸਿੰਘ ਨੂੰ ਆਪਣੇ ਕੋਲ ਰੱਖਿਆ ਅਤੇ ਫਿਰ ਅਟਾਰੀ ਵਿਚ ਪਰਵੇਸ਼ ਕਰ ਗਏ, ਧਨੁੱਖ ਬਾਣ ਹੱਥ ਵਿਚ ਫੜ ਲਿਆ। ਆਲਮ ਸਿੰਘ ਅਤੇ ਮਾਨ ਸਿੰਘ ਚਾਰੇ ਪਾਸੇ ਨਿਗਰਾਨੀ ਰੱਖਦੇ ਫਿਰਦੇ ਰਹੇ।[18] ਜਿਹੜਾ ਵੀ ਕਿਲ੍ਹੇ ਦੇ ਸਾਹਮਣੇ ਜਾਂਦਾ ਉਹ ਸਿੰਘਾਂ ਦੇ ਤੀਰਾਂ ਨਾਲ ਘਾਇਲ ਹੋ ਜਾਂਦਾ ਅਤੇ ਪ੍ਰਾਣ ਤਿਆਗ ਦਿੰਦਾ। ਜਦੋਂ ਵੈਰੀਆਂ ਦੇ ਸਿਪਾਹੀ ਮਾਰੇ ਜਾ ਰਹੇ ਸਨ ਤਾਂ ਭੀਮ ਚੰਦ ਆਦਿ ਸਾਰੇ ਪਹਾੜੀ ਰਾਜਿਆਂ ਨੇ ਨੇੜੇ ਦੇ ਪਿੰਡਾਂ ਦੇ ਜੱਟ ਬੁਲਾਏ ਅਤੇ ਪੁੱਛਿਆ ਕਿ ਅੰਦਰ ਕਿੰਨੇ ਸਿੰਘ ਹਨ। ਜੱਟਾਂ ਨੇ ਕਿਹਾ ਅਸੀਂ ਪੂਰੇ ਗਿਣੇ ਨਹੀਂ ਤਕਰੀਬਨ ਚਾਲੀ ਪੰਜਾਹ ਦੇ ਵਿਚ ਹੋ ਸਕਦੇ ਹਨ। ਇਹ ਸੁਣ ਕੇ ਭੀਮ ਚੰਦ ਖਵਾਜਾ ਮਰਦੂਦ ਦੇ ਕੋਲ ਗਿਆ ਤੁਸੀਂ ਦੇਰ ਕਿਉਂ ਕਰਦੇ ਹੋ, ਇਕੋ ਵੱਡਾ ਹਮਲਾ ਕਰੋ। ਕਿੱਥੇ ਚਾਲੀ ਸਿੰਘ ਅਤੇ ਕਿੱਥੇ ਐਨੀ ਵੱਡੀ ਸੈਨਾ। ਇਹ ਭੁੱਖੇ ਭਾਣੇ ਕੀ ਮੁਕਾਬਲਾ ਕਰਨਗੇ। ਮੁਗਲਾਂ ਵਿਚੋਂ ਜਿਹੜਾ ਵੀ ਹੌਂਸਲਾ ਕਰਕੇ ਗੜ੍ਹੀ ਦੇ ਸਾਹਮਣੇ ਜਾਂਦਾ ਉੱਪਰੋਂ ਤੀਰਾਂ ਦਾ ਅਜਿਹਾ ਮੀਂਹ ਵਰ੍ਹਦਾ ਕਿ ਉਹ ਗਿੱਦੜਾਂ ਵਾਂਗੂੰ ਡਿੱਗਦੇ ਜਾਂਦੇ। ਵੈਰੀਆਂ ਨੇ ਜਦ ਕਿਲ੍ਹੇ ਦੇ ਚਾਰੇ ਪਾਸੇ ਵੇਖਿਆ ਤਾਂ ਲੋਥਾਂ ਦਾ ਮਾਨੋ ਕਿਲ੍ਹਾ ਬਣ ਗਿਆ ਸੀ। ਚਾਰ ਚੁਫੇਰੇ ਖੂਨ ਫੈਲਿਆ ਹੋਇਆ ਸੀ। ਗੜ੍ਹੀ ਦੇ ਦਰਵਾਜ਼ੇ ਵੱਲ ਮੁਗਲ ਦੌੜ ਦੌੜ ਕੇ ਆਉਂਦੇ। ਕੋਠਾ ਸਿੰਘ ਅਤੇ ਮਦਨ ਸਿੰਘ ਗੋਲੀਆਂ ਦੀ ਬੁਛਾੜ ਕਰ ਦਿੰਦੇ। ਕਈਆਂ ਨੂੰ ਪਾਰ ਬੁਲਾ ਦਿੰਦੇ ਫਿਰ ਦੋਵੇਂ ਸਿੰਘ ਗੁਰੂ ਜੀ ਨੂੰ ਕਹਿਣ ਲੱਗੇ। ਗੁਰੂ ਜੀ ਹੁਕਮ ਦਿਉ ਤਾਂ ਦਿਲ ਵਿਚ ਵਿਸ਼ੇਸ਼ ਖ਼ਾਹਿਸ਼ ਹੈ:

ਪਧਾਰਿ ਪੌਰ ਬਾਹਰ ਸੁਦੌਰ ਜੰਗ ਘਾਲਿ ਹੈਂ।
ਕ੍ਰਿਪਾਨ ਕਾਢ ਮਯਾਨ ਤੇ ਨਿਦਾਨ ਸ਼ੱਤ੍ਰ ਡਾਲ ਹੈਂ।
ਹਸੇ ਕ੍ਰਿਪਾਲ ਦੇ ਖੁਸ਼ੀ ਕਹਯੋ ਦਿਖਾਇ ਹਾਥ ਕੋ।

ਪ੍ਰਵੇਸ਼ ਪੰਜ ਸੈਨ ਬੀਚ ਕਾਟਿ ਕਾਟਿ ਮਾਥ ਕੋ।[19]

ਗੁਰੂ ਜੀ ਦਾ ਹੁਕਮ ਸੁਣ ਕੇ ਦੋਵੇਂ ਸਿੰਘਾਂ ਨੇ ਮੈਦਾਨ ਵਿਚ ਜਾ ਕੇ ਕਈਆਂ ਨੂੰ ਮੌਤ ਦੇ ਘਾਟ ਉਤਾਰ ਕੇ ਸਵਰਗ ਨੂੰ ਚਲੇ ਗਏ। ਇਸ ਤੋਂ ਬਾਅਦ ਖਜ਼ਾਨ ਸਿੰਘ, ਦਾਨ ਸਿੰਘ ਅਤੇ ਧਿਆਨ ਸਿੰਘ, ਤਿੰਨੇ ਸਿੰਘ ਕਈ ਵੈਰੀਆਂ ਨੂੰ ਮਾਰ ਕੇ ਸ਼ਹੀਦ ਹੋ ਗਏ। ਇਸ ਤੋਂ ਬਾਅਦ ਸਿੰਘ ਪੰਜ ਪੰਜ ਦੇ ਜੱਥੇ ਬਣਾ ਕੇ ਮੁਗਲਾਂ ਉੱਤੇ ਨਿਰਭੈ ਹੋ ਕੇ ਟੁੱਟ ਪੈਂਦੇ ਅਤੇ ਉਨ੍ਹਾਂ ਨੂੰ ਦਰੜੀ ਜਾਂਦੇ। ਇਨ੍ਹਾਂ ਦਾ ਯੁੱਧ ਵੇਖ ਕੇ ਤੁਰਕ ਵੀ ਹੈਰਾਨ ਹੁੰਦੇ। ਸਿੰਘਾਂ ਦੀ ਬਹਾਦਰੀ ਬਾਰੇ ਹਕੀਮ ਅੱਲਾ ਯਾਰ ਖਾਂ ਜੋਗੀ ਲਿਖਦਾ ਹੈ:

*ਏਕ ਏਕ ਲਾਖ ਲਾਖ ਸੇ ਮੈਦਾਨ ਮੇਂ ਲੜਾ।*
*ਜਿਸ ਜਾ ਪੈ ਸਿੰਘ ਅੜ ਗਏ ਝੰਡਾ ਵਹਾਂ ਗੜਾ।*
*ਚਸ਼ਮਿ ਫ਼ਲਕ ਨੇ ਥਾ ਜੁ ਨਾ ਦੇਖਾ ਵੁਹ ਰਨ ਪੜਾ।*
*ਘੋੜੇ ਪੈ ਝੂਮਤਾ ਇੱਕ ਅਕਾਲੀ ਜਵਾਂ ਬੜ੍ਹਾ।*
*ਗ਼ੁਲ ਮਚ ਗਿਆ ਯਿਹ ਪਾਂਚ ਪਿਆਰੋਂ ਮੇਂ ਏਕ ਹੈ।*
*ਬੇਮਿਸਾਲ ਹੈ ਸ਼ੁਜਾਅ ਹਜ਼ਾਰੋਂ ਮੇਂ ਏਕ ਹੈ।*[20]

ਭਾਈ ਦਇਆ ਸਿੰਘ[21] ਆਦਿ ਨੇ ਗੁਰੂ ਜੀ ਕੋਲ ਬੇਨਤੀ ਕੀਤੀ ਕਿ ਲੜਾਈ ਦੇ ਅਖਾੜੇ ਨੂੰ ਛੱਡ ਦਿਓ। ਕਿਸੇ ਪਾਸੇ ਚਲੇ ਜਾਉ। ਸਾਰੇ ਸਿੰਘ ਸ਼ਹੀਦੀਆਂ ਪਾ ਰਹੇ ਹਨ। ਉਨ੍ਹਾਂ ਨੇ ਬਹੁਤ ਵੈਰੀ ਮਾਰੇ ਹਨ। ਗੁਰੂ ਜੀ ਨੇ ਸੁਣ ਕੇ ਮੁਸਕਰਾਉਂਦੇ ਹੋਏ ਕਿਹਾ ਕਿ ਬੇਈਮਾਨ ਨੂੰ ਤੁਰੰਤ ਖਤਮ ਕਰ ਦਿਉ। ਗੁਰੂ ਜੀ ਦੇ ਮੁੱਖ ਤੋਂ ਸੁਣ ਕੇ ਮੋਹਰ ਸਿੰਘ, ਕੀਰਤ ਸਿੰਘ, ਅਨੰਦ ਸਿੰਘ, ਲਾਲ ਸਿੰਘ, ਕੇਸਰ ਸਿੰਘ ਅਤੇ ਅਮੋਲਕ ਸਿੰਘ[22] ਕਿਰਪਾਨਾਂ ਕੱਢ ਕੇ ਕਟਾ-ਵੱਡੀ ਕਰਦੇ ਹੋਏ ਵੈਰੀਆਂ ਨੂੰ ਬਹੁਤ ਦੂਰ ਧਕੇਲ ਦਿੱਤਾ ਅਤੇ ਸ਼ਹੀਦ ਹੋ ਗਏ। ਗੁਰੂ ਜੀ ਗੜ੍ਹੀ ਦੇ ਉੱਪਰੋਂ ਤੀਰ ਛੱਡ ਰਹੇ ਸਨ। ਜਿਹੜਾ ਵੀ ਤੀਰ ਦੀ ਮਾਰ ਹੇਠ ਆਉਂਦਾ ਉਹ ਪ੍ਰਾਣ ਤਿਆਗ ਦਿੰਦਾ। 'ਗੁਰੂ ਕੀਆਂ ਸਾਖੀਆਂ' ਅਨੁਸਾਰ ਨਾਹਰ ਖਾਨ ਮਲੇਰੀਆ ਮਾਨਾ ਹੂਆ ਸਿਪਹ-ਸਲਾਰ ਤੇ ਗਿਨਤੀ ਕਾ ਜੋਧਾ ਥਾ। ਇਹ ਤੀਰ ਕਮਾਨ ਪਕੜ ਬੜੀ ਤੇਜੀ ਸੇ ਆਗੇ ਆਇਆ, ਗੁਰੂ ਜੀ ਇਸੇ ਤੱਕ ਕੇ ਐਸਾ ਤੀਰ ਮਾਰਾ ਇਹ ਥਾਂਇ ਢਹਿ ਢੇਰੀ ਹੋਇ ਗਿਆ:

ਚੁ ਦੀਦਮ ਕਿ ਨਾਹਰ ਬਿਯਾਮਦ ਬਜੰਗ।
ਚਸ਼ੀਦਾ ਯਕੇ ਤੀਰ-ਏ-ਮਨ ਬੇਦਰੰਗ।[23]

ਮੁਗਲ ਅਤੇ ਪਠਾਨ ਜਿਹੜੇ ਇਹ ਦ੍ਰਿਸ਼ ਵੇਖ ਰਹੇ ਸਨ। ਉਹ ਡਰਦੇ ਮਾਰੇ ਅੱਗੇ ਨਹੀਂ ਵਧੇ। ਖਵਾਜਾ ਮਰਦੂਦ ਕੰਧ ਦੇ ਉਹਲੇ ਹੀ ਬੈਠਾ ਰਿਹਾ, ਉੱਥੋਂ ਹਿੱਲਿਆ ਤਕ ਨਹੀਂ। ਖਵਾਜਾ ਮਰਦੂਦ ਦੀ ਅਜਿਹੀ ਹਾਲਤ ਵੇਖ ਗੈਰਤ ਖਾਂ ਅਣਖ ਵਿਚ ਆ ਚਲਾਕੀ ਨਾਲ ਨਾਹਰ ਖਾਂ ਵੱਲ ਵਧਿਆ ਜਦ ਗੁਰੂ ਜੀ ਦੀ ਨਜ਼ਰ ਪਈ ਤਾਂ ਉਨ੍ਹਾਂ ਨੇ ਉਸ ਨੂੰ ਉੱਥੇ ਹੀ ਉਲਟਾ ਕਰ ਦਿੱਤਾ। ਦੋਵੇਂ ਸਰਦਾਰਾਂ ਦੀ ਅਜਿਹੀ ਮੌਤ ਵੇਖ ਕੇ ਕੋਈ ਵੀ ਮੈਦਾਨ ਵਿਚ ਨਾ ਆ ਸਕਿਆ। ਸਿੰਘ ਜੱਥਿਆਂ ਵਿਚ ਆਉਂਦੇ ਰਹਿੰਦੇ। ਇਸ ਤਰ੍ਹਾਂ ਯੁੱਧ ਚਲਦਾ ਰਿਹਾ। ਅੱਧੇ ਸਿੰਘ ਸਵਰਗ

ਵਿਚ ਪਹੁੰਚ ਗਏ, ਅੱਧੇ ਗੁਰੂ ਜੀ ਕੋਲ ਰਹਿ ਗਏ। ਗੁਰੂ ਜੀ ਦੇ ਸਪੁੱਤਰ ਬੀਰ ਰਸ ਵਿਚ ਭਿੱਜੇ ਹੋਏ ਬਹਾਦਰਾਂ ਵਾਂਗ ਯੁੱਧ ਕਰਨਾ ਚਾਹੁੰਦੇ ਸਨ। ਸਾਹਿਬਜ਼ਾਦਾ ਅਜੀਤ ਸਿੰਘ ਜੀ ਦੇ ਮਨ ਵਿਚ ਬਲਬਲਾ ਉਠਿਆ ਕਿ ਤੁਰਕਾਂ ਨੂੰ ਮੈਦਾਨੇ ਜੰਗ ਵਿਚ ਜਾ ਕੇ ਮਾਰੀਏ, ਅੰਦਰ ਨਾ ਬੈਠੇ ਰਹੀਏ। ਗੁਰੂ ਸਾਹਿਬ ਤੋਂ ਆਗਿਆ ਲੈ ਕੇ ਤਿਆਰ-ਬਰ-ਤਿਆਰ ਹੋ ਕੇ ਜੰਗ ਦੇ ਮੈਦਾਨ ਵਿਚ ਜੂਝ ਪਏ। ਉਨਾਂ ਦੇ ਨਾਲ ਪੰਜ ਸਿੰਘ—ਆਲਮ ਸਿੰਘ, ਜਵਾਹਰ ਸਿੰਘ, ਧਿਆਨ ਸਿੰਘ, ਸੁੱਖਾ ਸਿੰਘ, ਬੀਰ ਸਿੰਘ ਇੱਧਰ ਉੱਧਰ ਹੋ ਕੇ ਮਲੇਛਾਂ ਨੂੰ ਮਾਰਦੇ ਹੋਏ ਜੰਗ ਦੇ ਮੈਦਾਨ ਵਿਚ ਦਾਖਲ ਹੋ ਗਏ। ਸਾਹਿਬਜ਼ਾਦਾ ਅਜੀਤ ਸਿੰਘ ਜੀ ਜਦ ਤੀਰ ਕਮਾਨ ਵਿਚ ਰੱਖ ਕੇ ਚਲਾਉਂਦੇ ਸਨ ਤਾਂ ਪਠਾਣ ਅਤੇ ਮੁਗਲ ਮੁਨਾਰਿਆਂ ਵਾਂਗ ਧਰਤੀ 'ਤੇ ਡਿੱਗ ਜਾਂਦੇ। ਗੁਰੂ ਸਪੁੱਤਰ ਇਕ ਥਾਂ ਨਹੀਂ ਖੜ੍ਹਦੇ, ਚਾਰ ਚੁਫੇਰੇ ਤੀਰ ਮਾਰਦੇ। ਦੁਸ਼ਮਣਾਂ ਨੇ ਚਾਰੇ ਪਾਸੇ ਤੋਂ ਗੁਰੂ ਜੀ ਦੇ ਸਪੁੱਤਰ ਨੂੰ ਘੇਰਾ ਪਾ ਲਿਆ। ਫਿਰ ਨੇਜ਼ੇ ਨਾਲ ਮਾਰ ਮਾਰ ਕੇ ਬਹੁਤ ਵੈਰੀ ਰਣ ਖੇਤਰ ਵਿਚ ਰੱਖ ਲਏ ਅਤੇ ਸ਼ਹਾਦਤ ਪਾ ਗਏ:

ਇਸ ਬਿਧਿ ਗੁਰ ਨੰਦਨ ਲਰਯੋ ਜਿਹ ਅਜੀਤ ਸਿੰਘ ਨਾਮ।
ਸੁਜਸ ਜਗਤ ਮਹਿਂ ਪ੍ਰਗਟ ਭਾ ਪੁਨ ਪਹੁੰਚੇ ਹਰਿ ਧਾਮ।[24]

ਸਾਹਿਬਜ਼ਾਦਾ ਜੁਝਾਰ ਸਿੰਘ ਆਪਣੇ ਭਰਾ ਨੂੰ ਸ਼ਹੀਦ ਹੁੰਦਾ ਵੇਖ ਕੇ ਗੁਰੂ ਜੀ ਤੋਂ ਆਗਿਆ ਲਈ ਕਿ ਮੈਂ ਵੀ ਸ਼ਹਾਦਤ ਲਈ ਜਾਵਾਂਗਾ। ਮੈਨੂੰ ਭਰਾ ਤੋਂ ਵਿਛੜ ਕੇ ਜਿਉਣਾ ਚੰਗਾ ਨਹੀਂ ਲੱਗਦਾ ਤੇ ਨਾ ਹੀ ਸੌਣਾ, ਖਾਣਾ ਅਤੇ ਪੀਣਾ ਚੰਗਾ ਲੱਗਦਾ ਹੈ। ਜਦੋਂ ਗੁਰੂ ਸਾਹਿਬ ਨੇ ਆਪਣੇ ਸਪੁੱਤਰ ਦੀ ਬੇਨਤੀ ਸੁਣੀ ਤਾਂ ਗੁਰੂ ਜੀ ਨੇ ਆਪਣੇ ਸਪੁੱਤਰ ਦਾ ਮੂੰਹ ਕਈ ਵਾਰ ਚੁੰਮਿਆ ਤੇ ਕਹਿਣ ਲੱਗੇ—ਸ਼ਹੀਦੀ ਲਈ ਮੇਰੇ ਸਪੁੱਤਰ ਜਮ ਜਮ ਜਾਵੋ।

ਗੁਰੂ ਸਾਹਿਬ ਨੇ ਪੰਜ ਸਿੰਘਾਂ ਦਾ ਜੱਥਾ ਨਾਲ ਤੋਰਿਆ ਇਹ ਨਿਰਭੈ ਯੋਧੇ ਕਿਸੇ ਕੋਲੋਂ ਵੀ ਭੈ ਨਹੀਂ ਕਰਦੇ ਸਨ। ਪ੍ਰਾਣ ਬਚ ਜਾਣ ਦਾ ਲਾਲਚ ਛੱਡ ਵੈਰੀਆਂ ਨੂੰ ਅੱਗੇ ਵੱਧ ਕੇ ਮਾਰਦੇ ਸਨ। ਸਪੁੱਤਰ ਜੁਝਾਰ ਸਿੰਘ ਭਾਵੇਂ ਉਮਰ ਛੋਟੀ ਸੀ ਪਰ ਯੁੱਧ ਦੇ ਮੈਦਾਨ 'ਚ ਬਹੁਤ ਜ਼ੋਰਾਵਰੀ ਨਾਲ ਲੜਦੇ। ਘੋੜੇ ਅਤੇ ਸਵਾਰ ਨੂੰ ਤੀਰ ਮਾਰ ਕੇ ਧਰਤੀ ਉੱਤੇ ਉਲਟਾ ਦਿੰਦੇ। ਗੁਰੂ ਜੀ ਆਪਣੇ ਸਪੁੱਤਰ ਦੀ ਬਹਾਦਰੀ ਵੇਖ ਬਹੁਤ ਪ੍ਰਸੰਨ ਹੁੰਦੇ।[25] ਗੁਰੂ ਸਪੁੱਤਰ ਨੂੰ ਵੈਰੀ ਘੇਰਨ ਦੀ ਬਹੁਤ ਕੋਸ਼ਿਸ਼ ਕਰਦੇ ਪਰ ਇਕ ਛਿਣ ਵਿਚ ਘੇਰੇ ਵਿਚੋਂ ਨਿਕਲ ਕੇ ਦੂਜੇ ਪਾਸੇ ਚਲੇ ਜਾਂਦੇ ਅਤੇ ਵੈਰੀਆਂ ਨੂੰ ਮਾਰਦੇ। ਵੈਰੀਆਂ ਦੇ ਸਿਰ ਗੇਂਦਾਂ ਵਾਂਗ ਰਿੜ੍ਹਦੇ ਫਿਰਦੇ। ਹੱਥ ਪੈਰ ਬਾਹਾਂ ਲੱਤਾਂ ਇਸ ਪ੍ਰਕਾਰ ਪਈਆਂ ਸਨ ਜਿਵੇਂ ਗੇਂਦਾਂ ਨੂੰ ਮਾਰਨ ਵਾਲੀਆਂ ਖੂੰਡੀਆਂ ਪਈਆਂ ਸਨ। ਕਈ ਗਿੱਰਝਾਂ ਮਾਸ ਖਾ ਰਹੀਆਂ ਸਨ। ਇਸ ਤਰ੍ਹਾਂ ਵੈਰੀਆਂ ਨਾਲ ਐਨਾ ਭਿਆਨਕ ਯੁੱਧ ਕੀਤਾ ਕਿ ਹਜ਼ਾਰਾਂ ਨੂੰ ਮਾਰ ਮਾਰ ਕੇ ਗੁਰੂ ਚਰਨਾਂ ਵਿਚ ਜਾ ਬਿਰਾਜੇ:

ਜ਼ੋਰਾਵਰ ਸਿੰਘ ਬਡ ਜ਼ੋਰਾਵਰ ਕਰਿ ਕਰਿ ਜ਼ੋਰ ਦਿਖਾਯੋ।
ਮਾਰਿ ਹਜ਼ਾਰੋਂ ਰਿਪੁ ਗਨ ਕੋ ਪੁਨ ਜੰਗ ਬੀਚ ਲੁਪਤਾਯੋ।[26]

ਚਮਕੌਰ ਦੀ ਗੜ੍ਹੀ ਵਿਚ ਪਿੱਛੇ ਬਚੇ ਪੰਜ ਸਿੰਘ—ਦਇਆ ਸਿੰਘ, ਧਰਮ ਸਿੰਘ, ਮਾਨ ਸਿੰਘ, ਸੰਗਤ ਸਿੰਘ ਅਤੇ ਸੰਤ ਸਿੰਘ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਆਪ ਗੜ੍ਹੀ ਵਿਚੋਂ ਨਿਕਲ

ਜਾਉ। ਆਪ ਜੀ ਦੀ ਪੰਥ ਨੂੰ ਬਹੁਤ ਲੋੜ ਹੈ। ਗੁਰੂ ਜੀ ਪੰਜਾਂ ਸਿੰਘਾਂ ਦਾ ਹੁਕਮ ਮੰਨ ਉਨ੍ਹਾਂ ਨੂੰ ਕੋਲ ਬਿਠਾਇਆ ਤੇ ਕਿਹਾ ਕਿ ਪੰਜਾਂ ਵਿਚ ਮੈਂ ਸਦਾ ਵਰਤਾਰਾ ਕਰਾਂਗਾ। ਜਿੱਥੇ ਵੀ ਪੰਜ ਇਕੱਠੇ ਹੋਣਗੇ ਉਹ ਪੀਰਾਂ ਦੇ ਪੀਰ ਹੋਣਗੇ। 'ਗੁਰੂ ਕੀਆਂ ਸਾਖੀਆਂ' ਅਨੁਸਾਰ ਭਾਈ ਸੰਤ ਸਿੰਘ ਜਿਸ ਦਾ ਚੇਹਰਾ-ਮੋਹਰਾ ਸਤਿਗੁਰਾਂ ਸੇ ਮਿਲਤਾ-ਜੁਲਤਾ ਸੀ, ਇਸ ਕੇ ਸੀਸ ਤੇ ਜਿਗਾਹ ਕਲਗੀ ਬਾਂਧ ਸੰਗਤ ਸਿੰਘ ਬੰਗੇਸਰੀ ਇਸ ਕੇ ਗੈਲ ਕੀਆ।[27] ਅਤੇ ਗੁਰੂ ਜੀ ਆਪਣੇ ਨਾਲ ਤਿੰਨ ਸਿੰਘਾਂ ਨੂੰ ਨਾਲ ਲੈ ਕੇ ਛੋਟੇ ਦਰਵਾਜ਼ੇ ਰਾਹੀਂ ਬਾਹਰ ਨਿਕਲ ਗਏ। ਗੁਰੂ ਜੀ ਨੇ ਤਿੰਨਾਂ ਸਿੰਘਾਂ ਨੂੰ ਫਰਮਾਇਆ ਕਿ ਇਸ ਤਾਰੇ ਨੂੰ ਤੁਸੀਂ ਵੇਖ ਲਵੋ। ਜੇ ਸਾਥੋਂ ਵਿਛੜ ਕੇ ਰਾਹ ਨਾ ਲੱਭੇ ਤਾਂ ਧੀਰਜ ਨਾਲ ਇਸ ਤਾਰੇ ਦੀ ਸੇਧ ਵਲ ਚੱਲ ਪਵੋ। ਗੁਰੂ ਜੀ ਬਾਹਰ ਨਿਕਲ ਕੇ ਤਾੜੀ ਮਾਰ ਕੇ ਉੱਚੀ ਅਵਾਜ਼ ਵਿਚ ਕਹਿਣ ਲੱਗੇ—ਹਿੰਦੂਆਂ ਦਾ ਪੀਰ ਹੁਣ ਚਲਿਆ ਹੈ, ਹੁਣ ਬਾਹਰ ਨਿਕਲੋ। ਮੈਨੂੰ ਆ ਕੇ ਘੇਰੋ ਤੁਹਾਡੇ ਵਿਚ ਜਿਹੜਾ ਵੱਡਾ ਬਲਵਾਨ ਸੂਰਬੀਰ ਹੈ।[28] ਜਿਹੜੀ ਫੌਜ ਦੇ ਗਸ਼ਤੀ ਪਹਿਰੇਦਾਰ ਫਿਰਦੇ ਸਨ ਉਹ ਅਵਾਜ਼ ਸੁਣ ਕੇ ਦੋ ਮਸਾਲਾਂ ਫੜੀ ਭੱਜੇ ਆਏ। ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਨੂੰ ਵੇਖਿਆ ਤਾਂ ਦੋ ਤੀਰ ਖਿੱਚ ਕੇ ਮਾਰੇ। ਉਹ ਦੋਵਾਂ ਤੀਰਾਂ ਨੇ ਮਸਾਲਾਂ ਨੂੰ ਕੱਟਦੇ ਹੋਏ ਬਹੁਤ ਵੈਰੀਆਂ ਨੂੰ ਵਿੰਨ੍ਹ ਦਿੱਤਾ। ਫਿਰ ਚਾਰੇ ਪਾਸੇ ਅਜਿਹਾ ਫੜੋ ਫੜੋ ਦਾ ਰੌਲਾ ਪੈ ਗਿਆ। ਤੁਰਕ ਆਪਸ ਵਿਚ ਭਿੜ ਪਏ। ਰਾਤ ਨੂੰ ਕਿਸੇ ਨੂੰ ਕੁਝ ਵੀ ਪਤਾ ਨਾ ਲੱਗਾ ਕਿ ਪਿਤਾ ਪੁੱਤਰ ਦੇ ਸਿਰ ਵਿਚ ਮਾਰਦਾ ਸੀ। ਪੁੱਤਰ ਪਿਤਾ ਦੇ ਸਰੀਰ ਉੱਤੇ ਤਲਵਾਰ ਝਾੜਦਾ ਸੀ। ਭਰਾ ਭਰਾ ਨੂੰ ਮਾਰਦਾ ਸੀ। ਚਾਚਾ ਭਤੀਜੇ ਨੂੰ ਮਾਰਦਾ ਸੀ। ਕਿਸੇ ਜਥੇਦਾਰ ਨੇ ਸਿਪਾਹੀ ਨੂੰ ਮਾਰ ਮੁਕਾਇਆ ਅਤੇ ਕਿਸੇ ਸਿਪਾਹੀ ਨੇ ਜਥੇਦਾਰ ਨੂੰ ਮਾਰ ਦਿੱਤਾ। ਕਿੱਥੋਂ ਤਕ ਕਹੀਏ ਜਿਵੇਂ ਤੁਰਕਾਂ ਨਾਲ ਬੀਤੀ, ਮੂਰਖ ਬਿਨ ਮਾਰੇ ਹੀ ਮਰ ਗਏ। ਗੁਰੂ ਜੀ ਵੈਰੀਆਂ ਦੀਆਂ ਅੱਖਾਂ ਵਿਚ ਘੱਟਾ ਪਾ ਕੇ ਦਲ ਦੇ ਇਕ ਪਾਸੇ ਤੋਂ ਨਿਕਲ ਗਏ। ਦੂਜੇ ਪਾਸੇ ਤਿੰਨੇ ਸਿੰਘ ਜਿਹੜੇ ਵਿਛੜ ਗਏ ਉਹ ਸਤਿਗੁਰੂ ਜੀ ਤੋਂ ਅੱਗੇ ਚਲੇ ਗਏ। ਗੁਰੂ ਜੀ ਵੀ ਪੈਦਲ ਕਈ ਕੋਹਾਂ ਤਕ ਚਲੇ ਗਏ ਫਿਰ ਥੱਕ ਕੇ ਇਕ ਸਥਾਨ 'ਤੇ ਬੈਠ ਗਏ ਜਿਹੜਾ ਸਥਾਨ ਮਾਛੀਵਾੜੇ ਤੋਂ ਕੁਝ ਪਰ੍ਹੇ ਹੈ। ਜਿੱਥੇ ਹੁਣ ਵੀ ਝਾੜ ਨਿਸ਼ਾਨੀ ਵਜੋਂ ਹਨ। ਉੱਥੇ ਗੁਰੂ ਜੀ ਨੇ ਆਪਣਾ ਜੋੜਾ ਝਾੜਿਆ ਜਿਹੜਾ ਰੇਤ ਅਤੇ ਘੱਟੇ ਨਾਲ ਭਰ ਕੇ ਮੈਲਾ ਹੋਇਆ ਸੀ।[29]

ਉੱਧਰ ਪਿੱਛੇ ਭਾਈ ਸੰਤ ਸਿੰਘ ਅਤੇ ਭਾਈ ਸੰਗਤ ਸਿੰਘ ਜੀ ਜਿਨ੍ਹਾਂ ਨੂੰ ਗੁਰੂ ਜੀ ਚਮਕੌਰ ਦੀ ਗੜ੍ਹੀ ਵਿਚ ਛੱਡ ਗਏ ਸਨ, ਉਨ੍ਹਾਂ ਨੇ ਵੈਰੀਆਂ ਦਾ ਡਟ ਕੇ ਮੁਕਾਬਲਾ ਕੀਤਾ ਅਤੇ ਅੰਤ ਤਕ ਵੈਰੀਆਂ ਨੂੰ ਮਾਰਦੇ ਹੋਏ ਸ਼ਹੀਦ ਹੋ ਗਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਭੁਲੇਖੇ ਖਵਾਜਾ ਮਰਦੂਦ ਬੜੇ ਗੁੱਸੇ ਵਿਚ ਆਪਣੇ ਸਿਪਾਹੀਆਂ ਨੂੰ ਕਹਿ ਰਿਹਾ ਸੀ ਕਿ ਦੋਵਾਂ ਦੇ ਸਿਰ ਕੱਟ ਲਵੋ ਅਤੇ ਧੜ ਪਿੱਛੇ ਪੰਛੀਆਂ ਦੇ ਖਾਣ ਵਾਸਤੇ ਰਹਿਣ ਦਿਉ। ਕਾਇਰਾਂ ਨੇ ਭਾਈ ਸੰਤ ਸਿੰਘ ਅਤੇ ਸੰਗਤ ਸਿੰਘ ਦਾ ਸਿਰ ਕੱਟ ਕੇ ਬਾਦਸ਼ਾਹ ਵੱਲ ਭੇਜ ਦਿੱਤੇ। ਕਈ ਆਪਸ ਵਿਚ ਗੱਲਾਂ ਕਰ ਰਹੇ ਸਨ ਕਿ ਇਹ ਸਿਰ ਗੁਰੂ ਸਾਹਿਬ ਦਾ ਨਹੀਂ ਹੈ। ਗੁਰੂ ਤਾਂ ਬਾਹਰ ਨਿਕਲ ਗਏ ਹਨ। ਉਨ੍ਹਾਂ ਨੂੰ ਲੱਭਣ ਵਾਸਤੇ ਸਿਪਾਹੀ ਚਮਕੌਰ ਦੀ ਗੜ੍ਹੀ ਦੇ ਚਾਰੇ ਪਾਸੇ ਭੇਜ ਦਿਉ, ਇਸ ਪ੍ਰਕਾਰ ਆਪਣੇ ਡੇਰਿਆਂ ਵਿਚ ਬੈਠੇ ਸਲਾਹਾਂ ਕਰਦੇ ਸਨ। ਰਣਖੇਤਰ ਨੂੰ ਵੇਖ ਕੇ ਹੈਰਾਨ ਹੋ ਰਹੇ ਸਨ। ਜਿੱਥੇ ਲੋਥਾਂ ਲੱਖਾਂ ਵਿਚ ਪਈਆਂ ਸਨ। ਉੱਧਰ ਸਿੰਘ ਕੇਵਲ 30-32 ਹੀ ਸਨ।[30]

## ਹਵਾਲੇ ਤੇ ਟਿਪਣੀਆਂ

1. *ਗੰਜਿ ਸ਼ਹੀਦਾਂ ਅਤੇ ਸ਼ਹੀਦਾਨਿ ਵਫ਼ਾ*, ਹਕੀਮ ਅਲ੍ਹਾ ਯਾਰ ਖ਼ਾਂ ਜੋਗੀ, ਅਨੁਵਾਦਕ ਡਾ. ਗੁਰਦੇਵ ਸਿੰਘ ਪੰਦੋਹਲ, ਪੰਨਾ 71.
2. ਪ੍ਰਿੰਸੀਪਲ ਤੇਜਾ ਸਿੰਘ ਅਤੇ ਡਾ. ਗੰਡਾ ਸਿੰਘ, *ਸਿੱਖ ਇਤਿਹਾਸ*, ਪੰਨਾ 86.
3. ਭਾਈ ਸੰਤੋਖ ਸਿੰਘ ਜੀ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਰੁੱਤ 6, ਅਧਿਆਇ 14, ਅੰਕ 4.
4. *ਉਹੀ*, ਅਧਿਆਇ 30, ਅੰਕ 25.
5. *ਜ਼ਫ਼ਰਨਾਮਾ*, ਗੁਰੂ ਗੋਬਿੰਦ ਸਿੰਘ ਜੀ, ਭਾਸ਼ਾ ਵਿਭਾਗ ਪੰਜਾਬ, ਪੰਨਾ 13.
6. *ਉਹੀ*, ਪੰਨਾ 27.
7. *ਉਹੀ*, ਪੰਨਾ 27.
8. *ਸਿੱਖ ਧਰਮ ਗੁਰੂ ਸਾਹਿਬਾਨ ਪਵਿੱਤਰ ਰਚਨਾਵਾਂ ਅਤੇ ਰਚਨਕਾਰ*, ਪੰਜਵੀਂ ਜਿਲਦ, ਲੇਖਕ ਮੈਕਸ ਆਰਥਰ ਮੈਕਾਲਿਫ, ਅਨੁ: ਡਾ. ਧਰਮ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨੇ 175-76.
9. ਭਾਈ ਸੰਤੋਖ ਸਿੰਘ ਜੀ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,* ਰੁੱਤ 6, ਅਧਿਆਇ 32, ਅੰਕ 1.
10. ਮਸਤਕ ਬਿਖੈ ਲਗੀ ਜਬਿ ਗੋਰੀ। ਗਿਰਯੋ ਸਮੁਖ ਹੀ ਸ਼ੱਤ੍ਰਨਿ ਓਰੀ।
    ਰਿਸ ਤੇ ਕਟਹਿ ਅਧਰ ਸੰਗ ਦੰਤਾ। ਭਯੋ ਉਦੇ ਸਿੰਘ ਕੋ ਇਮ ਅੰਤਾ।78।
    ਦੇਖਿ ਦੇਵਤਾ ਸਭਿ ਬਿਸਮਾਏ। ਗੁਰ ਪ੍ਰਾਤਪ ਜਾਨਹਿ ਸਮੁਦਾਏ।
    ਸਤਿਗੁਰ ਸਿਮਰਤਿ ਉਰ ਕਰਿ ਧਯਾਨ। ਉਦੇ ਸਿੰਘ ਛੋਰੇ ਤਬਿ ਪ੍ਰਾਨ।79।
    (*ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਭਾਈ ਸੰਤੋਖ ਸਿੰਘ ਜੀ, ਰੁੱਤ 6, ਅਧਿਆਇ 32, ਅੰਕ 78, 79.)
11. *ਉਪਰੋਕਤ*, ਰੁੱਤ 6, ਅਧਿਆਇ 33, ਅੰਕ 20.
12. ਭਾਈ ਸ੍ਰਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ*, ਪੰਨਾ 154.
13. ਪ੍ਰਿੰਸੀਪਲ ਤੇਜਾ ਸਿੰਘ ਅਤੇ ਡਾ. ਗੰਡਾ ਸਿੰਘ, *ਸਿੱਖ ਇਤਿਹਾਸ*, ਪੰਨਾ 87.
14. ਚਲੇ ਆਪ ਨਾਥੰ ਦਿਸ਼ਾ ਦੱਛਨੀ ਕੋ। ਹੁਤੋ ਮਾਜਰਾ ਬੂਰ ਨਾਮੰ ਜਿਸੀ ਕੋ।
    ਤਿਸੀ ਗ੍ਰਾਮ ਆਏ ਥਿਤੇ ਥੋਰ ਕਾਲਾ। ਕਹਯੋ ਦਾਸ ਕੋ ਨੀਰ ਆਨੋ ਉਤਾਲਾ।
    (*ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਭਾਈ ਸੰਤੋਖ ਸਿੰਘ ਜੀ, ਰੁੱਤ 6, ਅਧਿਆਇ 34, ਅੰਕ 2.)
15. ਭਾਈ ਮੋਹਕਮ ਸਿੰਘ ਕੋ ਭੇਜ ਗੜ੍ਹੀ ਕੇ ਮਾਲਕ ਚੌਧਰੀ ਬੁਧੀ ਚੰਦ ਰਾਉਤ ਕੋ ਬੁਲਾਇ ਲੀਆ। (*ਗੁਰੂ ਕੀਆਂ ਸਾਖੀਆਂ*, ਪੰਨਾ 155.)
16. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਜ਼ਫ਼ਰਨਾਮਾ ਵਿਚ ਚਾਲੀਆਂ ਦਾ ਜ਼ਿਕਰ ਕਰਦੇ ਹਨ।
17. ਜ਼ਫ਼ਰਨਾਮਾ, ਗੁਰੂ ਗੋਬਿੰਦ ਸਿੰਘ ਜੀ, ਭਾਸ਼ਾ ਵਿਭਾਗ ਪੰਜਾਬ, ਪੰਨਾ 13.
18. *ਉਪਰੋਕਤ*, ਰੁੱਤ 6, ਅਧਿਆਇ 35, ਅੰਕ 28-29.
19. *ਉਪਰੋਕਤ*, ਰੁੱਤ 6, ਅਧਿਆਇ 37, ਅੰਕ 3.
20. *ਗੰਜਿ ਸ਼ਹੀਦਾਂ ਅਤੇ ਸ਼ਹੀਦਾਨਿ ਵਫ਼ਾ*, ਹਕੀਮ ਅਲ੍ਹਾ ਯਾਰ ਖ਼ਾਂ ਜੋਗੀ, ਅਨੁਵਾਦਕ ਡਾ. ਗੁਰਦੇਵ ਸਿੰਘ ਪੰਦੋਹਲ, ਪੰਨਾ 39.
21. ਦਯਾ ਸਿੰਘ ਆਦਿ ਗੁਰੂ ਪਾਸ ਜੈ ਕੈ। ਕਰਿ ਜੋਰਿ ਦੋਨੋਂ ਬਿਨੈ ਭਾਖਿ ਕੈ ਕੈ।
    ਮਹਾਰਾਜ! ਛੋਰੋ ਲਰਾਈ ਅਖਾਰਾ। ਪਿਯਾਨੋ ਕਹੂੰ ਕੋ ਕਰੀਜੈ ਕਿਨਾਰਾ।
    (*ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਭਾਈ ਸੰਤੋਖ ਸਿੰਘ ਜੀ, ਰੁੱਤ 6, ਅਧਿਆਇ 38, ਅੰਕ 8.)
22. *ਉਪਰੋਕਤ*, ਰੁੱਤ 6, ਅਧਿਆਇ 38, ਅੰਕ 11.
23. *ਜ਼ਫ਼ਰਨਾਮਾ*, ਗੁਰੂ ਗੋਬਿੰਦ ਸਿੰਘ ਜੀ, ਭਾਸ਼ਾ ਵਿਭਾਗ ਪੰਜਾਬ, ਪੰਨਾ 18.

24. *ਉਪਰੋਕਤ*, ਰੁੱਤ 6, ਅਧਿਆਇ 40, ਅੰਕ 35.
25. *ਉਪਰੋਕਤ*, ਅੰਕ 12-13.
26. *ਉਪਰੋਕਤ*, ਅੰਕ 28.
27. ਭਾਈ ਸ੍ਰਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ*, ਪੰਨਾ 156.
28. ਅਬਿ ਹਮ ਰੌਰਾ ਚਾਹਿਤ ਪਾਯੋ ਗਹਿ ਸ਼ਸਤ੍ਰਨਿ ਹੋਵਹੁ ਸਵਧਾਨ।
ਸੁਧਿ ਕੋ ਦੇ ਕਰਿ ਸਗਰੇ ਲਸ਼ਕਰ ਉਲੰਘਹਿਂ ਡੇਰੇ ਕਰਹਿਂ ਪਯਾਨ।
ਯੌਂ ਕਹਿ ਊਚੀ ਧੁਨਿ ਤੇ ਬੋਲੇ ਦੇ ਹਾਥਨ ਤਾੜੀ ਭਗਵਾਨ।
ਹਿੰਦੁਨ ਪੀਰ ਚਲਯੋ ਅਬਿ ਨਿਕਸਯੋ ਘੇਰਹੁ ਤੁਮ ਮਹਿਂ ਜੋ ਬਲਵਾਨ।
(*ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਭਾਈ ਸੰਤੋਖ ਸਿੰਘ ਜੀ, ਰੁੱਤ 6, ਅਧਿਆਇ 42, ਅੰਕ 2.)
29. *ਉਪਰੋਕਤ*, ਰੁੱਤ 6, ਅਧਿਆਇ 42, ਅੰਕ 3-16.
30. *ਉਪਰੋਕਤ*, ਰੁੱਤ 6, ਅਧਿਆਇ 44.

* * *

# ਹਮੂ ਗੁਰੂ ਗੋਬਿੰਦ ਸਿੰਘ ਹਮੂ ਨਾਨਕ ਅਸਤ

## (ਗੁਰਿਆਈ ਦੇ ਵਿਸ਼ੇਸ਼ ਹਵਾਲੇ ਵਿਚ)

ਮਨੁੱਖ ਦੀ ਇਸ ਧਰਤੀ ਉਤੇ ਆਮਦ ਕਿਸੇ ਖਾਸ ਪ੍ਰਯੋਜਨ ਹਿਤ ਹੋਈ ਹੈ, ਜਿਸ ਦੀ ਪੂਰਤੀ ਲਈ 'ਗੁਰੂ' ਇਕ ਪ੍ਰਮੁਖ ਕੜੀ ਹੈ। 'ਗੁਰੂ' ਸਿਖਿਆ-ਦਾਤਾ ਹੋਣ ਕਾਰਨ ਪਥ ਪ੍ਰਦਰਸ਼ਕ ਹੈ, ਜਿਹੜਾ ਮਨੁੱਖ ਨੂੰ ਸਿਧੇ ਰਸਤੇ ਪਾਉਂਦਾ ਹੈ। ਗੁਰੂ ਨੂੰ ਬਾਣੀ ਵਿਚ ਪਉੜੀ, ਬੇੜੀ/ਕਿਸ਼ਤੀ ਦੇ ਰੂਪਕ ਅਲੰਕਾਰ ਵਰਤ ਕੇ ਵਿਆਖਿਆਇਆ ਗਿਆ ਹੈ, ਜਿਸ ਦੁਆਰਾ ਮਨੁੱਖ ਪਰਮਾਤਮਾ ਤਕ ਪਹੁੰਚਦਾ ਹੈ। ਗੁਰੂ ਰੱਬੀ ਹੁਕਮ ਨੂੰ ਬਾਣੀ ਰਾਹੀਂ ਪ੍ਰਗਟ ਕਰਦਾ ਹੈ। ਗੁਰੂ ਰੱਬੀ ਆਵਾਜ਼ ਹੈ, ਰੱਬ ਦਾ ਪ੍ਰਗਟਾਵਾ ਹੈ। ਗੁਰਬਾਣੀ ਅਨੁਸਾਰ ਗੁਰੂ ਪਰਮਾਤਮਾ ਵਲੋਂ ਨੀਯਤ ਕੀਤਾ ਹੋਇਆ ਇਕ ਬਸੀਠ (ਵਕੀਲ) ਹੈ, ਜਿਹੜਾ ਸੰਸਾਰ ਵਿਚ ਪ੍ਰਤੱਖ ਵਿਚਰਦਾ ਹੈ।

ਇਸ ਲੇਖ ਵਿਚ ਗੁਰੂ ਨਾਨਕ ਦੇਵ ਜੀ ਦੀ ਦਸਵੀਂ ਜੋਤਿ, ਗੁਰੂ ਗੋਬਿੰਦ ਸਿੰਘ ਜੀ ਦੀ ਗੁਰਿਆਈ ਬਾਰੇ ਚਰਚਾ ਕੀਤੀ ਜਾ ਰਹੀ ਹੈ। ਲੇਖ ਨੂੰ ਦੋ ਭਾਗਾਂ ਵਿਚ ਵੰਡਿਆ ਗਿਆ ਹੈ। ਪਹਿਲੇ ਭਾਗ ਵਿਚ ਗੁਰਿਆਈ ਦੀ ਸਿਧਾਂਤਕ ਚਰਚਾ ਹੈ, ਜਿਸ ਵਿਚ ਗੁਰਿਆਈ ਸੰਬੰਧੀ ਹਰੇਕ ਸੰਭਵ ਪਹਿਲੂ 'ਤੇ ਵਿਚਾਰ ਕੀਤੀ ਗਈ ਹੈ, ਜਿਵੇਂ: ਗੁਰਿਆਈ ਦਾ ਪ੍ਰਯੋਜਨ, ਗੁਰਿਆਈ ਦੀ ਕੜੀ, ਗੁਰਿਆਈ ਦੇ ਅਧਿਕਾਰੀ, ਗੁਰਿਆਈ ਦੇਣ ਦੀ ਪ੍ਰਕ੍ਰਿਆ ਅਤੇ ਗੁਰਿਆਈ ਦਾ ਉਦੇਸ਼ ਆਦਿ। ਦੂਜੇ ਭਾਗ ਵਿਚ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰੂ ਨਾਨਕ ਦੇਵ ਜੀ ਦੀ ਜੋਤਿ ਦੀ ਨਿਰੰਤਰਤਾ ਵਜੋਂ ਪੇਸ਼ ਕੀਤਾ ਗਿਆ ਹੈ। ਇਸ ਕਾਰਜ ਲਈ ਗੁਰਮੁਖੀ ਸ੍ਰੋਤਾਂ ਤੋਂ ਖੁਲ੍ਹੀ ਮਦਦ ਲਈ ਹੈ।

ਗੁਰੂ ਨਾਨਕ ਦੇਵ ਜੀ ਨੂੰ 'ਗੁਰਿਆਈ' ਅਕਾਲ ਪੁਰਖ ਨੇ ਆਪ ਬਖਸ਼ੀ ਤੇ ਗੁਰੂ ਨਾਨਕ ਦੇਵ ਜੀ ਨੇ ਇਹੀ 'ਗੁਰਿਆਈ' ਬਖਸ਼ਿਸ਼ ਦੀ ਪਰੰਪਰਾ ਵਿਚ ਢਾਲ ਕੇ ਅੱਗੋਂ ਗੁਰੂ ਅੰਗਦ ਦੇਵ ਜੀ ਨੂੰ ਦਿੱਤੀ। ਗੁਰੂ ਨਾਨਕ ਸਾਹਿਬ ਅਤੇ ਗੁਰੂ ਅੰਗਦ ਦੇਵ ਜੀ ਵਿਚ ਅੰਤਰ ਕੇਵਲ ਸਰੀਰ ਦਾ ਸੀ। 'ਜੋਤਿ' ਦੀ ਦ੍ਰਿਸ਼ਟੀ ਤੋਂ ਦੋਵੇਂ ਇਕ ਸਨ। ਗੁਰੂ ਨਾਨਕ ਦੇਵ ਜੀ ਤੋਂ ਬਾਅਦ ਦਸਵੇਂ ਗੁਰੂ (ਗੁਰੂ ਗੋਬਿੰਦ ਸਿੰਘ ਜੀ) ਤਕ 'ਸਰੀਰਕ ਗੁਰੂ' ਦੀ ਹੋਂਦ ਬਰਕਰਾਰ ਰਹੀ। ਗੁਰੂ ਨਾਨਕ ਦੇਵ ਜੀ ਤੋਂ ਬਾਅਦ ਹਰੇਕ ਗੁਰੂ, ਸਿੱਖ ਧਰਮ ਦੇ ਬਾਨੀ ਦਾ ਰੂਹਾਨੀ ਵਾਰਿਸ ਸੀ, ਜਿਸ ਅੰਦਰ ਅਧਿਆਤਮਕ ਵਿਸ਼ੇਸ਼ਤਾਵਾਂ ਤੇ ਯੋਗਤਾਵਾਂ 'ਗੁਰੂ ਪਦਵੀ' ਪ੍ਰਾਪਤ ਕਰਨ ਸਮੇਂ ਸਹਿਜੇ ਦੀ ਪ੍ਰਵੇਸ਼ ਕਰ ਜਾਂਦੀਆਂ ਸਨ। ਗੁਰੂ ਪਦਵੀ ਪ੍ਰਾਪਤ ਕਰਨਾ ਇਕ ਰੂਹਾਨੀ ਗੁਣ ਸੀ।

## ਗੁਰਿਆਈ : ਸਰੂਪ

'ਗੁਰਿਆਈ' ਦਾ ਬੁਨਿਆਦੀ ਸਰੂਪ ਇਹ ਹੈ ਕਿ ਗੁਰਿਆਈ ਕਿਸੇ ਖਾਸ ਜਾਤ, ਲਿੰਗ, ਕੌਮ, ਧਰਮ, ਭਾਸ਼ਾ, ਭੂਗੋਲ, ਦੇਸ਼-ਇਲਾਕਾ, ਖਿਤਾ, ਸਮਾਂ, ਕਾਲ ਆਦਿ ਦੇ ਘੇਰੇ ਵਿਚ ਨਹੀਂ। ਇਸ ਦਾ ਸੰਬੰਧ ਨਿਰੋਲ ਅਧਿਆਮਕਤਾ ਨਾਲ ਹੈ, ਪਰੰਤੂ ਇਸ ਦਾ ਵਰਤਾਰਾ ਕਿਉਂਕਿ ਇਤਿਹਾਸ ਵਿਚ ਹੁੰਦਾ ਹੈ, ਇਸ ਲਈ 'ਗੁਰਿਆਈ' ਦੀ ਇਕ ਧਾਰਾ ਸਮਾਜ ਜਾਂ ਜਗਤ ਵਰਤਾਰੇ ਨਾਲ ਜੁੜੀ ਹੋਈ ਹੈ।

## ਗੁਰਿਆਈ : ਪ੍ਰਯੋਜਨ

'ਗੁਰਿਆਈ' ਬਾਰੇ ਜਿਵੇਂ ਕਿ ਪਹਿਲਾਂ ਸਪਸ਼ਟ ਕੀਤਾ ਗਿਆ ਹੈ ਕਿ ਇਹ ਗੁਰੂ ਨਾਨਕ ਦੇਵ ਜੀ ਤੋਂ ਗ੍ਰੰਥ-ਪੰਥ ਤਕ ਚਲਿਆ ਇਤਿਹਾਸਕ ਵਰਤਾਰਾ ਹੈ, ਪਰ ਮੁੱਢਲੇ ਸਵਾਲ ਇਹ ਹਨ ਕਿ ਗੁਰੂ ਨਾਨਕ ਦੇਵ ਜੀ ਦੇ ਸਮੇਂ ਹੀ ਸਿੱਖ ਧਰਮ ਆਪਣੇ ਪੂਰੇ ਵਿਗਾਸ ਵਿਚ ਕਿਉਂ ਨਹੀਂ ਆਇਆ? ਗੁਰੂ ਨਾਨਕ ਦੇਵ ਜੀ ਨੂੰ ਦਸ ਜਾਮੇਂ ਧਾਰਨ ਦੀ ਕਿਉਂ ਲੋੜ ਪਈ?

ਗੁਰਮਤਿ ਅਨੁਸਾਰ ਗੁਰੂ ਦੇ ਵਖ-ਵਖ ਸਰੀਰਾਂ ਨਾਲ ਗੁਰੂ-ਜੋਤਿ ਦੀ ਏਕਤਾ ਪ੍ਰਭਾਵਿਤ ਨਹੀਂ ਹੁੰਦੀ। ਉਕਤ ਪ੍ਰਸ਼ਨ ਦੇ ਜਵਾਬ ਵਜੋਂ ਡਾ. ਸ਼ੇਰ ਸਿੰਘ ਕਹਿੰਦੇ ਹਨ, "ਨਾਨਕ ਨਿਰੰਕਾਰੀ ਨੇ ਦਸ ਚੋਲੇ ਬਦਲੇ ਤੇ ਦਸਵੇਂ ਜਾਮੇ ਵਿਚ ਆਪਣੇ ਆਰੰਭ ਕੀਤੇ ਕੰਮ ਨੂੰ ਸੰਪੂਰਨ ਕਰਕੇ ਕੌਮ ਨੂੰ ਪੈਰਾਂ 'ਤੇ ਖੜ੍ਹਾ ਕਰਕੇ, ਜ਼ੁੰਮੇਵਾਰੀ ਦੇ ਸੰਭਾਲਣਯੋਗ ਬਣਾ ਕੇ ਆਪਣੀ ਥਾਂ ਸ੍ਰੀ ਗੁਰੂ ਗ੍ਰੰਥ-ਪੰਥ ਕਾਇਮ ਕਰ ਗਏ।" ਉਨ੍ਹਾਂ ਅਨੁਸਾਰ, "ਜੋਤਿ ਨੂੰ ਦਸ ਰੂਪ ਧਾਰਨ ਦੀ ਇਸ ਲਈ ਜ਼ਰੂਰਤ ਪਈ ਕਿਉਂਕਿ ਇਕ ਨਿਘਰੀ ਹੋਈ ਮਲੀਨ ਕੌਮ ਵਿਚ ਉਚਤਾ, ਸੁਚਤਾ ਤੇ ਸੂਰਬੀਰਤਾ ਦੀ ਲਹਿਰ ਚਲਾਣੀ ਹੋਵੇ, ਮੁਕੰਮਲ ਇਨਸਾਨੀਅਤ ਦੇ ਸਾਂਚੇ ਦੀ ਇਕ ਟਕਸਾਲ ਕਾਇਮ ਕਰਨੀ ਹੋਵੇ ਤਾਂ ਫਿਰ ਇਕ ਸਾਲ ਨਹੀਂ, ਦੋ ਨਹੀਂ, ਸਗੋਂ ਇਕ ਦੋ ਸਦੀਆਂ ਵਿਚ ਭੀ ਜੇ ਇਹ ਕੰਮ ਹੋ ਜਾਵੇ ਤਾਂ ਇਨਸਾਨੀ ਸਮਾਜ ਦੀ ਉਨਤੀ ਵਿਚ ਇਕ ਵੱਡੀ ਭਾਰੀ ਕਰਾਮਾਤ ਹੈ। ਇਸੇ ਲਈ ਗੁਰੂ ਨਾਨਕ ਸਾਹਿਬ ਨੇ ਦਸ ਜਾਮੇ ਲਏ ਤੇ ਦਸ ਗੁਰੂ ਸਾਹਿਬਾਨ ਦੇ ਸਰੂਪ ਵਿਚ ਹਰ ਇਕ ਗੁਰੂ ਨੇ ਆਪਣਾ ਕੰਮ ਸੰਪੂਰਨ ਕੀਤਾ।"

'ਗੁਰਿਆਈ' ਦੇ ਪ੍ਰਸੰਗ ਵਿਚ ਕੁਝ ਹੇਠ ਲਿਖੇ ਨੁਕਤੇ ਸਮਝਣੇ ਜ਼ਰੂਰੀ ਜਾਪਦੇ ਹਨ:

- ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਤੋਂ ਪਿਛਲੇ ਨੌਂ ਗੁਰੂ ਸਾਹਿਬਾਨ ਦਾ ਆਗਮਨ ਇਲਾਹੀ ਦਾਤ ਹੈ।
- ਗੁਰੂ ਨਾਨਕ ਦੇਵ ਜੀ ਦਾ ਜਿਹੜਾ ਦ੍ਰਿਸ਼ਟੀਕੋਣ ਸੀ, ਉਹ ਉਨ੍ਹਾਂ ਨੇ ਆਪ ਹੀ ਸੰਪੂਰਨ ਕਰ ਦਿਤਾ ਸੀ, ਪਰ ਇਸ ਦਾ ਪ੍ਰਗਟਾਵਾ ਦਸਵੇਂ ਜਾਮੇ ਵਿਚ 1699 ਈ. ਦੀ ਵਿਸਾਖੀ ਤਕ ਹੋਇਆ।
- ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਨੂਰ ਤਾਂ ਸਾਹਮਣੇ ਆ ਗਿਆ, ਪਰ ਜਲਵਾ ਪ੍ਰਗਟ ਹੋਣ ਨੂੰ ਢਾਈ ਸੌ ਸਾਲ ਦਾ ਸਮਾਂ ਲਗਿਆ।
- ਗੁਰੂ ਨਾਨਕ ਦੇਵ ਜੀ ਨੇ ਆਪਣੇ ਦਸ ਰੂਪ ਲੋਕਾਈ ਸਾਹਮਣੇ ਵਖ-ਵਖ ਰੂਪ ਵਿਚ ਪੇਸ਼ ਕੀਤੇ। ਲੋਕ-ਮਾਨਸਿਕਤਾ ਕਦੇ ਕਿਸੇ ਰੂਪ ਨੂੰ ਪ੍ਰਵਾਨ ਕਰਦੀ ਹੈ, ਕਦੇ ਕਿਸੇ

ਹੋਰ ਰੂਪ ਨੂੰ। ਸੌਖੇ ਸ਼ਬਦਾਂ ਵਿਚ ਕਿਹਾ ਜਾ ਸਕਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਮਨੁੱਖ ਹੋਣ ਦੀਆਂ ਸ਼ਰਤਾਂ ਵੀ ਪੂਰੀਆਂ ਕਰਨੀਆਂ ਸਨ। ਉਨ੍ਹਾਂ ਨੇ ਕੁਦਰਤੀ ਜੀਵਨ ਵੀ ਜਿਊਣਾ ਸੀ।

- ਜੇਕਰ ਗੁਰੂ ਨਾਨਕ ਦੇਵ ਜੀ ਇਕੋ ਸਰੂਪ ਵਿਚ ਹੀ ਸਾਰਾ ਕੁਝ ਪ੍ਰਗਟ ਕਰ ਦਿੰਦੇ ਤਾਂ ਇਹ ਗੈਰ-ਕੁਦਰਤੀ ਸਿਧ ਹੋਣਾ ਸੀ। ਇਸ ਕਰਕੇ ਕੁਦਰਤੀ ਅਨੁਪਾਤ ਰੱਖਣ ਲਈ ਉਨ੍ਹਾਂ ਨੇ ਨੌਂ ਹੋਰ ਜਾਮੇ ਧਾਰਨ ਕੀਤੇ।
- ਗੁਰੂ ਸਾਹਿਬਾਨ ਨੇ ਜਿਹੜੇ ਵੀ ਅਮਲ ਕੀਤੇ, ਸਾਰੇ ਇਲਾਹੀ ਅਮਲ ਸਨ। ਜੇਕਰ ਉਨ੍ਹਾਂ ਨੇ ਆਪਣੇ ਛੇਵੇਂ ਜਾਂ ਦਸਵੇਂ ਰੂਪ ਵਿਚ ਜੰਗ ਕੀਤੀ ਤਾਂ ਇਹ ਸਾਰਾ ਕੁਝ ਰਸਮੀਂ ਨਹੀਂ ਸੀ. ਇਸ ਪਿਛੇ ਦੈਵੀ ਕਾਰਨ ਸਨ, ਜਿਹੜੇ ਮਨੁੱਖੀ ਸਮਝ ਤੋਂ ਪਰੇ ਹਨ। ਇਹ ਦੈਵੀ ਅਮਲ ਪ੍ਰਗਟ ਕਰਨ ਲਈ ਉਨ੍ਹਾਂ ਨੂੰ ਦਸ ਜਾਮੇ ਧਾਰਨ ਕਰਨੇ ਪਏ।
- ਗੁਰੂ ਨਾਨਕ ਦੇਵ ਜੀ ਦਾ ਪ੍ਰਯੋਜਨ ਤੀਸਰ ਪੰਥ ਪ੍ਰਗਟ ਕਰਨ ਦਾ ਸੀ। ਦੁਨਿਆਵੀ ਪੱਖ ਤੋਂ ਦੇਖੀਏ ਤਾਂ ਅਜਿਹੇ ਵੱਡੇ ਕੰਮਾਂ ਲਈ ਖਾਸੇ ਲੰਮੇ ਵਕਤ ਦੀ ਲੋੜ ਹੁੰਦੀ ਹੈ। ਵੈਸੇ ਵੀ ਦੈਵੀ/ਅਧਿਆਤਮਕ ਅਥਵਾ ਚੰਗੀ ਜ਼ਿੰਦਗੀ ਦੀਆਂ ਵਿਰੋਧੀ ਬਣਤਰਾਂ ਵਿਚ ਜਿੰਨੀਆਂ ਸਾਜ਼ਿਸ਼ਾਂ ਪਈਆਂ ਹਨ, ਉਨ੍ਹਾਂ ਨੂੰ ਕੱਢਣ ਵਿਚ ਵਕਤ ਤਾਂ ਲਗਦਾ ਹੀ ਹੈ।

ਉਕਤ ਨੁਕਤਿਆਂ ਤੋਂ ਸਪਸ਼ਟ ਹੈ ਕਿ 'ਗੁਰਿਆਈ' ਦਾ ਪ੍ਰਯੋਜਨ ਦੈਵੀ ਸੀ, ਜਿਸ ਕਾਰਨ ਗੁਰੂ ਨਾਨਕ ਦੇਵ ਜੀ ਨੂੰ ਦਸ ਜਾਮੇ ਧਾਰਨ ਕਰਨੇ ਪਏ।

## ਗੁਰਿਆਈ ਦੀ ਕੜੀ : ਗੁਰ-ਜੋਤਿ

'ਗੁਰਿਆਈ' ਦੀ ਸਾਂਝੀ ਕੜੀ 'ਗੁਰ-ਜੋਤਿ' ਹੈ। ਇਸ ਪ੍ਰਸੰਗ ਵਿਚ 'ਗੁਰਿਆਈ' ਦੇ ਦੋ ਬੁਨਿਆਦੀ ਪੱਖ ਹਨ—'ਗੁਰ-ਜੋਤਿ' ਤੇ 'ਗੁਰਿਆਈ ਪਦ'। ਗੁਰ-ਜੋਤਿ ਦੀ ਨਿਰੰਤਰਤਾ ਸਰੀਰਾਂ ਦੀ ਨਹੀਂ, ਬਲਕਿ ਆਤਮਿਕ ਹੈ। ਗੁਰਿਆਈ ਦਾ ਰਹੱਸ ਲੋਕਾਂ ਦੀ ਸਮਝ ਵਿਚ ਨਹੀਂ ਆਉਂਦਾ। 'ਗੁਰਿਆਈ' ਨੇ ਦੋ ਤੱਥ ਪੂਰੀ ਤਰ੍ਹਾਂ ਸਥਾਪਿਤ ਤੇ ਸਪਸ਼ਟ ਕਰ ਦਿਤੇ—ਪਹਿਲਾ, 'ਗੁਰਿਆਈ' ਦੈਵੀ ਹੈ, ਦੁਨਿਆਵੀ ਨਹੀਂ, ਦੂਜਾ ਗੁਰਿਆਈ ਬਖਸ਼ਿਸ਼ ਹੈ। ਗੁਰੂ ਅੰਗਦ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਤਕ, ਸਮੇਂ-ਸਮੇਂ ਅਨੁਸਾਰ 'ਗੁਰਿਆਈ' ਪ੍ਰਾਪਤੀ ਲਈ ਸਰੀਰ ਤਾਂ ਬਦਲਿਆ ਹੈ, ਪਰੰਤੂ ਸਾਰੇ ਸਰੀਰਾਂ ਅੰਦਰ ਜੋਤਿ-ਸਰੂਪ (ਦੈਵੀ ਗੁਣਾਂ) ਦੀ ਹੀ ਪ੍ਰਧਾਨਤਾ ਰਹੀ।

ਸਿੱਖ ਧਰਮ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਜੋਤਿ ਰੂਪ ਹਨ। ਜ਼ਿਕਰਯੋਗ ਹੈ ਕਿ 'ਗੁਰੂ' ਸ਼ਬਦ ਦਾ ਢੁਕਵਾਂ ਬਦਲ 'ਜੋਤਿ' ਹੀ ਹੈ, ਕਿਉਂਕਿ ਬਹੁਤ ਸਾਰੇ ਵਿਦਵਾਨਾਂ ਨੇ ਗੁਰੂ ਦੇ ਅਰਥ 'ਅੰਧਕਾਰ ਵਿਚ ਪ੍ਰਕਾਸ਼ ਕਰਨ ਵਾਲਾ' ਕੀਤੇ ਹਨ। 'ਜੋਤਿ' ਤੋਂ ਭਾਵ ਵੀ ਪ੍ਰਕਾਸ਼ ਹੀ ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ ਅਨੁਸਾਰ 'ਜੋਤਿ' ਦੇ ਅਰਥ ਹਨ—ਪ੍ਰਕਾਸ਼, ਚਮਕ ਅਤੇ ਤੇਜ। ਭਾਈ ਸਾਹਿਬ ਅਨੁਸਾਰ ਪਰਮਾਤਮਾ ਆਪਣੇ ਆਪ ਨੂੰ ਪ੍ਰਕਾਸ਼ਿਤ ਕਰਦਾ

ਹੈ। ਇਸ ਲਈ ਉਸ ਨੂੰ 'ਨੂਰ' ਅਥਵਾ 'ਜੋਤਿ' ਆਦਿ ਸ਼ਬਦਾਂ ਨਾਲ ਵਿਅਕਤ ਕੀਤਾ ਗਿਆ ਹੈ।

ਗੁਰੂ-ਜੋਤਿ ਤੋਂ ਭਾਵ ਗੁਰੂ ਆਤਮਾ ਦੇ ਉਸ ਸਰੂਪ ਤੋਂ ਹੈ ਜਿਹੜਾ ਪਰਮਾਤਮਾ ਦੇ ਪ੍ਰਕਾਸ਼ ਰੂਪ ਪਰਮਸੱਤਾ ਨਾਲ ਤਦਰੂਪਤਾ ਗ੍ਰਹਿਣ ਕਰ ਚੁਕਿਆ ਹੈ। ਇਹ ਪਰਮਾਤਮਾ ਨਾਲ ਇਕ ਰੂਪ ਹੋਈ ਗੁਰੂ ਨਾਨਕ ਦੇਵ ਜੀ ਦੀ ਜੋਤਿ ਉਨ੍ਹਾਂ ਦੇ ਪਰਵਿਰਤੀ ਗੁਰੂਆਂ ਦੇ ਵਖ-ਵਖ ਸਰੀਰਾਂ ਵਿਚ ਪ੍ਰਵੇਸ਼ ਹੁੰਦੀ ਰਹੀ। ਗੁਰੂ ਅਮਰਦਾਸ ਜੀ ਇਸ ਜੋਤਿ-ਮਿਲਾਪ ਦਾ ਵਰਨਣ ਕਰਦੇ ਹੋਏ ਫੁਰਮਾਉਂਦੇ ਹਨ :

ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ॥
ਇਹੁ ਕਾਰਣੁ ਕਰਤਾ ਕਰੇ ਜੋਤੀ ਜੋਤਿ ਸਮਾਇ॥

*(ਪੰਨਾ ੪੯੦)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭੌਤਿਕ ਸਰੀਰ ਨਾਲ ਆਪਣੇ ਅੰਦਰਲੀ ਨਿਰੰਕਾਰੀ ਜੋਤਿ ਨੂੰ ਭਾਈ ਲਹਿਣਾ ਜੀ ਦੇ ਸਰੀਰ ਵਿਚ ਟਿਕਾ ਕੇ ਉਨ੍ਹਾਂ ਨੂੰ 'ਗੁਰੂ ਅੰਗਦ' ਬਣਾ ਦਿੱਤਾ। ਉਪਰੰਤ ਉਨ੍ਹਾਂ ਅੱਗੇ ਆਪਣਾ ਸੀਸ ਨਿਵਾ ਕੇ ਨਮਸਕਾਰ ਕੀਤੀ। ਇਸ ਤਰ੍ਹਾਂ ਕਰਨ ਨਾਲ ਗੁਰੂ ਨਾਨਕ ਦੇਵ ਜੀ ਨੇ ਇਕ ਨਵੀਂ ਮਰਯਾਦਾ ਸਥਾਪਿਤ ਕੀਤੀ। ਇਹ ਜੋਤਿ ਪਹਿਲੇ ਦੀ ਤਰ੍ਹਾਂ ਹੀ ਦੂਜੇ ਸਰੀਰ, ਭਾਵ ਸ੍ਰੀ ਗੁਰੂ ਅੰਗਦ ਦੇਵ ਜੀ ਰਾਹੀਂ ਆਪਣੀਆਂ ਨਿਰਮਲ ਕਿਰਨਾਂ ਪ੍ਰਸਾਰਿਤ ਕਰਦੀ ਰਹੀ। ਇਹੋ ਜੋਤਿ ਦਸ ਸਰੂਪਾਂ ਵਿਚ ਵਿਦਮਾਨ ਰਹੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ 'ਰਾਮਕਲੀ ਕੀ ਵਾਰ' ਵਿਚੋਂ 'ਗੁਰਿਆਈ' ਦੇ ਦਿਬ ਦਰਸ਼ਨ ਹੁੰਦੇ ਹਨ। ਵਾਰ ਦੀ ਚੌਥੀ ਪਉੜੀ ਵਿਚ ਭਾਈ ਸਤਾ ਜੀ ਬੜੀ ਅਸਚਰਜਤਾ ਨਾਲ ਬਿਆਨ ਕਰਦੇ ਹਨ ਕਿ ਗੁਰੂ ਨਾਨਕ ਦੇਵ ਜੀ ਨੇ ਇਕ ਨਵਾਂ ਰਸਤਾ ਚਲਾਇਆ। ਉਨ੍ਹਾਂ ਦਾ ਇਹ ਵਰਤਾਰਾ ਦੇਖ ਕੇ ਦੁਨੀਆ ਹੈਰਾਨ ਹੋ ਕੇ ਆਖਣ ਲਗੀ ਕਿ ਗੁਰੂ ਨਾਨਕ ਦੇਵ ਜੀ ਨੇ ਹੋਰ ਪਾਸਿਓਂ ਗੰਗਾ ਚਲਾ ਕੇ ਇਹ ਕੀ ਕੀਤਾ ਹੈ:

ਹੋਰਿੰਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ॥
ਨਾਨਕ ਈਸਰਿ ਜਗਨਾਥਿ ਉਚਹਦੀ ਵੈਣੁ ਵਿਰਿਕਿਓਨੁ॥

*(ਪੰਨਾ ੯੬੭)*

ਦੁਨੀਆਂ ਹੈਰਾਨ ਇਸ ਲਈ ਹੋਈ ਕਿ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਦੇ ਸਿਰ ਉਤੇ ਗੁਰਿਆਈ ਦਾ ਛਤਰ ਧਰ ਕੇ ਉਨ੍ਹਾਂ ਦੀ ਸੋਭਾ ਅਸਮਾਨ ਤਕ ਪਹੁੰਚਾ ਦਿਤੀ। ਗੁਰੂ ਨਾਨਕ ਦੇਵ ਜੀ ਦੀ ਆਤਮਾ ਭਾਈ ਲਹਿਣਾ ਜੀ ਦੀ ਆਤਮਾ ਵਿਚ ਸਮਾ ਗਈ:

ਲਹਣੇ ਧਰਿਓਨੁ ਛਤ੍ਰੁ ਸਿਰਿ ਅਸਮਾਨਿ ਕਿਆੜਾ ਛਿਕਿਓਨੁ॥
ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ॥

*(ਉਹੀ)*

ਦੁਨੀਆਂ ਲਈ ਇਹ ਨਵੀਂ ਰੀਤ ਸੀ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੇ ਚੇਲੇ (ਸੇਵਕ) ਅਗੇ ਸਿਰ ਨਿਵਾਇਆ। ਭਾਈ ਬਲਵੰਡ ਜੀ ਵੀ ਇਸ ਅਸਚਰਜਤਾ ਅਧੀਨ ਫੁਰਮਾਉਂਦੇ

ਹਨ ਕਿ ਗੁਰੂ ਨਾਨਕ ਦੇਵ ਜੀ ਨੇ ਧਰਮ ਦਾ ਇਕ ਨਵਾਂ ਰਾਜ ਚਲਾਇਆ ਹੈ, ਆਪਣੇ ਸੇਵਕ ਭਾਈ ਲਹਿਣਾ ਜੀ ਨੂੰ ਆਪਣੇ ਵਰਗਾ ਬਣਾ ਕੇ ਗੁਰੂ ਹੁੰਦਿਆਂ ਆਪਣੇ ਸੇਵਕ ਅਗੇ ਮਥਾ ਟੇਕਿਆ :

ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥
ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥
ਸਹਿ ਟਿਕਾ ਦਿਤੋਸੁ ਜੀਵਦੈ॥ *(ਪੰਨਾ ੯੬੬)*

ਭਾਈ ਬਲਵੰਡ ਜੀ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਜਦੋਂ ਗੁਰਿਆਈ ਦਾ ਤਿਲਕ ਭਾਈ ਲਹਿਣਾ ਜੀ ਨੂੰ ਦਿਤਾ ਤਾਂ ਗੁਰੂ ਨਾਨਕ ਦੇਵ ਜੀ ਦੀ ਵਡਿਆਈ ਦੀ ਬਰਕਤਿ ਨਾਲ ਭਾਈ ਲਹਿਣਾ ਜੀ ਦੀ ਪ੍ਰਸਿੱਧੀ ਸਾਰੇ ਪਾਸੇ ਫੈਲ ਗਈ। ਇਹ ਸਾਰਾ ਦੈਵੀ ਵਰਤਾਰਾ ਸੀ, ਕਿਉਂਕਿ ਭਾਈ ਲਹਿਣਾ ਜੀ ਦੇ ਅੰਦਰ ਗੁਰੂ ਨਾਨਕ ਦੇਵ ਜੀ ਦੀ ਹੀ ਜੋਤਿ ਪ੍ਰਵੇਸ਼ ਕੀਤੀ ਸੀ ਤੇ ਉਨ੍ਹਾਂ ਦੇ ਜੀਵਨ ਦਾ ਢੰਗ (ਜੁਗਤਿ) ਵੀ ਉਹੀ ਗੁਰੂ ਨਾਨਕ ਦੇਵ ਜੀ ਵਾਲਾ ਸੀ। ਇਹ ਤਾਂ ਮਾਨੋ ਗੁਰੂ ਨਾਨਕ ਦੇਵ ਜੀ ਨੇ ਆਪਣਾ ਸਰੀਰ ਹੀ ਵਟਾਇਆ ਸੀ :

ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥
ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥
*(ਪੰਨਾ ੯੬੬)*

ਗੁਰਬਾਣੀ ਵਿਚ ਇਹ ਪਹਿਲਾ ਹਵਾਲਾ ਹੈ, ਜਿਸ ਵਿਚ ਗੁਰਿਆਈ ਦੀ ਸਾਂਝੀ ਕੜੀ 'ਜੋਤਿ' ਦੇ ਨਾਲ-ਨਾਲ 'ਜੁਗਤਿ' ਨੂੰ ਵੀ ਦਸਿਆ ਗਿਆ ਹੈ। ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦੀ ਹੋਈ ਬਖਸ਼ਿਸ਼ ਦ੍ਰਿੜ੍ਹ ਕਰਵਾਉਣ ਦੇ ਨਾਲ-ਨਾਲ ਭਾਈ ਸਤਾ/ਬਲਵੰਡ ਜੀ ਗੁਰੂ ਅਮਰਦਾਸ ਜੀ ਦੀ ਵੀ ਉਸਤਤਿ ਕਰਦੇ ਹਨ ਕਿ ਪੋਤਰਾ ਗੁਰੂ (ਗੁਰੂ ਅਮਰਦਾਸ) 'ਪਰਵਾਣੁ' ਹੋਏ ਗੁਰੂ ਹਨ, ਕਿਉਂਕਿ ਉਹ ਵੀ ਗੁਰੂ ਨਾਨਕ ਦੇਵ ਤੇ ਗੁਰੂ ਅੰਗਦ ਦੇਵ ਜੀ ਵਰਗੇ ਗੁਰੂ ਹਨ। ਇਨ੍ਹਾਂ ਦੇ ਮਥੇ ਉਤੇ ਵੀ ਉਹੀ ਨੂਰ ਹੈ, ਉਹੀ ਤਖਤ ਹੈ ਤੇ ਉਹੀ ਦਰਬਾਰ ਹੈ, ਜਿਹੜਾ ਗੁਰੂ ਨਾਨਕ ਜੀ ਤੇ ਗੁਰੂ ਅੰਗਦ ਦੇਵ ਜੀ ਦਾ ਸੀ :

ਨਾਨਕ ਹੰਦਾ ਛਤ੍ਰੁ ਸਿਰਿ ਉਮਤਿ ਹੈਰਾਣੁ॥
ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ॥
ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ॥ *(ਪੰਨਾ ੯੬੮)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰਿਆਈ ਦੀ ਦਿਬਤਾ, ਉਸ ਦੀ ਸੰਸਥਾਪਨਾ, ਵਿਕਾਸ ਅਤੇ ਉਸ ਵਿਚਲੀ ਸਾਂਝੀ ਤੇ ਬੁਨਿਆਦੀ ਕੜੀ ਬਾਰੇ ਗੁਰਬਾਣੀ ਵਿਚ ਸ਼ਾਮਿਲ ਭੱਟ ਸਾਹਿਬਾਨ ਦੀ ਬਾਣੀ ਦੁਆਰਾ ਭਰਪੂਰ ਪ੍ਰਕਾਸ਼ ਪਾਇਆ ਗਿਆ ਹੈ। ਜ਼ਿਕਰਯੋਗ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਭਟ ਸਾਹਿਬਾਨ ਜਿੰਨੇ ਵੀ ਰੂਪਕ ਆਦਿ ਵਰਤਦੇ ਹਨ, ਉਨ੍ਹਾਂ ਦਾ ਸੰਬੰਧ ਗੁਰਿਆਈ ਦੇ ਅਧਿਆਤਮਕ ਜਾਂ ਦੈਵੀ ਸਰੂਪ ਨਾਲ ਹੈ। ਉਹ ਗੁਰਿਆਈ ਨੂੰ ਸਦਾ ਥਿਰ ਰਹਿਣ ਵਾਲਾ 'ਰਾਜੁ ਜੋਗੁ' ਦਾ ਤਖਤ ਕਹਿੰਦੇ ਹਨ, ਜਿਸ ਦੀ ਕੇਂਦਰੀ ਕੜੀ ਆਤਮਿਕ ਜੋਤਿ

ਹੈ। ਭਾਵ ਕਲਿਜੁਗਿ ਵਿਚ ਗੁਰਿਆਈ ਇਕ ਅਜਿਹੇ 'ਰਾਜੁ ਜੋਗੁ' ਦਾ ਤਖਤ ਹੈ ਜਿਸ ਦੇ ਪਹਿਲੇ 'ਪ੍ਰਮਾਣੁ' ਗੁਰੂ ਨਾਨਕ ਦੇਵ ਜੀ ਹਨ।

ਭਟ ਕੀਰਤ ਜੀ ਅਨੁਸਾਰ ਗੁਰੂ ਨਾਨਕ ਦੇਵ ਜੀ ਦੀ ਦੈਵੀ 'ਕੁਲ' ਵਿਚ ਭਾਈ ਲਹਿਣਾ ਜੀ ਅਵਤਰਦੇ ਹਨ। ਇਸੇ ਤਰ੍ਹਾਂ ਗੁਰੂ ਅਮਰਦਾਸ ਜੀ ਉਸ ਕੁਲ ਦੇ ਅਗਲੇ 'ਪਾਤਿਸ਼ਾਹ' ਹਨ। ਇਹ ਕੁਲ (ਗੁਰਿਆਈ) ਗੁਰੂ ਨਾਨਕ ਦੇਵ ਜੀ ਦੇ 'ਪ੍ਰਸਾਦਿ' ਨਾਲ ਗੁਰੂ ਅੰਗਦ ਸਾਹਿਬ ਅਤੇ ਉਨ੍ਹਾਂ ਦੀ ਕਿਰਪਾ ਨਾਲ ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਜਾਂ ਗੁਰੂ ਅਰਜਨ ਦੇਵ ਜੀ ਤਕ ਚਲਦੀ ਹੈ।

ਭਟ ਸਾਹਿਬਾਨ ਦੀ ਨਜ਼ਰ ਵਿਚ ਗੁਰਿਆਈ ਅਕਾਲ ਪੁਰਖ ਵਲੋਂ ਵਰੋਸਾਈ ਹੋਈ ਹੈ, ਪਰਮਾਤਮਾ ਇਸ ਵਿਚ ਸਮਾਇਆ ਹੋਇਆ ਹੈ। ਭਟ ਗਯੰਦ ਜੀ ਨੇ ਗੁਰੂ ਸਾਹਿਬਾਨ ਵਲੋਂ ਅਪਨਾਈ ਗਈ 'ਜੁਗਤਿ' ਨੂੰ ਧਰਮ ਦਾ ਪੰਥ ਕਹਿ ਕੇ ਵਡਿਆਇਆ ਹੈ। ਭਟ ਮਥੁਰਾ ਜੀ ਦੀ ਨਜ਼ਰ ਵਿਚ ਪੰਚ ਪਰਮਾਣ ਪੁਰਖਾਂ ਦੀ ਮੂਰਤਿ ਦਾ ਇਤਿਹਾਸਕ ਵਰਤਾਰਾ ਨਿਰੋਲ ਅਧਿਆਤਮਿਕ ਹੈ। ਇਹ ਕਿਸੇ ਪਰੰਪਰਾ ਦਾ ਅਨੁਯਾਈ ਨਹੀਂ:

ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥
ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥
ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ॥
ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ॥
ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ॥
ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ॥

*(ਪੰਨਾ ੧੪੦੮)*

'ਗੁਰਿਆਈ' ਦੀ 'ਜੋਤਿ ਜੁਗਤਿ' ਦਾ ਇਕਸਾਰ ਵਿਕਾਸ ਗੁਰੂ ਗੋਬਿੰਦ ਸਿੰਘ ਜੀ ਅਨੁਸਾਰ 'ਜਨ ਦੀਪਕ ਤੇ ਦੀਪ ਜਗਾਯੋ' ਦੇ ਰਹੱਸ ਵਾਂਗ ਹੋਇਆ:

ਨਾਨਕ ਅੰਗਦ ਕੋ ਬਪੁ ਧਰਾ॥ ਧਰਮ ਪ੍ਰਚੁਰ ਇਹ ਜਗ ਮੋ ਕਰਾ॥
ਅਮਰਦਾਸ ਪੁਨਿ ਨਾਮੁ ਕਹਾਯੋ॥ ਜਨ ਦੀਪਕ ਤੇ ਦੀਪ ਜਗਾਯੋ॥

*(ਬਚਿਤ੍ਰ ਨਾਟਕ)*

ਭਾਈ ਗੁਰਦਾਸ ਜੀ ਦੀਆਂ ਵਾਰਾਂ ਦੇ ਅਧਿਐਨ ਉਪਰੰਤ ਇਕ ਗੱਲ ਸਪਸ਼ਟ ਹੁੰਦੀ ਹੈ ਕਿ ਭਾਈ ਸਾਹਿਬ ਨੇ ਗੁਰਿਆਈ ਉਤੇ ਵਧੇਰੇ ਬਲ ਦਿੱਤਾ ਹੈ। ਇਸ ਪ੍ਰਗਟਾਵੇ ਵਿਚ ਉਨ੍ਹਾਂ ਨੇ ਵਾਰ-ਵਾਰ 'ਗੁਰ-ਜੋਤਿ' ਦੀ ਏਕਤਾ ਦ੍ਰਿੜ੍ਹ ਕਰਵਾਈ ਹੈ। ਉਨ੍ਹਾਂ ਅਨੁਸਾਰ ਗੁਰ-ਜੋਤਿ ਦਾ ਇਕ ਤੋਂ ਦੂਜੇ ਗੁਰੂ ਵਿਚ ਸਮਾਉਣਾ ਇਉਂ ਹੈ ਜਿਵੇਂ ਦੀਵੇਂ ਤੋਂ ਦੀਵਾ ਬਲਦਾ ਹੈ, ਪਾਣੀ ਵਿਚ ਪਾਣੀ ਮਿਲਦਾ ਹੈ:

ਜੋਤੀ ਜੋਤਿ ਜਗਾਇ ਦੀਪੁ ਦੀਪਾਇਆ॥
ਨੀਰੈ ਅੰਦਰਿ ਨੀਰੁ ਮਿਲੈ ਮਿਲਾਇਆ॥ *(ਵਾਰ ੨੦/੨)*

ਵਿਸ਼ਵ ਧਰਮ ਇਤਿਹਾਸ ਵਿਚ ਅਜਿਹਾ ਕਦੇ ਨਹੀਂ ਹੋਇਆ ਕਿ ਕਿਸੇ ਗੁਰੂ ਨੇ ਆਪਣੇ ਚੇਲੇ ਨੂੰ ਗੁਰੂ ਥਾਪ ਕੇ ਉਸ ਅਗੇ ਸੀਸ ਨਿਵਾਇਆ ਹੋਵੇ, ਪਰੰਤੂ ਸਿੱਖ ਧਰਮ ਵਿਚ ਵਾਪਰੀ ਇਸ ਰਹੱਸਮਈ ਤੇ ਨਿਵੇਕਲੀ ਖੇਡ ਬਾਰੇ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਗੁਰੂ ਨਾਨਕ ਦੇਵ ਜੀ ਦੁਆਰਾ ਗੁਰੂ ਅੰਗਦ ਦੇਵ (ਭਾਈ ਲਹਿਣਾ) ਨੂੰ ਗੁਰੂ ਥਾਪਨਾ ਮਾਨੋ ਉਲਟੀ ਗੰਗਾ ਵਹਾਉਣ ਦੇ ਤੁਲ ਸੀ:

ਉਲਟੀ ਗੰਗ ਵਹਾਈਓਨਿ ਗੁਰ ਅੰਗਦੁ ਸਿਰਿ ਉਪਰਿ ਧਾਰਾ।

*(ਵਾਰ ੧/੩੮)*

ਭਾਈ ਲਹਿਣਾ ਜੀ ਨੂੰ ਆਪਣੇ ਜਿਉਂਦੇ-ਜੀਅ ਗੁਰਿਆਈ ਦੇ ਕੇ ਗੁਰੂ ਨਾਨਕ ਦੇਵ ਜੀ ਨੇ ਇਕ ਨਵਾਂ ਇਤਿਹਾਸ ਰਚਿਆ। ਇਸ ਇਤਿਹਾਸਕ ਸਚਾਈ ਨੂੰ ਦੁਨਿਆਵੀ ਲੋਕ ਸਮਝ ਨਾ ਸਕੇ, ਕਿਉਂਕਿ ਇਹ ਵਿਸਮਾਦੀ ਖੇਡ ਸੀ, ਜਿਸ ਰਾਹੀਂ ਗੁਰੂ ਨਾਨਕ ਦੇਵ ਜੀ ਨੇ ਕੇਵਲ ਆਪਣਾ ਸਰੀਰ ਹੀ ਬਦਲਿਆ ਸੀ:

ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰੁ ਫਿਰਾਇਆ।
ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ।
ਲਖਿ ਨ ਕੋਈ ਸਕਈ ਆਚਰਜੇ ਆਚਰਜੁ ਦਿਖਾਇਆ।
ਕਾਇਆ ਪਲਟਿ ਸਰੂਪੁ ਬਣਾਇਆ॥ *(ਵਾਰ ੧/੪੫)*

ਭਾਈ ਸਾਹਿਬ ਦੱਸਦੇ ਹਨ ਕਿ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦੇਣ ਸਮੇਂ ਗੁਰੂ ਨਾਨਕ ਦੇਵ ਜੀ ਨੇ ਆਪਣਾ ਟਿਕਾ, ਸਿਰ ਦਾ ਛਤ੍ਰ, ਸਿੰਘਾਸਨ, ਆਪਣੀ ਛਾਪ (ਸ਼ਕਤੀ) ਆਦਿ ਦਿਤੀ, ਜਿਸ ਨਾਲ ਗੁਰੂ ਅੰਗਦ ਸਾਹਿਬ ਦੀ ਦੋਹੀ ਫਿਰ ਗਈ:

ਸੋ ਟਿਕਾ ਸੋ ਛਤ੍ਰੁ ਸਿਰਿ ਸੋਈ ਸਚਾ ਤਖਤੁ ਟਿਕਾਈ।
ਗੁਰ ਨਾਨਕ ਹੰਦੀ ਮੁਹਰਿ ਹਥਿ ਗੁਰ ਅੰਗਦ ਦੀ ਦੋਹੀ ਫਿਰਾਈ।

*(ਵਾਰ ੧/੫੬)*

ਸਮੁੱਚੇ ਰੂਪ ਵਿਚ 'ਨਾਨਕ-ਜੋਤਿ' ਦੀ ਨਿਰੰਤਰਤਾ ਦਾ ਜ਼ਿਕਰ ਕਰਦੇ ਹੋਈ ਭਾਈ ਗੁਰਦਾਸ ਜੀ ਪਹਿਲੇ ਛੇ ਗੁਰੂ ਸਾਹਿਬਾਨ ਦਾ ਜ਼ਿਕਰ ਵਾਰਾਂ ਵਿਚ ਵਾਰ-ਵਾਰ ਕਰਦੇ ਹਨ :

ਸਤਿਗੁਰ ਨਾਨਕ ਦੇਉ ਗੁਰਾ ਗੁਰੁ ਹੋਇਆ।
ਅੰਗਦੁ ਅਲਖੁ ਅਭੇਉ ਸਹਜਿ ਸਮੋਇਆ।
ਅਮਰਹੁ ਅਮਰ ਸਮੇਉ ਅਲਖੁ ਅਲੋਇਆ।
ਰਾਮ ਨਾਮ ਅਰਿਖੇਉ ਅੰਮ੍ਰਿਤੁ ਚੋਇਆ।
ਗੁਰ ਅਰਜਨ ਕਰਿ ਸੇਉ ਧੋਐ ਧੋਇਆ।
ਗੁਰ ਹਰਿਗੋਬਿੰਦੁ ਅਮੇਉ ਅਮਿਉ ਵਿਲੋਇਆ।....

*(ਵਾਰ ੩/੧੨)*

ਭਾਵ, ਸਤਿਗੁਰੂ ਨਾਨਕ ਦੇਵ ਜੀ ਗੁਰਾਂ ਦੇ ਗੁਰੂ ਹੋਏ, ਜਿਨ੍ਹਾਂ ਨੇ ਗੁਰੂ ਅੰਗਦ ਦੇਵ

ਜੀ ਨੂੰ ਅਲਖ ਤੇ ਅਭੇਦ ਸਹਿਜ ਪਦ ਦੇ ਕੇ ਵਾਹਿਗੁਰੂ ਵਿਚ ਸਮਾ ਦਿਤਾ। ਗੁਰੂ ਰਾਮਦਾਸ ਜੀ ਨੂੰ ਗੁਰੂ ਅਮਰਦਾਸ ਜੀ ਨੇ ਪ੍ਰੇਮ ਦੇ ਪਿਆਲੇ ਦਾ ਅੰਮ੍ਰਿਤ ਚੋਇਆ। ਗੁਰੂ ਅਰਜਨ ਦੇਵ ਜੀ ਨੇ ਸੇਵਾ ਕਰਕੇ ਦਾਤਿ ਪ੍ਰਾਪਤ ਕੀਤੀ। ਗੁਰੂ ਹਰਿਗੋਬਿੰਦ ਜੀ ਨੇ ਸ਼ਬਦ ਅੰਮ੍ਰਿਤ ਨੂੰ ਰਿੜਕਿਆ ਤੇ ਅਗਾਧ ਹੋ ਗਏ।

ਭਾਈ ਸੰਤੋਖ ਸਿੰਘ ਜੀ ਦੇ ਸ਼ਬਦਾਂ ਵਿਚ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਇਹ ਜੋਤਿ ਗੁਰੂ ਅੰਗਦ ਦੇਵ ਜੀ ਵਿਚ ਆਈ ਤਾਂ ਇਹ ਬਦਲਾਅ ਇਸ ਤਰ੍ਹਾਂ ਦਾ ਸੀ ਜਿਵੇਂ ਕੋਈ ਰਾਜਾ ਪਹਿਲੀ ਪੁਸ਼ਾਕ ਉਤਾਰ ਕੇ ਨਵੀਂ ਪੁਸ਼ਾਕ ਪਹਿਨ ਲਵੇ:

ਵਿਚ ਕਰਤਾਰਪੁਰੇ ਜਗਾਈ॥ ਸ੍ਰੀ ਅੰਗਦ ਕੋ ਦੀਨਿ ਬਢਾਈ॥
ਆਪਨ ਕੀਨ ਸਚਖੰਡ ਪਯਾਨਾ॥ ਜੋਤਿ ਰੂਪ ਬਿਬ ਤਨ ਪਲਟਾਨਾ॥
ਜਿਉ ਅਧਿਪਤਿ ਇਕ ਪੋਸ਼ਿਸ਼ ਤਜਿਕੈ॥
ਬੈਸਹਿ ਸਭਾ ਦੁਤਿਯ ਤਨ ਸਜਿ ਕੈ॥
ਤਿਉ ਖਡੂਰ ਮਹਿ ਆਨ ਬਿਰਾਜੇ॥ ਜਿਨ ਸਿਮਰਨਿ ਕਲਿ ਕਲਮਲ ਭਾਜੇ॥

## ਗੁਰਿਆਈ ਦੇ ਅਧਿਕਾਰੀ

ਗੁਰਿਆਈ ਅਧਿਕਾਰ ਨਹੀਂ, ਕੇਵਲ ਬਖਸ਼ਿਸ਼ ਹੈ। ਗੁਰਿਆਈ ਦੇ ਅਧਿਕਾਰੀ ਬਾਰੇ ਭਾਈ ਗੁਰਦਾਸ ਜੀ ਸੰਕੇਤ ਦਿੰਦੇ ਹਨ ਕਿ ਗੁਰਿਆਈ ਅਕਾਲ ਪੁਰਖ ਵਾਹਿਗੁਰੂ ਦੀ ਦਾਤਿ ਹੈ। ਅਧਿਕਾਰਾਂ ਦਾ ਸੰਘਰਸ਼ ਹਮੇਸ਼ਾਂ ਹੰਕਾਰ ਅਧੀਨ ਮੋਹ-ਮਾਇਆ ਦੇ ਅਧੀਨ ਹੋ ਕੇ ਲੜਿਆ ਜਾਂਦਾ ਹੈ ਤੇ ਬਖਸ਼ਿਸ਼ ਹਮੇਸ਼ਾਂ ਮੋਹ-ਮਾਇਆ ਦੀ ਹਉਮੈ ਤੋਂ ਆਜ਼ਾਦ ਹੋ ਕੇ ਪ੍ਰਾਪਤ ਕੀਤੀ ਜਾਂਦੀ ਹੈ। ਸੰਸਾਰੀ ਗੱਦੀਆਂ ਦੇ ਇਤਿਹਾਸ ਵਿਚ 'ਗੱਦੀ ਅਧਿਕਾਰ' ਨੂੰ ਵਿਰਾਸਤ ਦਾ ਅਧਿਕਾਰ ਮੰਨਿਆ ਜਾਂਦਾ ਸੀ, ਪਰੰਤੂ ਗੁਰੂ ਨਾਨਕ ਦੇਵ ਜੀ ਨੇ ਜਿਸ ਅਧਿਆਤਮਕ 'ਗੁਰਿਆਈ' ਪਰੰਪਰਾ ਦਾ ਆਰੰਭ ਕੀਤਾ, ਉਸ ਵਿਚ ਉਨ੍ਹਾਂ ਨੇ ਵਿਰਾਸਤ ਦੇ ਅਧਿਕਾਰ ਨੂੰ ਹਟਾ ਕੇ ਬਖਸ਼ਿਸ਼ ਨੂੰ ਟਿਕਾ ਦਿਤਾ। 'ਗੁਰਿਆਈ' ਜਿਸ ਵੀ ਗੁਰੂ ਸਾਹਿਬ ਨੂੰ ਪ੍ਰਾਪਤ ਹੋਈ, ਉਹ ਬਖਸ਼ਿਸ਼ ਰੂਪ ਵਿਚ ਹੀ ਪ੍ਰਾਪਤ ਹੋਈ, ਅਧਿਕਾਰ ਰੂਪ ਵਿਚ ਨਹੀਂ।

ਗੁਰਿਆਈ ਦੇਣ ਲੱਗਿਆਂ ਆਪਣੇ ਉਤਰਾਧਿਕਾਰੀ ਦੀ ਚੋਣ ਕਦੇ ਵੀ ਲੋਕਤਾਂਤਰਿਕ ਢੰਗ ਨਾਲ ਨਹੀਂ ਕੀਤੀ ਗਈ। ਗੁਰਿਆਈ ਦੇਣ ਦੀ ਇਹ ਪਰੰਪਰਾ ਰਹੀ ਹੈ ਕਿ ਹਰੇਕ ਗੁਰੂ ਸਾਹਿਬ ਨੇ ਆਪਣਾ ਉਤਰਾਧਿਕਾਰੀ ਚੁਣਿਆ ਹੈ, ਭਾਵੇਂ ਕਿ ਉਨ੍ਹਾਂ ਨੇ ਆਪਣੀ ਮੌਜੂਦਗੀ ਵਿਚ ਉਸ ਉਤਰਾਧਿਕਾਰੀ ਨੂੰ ਸਥਾਪਿਤ ਨਾ ਕੀਤਾ ਹੋਵੇ।

ਸਤਾ-ਬਲਵੰਡ ਜੀ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਆਰੰਭ ਤੋਂ ਹੀ ਗੁਰਿਆਈ ਦੀ ਪਰੰਪਰਾ ਮਾਨੋ 'ਉਲਟੀ ਗੰਗਾ' ਵਗਾਈ ਹੈ। ਸੰਸਾਰੀ ਗੱਦੀਆਂ ਦੇ ਇਤਿਹਾਸ ਵਿਚ ਗੱਦੀ-ਅਧਿਕਾਰ ਨੂੰ ਵਿਰਾਸਤ ਦਾ ਅਧਿਕਾਰ ਮੰਨਿਆ ਜਾਂਦਾ ਸੀ। ਮੁਗਲਾਂ ਤੇ ਮਹਾਰਾਜਾ ਰਣਜੀਤ ਸਿੰਘ ਵੇਲੇ ਗੱਦੀ-ਅਧਿਕਾਰ ਨੂੰ ਪ੍ਰਾਪਤ ਕਰਨ ਵਾਸਤੇ ਕਿਵੇਂ ਪੁੱਤਰ-ਪੋਤਰਿਆਂ ਨੇ ਇਕ ਦੂਜੇ 'ਤੇ ਜੋ ਹਮਲੇ ਕੀਤੇ, ਉਹ ਇਸ ਗੱਲ ਦੇ ਸੰਕੇਤ ਹਨ ਕਿ ਗੱਦੀ ਪਰੰਪਰਾ ਵਿਚ ਵਿਰਾਸਤ ਦਾ ਅਧਿਕਾਰ ਪ੍ਰਧਾਨ ਸੀ। ਗੁਰੂ ਨਾਨਕ ਦੇਵ ਜੀ ਨੇ ਜਿਸ ਅਧਿਆਤਮਕ ਗੁਰਿਆਈ-

ਪਰੰਪਰਾ ਦਾ ਆਰੰਭ ਕੀਤਾ, ਉਸ ਵਿਚੋਂ ਉਨ੍ਹਾਂ ਨੇ ਵਿਰਾਸਤ ਦੇ ਅਧਿਕਾਰ ਨੂੰ ਹਟਾ ਕੇ, ਬਖਸ਼ਿਸ਼ ਦੇ ਸਿਧਾਂਤ ਨੂੰ ਟਿਕਾ ਦਿਤਾ। ਭਾਈ ਗੁਰਦਾਸ ਜੀ ਤੇ ਸੱਤਾ-ਬਲਵੰਡ ਜੀ ਜਦੋਂ ਗੁਰੂ-ਸਪੁਤਰਾਂ ਦੇ ਬਾਗੀ ਤੇ ਆਕੀ ਹੋਣ ਦਾ ਤੱਥ ਪ੍ਰਗਟਾਉਂਦੇ ਹਨ:

ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ॥
ਦਿਲਿ ਖੋਟੈ ਆਕੀ ਫਿਰਨ੍ਹਿ ਬੰਨ੍ਹਿ ਭਾਰੁ ਉਚਾਇਨ੍ਹਿ ਛਟੀਐ॥

ਤਾਂ ਸਹਿਜੇ ਹੀ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ ਤੇ ਗੁਰੂ ਅਮਰਦਾਸ ਜੀ ਨੇ ਜਦੋਂ ਆਪਣੇ ਪੁੱਤਰ-ਪੋਤਰਿਆਂ ਨੂੰ ਛੱਡ ਕੇ ਗੁਰਿਆਈ ਦੀ ਬਖਸ਼ਿਸ਼ ਸਿਖ ਸੇਵਕਾਂ ਨੂੰ ਦਿਤੀ, ਤਾਂ ਮੋਹ-ਮਾਇਆ ਅਧੀਨ ਜੰਮੇ ਪਲੇ ਪੁੱਤਰਾਂ ਦਾ 'ਗੁਰੂ-ਕਉਲ' ਪਾਲਣ ਤੋਂ ਆਕੀ ਜਾਂ ਬਾਗੀ ਹੋ ਜਾਣਾ ਸੁਭਾਵਿਕ ਸੀ। ਬਾਬਾ ਸ੍ਰੀ ਚੰਦ ਤੇ ਲਖਮੀ ਦਾਸ, ਦਾਤੂ ਤੇ ਦਾਸੂ, ਮੋਹਨ ਤੇ ਮੋਹਰੀ ਨੇ ਗੁਰੂ ਅੰਗਦ ਦੇਵ ਜੀ ਤੇ ਗੁਰੂ ਅਮਰਦਾਸ ਜੀ ਨੂੰ ਗੁਰਿਆਈ ਦੇਣ ਸਮੇਂ ਬੋਲ-ਕੁਬੋਲ ਵੀ ਬੋਲੇ। ਗੁਰੂ ਨਾਨਕ ਦੇਵ ਜੀ ਨੇ ਗੁਰਿਆਈ ਦੀ ਜੋ ਮਰਯਾਦਾ ਚਲਾਈ, ਬਾਕੀ ਗੁਰੂ-ਸ਼ਖਸੀਅਤਾਂ ਨੇ ਉਸ ਮਰਯਾਦਾ ਉਤੇ ਭਰਪੂਰ ਦ੍ਰਿੜਤਾ ਨਾਲ ਪਹਿਰਾ ਦਿਤਾ।

ਗੁਰਿਆਈ ਸੂਫ਼ੀ ਪੀਰਾਂ-ਫ਼ਕੀਰਾਂ, ਹਿੰਦੂ ਜੋਗੀਆਂ ਸਾਧਾਂ ਦੀਆਂ ਗੱਦੀਆਂ, ਮੁਸਲਮਾਨ ਖ਼ਲੀਫ਼ਿਆਂ ਅਤੇ ਇਸਾਈ ਪੋਪਾਂ ਦੀ ਚੋਣ ਨਾਲੋਂ ਬਿਲਕੁਲ ਵੱਖਰੀ ਸ਼ੈਅ ਹੈ। ਗੁਰਿਆਈ ਦਾ ਦੈਵੀ ਨਿਯਮ ਅਨੁਸਾਰ ਹੱਕਦਾਰ ਬਣਨਾ ਪੈਂਦਾ ਹੈ।

## ਗੁਰਿਆਈ ਦੀ ਕਸਵੱਟੀ

'ਗੁਰਿਆਈ ਸੰਸਥਾ' ਦਾ ਇਕ ਮੁਢਲਾ ਕਾਰਜ, ਆਪਣੇ ਜਿਊਂਦੇ-ਜੀਅ ਆਪਣਾ ਉਤਰਾਧਿਕਾਰੀ ਗੁਰੂ ਥਾਪਣਾ ਸੀ। ਇਹ ਪਦਵੀ ਪਿਤਾ-ਪੁਰਖੀ ਨਹੀਂ। ਗੁਰੂ ਥਾਪਣ ਦਾ ਅਧਾਰ ਰਮਜ਼ੀ ਸੀ, ਜਿਵੇਂ ਕਿ ਭਾਈ ਗੁਰਦਾਸ ਜੀ ਦੱਸਦੇ ਹਨ, ਪਰ ਫਿਰ ਵੀ ਗੁਰਿਆਈ ਦੇਣ ਸਮੇਂ 'ਸੇਵਾ' ਦੀ ਵਿਸ਼ੇਸ਼ ਕਸਵੱਟੀ ਰਹੀ ਹੈ। ਉਤਰਾਧਿਕਾਰੀ ਦੀ ਚੋਣ ਸਮੇਂ ਕੇਵਲ ਉਨ੍ਹਾਂ ਮਹਾਂਪੁਰਖਾਂ ਨੂੰ ਹੀ ਗੁਰੂ-ਜੋਤਿ ਦੇ ਸਮਰਥ ਪ੍ਰਵਾਨ ਕੀਤਾ ਗਿਆ ਜਿਹੜੇ ਸੇਵਾ ਦੇ ਇਮਤਿਹਾਨ ਵਿਚ ਪਾਸ ਹੋਏ। ਸੇਵਾ ਕਰਨ ਨਾਲ ਚੇਲਾ 'ਗੁਰੂ' ਬਣਨ ਦੇ ਯੋਗ ਹੋ ਗਿਆ। ਇਸ ਤਰ੍ਹਾਂ ਗੁਰਿਆਈ ਅਤੇ ਸੇਵਾ ਦਾ ਆਪਸ ਵਿਚ ਡੂੰਘਾ ਰਿਸ਼ਤਾ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੇ ਪੁੱਤਰਾਂ ਤੇ ਸਿੱਖਾਂ ਦੀ ਪ੍ਰੀਖਿਆ ਸੇਵਾ ਦੇ ਅਧਾਰ 'ਤੇ ਹੀ ਕੀਤੀ ਸੀ। ਉਨ੍ਹਾਂ ਨੇ 'ਗੁਰੂ' ਦੇ ਹੁਕਮ ਅਤੇ ਸੇਵਾ ਵਿਚ ਵਿਸ਼ਵਾਸ ਰਖਣ ਵਾਲੇ ਸ਼ਰਧਾਲੂ ਸਿਖ ਭਾਈ ਲਹਿਣਾ ਜੀ (ਗੁਰੂ ਅੰਗਦ ਦੇਵ ਜੀ) ਨੂੰ ਗੁਰਿਆਈ ਬਖਸ਼ੀ। ਗੁਰੂ ਅਮਰਦਾਸ ਜੀ ਨੂੰ ਵੀ ਗੁਰ-ਸੇਵਾ ਦੇ ਅਧਾਰ 'ਤੇ ਹੀ ਗੁਰੂ ਥਾਪਿਆ ਗਿਆ। ਗੁਰੂ ਰਾਮਦਾਸ ਜੀ ਪ੍ਰਥਾਇ ਬਹੁਤ ਸਾਰੀਆਂ ਸਾਖੀਆਂ ਸੇਵਾ ਭਾਵ ਬਾਰੇ ਪ੍ਰਚਲਿਤ ਹਨ। ਜੇਠਾ ਜੀ (ਗੁਰੂ ਰਾਮਦਾਸ ਜੀ) ਦਿਨ ਰਾਤ ਗੁਰੂ ਅਮਰਦਾਸ ਜੀ ਦੀ ਸੇਵਾ ਵਿਚ ਹਾਜ਼ਰ ਰਹਿੰਦੇ ਸਨ। ਇਸੇ ਸੇਵਾ ਕਾਰਨ ਹੀ ਭਾਈ ਜੇਠਾ ਜੀ ਨੂੰ ਗੁਰਿਆਈ ਦੀ ਬਖਸ਼ਿਸ਼ ਹੋਈ।

ਸਿੱਖ ਧਰਮ ਵਿਚ ਗੁਰੂ ਸਾਹਿਬ ਨੇ ਆਪ ਹੀ ਆਪਣੇ ਪੰਜਵੇਂ ਅਤੇ ਦਸਵੇਂ ਸਰੂਪ

ਵਿਚ 'ਆਦਿ ਗ੍ਰੰਥ' ਦੀ ਦੋ ਵਾਰੀ ਸੰਪਾਦਨਾ ਕਰਕੇ, ਇਸ ਵਿਚ ਕਿਸੇ ਵਾਧ-ਘਾਟ ਹੋਣ ਦੀ ਸੰਭਾਵਨਾ ਉਤੇ ਪੱਕੀ ਰੋਕ ਲਗਾ ਦਿਤੀ। ਉਨ੍ਹਾਂ ਨੇ ਗ੍ਰੰਥ-ਪੰਥ ਦੀ ਗੁਰਤਾ ਵਿਚ ਆਪਣਾ ਰੂਪ ਵਟਾ ਕੇ ਸਿਖ ਧਰਮ ਦੀ ਅਗਵਾਈ ਲਈ ਆਪਣੀ ਜੋਤਿ ਅਤੇ ਜੁਗਤਿ ਨੂੰ ਸਦਾ ਥਿਰ ਕਰਨ ਦਾ ਜਤਨ ਕੀਤਾ, ਤਾਂ ਕਿ ਭਵਿਖ ਵਿਚ ਗੁਰੂ ਅਵਤ੍ਰਣ ਦੀ ਕਦੇ ਲੋੜ ਮਹਿਸੂਸ ਨਾ ਹੋਵੇ ਅਤੇ ਗੁਰੂ ਆਪਣੇ ਸੇਵਕਾਂ ਦੇ ਸਦਾ ਅੰਗ-ਸੰਗ ਰਹੇ। ਇਸ ਤਰ੍ਹਾਂ ਸਿੱਖਾਂ ਦਾ ਵਿਸ਼ਵਾਸ ਹੈ ਕਿ ਨਾਨਕ-ਜੋਤਿ ਸਦਾ ਲਈ ਸਿੱਖ ਪੰਥ ਵਿਚ ਨਿਵਾਸ ਕਰ ਰਹੀ ਹੈ।

## ਗੁਰਿਆਈ : ਉਦੇਸ਼

'ਗੁਰਿਆਈ' ਦਾ ਮੁਢਲਾ ਉਦੇਸ਼ ਜਗਤ ਦਾ ਉਧਾਰ ਕਰਨਾ ਹੈ। ਇਸ ਦੀ ਪੂਰਤੀ ਲਈ ਗੁਰੂ ਸਾਹਿਬਾਨ ਨੇ ਦੋ ਸਾਧਨ ਵਰਤੇ ਹਨ: ਬਾਣੀ ਤੇ ਅਮਲ (ਸ਼ਖਸੀ ਜੀਵਨ)। ਬਾਣੀ, ਵਾਹਿਗੁਰੂ ਦਾ ਸ਼ਬਦ ਹੈ, ਜਿਹੜਾ ਗੁਰੂ ਸਾਹਿਬਾਨ ਦੀ ਪਵਿੱਤਰ ਆਤਮਾ 'ਚੋਂ ਪ੍ਰਕਾਸ਼ਮਾਨ ਹੋ ਕੇ ਉਨ੍ਹਾਂ ਦੇ ਮੁਖਾਰਬਿੰਦ ਤੋਂ ਪ੍ਰਗਟ ਹੋਇਆ। ਬਾਣੀ ਦੇ ਉਪਦੇਸ਼ ਤੋਂ ਇਲਾਵਾ ਸਤਿਗੁਰਾਂ ਦਾ ਸ਼ਖਸੀ ਜੀਵਨ ਵੀ ਆਪਣੇ-ਆਪ ਵਿਚ ਇਕ ਮਹਾਨ ਉਪਦੇਸ਼ ਹੈ। ਜ਼ਿਕਰਯੋਗ ਹੈ ਕਿ ਜੀਵਨ ਇਕ ਕਲਾ ਹੈ, ਜਿਸ ਦੀ ਪ੍ਰਾਪਤੀ ਲਈ ਇਕੱਲਾ ਗਿਆਨ ਜਾਂ ਸਿਧਾਂਤ ਹੀ ਕਾਫ਼ੀ ਨਹੀਂ ਹੁੰਦੇ, ਬਲਕਿ ਇਸ ਲਈ ਕਿਸੇ ਕਲਾਧਾਰੀ ਦੀ ਮਿਸਾਲ ਤੇ ਉਸ ਦੀ ਜੀਵਨ-ਛੁਹ ਦੀ ਪ੍ਰਾਪਤੀ ਵੀ ਜ਼ਰੂਰੀ ਹੁੰਦੀ ਹੈ। ਸਤਿਗੁਰਾਂ ਦੀ ਜ਼ਿੰਦਗੀ ਮਹਾਨ ਕਲਾਧਾਰੀਆਂ ਦੀ ਛੁਹ ਪ੍ਰਦਾਨ ਕਰਦੀ ਹੈ। ਸਿਖੀ ਦਾ ਇਹ ਕ੍ਰਾਂਤੀਕਾਰੀ ਪਹਿਲੂ ਸਿਖ ਸੰਸਥਾਵਾਂ ਵਿਚ ਸਮੋਇਆ ਹੋਇਆ ਹੈ।

ਇਕ ਗੱਲ ਪੱਕੀ ਹੈ ਕਿ ਕੇਵਲ ਸਿਧਾਂਤਾਂ ਨਾਲ ਜ਼ਿੰਦਗੀ ਨਹੀਂ ਚਲਦੀ। ਅਮਲੀ ਜੀਵਨ ਨਾਲ ਹੀ ਕਿਸੇ ਦਾ ਜੀਵਨ ਬਦਲਿਆ ਜਾ ਸਕਦਾ ਹੈ। ਗੁਰੂ ਨਾਨਕ ਦੇਵ ਜੀ ਨੇ ਜਿਹੜੇ ਸਿਧਾਂਤ ਦਸੇ, ਉਨ੍ਹਾਂ ਨੂੰ ਆਪਣੀ ਜ਼ਿੰਦਗੀ ਵਿਚ ਘਟਾ ਕੇ ਹੀ ਮੁਕੰਮਲ ਮਿਸਾਲ ਪੇਸ਼ ਕੀਤੀ। ਉਨ੍ਹਾਂ ਤੋਂ ਬਾਅਦ ਹੋਏ ਨੌਂ ਗੁਰੂ ਸਾਹਿਬਾਨ ਨੇ ਵੀ ਸਿਧਾਂਤਕ ਤੌਰ 'ਤੇ ਦਿਤੇ ਉਪਦੇਸ਼ਾਂ ਵਿਚਲੀ ਸਚਾਈ ਦੇ ਵਖ-ਵਖ ਪੱਖਾਂ ਨੂੰ ਅਮਲੀ ਜ਼ਿੰਦਗੀ ਵਿਚ ਢਾਲ ਕੇ ਜੀਵਨ-ਜਾਂਚ ਦੀਆਂ ਆਦਰਸ਼ਕ ਮਿਸਾਲਾਂ ਪੇਸ਼ ਕੀਤੀਆਂ।

ਗੁਰਿਆਈ ਬਾਰੇ ਵਿਸਤ੍ਰਿਤ ਚਰਚਾ ਕਰਨ ਉਪਰੰਤ ਲੇਖ ਦੇ ਇਸ ਦੂਜੇ ਭਾਗ ਵਿਚ ਅਸੀਂ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਿਆਈ ਮਿਲਣ ਦੀ ਵਿਥਿਆ ਪੇਸ਼ ਕਰ ਰਹੇ ਹਾਂ।

ਇਕ ਗੱਲ ਬਿਲਕੁਲ ਸਪਸ਼ਟ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਗੁਰੂ ਨਾਨਕ ਦੇਵ ਜੀ ਵਲੋਂ ਚਲਾਈ ਗੁਰਿਆਈ ਪਰੰਪਰਾ ਦੀ ਨਿਰੰਤਰਤਾ ਵਿਚ ਸਨ:

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥**

*(ਪੰਨਾ ੯੬੬)*

ਨਾਨਕ-ਜੋਤਿ ਦਸਵੇਂ ਜਾਮੇ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿਚ ਅਵਤ੍ਰਿਤ ਹੋਈ:

**ਗੁਰੂ ਤੇਗ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਭਯੋ ਤਾਰਣ ਤਰਣੰ।**

ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਜਿਸ ਸਮੇਂ ਸ਼ਹਾਦਤ ਦੇਣ ਦਾ ਫੈਸਲਾ ਕਰ ਲਿਆ ਤਾਂ ਉਨ੍ਹਾਂ ਨੇ ਦਿੱਲੀ ਜਾਣ ਤੋਂ ਪਹਿਲਾਂ ਗੁਰੂ-ਸੰਸਥਾ ਦਾ ਅਗਲਾ ਉਤਰਾਧਿਕਾਰੀ ਸਥਾਪਿਤ ਕਰਨ ਲਈ ਬਾਲਕ ਗੋਬਿੰਦ ਰਾਇ ਨੂੰ ਤਿਆਰ ਕੀਤਾ:

ਸ੍ਰੀ ਬਾਲਮੁਕੰਦ ਸਨਾਨ ਕਰਾਏ। ਅਦਭੁਤ ਬਸਤ੍ਰ ਭੂਖਨ ਪਹਿਰਾਏ॥
ਤਿਲਕ ਗੁਰਾਈ ਮਸਤਕ ਕੀਨਾ। ਨਾਲਯੇਰ ਭੇਟ ਪ੍ਰਭ ਦੀਨਾ॥...

ਗੁਰੂ ਗੋਬਿੰਦ ਸਿੰਘ ਜੀ 'ਬਚਿਤ੍ਰ ਨਾਟਕ' ਵਿਚ ਗੁਰੂ-ਜੋਤਿ ਏਕਤਾ ਦੀ ਹਾਮੀ ਇਉਂ ਭਰਦੇ ਹਨ:

ਨਾਨਕ ਅੰਗਦ ਕੋ ਬਪੁ ਧਰਾ॥ ਧਰਮ ਪ੍ਰਚੁਰ ਇਹ ਜਗ ਮੋ ਕਰਾ॥
ਅਮਰਦਾਸ ਪੁਨਿ ਨਾਮੁ ਕਹਾਯੋ॥ ਜਨ ਦੀਪਕ ਤੇ ਦੀਪ ਜਗਾਯੋ॥...
ਅਮਰਦਾਸ ਰਾਮਦਾਸ ਕਹਾਯੋ॥ ਸਾਧਨਿ ਲਖਾ ਮੂੜ੍ਹ ਨਹਿ ਪਾਯੋ॥...
ਰਾਮਦਾਸ ਹਰਿ ਸੋ ਮਿਲ ਗਏ॥ ਗੁਰਤਾ ਦੇਤ ਅਰਜਨਹਿ ਭਏ॥
ਜਬ ਅਰਜਨ ਪ੍ਰਭੁ ਲੋਕ ਸਿਧਾਏ॥ ਹਰਿਗੋਬਿੰਦ ਤਿਹ ਠਾਂ ਠਹਿਰਾਏ॥
ਹਰਿਗੋਬਿੰਦ ਪ੍ਰਭ ਲੋਕ ਸਿਧਾਰੇ॥ ਹਰੀਰਾਇ ਤਿਹ ਠਾਂ ਬੈਠਾਰੇ॥
ਹਰੀਕ੍ਰਿਸਨ ਤਿਨ ਕੇ ਸੁਤ ਵਏ॥ ਤਿਨ ਤੇ ਤੇਗ ਬਹਾਦਰ ਭਏ॥...

ਭਾਈ ਨੰਦ ਲਾਲ ਜੀ ਦਸ ਗੁਰੂ ਸਾਹਿਬਾਨ ਦੀ ਏਕਤਾ ਬਾਰੇ ਇਉਂ ਜ਼ਿਕਰ ਕਰਦੇ ਹਨ:

ਨਾਨਕ ਸੋ ਅੰਗਦ ਗੁਰ ਦੇਵਨਾ॥ ਸੋ ਅਮਰਦਾਸ ਹਰਿ ਸੇਵਨਾ॥
ਸੋ ਰਾਮਦਾਸ ਸੋ ਅਰਜਨਾ॥ ਸੋ ਹਰਿ ਗੋਬਿੰਦ ਹਰਿ ਪਰਸਨਾ॥
ਸੋ ਕਰਤਾ ਹਰਿ ਰਾਇ ਦਾਤਾਰਨੰ॥ ਸੋ ਹਰਿ ਕ੍ਰਿਸ਼ਨ ਅਗੰਮ ਅਪਾਰਨੰ॥
ਸੋ ਤੇਗ ਬਹਾਦੁਰ ਸਤਿ ਸਰੂਪਨਾ॥
ਸੋ ਗੁਰ ਗੋਬਿੰਦ ਸਿੰਘ ਹਰਿ ਕਾ ਰੂਪਨਾ॥
ਸਭ ਏਕੋ ਏਕੋ ਏਕਨਾ॥ ਨਹੀ ਭੇਦ ਨਾ ਕਛੂ ਭੀ ਪੇਖਨਾ॥

ਭਾਵ ਕਿ ਦਿਲਾਂ ਨੂੰ ਨੂਰੋ-ਨੂਰ ਕਰਨ ਵਾਲੀਆਂ ਇਨ੍ਹਾਂ ਨੂਰੀ ਮਿਸ਼ਾਲਾਂ- ਗੁਰੂ ਨਾਨਕ ਤੇ ਗੁਰੂ ਅੰਗਦ ਜੀ ਵਿਚ ਦਰਅਸਲ ਜੋਤਿ ਇਕ ਹੀ ਹੈ, ਬਾਹਰੀ ਸੂਰਤਾਂ ਦੋ ਦਿਸਦੀਆਂ ਹਨ।

ਗੁਰੂ-ਜੋਤਿ ਏਕਤਾ ਸੰਬੰਧੀ ਭਾਈ ਸਾਹਿਬ ਸਪਸ਼ਟ ਕਰਦੇ ਹਨ ਕਿ ਗੁਰੂ ਨਾਨਕ ਹੀ ਅੰਗਦ ਹਨ, ਬਖਸ਼ਿਸ਼ ਅਤੇ ਵੱਡੀ ਵਡਿਆਈ ਦੇ ਮਾਲਕ ਅਮਰ ਦਾਸ ਵੀ ਉਹੀ ਹਨ। ਉਹੀ ਰਾਮਦਾਸ ਅਤੇ ਅਰਜੁਨ ਹਨ, ਸਭ ਤੋਂ ਵੱਡੇ ਅਤੇ ਚੰਗੇਰੇ ਹਰਿਗੋਬਿੰਦ ਵੀ ਉਹੀ ਹਨ। ਉਹੀ ਹਰਿਰਾਇ ਕਰਤਾ ਗੁਰੂ ਹਨ, ਜਿਨ੍ਹਾਂ ਨੂੰ ਹਰ ਸ਼ੈ ਦੀ ਸਿਧ-ਪੁਠ ਸਾਫ ਪ੍ਰਗਟ ਹੋ ਜਾਂਦੀ ਹੈ। ਉਹੀ ਸਿਰ-ਕੱਢ ਹਰਿਕ੍ਰਿਸ਼ਨ ਹਨ, ਜਿਨ੍ਹਾਂ ਤੋਂ ਹਰ ਵਿਅਕਤੀ ਦੀ ਮੁਰਾਦ ਪੂਰੀ ਹੁੰਦੀ ਹੈ। ਉਹੀ ਗੁਰੂ ਤੇਗ ਬਹਾਦਰ ਹਨ, ਜਿਨ੍ਹਾਂ ਦੇ ਨੂਰ ਤੋਂ ਗੁਰੂ ਗੋਬਿੰਦ ਸਿੰਘ ਪ੍ਰਗਟ ਹੋਏ ਹਨ। ਉਹੀ ਗੁਰੂ ਗੋਬਿੰਦ ਸਿੰਘ ਹਨ ਤੇ ਉਹੀ ਨਾਨਕ ਗੁਰੂ ਹਨ, ਜਿਨ੍ਹਾਂ ਦੇ ਸ਼ਬਦ ਜਵਾਹਰਾਤ ਅਤੇ ਮਾਣਕ ਮੋਤੀ ਹਨ:

ਹਮੂ ਨਾਨਕ ਅਸਤੋ ਹਮੂ ਅੰਗਦ ਅਸਤ
ਹਮੂ ਅਮਰਦਾਸ ਅਫ਼ਜ਼ਲੋ ਅਮਜਦ ਅਸਤ॥
ਹਮੂ ਰਾਮਦਾਸੋ ਹਮੂ ਅਰਜੁਨ ਅਸਤ
ਹਮੂ ਹਰਗੋਬਿੰਦ ਅਕਰਮੋ ਅਹਿਸਨ ਅਸਤ॥
ਹਮੂ ਹਸਤ ਹਰਿਰਾਇ ਕਰਤਾ ਗੁਰੂ
ਬਦ ਆਸ਼ਕਾਰਾ ਹਮਾ ਪੁਸ਼ਤੋ ਰੂ॥
ਹਮੂ ਹਰਿਕਿਸ਼ਨ ਆਮਦਾ ਸਰ-ਬੁਲੰਦ
ਅਜ਼ੋ ਹਾਸਿਲ ਉਮੀਦਿ ਹਰ ਮੁਸਤਮੰਦ॥
ਹਮੂ ਹਸਤ ਤੇਗਿ ਬਹਾਦਰ ਗੁਰੂ
ਕਿ ਗੋਬਿੰਦ ਸਿੰਘ ਆਮਦ ਅਜ਼ ਨੂਰਿ ਊ॥
ਹਮੂ ਗੁਰੂ ਗੋਬਿੰਦ ਸਿੰਘ ਹਮੂ ਨਾਨਕ ਅਸਤ
ਹਮਾ ਸ਼ਬਦਿ ਊ ਜ਼ੌਹਰੋ ਮਾਨਕ ਅਸਤ॥

'ਸ੍ਰੀ ਗੁਰ ਸੋਭਾ' ਦਾ ਕਰਤਾ ਸੈਨਾਪਤਿ 'ਗੁਰੂ' ਦੇ ਸੰਕਲਪ ਨੂੰ ਗੁਰੂ ਸ਼ਖ਼ਸੀਅਤਾਂ, ਖ਼ਾਸ ਕਰ ਗੁਰੂ ਗੋਬਿੰਦ ਸਿੰਘ ਜੀ ਨਾਲ ਜੋੜ ਕੇ ਵੇਖਦਾ ਹੈ। ਉਸ ਅਨੁਸਾਰ ਦਸ ਗੁਰੂ ਸਾਹਿਬਾਨ ਸਾਧਾਰਨ ਮਨੁੱਖ ਨਹੀਂ, ਸਗੋਂ 'ਪਰਮ ਪੁਰਖ' ਸਨ:

...ਅਬ ਸਤਿਗੁਰ ਕੇ ਨਾਮ ਬਖਾਨੋ॥ ਪਰਮ ਪੁਰਖ ਤਿਹ ਤੇ ਪਹਿਚਾਨੋ॥
ਪ੍ਰਥਮੇ ਸਤਿਗੁਰ ਨਾਨਕ ਭਏ॥ ਅੰਗਦ ਅਮਰਦਾਸ ਪ੍ਰਗਟਏ॥
ਤਿਹ ਤੇ ਰਾਮਦਾਸ ਗੁਰੂ ਜਾਨੋ॥ ਅਰਜਨ ਹਰਿਗੋਬਿੰਦ ਪਛਾਨੋ॥
ਤਿਹ ਤੇ ਗੁਰੂ ਭਏ ਹਰਿਰਾਇ॥ ਫੇਰਿ ਗੁਰੂ ਹਰਿ ਕ੍ਰਿਸ਼ਨ ਕਹਾਇ॥
ਪ੍ਰਗਟ ਭਏ ਗੁਰ ਤੇਗ ਬਹਾਦਰ॥ ਸਗਲ ਸ੍ਰਿਸਟਿ ਪੈ ਢਾਪੀ ਚਾਦਰ॥
ਕਰਮ ਧਰਮ ਕੀ ਜਿਨਿ ਪਤਿ ਰਾਖੀ॥ ਅਟਲ ਕਰੀ ਕਲਜੁਗ ਮੈਂ ਸਾਖੀ॥
ਸਗਲ ਸ੍ਰਿਸਟਿ ਜਾ ਕਾ ਜਸ ਭਯੋ॥ ਜਿਹ ਤੇ ਸਰਬ ਧਰਮ ਬੰਚਯੋ॥
ਤੀਨ ਲੋਕ ਮੈ ਜੈ ਜੈ ਭਈ॥ ਸਤਿਗੁਰਿ ਪੈਜ ਰਾਖਿ ਇਮ ਲਈ॥
ਤਿਲਕ ਜਨੇਊ ਅਰਿ ਧਰਮਸਾਲਾ॥ ਅਟਲ ਕਰੀ ਗੁਰ ਭਏ ਦਿਆਲਾ॥
ਧਰਮ ਹੇਤਿ ਪ੍ਰਭ-ਪੁਰਹਿ ਸਿਧਾਏ॥ ਗੁਰੂ ਗੋਬਿੰਦ ਸਿੰਘ ਕਹਿਲਾਏ॥

ਸੈਨਾਪਤਿ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਪਾਰਬ੍ਰਹਮ ਦਾ ਹੀ ਰੂਪ ਸਨ:

ਪਾਰਬ੍ਰਹਮ ਪਰਮੇਸਰ ਗੁਰ ਗੋਬਿੰਦ ਹੈ॥...

ਸੈਨਾਪਤਿ ਨੇ ਗੁਰੂ-ਜੋਤਿ ਦੀ ਏਕਤਾ ਦਾ ਕਈ ਥਾਈਂ ਜ਼ਿਕਰ ਕੀਤਾ ਹੈ। ਕਰਤਾ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਗੁਰੂ ਨਾਨਕ-ਅੰਗਦ ਦੇਵ ਜੀ ਦਾ ਰੂਪ ਹੀ ਸਨ:

ਤੁਹੀ ਗੁਰੂ ਨਾਨਕ ਹੈ ਤੁਹੀ ਗੁਰੂ ਅੰਗਦ ਹੈ॥
ਤੂਹੀ ਗੁਰੂ ਅਮਰਦਾਸ ਰਾਮਦਾਸ ਤੁਹੀ ਹੈਂ॥
ਤੁਹੀ ਗੁਰੂ ਅਰਜਨ ਹੈ ਤੁਹੀ ਗੁਰੂ ਹਰਿਗੋਬਿੰਦ॥

ਤੁਹੀ ਗੁਰੂ ਹਰਿਰਾਇ ਹਰਿਕ੍ਰਿਸ਼ਨ ਤੁਹੀ ਹੈਂ॥
ਨਾਵੀ ਪਾਤਸ਼ਾਹੀ ਤੈ ਕਲਿ ਹੀ ਮੈ ਕਲਾ ਰਾਖੀ॥
ਤੇਗ ਹੀ ਬਹਾਦਰ ਜਗ ਚਾਦਰ ਸਭ ਤੁਹੀ ਹੈਂ॥
ਦਸਵਾਂ ਪਾਤਸ਼ਾਹਿ ਤੁਹੀ ਗੁਰੂ ਗੋਬਿੰਦ ਸਿੰਘ॥
ਜਗਤ ਕੇ ਉਧਾਰਿਬੇ ਕੋ ਆਯੋ ਪ੍ਰਭ ਤੁਹੀ ਹੈਂ॥

'ਗੁਰ ਬਿਲਾਸ ਪਾਤਸ਼ਾਹੀ ੧੦' ਦੇ ਕਰਤੇ ਨੇ ਗੁਰਿਆਈ ਦੀ ਵਿਆਖਿਆ ਗੁਰੂ ਗੋਬਿੰਦ ਸਿੰਘ ਜੀ ਅਧਾਰਿਤ ਕੀਤੀ ਹੈ। ਕੁਇਰ ਸਿੰਘ ਅਨੁਸਾਰ ਗੁਰਿਆਈ ਦੀ ਗਾਥਾ ਬੇਅੰਤ ਤੇ ਅਪਾਰ ਹੈ, ਇਹ ਸ਼ਬਦਾਂ ਵਿਚ ਬਿਆਨ ਹੋਣ ਵਾਲੀ ਨਹੀਂ:

ਮੰਦਰ ਮੈ ਗੁਰ ਗਾਥ ਮਹਾਂ ਰਸ ਛੰਦ ਸੁ ਭਾਂਜਨ ਹੈ ਅਧਿਕਾਈ॥
ਬਰਨ ਅਨੂਪ ਸੁ ਵਸਤੁ ਪ੍ਰਕਾਸਤ ਭੂਖਨ ਹੈ ਅਗਨੀ ਮਨ ਲਾਈ॥
ਹੈ ਸੁਭ ਸੰਤ ਸਭਾ ਜਹਿ ਗਾਥ ਅਨੰਤ ਅਪਾਰ ਨਹੀਂ ਕਛੁ ਕਾਈ॥
ਮਨ ਬਸਨ ਘਨੇ ਜਹਿ ਗਾਥ ਪ੍ਰਸੰਗਮ ਹੈ ਪੁਨਿ ਮੀਨ ਜਲੰ ਜਨ ਗਾਈ॥

ਕੁਇਰ ਸਿੰਘ ਨੇ ਗੁਰੂ-ਜੋਤਿ ਦੀ ਏਕਤਾ ਨੂੰ ਗੁਰਬਾਣੀ ਦੀ ਰੋਸ਼ਨੀ ਵਿਚ ਹੀ ਪੇਸ਼ ਕੀਤਾ ਹੈ। ਦਸ ਗੁਰੂ ਸਾਹਿਬਾਨ ਵਿਚ ਚਲੀ ਗੁਰਿਆਈ ਅਸਲ ਵਿਚ ਇਕੋ ਜੋਤਿ ਵਾਲੀ ਸੀ:

...ਗੋਬਿੰਦ ਸਿੰਘ ਬਲੀ ਪ੍ਰਗਟਜੋ ਦਸ ਮਹਲਨ ਮੈ ਪਾਤਿਸਾਹ ਸੁ ਆਹੀ॥

'ਗੁਰ ਬਿਲਾਸ ਪਾਤਸ਼ਾਹੀ ੧੦' ਦੇ ਕਰਤੇ ਸੁਖਾ ਸਿੰਘ ਜੋਤਿ-ਜੁਗਤਿ ਦੀ ਨਿਰੰਤਰਤਾ ਬਾਰੇ ਦਸਦਾ ਹੈ ਕਿ ਸਾਰੇ ਗੁਰੂ ਸਾਹਿਬਾਨ 'ਆਦਿ ਗੁਰੂ ਨਾਨਕ' ਦਾ ਹੀ ਰੂਪ ਸਨ, ਜਿਨ੍ਹਾਂ ਵਿਚ ਇਕ ਰਤੀ ਜਿੰਨਾ ਵੀ ਅੰਤਰ ਨਹੀਂ ਸੀ:

ਜੋ ਗੁਰ ਪੀਰ ਜਗਤ ਇਹ ਮਾਹੀ॥ ਸਰਬ ਆਦਿ ਨਾਨਕ ਗੁਰ ਆਹੀ॥
ਨਾਨਕ ਮਧਿ ਖੁਦਾਇ ਸੋ ਜਾਣੁ॥ ਰਤੀ ਨ ਅੰਤਰ ਦੁਤੈ ਪਛਾਣੁ॥...
ਤਾ ਤੈ ਅੰਗਦ ਅਮਰ ਸੁ ਭਯੋ॥ ਰਾਮਦਾਸ ਅਰਜਨ ਪੁਨ ਭਯੋ॥
ਤਾਸ ਜੁ ਪੌਤ੍ਰਾ ਯਾਹਿ ਭਣੀਜੈ॥ ਗੋਬਿੰਦ ਸਿੰਘ ਨਾਮ ਜਿਹ ਲੀਜੈ॥

ਗੁਰੂ-ਜੋਤਿ ਦੀ ਏਕਤਾ ਦ੍ਰਿੜ੍ਹ ਕਰਵਾਉਂਦਾ ਸੁਖਾ ਸਿੰਘ ਕਹਿੰਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਜਗ੍ਹਾ ਉਤੇ ਉਨ੍ਹਾਂ ਦੇ ਹੀ ਰੂਪ ਗੁਰੂ ਗੋਬਿੰਦ ਸਿੰਘ ਜੀ ਬੈਠੇ ਸਨ:

ਅਚੁਤ ਅਲਖ ਅਨੰਤ ਗੁਰ ਸ੍ਰੀ ਨਾਨਕ ਕਰਤਾਰ॥
ਤਾਕੀ ਸੁਭ ਮਸਨਦ ਪਰ ਗੋਬਿੰਦ ਸਿੰਘ ਅਵਤਾਰ॥

'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਵਿਚ ਕੇਸਰ ਸਿੰਘ ਛਿਬਰ ਦਸਦਾ ਹੈ ਕਿ ਗੁਰਿਆਈ ਜਾਂ ਜੋਤਿ ਦਾ ਰਹੱਸ ਭਾਵੇਂ ਆਮ ਲੋਕਾਂ ਦੀ ਸਮਝ ਵਿਚ ਨਹੀਂ ਆਇਆ, ਪਰ 'ਸੰਤ' ਲੋਕਾਂ ਨੇ 'ਗੁਰੂ' ਨੂੰ 'ਮਾਨਸ' ਨਹੀਂ ਸਮਝਿਆ, ਸਗੋਂ ਦਸਾਂ ਜਾਮਿਆਂ ਵਿਚ ਹੀ ਬਾਬੇ ਨਾਨਕ ਨੂੰ ਜਾਣਿਆ ਹੈ:

ਅਨੇਕ ਨਾਮ ਬਾਬੇ ਕੇ ਹੈਂ ਭਏ॥
ਧਰਤੀ ਧਰਤੀ ਮੋ ਇਸੀ ਕਾ ਨਾਮੁ ਲਏ॥
ਬੁਧਿ ਹੀਨ ਮਾਨੁਖੁ ਇਸ ਕੋ ਮਾਨਸੁ ਜਾਣੇ॥
ਏਹ ਕਰਨ ਕਾਰਨ ਕੀ ਹੈ ਅੰਸੁ ਕੋਈ ਸੰਤੁ ਪਛਾਣੇ॥
ਏਹ ਦਸ ਜਾਮੇ ਬਾਬੇ ਹੀ ਹੈ ਧਾਰੇ॥
ਯਹਿ ਦਸੇ ਮਹਿਲ ਨਹੀਂ ਬਾਬੇ ਤੇ ਨਿਆਰੇ॥
ਦਸੇ ਸਾਹਿਬ ਇਕੁ ਬਾਬਾ ਕਰਿ ਜਾਨੋ॥
ਮਾਨਸੁ ਰੂਪ ਨ ਦਸਾਂ ਕੋ ਮਾਨੋ॥
ਮਾਨਸੁ ਜਾਮੇ ਮੋ ਬਾਬਾ ਹੈ ਆਇਆ॥
ਪਰ ਸੰਤਾ ਇਸ ਨੂੰ ਮਾਨਸੁ ਕਰਿ ਨਹੀਂ ਠਹਿਰਾਇਆ॥
ਹੈ ਅਨਾਦਿ ਆਦਿ ਤੇ ਪਰੇ॥
ਕਲਜੁਗ ਮੈ ਦਸ ਜਾਮੇ ਹੈਨ ਬਾਬੇ ਸਾਹਿਬ ਜੀ ਧਰੇ॥

ਗੁਰੂ ਨਾਨਕ ਦੇਵ ਜੀ ਦੁਆਰਾ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦੇਣ ਸਮੇਂ ਦਿਤੀ ਸਿਖਿਆ ਕਿਵੇਂ ਦਸਵੇਂ ਪਾਤਿਸ਼ਾਹ ਤਕ ਨਿਰੰਤਰ ਦਿਤੀ ਜਾਂਦੀ ਰਹੀ, ਇਸ ਬਾਰੇ ਭੰਗੂ ਸਪਸ਼ਟ ਵਰਨਣ ਕਰਦਾ ਹੈ:

...ਸ੍ਰੀ ਗੁਰ ਅੰਗਦ ਕੋ ਕਹਿ ਗਏ॥ ਅੰਗਦ ਜੀ ਅਮਰਦਾਸ ਸਮਝਏ॥
ਅਮਰਦਾਸ ਰਾਮਦਾਸੈ ਕਹਯੋ॥ ਸ੍ਰੀ ਅਰਜਨ ਸਿਰ ਊਪਰ ਸਹਯੋ॥
ਹਰਿ ਗੋਬਿੰਦ ਔ ਸ੍ਰੀ ਹਰਿ ਰਾਇ॥ ਬਨੀ ਨ ਬਿਧ ਵਹਿ ਰਹੇ ਤਕਾਇ॥
ਹਰੀ ਕ੍ਰਿਸ਼ਨ ਫੜੇ ਦਿਲੀ ਗਏ॥...
ਸ੍ਰੀ ਗੁਰ ਤੇਗ ਬਹਾਦਰ ਸਿਰ ਧਰੇ ਗੁਰ ਨਾਨਕ ਬਚਨ ਬਿਚਾਰ॥...
ਤਿਮ ਸਤਿਗੁਰ ਗੋਬਿੰਦ ਸਿੰਘ ਸੂਰੇ॥ ਬਚਨ ਕੀਏ ਗੁਰ ਨਾਨਕ ਪੂਰੇ॥

ਨਾਨਕ-ਜੋਤਿ ਦਸਵੇਂ ਜਾਮੇ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿਚ ਅਵਤ੍ਰਿਤ ਹੋਈ:

ਗੁਰੂ ਤੇਗ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਭਯੋ ਤਾਰਣ ਤਰਣੰ।

ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਜਿਸ ਸਮੇਂ ਸ਼ਹਾਦਤ ਦੇਣ ਦਾ ਫੈਸਲਾ ਕਰ ਲਿਆ ਤਾਂ ਉਨ੍ਹਾਂ ਨੇ ਦਿੱਲੀ ਜਾਣ ਤੋਂ ਪਹਿਲਾਂ ਆਪਣਾ ਅਗਲਾ ਉਤਰਾਧਿਕਾਰੀ ਸਥਾਪਿਤ ਕਰਨ ਲਈ ਬਾਲਕ ਗੋਬਿੰਦ ਰਾਇ ਨੂੰ ਤਿਆਰ ਕੀਤਾ:

ਸ੍ਰੀ ਬਾਲਮੁਕੰਦ ਸਨਾਨ ਕਰਾਏ। ਅਦਭੁਤ ਬਸਤ੍ਰ ਭੂਖਨ ਪਹਿਰਾਏ॥
ਤਿਲਕ ਗੁਰਾਈ ਮਸਤਕ ਕੀਨਾ। ਨਾਲਯੇਰ ਭੇਟ ਪ੍ਰਭ ਦੀਨਾ॥...

ਕੁਇਰ ਸਿੰਘ ਲਿਖਦਾ ਹੈ ਕਿ ਜਿਸ ਗੁਰਿਆਈ ਉਤੇ ਦਸਵੇਂ ਪਾਤਿਸ਼ਾਹ ਬਿਰਾਜਮਾਨ ਹੋਏ, ਇਹ ਤਾਂ ਆਦਿ-ਗੁਰੂ ਦੀ ਹੈ ਤੇ ਦਸਵਾਂ ਗੁਰੂ, ਆਦਿ ਗੁਰੂ (ਨਾਨਕ) ਦਾ ਹੀ ਦਸਮ ਰੂਪ ਹੈ:

ਨਾਨਕ ਕੀ ਗਾਦੀ ਬਰ ਜੋਈ॥...
ਸੋਢੀ ਰਾਮਦਾਸ ਕੋ ਨਾਤੀ। ਗੋਬਿੰਦ ਸਿੰਘ ਨਾਮ ਸੁਖ ਕ੍ਰਾਂਤੀ॥

ਕੁਇਰ ਸਿੰਘ ਅਨੁਸਾਰ ਦਸ ਗੁਰੂ ਸਾਹਿਬ ਵਿਚ ਚਲੀ ਗੁਰਿਆਈ ਦੀ ਪਰੰਪਰਾ ਇਕ ਰੂਪ ਸੀ:

ਹਰਿ ਗੋਬਿੰਦ ਕੋ ਅਰਿ ਨਾਤੀ ਨਿਸਸਤਹਿ ਊਚ ਖਰੋ ਯਹਿ ਬਾਤ ਸੁਨਾਹੀ॥...
ਗੋਬਿੰਦ ਸਿੰਘ ਬਲੀ ਪ੍ਰਗਟਯੋ ਦਸ ਮਹਲਨ ਮੈ ਪਤਿਸਾਹ ਸੁ ਆਹੀ॥

ਸਾਰ ਵਜੋਂ ਅਸੀਂ ਕਹਿ ਸਕਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਧਾਂਤ ਅਨੁਸਾਰ ਗੁਰਿਆਈ ਦੇ ਤਿੰਨ ਪੱਖ ਹਨ: ਜੋਤਿ, ਜੁਗਤਿ ਤੇ ਕਾਇਆ। ਜੋਤਿ ਤੋਂ ਭਾਵ ਸਚ ਦਾ ਪ੍ਰਕਾਸ਼ ਜਾਂ ਸਿਧਾਂਤ ਹੈ, ਜੁਗਤਿ ਉਹ ਰਹਿਤ ਤੇ ਨੀਤੀ ਹੈ, ਜਿਸ ਦੁਆਰਾ ਸੱਚ ਬਾਰੇ ਮਿਲੇ ਪ੍ਰਕਾਸ਼ ਜਾਂ ਸਿਧਾਂਤ ਨੂੰ ਜੀਵਨ ਵਿਚ ਜਿਉਣਾ ਹੈ ਅਤੇ ਕਾਇਆਂ ਉਹ ਮਾਧਿਅਮ ਹੈ, ਜਿਸ ਦੀ ਸਹਾਇਤਾ ਨਾਲ ਜੋਤਿ ਦੀ ਜੁਗਤਿ ਧਾਰਨ ਕੀਤੀ ਜਾਂਦੀ ਹੈ। ਗੁਰਿਆਈ ਦੇ ਉਕਤ ਤਿੰਨੇ ਪੱਖ ਸਦਾ ਕਾਇਮ ਰਹੇ ਹਨ, ਭਾਵੇਂ ਇਨ੍ਹਾਂ ਦੇ ਨਾਮ 'ਤੇ ਰੂਪ ਬਦਲਦੇ ਰਹੇ ਹਨ। ਗੁਰੂ ਗੋਬਿੰਦ ਸਿੰਘ ਜੀ ਵੀ ਇਸ ਨਿਰੰਤਰ ਧਾਰਾ ਦੇ ਅੰਗ ਸਨ। ਸੋ, ਕਿਹਾ ਜਾ ਸਕਦਾ ਹੈ ਕਿ ਹਰੇਕ ਗੁਰੂ ਸਾਹਿਬ ਵਿਚ ਜੋਤਿ, ਜੁਗਤਿ ਤੇ ਕਾਇਆਂ ਦੇ ਤਿੰਨੋਂ ਪੱਖ ਮੌਜੂਦ ਸਨ।

## ਹਵਾਲੇ ਤੇ ਟਿਪਣੀਆਂ

1. ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥
(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੩੭੮)
2. ਗੁਰੁ ਬੋਹਿਥੁ ਗੁਰੁ ਬੇੜੀ ਤੁਲਹਾ ਮਨ ਹਰਿ ਜਪਿ ਪਾਰਿ ਲੰਘਾਇਆ॥
(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੧੦੪੦)
3. ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ॥
ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ॥
(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੯੫੭)
4. ਸ਼ੇਰ ਸਿੰਘ (ਡਾ.), *ਗੁਰਮਤਿ ਦਰਸ਼ਨ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੯੮ (ਸਤਵੀਂ ਵਾਰ) ਪੰਨਾ ੭੨.
5. *ਉਹੀ*, ਪੰਨੇ ੭੧-੭੨.
6. ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥
(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੧੪੦੮)
7. ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥
(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੪੬੬)
8. *ਮਹਾਨ ਕੋਸ਼*, ਪੰਨਾ ੫੩੬.
9. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੪੯੦-੯੧.
10. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੯੬੭.
11. *ਉਹੀ*।
12. *ਉਹੀ*।

13. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੯੬੭.
14. *ਉਹੀ*।
15. ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ॥
(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੧੩੯੦)
16. ਨਾਨਕ ਪ੍ਰਸਾਦਿ ਅੰਗਦ ਸੁਮਤਿ ਗੁਰਿ ਅਮਰਿ ਅਮਰੁ ਵਰਤਾਇਓ॥
ਗੁਰ ਰਾਮਦਾਸ ਕਲ੍ਹਚਰੈ ਤੈ ਅਟਲ ਅਮਰ ਪਦੁ ਪਾਇਓ॥
(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੧੩੯੭)
17. ਗੁਰੁ ਨਾਨਕੁ ਅੰਗਦੁ ਅਮਰੁ ਭਗਤ ਹਰਿ ਸੰਗਿ ਸਮਾਣੇ॥
(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੧੩੯੮)
18. ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ॥ ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ॥
ਲਹਣੈ ਪੰਥੁ ਧਰਮ ਕਾ ਕੀਆ॥ ਅਮਰਦਾਸ ਭਲੇ ਕਉ ਦੀਆ॥...
(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੧੪੦੧)
19. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੧੪੦੮.
20. ਭਾਈ ਰਣਧੀਰ ਸਿੰਘ (ਸੰਪਾ.), *ਸ਼ਬਦਾਰਥ ਦਸਮ ਗ੍ਰੰਥ ਸਾਹਿਬ* (ਪੋਥੀ ਪਹਿਲੀ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1995 (ਤੀਜੀ ਵਾਰ) ਪੰਨਾ ੭੦.
21. *ਵਾਰਾਂ ਭਾਈ ਗੁਰਦਾਸ*, ੨੦/੨.
22. *ਉਹੀ*, ੧/੩੮.
23. *ਉਹੀ*, ੧/੧੪.
24. *ਉਹੀ*, ੧/੪੬.
25. *ਉਹੀ*, 3/੧੨.
26. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* (ਜਿਲਦ 1), ਪੰਨਾ ੧੩੪.
27. ਦਾਤਿ ਜੋਤਿ ਖਸਮੈ ਵਡਿਆਈ॥ (*ਵਾਰਾਂ ਭਾਈ ਗੁਰਦਾਸ*, ਵਾਰ/ਪਉੜੀ-੧/੪੬)
28. ਮਿਸਾਲ ਵਜੋਂ ਗੁਰੂ ਤੇਗ ਬਹਾਦਰ ਜੀ ਨੂੰ ਗੁਰਿਆਈ ਗੁਰੂ ਹਰਿ ਕ੍ਰਿਸ਼ਨ ਜੀ ਨੇ ਆਪਣੀ ਮੌਜੂਦਗੀ ਵਿਚ ਨਹੀਂ ਦਿਤੀ।
29. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੯੬੭.
30. ਲਖਿ ਨ ਕੋਈ ਸਕਈ ਆਚਰਜੇ ਆਚਰਜੁ ਦਿਖਾਇਆ॥
(*ਵਾਰਾਂ ਭਾਈ ਗੁਰਦਾਸ*, ਵਾਰ/ਪਉੜੀ-੧/੪੫)
31. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* (ਜਿਲਦ 7), ਪੰਨਾ 2348.
32. *ਸ੍ਰੀ ਗੁਰੂ ਗ੍ਰੰਥ ਸਾਹਿਬ*, ੯੬੬.
33. *ਸ੍ਰੀ ਗੁਰ ਸੋਭਾ*, ਅਧਿਆਇ/ਬੰਦ/ਪੰਨਾ - ੧/੧੭/੬੫.
34. *ਮਹਿਮਾ ਪ੍ਰਕਾਸ਼* (ਭਾਗ ਦੂਜਾ, ਖੰਡ-2), ਸਾਖੀ/ਬੰਦ/ਪੰਨਾ - ੧੮/੨੯-੩੦/੭੦੯.
35. *ਸ਼ਬਦਾਰਥ: ਦਸਮ ਗ੍ਰੰਥ ਸਾਹਿਬ* (ਪੋਥੀ ਪਹਿਲੀ), ਪੰਨਾ 70.
36. ਗੰਡਾ ਸਿੰਘ (ਸੰਪਾ.), *ਭਾਈ ਨੰਦ ਲਾਲ ਗ੍ਰੰਥਾਵਲੀ*, ਪੰਨਾ 219.
37. *ਭਾਈ ਨੰਦ ਲਾਲ ਗ੍ਰੰਥਾਵਲੀ*, ਪੰਨੇ 194-95.
38. *ਸ੍ਰੀ ਗੁਰ ਸੋਭਾ*, ਅਧਿਆਇ/ਬੰਦ/ਪੰਨਾ - ੧/੧੨/੬੪.
39. *ਉਹੀ*, ੫/੧੬੨/੮੩.
40. *ਸ੍ਰੀ ਗੁਰ ਸੋਭਾ*, ਅਧਿਆਇ/ਬੰਦ/ਪੰਨਾ - ੨/੪੬/੬੮.
41. *ਕੁਇਰ ਸਿੰਘ*, ਗੁਰਬਿਲਾਸ ਪਾ: ੧੦, ਅਧਿਆਇ/ਬੰਦ/ਪੰਨਾ - ੧/੩੩/੪.
42. *ਉਹੀ*, ੫/੨੧/੫੦.

43. *ਉਹੀ*, ੨੧/੨/੨੫੬.
44. ਸੁਖਾ ਸਿੰਘ, *ਗੁਰਬਿਲਾਸ ਪਾ: ੧੦*, ਅਧਿਆਇ/ਬੰਦ/ਪੰਨਾ - ੧੬/੫੧-੪/੨੩੮-੩੯.
45. *ਉਹੀ*, ੨੨/੧੮੭/੩੪੯.
46. *ਬੰਸਾਵਲੀਨਾਮਾ*, ਚਰਣ/ਬੰਦ/ਪੰਨਾ -੧/੪੮-੫੦/੬।
47. *ਸ੍ਰੀ ਗੁਰ ਪੰਥ ਪ੍ਰਕਾਸ਼*, ਸਾਖੀ/ਬੰਦ/ਪੰਨਾ - ੧੦੨/੩੯-੪੨/੨੫੮.
48. *ਉਹੀ*, ੧/੧੭/੬੫.
49. *ਮਹਿਮਾ ਪ੍ਰਕਾਸ਼* (ਭਾਗ ਦੂਜਾ, ਖੰਡ-2), ਸਾਖੀ/ਬੰਦ/ਪੰਨਾ - ੧੮/੨੯-੩੦/੭੦੯.
50. *ਉਹੀ*, ੧੦/੨੮/੧੨੪.
51. *ਉਹੀ*, ੨੧/੨/੨੫੭.
52. ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥

(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੯੬੬)

* * *

# ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦੇ

ਮਹਾਂਬਲੀ ਗੁਰੂ ਗੋਬਿੰਦ ਸਿੰਘ ਜੀ ਵਰਗਾ ਪੂਰਨ ਸੰਤ, ਪੂਰਨ ਬ੍ਰਹਮ ਗਿਆਨੀ, ਇਸ ਸੰਸਾਰ 'ਤੇ ਅਜੇ ਤੱਕ ਨਾ ਕੋਈ ਹੋਇਆ ਹੈ ਅਤੇ ਨਾ ਹੀ ਹੋਵੇਗਾ। ਐਸੇ ਮਹਾਨ ਸਤਿਗੁਰੂ ਜੀ ਦੇ ਚਾਰੇ ਸਾਹਿਬਜ਼ਾਦਿਆਂ ਨੇ ਜੋ ਅਮਰ ਅਤੇ ਲਾਸਾਨੀ ਸ਼ਹੀਦੀਆਂ ਪ੍ਰਾਪਤ ਕੀਤੀਆਂ, ਉਨ੍ਹਾਂ ਦੀ ਉਦਾਹਰਣ ਵੀ ਵਿਸ਼ਵ-ਭਰ ਦੇ ਸਮੁੱਚੇ ਇਤਿਹਾਸ ਵਿਚ ਕਿਤੇ ਵੀ ਨਹੀਂ ਮਿਲਦੀ। ਮਹਾਨ-ਪਿਤਾ ਦੇ ਦੋ ਮਹਾਨ ਸਪੂਤਾਂ ਨੇ ਚਮਕੌਰ ਦੀ ਗੜ੍ਹੀ ਵਿਚ ਸਮੇਤ ਕੇਵਲ ਚਾਲੀ ਸਿੰਘਾਂ ਦੇ, ਮੁਗ਼ਲ ਸੈਨਾ ਦੇ 10 ਲੱਖ ਨਾਲ ਘਮਸਾਨ ਦਾ ਯੁੱਧ ਕਰਕੇ, ਉਨ੍ਹਾਂ ਨੂੰ ਲੋਹੇ ਦੇ ਚਨੇ ਚਬਾ ਦਿੱਤੇ। ਇਸੇ ਪ੍ਰਕਾਰ ਸਰਹੰਦ ਦੀ ਕਾਤਲ ਕੰਧ, ਜਿੱਥੇ ਨਿੱਕੀਆਂ-ਨਿੱਕੀਆਂ ਦੋ ਮਸੂਮ ਜਿੰਦੜੀਆਂ ਨੇ, ਬੇਮਿਸਾਲ ਵੱਡਾ ਸਾਕਾ ਕਰਕੇ, ਇਤਿਹਾਸ ਵਿਚ ਨਿਵੇਕਲਾ ਅਮਰ ਮੀਲ-ਪੱਥਰ ਸਥਾਪਤ ਕਰ ਦਿੱਤਾ।

ਗੁਰੂ ਜੀ ਦੇ ਚਾਰ ਸਾਹਿਬਜ਼ਾਦਿਆਂ ਨੂੰ, ਉਨ੍ਹਾਂ ਦੀਆਂ ਛੋਟੀ ਉਮਰ ਵਿਚ ਵੱਡੀਆਂ ਪ੍ਰਾਪਤੀਆਂ ਕਰਨ ਕਰਕੇ, ਸਤਿਕਾਰ ਨਾਲ ਸਿੱਖ ਪੰਥ ਵਿਚ 'ਬਾਬਾ ਜੀ' ਕਹਿ ਕੇ ਸਤਿਕਾਰਿਆ ਜਾਂਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਦੇ ਨਾਮ ਇਸ ਪ੍ਰਕਾਰ ਹਨ:

1. ਸਾਹਿਬਜ਼ਾਦਾ (ਬਾਬਾ) ਅਜੀਤ ਸਿੰਘ ਜੀ
2. ਸਾਹਿਬਜ਼ਾਦਾ (ਬਾਬਾ) ਜੁਝਾਰ ਸਿੰਘ ਜੀ
3. ਸਾਹਿਬਜ਼ਾਦਾ (ਬਾਬਾ) ਜ਼ੋਰਾਵਰ ਸਿੰਘ ਜੀ
4. ਸਾਹਿਬਜ਼ਾਦਾ (ਬਾਬਾ) ਫਤਹਿ ਸਿੰਘ ਜੀ

**ਸਾਹਿਬਜ਼ਾਦਾ ਅਜੀਤ ਸਿੰਘ ਜੀ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਭ ਤੋਂ ਵੱਡੇ ਸਪੁੱਤ੍ਰ ਸਨ। ਇਨ੍ਹਾਂ ਦਾ ਜਨਮ ਮਾਤਾ ਸੁੰਦਰੀ ਜੀ (ਮਾਤਾ ਸੁੰਦਰ ਕੌਰ ਜੀ) ਦੀ ਕੁੱਖ ਤੋਂ ਮਾਘ ਸੁਦੀ 4 (23 ਮਾਘ) ਸੰਮਤ 1743 ਮੁਤਾਬਕ 7 ਜਨਵਰੀ ਸੰਨ 1687 ਨੂੰ ਹੋਇਆ ਅਤੇ ਆਪ ਜੀ ਦੀ ਸ਼ਹੀਦੀ 8 ਪੋਹ ਸੰਮਤ 1761 (22 ਦਸੰਬਰ 1704) ਨੂੰ ਚਮਕੌਰ ਦੀ ਜੰਗ ਵਿਚ ਹੋਈ। ਉਸ ਸਮੇਂ ਆਪ ਦੀ ਉਮਰ ਲਗਭਗ 17 ਸਾਲ ਦੀ ਸੀ। ਬਚਪਨ ਤੋਂ ਹੀ ਆਪ ਜੀ ਬਹੁਤ ਚੁਸਤ, ਪਰਉਪਕਾਰੀ, ਧਾਰਮਿਕ ਬਿਰਤੀ ਵਾਲੇ ਅਤੇ ਸ਼ਸਤ੍ਰ ਵਿਦਿਆ ਦੇ ਨਿਪੁੰਨ ਸਨ। 1756 ਬਿ. ਵਿਚ ਗੁਰੂ ਜੀ ਨੇ ਸਾਹਿਬਜ਼ਾਦਾ ਅਜੀਤ ਸਿੰਘ ਦੀ ਕਮਾਨ ਹੇਠ, ਸਮੇਤ 100 ਸਿੰਘਾਂ ਦੇ, ਨੂੰਹ ਪਿੰਡ ਦੇ ਰੰਘੜਾਂ ਅਤੇ ਗੁੱਜਰਾਂ ਨੂੰ ਸੋਧਣ ਵਾਸਤੇ ਭੇਜਿਆ। ਆਪ ਜੀ ਨੇ ਬਹਾਦਰੀ ਨਾਲ ਰੰਘੜਾਂ ਦੇ ਮੁਖੀ (ਨੇਤਾ) ਨੂੰ ਪਕੜ ਕੇ, ਗੁਰੂ ਜੀ ਕੋਲ ਲੈ

ਆਂਦਾ ਸੀ। 'ਗੁਰੂ ਕੀਆਂ ਸਾਖੀਆਂ', ਸੰਪਾਦਕ ਪਿਆਰਾ ਸਿੰਘ ਪਦਮ, ਪੰਨਾ 107 ਅਨੁਸਾਰ 1759 ਬਿਕਰਮੀ ਨੂੰ ਇਕ ਬ੍ਰਾਹਮਣ ਦੀ ਔਰਤ, ਬੱਸੀ ਦਾ ਸਰਦਾਰ / ਹਾਕਮ ਜਬਰ ਜੰਗ ਖਾਂ ਖੋਹ ਕੇ ਲੈ ਗਿਆ। ਗੁਰੂ ਜੀ ਪਾਸ ਸ਼ਿਕਾਇਤ ਆਈ। ਬ੍ਰਾਹਮਣ ਨੇ ਸਹਾਇਤਾ ਲਈ, ਗੁਰੂ ਜੀ ਅੱਗੇ ਰੋ-ਰੋ ਕੇ ਪੁਕਾਰ ਕੀਤੀ। ਬਾਬਾ ਅਜੀਤ ਸਿੰਘ ਜੀ ਦੀ ਕਮਾਨ ਹੇਠ ਔਰਤ ਨੂੰ ਵਾਪਸ ਲਿਆ ਕੇ ਬ੍ਰਾਹਮਣ ਦੇ ਸਪੁਰਦ ਕੀਤਾ ਗਿਆ ਅਤੇ ਜਬਰ ਜੰਗ ਨੂੰ ਕਾਬੂ ਕਰਕੇ ਬੰਨ੍ਹ ਕੇ, ਗੁਰੂ ਜੀ ਅੱਗੇ ਪੇਸ਼ ਕੀਤਾ ਗਿਆ। ਜਦੋਂ ਪਹਾੜੀ ਰਾਜਿਆਂ ਨੇ ਸ੍ਰੀ ਅਨੰਦਪੁਰ ਸਾਹਿਬ ਉੱਤੇ ਹਮਲਾ ਕੀਤਾ ਤਾਂ ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ ਭਾਈ ਉਦੈ ਸਿੰਘ ਅਤੇ ਹੋਰ ਸਿੰਘਾਂ ਨੂੰ ਨਾਲ ਲੈ ਕੇ ਡਟ ਕੇ ਮੁਕਾਬਲਾ ਕੀਤਾ, ਜਿਸ ਵਿਚ ਪਹਾੜੀ ਸੈਨਾਪਤੀ ਜਮਤੁੱਲਾ ਭਾਊ ਮਾਰਿਆ ਗਿਆ।

ਸ੍ਰੀ ਅਨੰਦਪੁਰ ਸਾਹਿਬ ਦੀ ਦੂਜੀ ਲੜਾਈ ਵਿਚ, ਸ੍ਰੀ ਕੇਸਗੜ੍ਹ ਸਾਹਿਬ ਦੀ ਸੁਰੱਖਿਆ ਸਾਹਿਬਜ਼ਾਦਾ ਅਜੀਤ ਸਿੰਘ ਜੀ ਦੇ ਜ਼ਿੰਮੇ ਸੀ, ਜਿਸ ਨੂੰ ਆਪ ਨੇ ਪੂਰੀ ਤਨਦੇਹੀ ਨਾਲ ਨਿਭਾਇਆ। ਇਸ ਦੇ ਇਲਾਵਾ ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡਣ ਤੋਂ ਲੈ ਕੇ, ਸਰਸਾ ਨਦੀ, ਪਰਿਵਾਰ ਵਿਛੋੜਾ ਵਿਖੇ ਹੋਏ ਦੁਸ਼ਮਣ ਫੌਜਾਂ ਦੇ ਕਹਰੀ ਹਮਲਿਆਂ ਦੌਰਾਨ, ਸਾਹਿਬਜ਼ਾਦਾ ਅਜੀਤ ਸਿੰਘ ਜੀ, ਬਾਕੀ ਸਿੰਘਾਂ ਸਮੇਤ ਬਹਾਦਰੀ ਨਾਲ ਲੜਦੇ ਰਹੇ।

**ਸਾਹਿਬਜ਼ਾਦਾ ਜੁਝਾਰ ਸਿੰਘ ਜੀ:** ਬਾਬਾ ਜੁਝਾਰ ਸਿੰਘ ਜੀ ਦਾ ਜਨਮ, ਮਾਤਾ ਜੀਤੋ ਜੀ ਦੇ ਉਦਰ ਤੋਂ ਸੰਮਤ 1747 ਵਿਚ ਹੋਇਆ ਅਤੇ 8 ਪੋਹ 1761 ਨੂੰ ਚਮਕੌਰ ਦੇ ਮੈਦਾਨ ਵਿਚ ਬੜੀ ਵੀਰਤਾ ਨਾਲ ਸ਼ਹੀਦੀ ਪਾਈ। ਸ਼ਹੀਦੀ ਵੇਲੇ ਆਪ ਜੀ ਦੀ ਉਮਰ ਲਗਭਗ 14 ਸਾਲ ਦੀ ਸੀ। ਚਮਕੌਰ ਦੀ ਲੜਾਈ ਵਿਚ ਬਾਬਾ ਜੁਝਾਰ ਸਿੰਘ ਜੀ ਵੱਲੋਂ ਦਿਖਾਈ ਬਹਾਦਰੀ ਦਾ ਚਿਤ੍ਰਣ ਕੇਸਰ ਸਿੰਘ ਛਿੱਬਰ ਨੇ ਇੰਝ ਬਿਆਨ ਕੀਤਾ ਹੈ:

**ਲੜਦੇ ਭਿੜਦੇ ਜਾਏ, ਚਮਕਾਉਰ ਵੜੇ।**
**ਗਿਰਦੇ ਪਾਇ ਘੇਰਾ, ਤੁਰਕ ਰਾਜੇ ਸਭ ਚੜ੍ਹੇ।**
**ਜੁੱਧ ਹੋਆ, ਲੋਕ ਦੋਹਾ ਤਰਫ਼ਾਂ ਦੇ ਮਾਰੇ।**
**ਤੁਰਕਾਂ ਦੇ ਦੋਇ ਸਿਰਦਾਰ ਮਾਰ ਉਤਾਰੇ।...**

*(ਪੰਨਾ ੫੬੧)*

ਸਾਹਿਬਜ਼ਾਦਾ ਜੁਝਾਰ ਸਿੰਘ ਦੇ ਯੁੱਧ ਦਾ ਚਿਤ੍ਰਣ, ਹਕੀਮ ਅੱਲਾ ਖਾਂ ਜੋਗੀ ਦੀ ਕਲਮ ਤੋਂ ਇਸ ਪ੍ਰਕਾਰ ਹੈ:

*ਦਸ ਬੀਸ ਕੋ ਜ਼ਖ਼ਮੀ ਕੀਆ, ਦਸ ਬੀਸ ਕੋ ਮਾਰਾ।*
*ਇਕ ਹਮਲੇ ਮੇਂ ਇਸ ਏਕ ਨੇ, ਇੱਕੀਸ ਕੋ ਮਾਰਾ।*
*ਖੰਨਾਸ ਕੋ ਮਾਰਾ, ਕਭੀ ਇਬਲੀਸ ਕੋ ਮਾਰਾ।*
*ਗੁਲ ਮੱਚ ਗਿਆ, ਇਕ ਤਿਫਲ ਨੇ ਚਾਲੀਸ ਕੋ ਮਾਰਾ।*
*ਬਚ ਬਚ ਕੇ ਲੜੇ, ਕਲਗੀਓਂ ਵਾਲੇ ਕੇ ਮਿਸਰ ਸੇ।*
*ਯਿਹ ਨੀਮਚਾ ਲਾਏ ਹੈ: ਗੁਰੂ ਜੀ ਕੀ ਕਮਰ ਸੇ।*

**ਸਾਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਸਾਹਿਬਜ਼ਾਦਾ ਫ਼ਤਹਿ ਸਿੰਘ ਜੀ:** ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਦਾ ਜਨਮ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਜੀਤੋ ਜੀ ਦੇ ਗ੍ਰਹਿ ਵਿਖੇ, ਸੰਮਤ 1753 ਨੂੰ, ਸ੍ਰੀ ਅਨੰਦਪੁਰ ਸਾਹਿਬ ਵਿਖੇ ਅਤੇ ਸ਼ਹੀਦੀ 13 ਪੋਹ ਸੰਮਤ 1761 ਨੂੰ, ਸੂਬਾ ਵਜ਼ੀਰ ਖਾਂ ਦੇ ਹੁਕਮ ਨਾਲ, ਸਰਹਿੰਦ ਵਿਖੇ ਹੋਈ।

ਸਾਹਿਬਜ਼ਾਦਾ ਬਾਬਾ ਫ਼ਤਹਿ ਸਿੰਘ ਜੀ ਸੰਮਤ 1756 ਨੂੰ ਮਾਤਾ ਜੀਤੋ ਜੀ ਤੋਂ ਸ੍ਰੀ ਅਨੰਦਪੁਰ ਸਾਹਿਬ ਵਿਖੇ ਪ੍ਰਗਟ ਹੋਏ ਅਤੇ 13 ਪੋਹ 1761 ਨੂੰ ਸੂਬਾ ਵਜ਼ੀਰ ਖਾਂ ਦੇ ਹੁਕਮ ਨਾਲ, ਸਰਹਿੰਦ ਵਿਖੇ ਸ਼ਹੀਦ ਕੀਤੇ ਗਏ। ਇਨ੍ਹਾਂ ਦੇ ਸ਼ਹੀਦੀ ਅਸਥਾਨ ਦਾ ਨਾਮ ਫਤਹਿਗੜ੍ਹ ਸਾਹਿਬ ਅਤੇ ਸਸਕਾਰ ਦੀ ਥਾਂ ਗੁਰਦੁਆਰਾ ਜੋਤੀ ਸਰੂਪ ਕਰਕੇ ਪ੍ਰਸਿੱਧ ਹੈ। ਦੋਵਾਂ ਨੂੰ ਇਕੱਠਿਆਂ ਹੀ ਸਰਹਿੰਦ ਦੀਆਂ ਨੀਹਾਂ ਵਿਚ ਚਿਣ ਕੇ, ਸ਼ਹੀਦ ਕੀਤਾ ਗਿਆ। ਉਸ ਵੇਲੇ ਦੋਵਾਂ ਦੀ ਉਮਰ ਲਭਗਗ ਕ੍ਰਮਵਾਰ ਸੱਤ ਅਤੇ ਪੰਜ ਸਾਲ ਦੀ ਸੀ।

**ਚਮਕੌਰ ਦੇ ਅਨੋਖੇ ਯੁੱਧ ਦਾ ਚਿਤ੍ਰਣ ਅਤੇ 40 ਮੁਕਤਿਆਂ ਦੀ ਬੇਮਿਸਾਲ ਬਹਾਦਰੀ:** ਦਸੰਬਰ 1704 ਈ. ਦੀ ਅਤਿ ਠੰਢੀ ਰਾਤ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡ ਦਿੱਤਾ। ਵੈਰੀ ਫ਼ੌਜਾਂ ਦੇ ਟਿੱਡੀ ਦਲ ਨੇ, ਖਾਧੀਆਂ ਹੋਈਆਂ ਸਹੁੰਆਂ (ਕਸਮਾਂ) ਤੋਂ ਮੁਨਕਰ ਹੋ ਕੇ, ਸਿੱਖ ਫ਼ੌਜਾਂ ਦਾ ਪਿੱਛਾ ਕੀਤਾ। ਇਸ ਠੰਢੀ ਅਤੇ ਭਿਆਨਕ ਰਾਤ ਨੂੰ, ਸਰਸਾ ਨਦੀ ਦੇ ਕੰਢੇ ਭਿਆਨਕ ਯੁੱਧ ਹੋਇਆ। ਇੱਥੋਂ ਹੀ ਸਤਿਗੁਰੂ ਜੀ ਦਾ ਪਰਿਵਾਰ, ਇਕ ਦੂਜੇ ਤੋਂ ਵਿਛੜ ਗਿਆ। ਮਾਤਾ ਗੁਜਰੀ ਜੀ ਅਤੇ ਦੋ ਛੋਟੇ ਸਾਹਿਬਜ਼ਾਦੇ, ਗੁਰੂ ਜੀ ਅਤੇ ਬਾਕੀ ਸਿੰਘਾਂ ਨਾਲੋਂ ਵਿਛੜ ਗਏ ਅਤੇ ਚਾਲੀ ਸਿੰਘਾਂ ਅਤੇ ਦੋ ਵੱਡੇ ਸਾਹਿਬਜ਼ਾਦਿਆਂ ਸਮੇਤ, ਗੁਰੂ ਜੀ ਚਮਕੌਰ ਸਾਹਿਬ ਪਹੁੰਚ ਗਏ।

ਦੁਸ਼ਮਣ ਫ਼ੌਜਾਂ ਨੇ ਚਮਕੌਰ ਦੀ ਇਸ ਗੜ੍ਹੀ (ਕੱਚੀ ਹਵੇਲੀ) ਦੁਆਲੇ, ਏਨਾ ਸੰਘਣਾ ਘੇਰਾ ਪਾਇਆ ਹੋਇਆ ਸੀ ਕਿ ਮਾਨੋ ਉਸ ਵਿੱਚੋਂ ਹਵਾ ਵੀ ਮੁਸ਼ਕਲ ਨਾਲ ਗੁਜ਼ਰ ਸਕਦੀ ਸੀ। ਦੂਰ-ਦੂਰ ਤੱਕ ਫ਼ੌਜਾਂ ਦੇ ਕਾਫ਼ਲੇ ਹੀ ਨਜ਼ਰੀਂ ਪੈਂਦੇ ਸਨ। ਵਜ਼ੀਰ ਖਾਂ ਨੇ ਬਾਕੀ ਜਰਨੈਲਾਂ ਨੂੰ ਕਿਹਾ, "ਗੁਰੂ ਦੀ ਫ਼ੌਜ, ਵਧੇਰੇ ਕਰਕੇ ਸਰਸਾ ਨਦੀ 'ਤੇ ਹੋਏ ਮੁਕਾਬਲੇ ਵਿਚ ਖਤਮ ਹੋ ਚੁੱਕੀ ਹੈ। ਇਸ ਵੇਲੇ ਹਵੇਲੀ ਵਿਚ, ਗੁਰੂ ਦੇ ਨਾਲ ਕੇਵਲ 10-12 ਸਿੰਘ ਹੀ ਹਨ। ਇਹ ਸੋਚ ਕੇ, ਸ਼ਾਹੀ ਫ਼ੌਜਾਂ ਨੇ ਗੜ੍ਹੀ 'ਤੇ ਕਹਿਰੀ ਹੱਲਾ ਬੋਲ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਜ਼ਫ਼ਰਨਾਮਾ' ਵਿਚ ਇਸ ਬਾਰੇ ਇੰਜ ਲਿਖਿਆ ਹੈ:

ਬਰੰਗਿ ਮਗਸ ਸਯਾਹ ਪੋਸ਼ ਆਮਦੰਦ॥
ਬ: ਯਕ-ਬਾਰਗੀ ਦਸ ਖਰੋਸ਼ ਆਮਦੰਦ॥

ਅਰਥਾਤ ਦੁਸ਼ਮਣ ਦੀ ਅਣਗਿਣਤ ਫ਼ੌਜ, ਮੱਖੀਆਂ ਵਾਂਗ ਉੱਡ ਕੇ ਆਣ ਪਈ ਅਤੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ। ਸਿੰਘਾਂ ਨੇ ਦੁਸ਼ਮਣ ਫ਼ੌਜਾਂ 'ਤੇ ਤਕੜਾ ਹੱਲਾ ਕੀਤਾ। ਬੰਦੂਕਾਂ ਰਾਹੀਂ ਗੋਲੀਆਂ ਦੇ ਮੀਂਹ ਵਰ੍ਹਾ ਦਿੱਤੇ। ਫਿਰ ਤੀਰਾਂ ਦੀ ਕਹਿਰੀ ਵਾਛੜ ਕੀਤੀ। ਸਿੰਘਾਂ ਦਾ ਇਕ-ਇਕ ਤੀਰ, ਕਈਆਂ ਨੂੰ ਚੀਰਦਾ ਹੋਇਆ ਲੰਘ ਰਿਹਾ ਸੀ। ਦੁਸ਼ਮਣ ਦੇ ਬਹੁਤ ਸਾਰੇ ਸੂਰਮੇ, ਵੇਖਦਿਆਂ-ਵੇਖਦਿਆਂ ਧਰਤੀ 'ਤੇ ਡਿੱਗਣੇ ਸ਼ੁਰੂ ਹੋ ਗਏ। ਵੈਰੀ ਫ਼ੌਜਾਂ ਨੂੰ ਏਨੀ

ਆਸ ਨਹੀਂ ਸੀ ਜਿੰਨਾ ਨੁਕਸਾਨ ਉਨ੍ਹਾਂ ਦਾ, ਕੁਝ ਘੰਟਿਆਂ ਵਿਚ ਹੀ ਹੋ ਗਿਆ ਸੀ। ਵਜ਼ੀਰ ਖਾਂ ਨੇ, ਨਾਹਰ ਖਾਂ ਮਲੇਰੀਏ ਨੂੰ ਇਸ ਗੱਲ ਦਾ ਤਾਹਨਾ ਮਾਰਿਆ। ਨਾਹਰ ਖਾਂ ਨੇ ਕਿਹਾ: "ਵਜ਼ੀਰ ਖਾਂ! ਮੇਰੇ ਡੌਲੇ ਫਰਕ ਰਹੇ ਹਨ। ਖ਼ੂਨ ਉੱਬਲ ਰਿਹਾ ਹੈ। ਸਾਡੇ ਪ੍ਰਮੁੱਖ ਜਵਾਨ ਮਿੱਟੀ ਵਿਚ ਮਿਲ ਗਏ ਹਨ। ਗੁਰੂ ਨੂੰ ਜਿੱਤ ਸਕਣਾ, ਮੇਰੇ ਜਾਂ ਤੁਹਾਡੇ ਵੱਸ ਵਿਚ ਨਹੀਂ ਹੈ। ਹਾਂ! ਜੇਕਰ ਮੈਂ ਧਰਤੀ 'ਤੇ ਤੁਹਾਨੂੰ ਚੱਲਦਾ-ਫਿਰਦਾ ਚੰਗਾ ਨਹੀਂ ਲੱਗਦਾ ਤਾਂ ਆਉ ਮੇਰੇ ਨਾਲ। ਮੈਂ ਅੱਗੇ ਲੱਗਦਾ ਹਾਂ। ਜਿਸ ਨੇ ਮਾਂ ਦਾ ਦੁੱਧ ਪੀਤਾ ਹੈ ਅਤੇ ਜੋ ਮਰਦ ਅਖਵਾਉਂਦੇ ਹਨ, ਜਿਨ੍ਹਾਂ ਵਿਚ ਰਤੀ ਭਰ ਵੀ ਅਣਖ ਹੈ, ਮੇਰੇ ਨਾਲ ਆਉ।"

ਅਣਗਿਣਤ ਫ਼ੌਜਾਂ ਨੇ ਮਿਲ ਕੇ ਇਕੱਠਿਆਂ, ਕਚੀਚੀਆਂ ਵੱਟ ਕੇ, ਕਹਿਰੀ ਹੱਲਾ ਬੋਲ ਦਿੱਤਾ। ਜੋ ਵੀ ਅੱਗੇ ਆਉਂਦਾ, ਸਿੰਘਾਂ ਦੇ ਤੀਰਾਂ ਨਾਲ ਪਰੋ ਕੇ ਧਰਤੀ 'ਤੇ ਜਾ ਡਿੱਗਦਾ। ਨਾਹਰ ਖਾਂ ਤੇ ਗਨੀ ਖਾਂ ਨੇ ਹੁਣ ਗੁੱਸਾ ਖਾਧਾ। ਅੱਗੇ ਵਧੇ। ਏਨੇ ਨੂੰ ਮਹਾਂਬਲੀ ਗੁਰੂ ਗੋਬਿੰਦ ਸਿੰਘ ਜੀ ਦਾ ਤੀਰ, ਨਾਹਰ ਖਾਂ ਦੀ ਹਿੱਕ ਵਿਚ ਆਣ ਵੱਜਾ। ਤੜਫ-ਤੜਫ ਕੇ ਉਹ ਵੀ ਮਰ ਗਿਆ। ਗਨੀ ਖਾਂ ਝਪਟਿਆ ਪਰ ਗੁਰੂ ਜੀ ਨੇ ਦੂਜਾ ਤੀਰ ਗਨੀ ਖਾਂ ਦੇ ਮਾਰ ਕੇ, ਉਸ ਨੂੰ ਵੀ ਥੱਲੇ ਸੁੱਟ ਦਿੱਤਾ। ਦੋਵਾਂ ਜਰਨੈਲਾਂ ਨੂੰ ਡਿੱਗਦੇ-ਤੜਫਦੇ ਵੇਖ, ਖਵਾਜਾ ਮਹਿਮੂਦ ਅਲੀ ਇੰਜ ਸਹਿਮ ਗਿਆ, ਜਿਵੇਂ ਬਾਜ਼ ਵੇਖ ਕੇ, ਕਬੂਤਰ ਸਹਿਮ ਜਾਂਦਾ ਹੈ। ਉਸ ਨੇ ਘੇਸ ਵੱਟ ਕੇ ਆਪਣੀ ਜਾਨ ਬਚਾ ਲੈਣ ਵਿਚ ਹੀ, ਆਪਣਾ ਭਲਾ ਸਮਝਿਆ।

ਹੁਣ ਗੜ੍ਹੀ ਦਾ ਦਰਵਾਜ਼ਾ ਤੋੜਨ ਲਈ ਵੈਰੀ ਫ਼ੌਜਾਂ ਅੱਗੇ ਵਧੀਆਂ। ਗੁਰੂ ਜੀ ਦੀ ਆਗਿਆ ਲੈ ਕੇ, ਭਾਈ ਹਿੰਮਤ ਸਿੰਘ ਜੀ (ਪਿਆਰੇ) ਸਮੇਤ ਚਾਰ ਹੋਰ ਸਿੰਘਾਂ ਨੇ, ਦੁਸ਼ਮਣ ਫ਼ੌਜਾਂ ਨਾਲ ਕਰੜੇ ਹੱਥ ਕੀਤੇ। ਕਈਆਂ ਨੂੰ ਪਾਰ ਬੁਲਾ ਕੇ, ਯੁੱਧ ਵਿਚ, ਇਹ ਪੰਜੇ ਸਿੰਘ ਸ਼ਹੀਦ ਹੋ ਗਏ। ਚੌਹਾਂ ਪਾਸਿਆਂ ਤੋਂ ਘਿਰ ਚੁੱਕੀ ਗੜ੍ਹੀ ਦਾ ਘੇਰਾ ਤੋੜਨ ਲਈ, ਗੜ੍ਹੀ ਦੇ ਉੱਪਰ ਬੈਠੇ ਸਾਹਿਬਜ਼ਾਦਾ ਅਜੀਤ ਸਿੰਘ, ਭਾਈ ਦਇਆ ਸਿੰਘ (ਪਿਆਰੇ), ਭਾਈ ਸੰਤ ਸਿੰਘ ਅਤੇ ਗੁਰੂ ਜੀ, ਤੀਰਾਂ ਅਤੇ ਗੋਲੀਆਂ ਦਵਾਰਾ ਦੁਸ਼ਮਣ ਫ਼ੌਜਾਂ 'ਤੇ ਵਾਛੜ ਕਰ ਰਹੇ ਸਨ।

**ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ ਸ਼ਹੀਦੀ:** ਸਿੰਘਾਂ ਨੂੰ ਸ਼ਹੀਦ ਹੁੰਦੇ ਵੇਖ ਕੇ, ਸਾਹਿਬਜ਼ਾਦਾ ਅਜੀਤ ਸਿੰਘ ਨੇ, ਗੁਰੂ-ਪਿਤਾ ਜੀ ਪਾਸੋਂ, ਜੰਗ ਵਿਚ ਕੁੱਦਣ ਦੀ ਆਗਿਆ ਮੰਗੀ। ਧੰਨ ਦਸਮੇਸ਼ ਪਿਤਾ ਜੀ, ਜਿਸ ਨੇ ਪੁੱਤਰ ਨੂੰ ਘੁੱਟ ਕੇ ਛਾਤੀ ਨਾਲ ਲਾ ਕੇ, ਬੜੀ ਖੁਸ਼ੀ-ਖੁਸ਼ੀ, ਜੰਗ ਦੇ ਮੈਦਾਨ ਵਿਚ ਭੇਜਿਆ। ਸਾਹਿਬਜ਼ਾਦੇ ਦੇ ਸਿਰ ਉੱਤੇ ਹੱਥੀਂ ਕਲਗੀ ਸਜਾਈ। ਜਿਵੇਂ ਜੰਝ ਵੇਲੇ ਲਾੜੇ ਨੂੰ ਸਜਾ ਕੇ ਤੋਰਿਆ ਜਾਂਦਾ ਹੈ। ਬਾਬਾ ਅਜੀਤ ਸਿੰਘ ਜੀ ਸਮੇਤ, ਭਾਈ ਮੋਹਕਮ ਸਿੰਘ ਜੀ (ਪਿਆਰੇ) ਨੇ ਅਜਿਹੀ ਤਲਵਾਰ ਚਲਾਈ, ਕਿ ਵੈਰੀ-ਫ਼ੌਜਾਂ ਵਿਚ ਭਾਜੜਾਂ ਪੈ ਗਈਆਂ। ਜਿੱਧਰ ਵੀ ਕਿਸੇ ਦਾ ਦਾਅ ਲੱਗਾ, ਜਾਨ ਬਚਾ ਕੇ ਭੱਜਣ ਲੱਗੇ। ਇਹ ਵੇਖ ਕੇ ਵਜ਼ੀਰ ਖਾਂ ਵੀ ਹੈਰਾਨ ਹੋ ਗਿਆ। ਉਸ ਨੇ ਲਲਕਾਰਾ ਮਾਰਿਆ,"ਪਿੱਛੇ ਕਿਉਂ ਭੱਜਦੇ ਹੋ, ਕੁਝ ਸ਼ਰਮ ਕਰੋ, ਸਾਰੀ ਉਮਰ ਤਨਖਾਹਾਂ ਲੈਂਦੇ ਰਹੇ ਹੋ। ਛੋਟੇ ਜਿਹੇ ਅੱਲੜ ਮੁੰਡੇ ਤੋਂ, ਡਰ ਕੇ ਪਿਛਾਂਹ ਭੱਜ ਰਹੇ ਹੋ? ਤਕੜੇ ਹੋਵੋ, ਹਿੰਮਤ ਕਰੋ, ਇਹਨੂੰ ਜਿਊਂਦਾ ਹੀ ਫੜ ਲਉ, ਤੁਹਾਡੇ ਸਾਹਮਣੇ ਇਹ ਕੀ ਚੀਜ਼ ਹੈ। ਵੇਖੋ! ਬਚ ਕੇ ਨਾ ਨਿਕਲ ਜਾਵੇ।"

ਸਾਰਿਆਂ ਨੇ ਗੁੱਸਾ ਖਾਧਾ ਤੇ ਇਕੱਠੇ ਹੋ ਕੇ ਬਾਬਾ ਅਜੀਤ ਸਿੰਘ 'ਤੇ ਟੁੱਟ ਕੇ ਪੈ

ਗਏ। ਹਜ਼ਾਰਾਂ ਵੈਰੀਆਂ ਨੂੰ ਮਾਰ ਕੇ, ਬਾਬਾ ਅਜੀਤ ਸਿੰਘ ਜੀ ਸ਼ਹੀਦ ਹੋ ਗਏ। ਗੁਰੂ ਜੀ ਨੇ ਅਕਾਲ ਪੁਰਖ ਜੀ ਦਾ ਸ਼ੁਕਰਾਨਾ ਕੀਤਾ।

**ਸਾਹਿਬਜ਼ਾਦਾ ਜੁਝਾਰ ਸਿੰਘ ਜੀ ਦੀ ਸ਼ਹੀਦੀ:** ਏਨੇ ਨੂੰ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੇ, ਭੱਖਦੇ ਜੰਗੀ ਮੈਦਾਨ ਵਿਚ, ਜਾਣ ਲਈ, ਗੁਰੂ-ਪਿਤਾ ਜੀ ਤੋਂ ਆਗਿਆ ਮੰਗੀ। ਗੁਰੂ ਜੀ ਨੇ ਲਾਲ ਨੂੰ, ਹਿੱਕ ਨਾਲ ਲਾਇਆ। ਮੱਥਾ ਚੁੰਮ੍ਹਿਆ ਅਤੇ ਕਿਹਾ, "ਗਿੱਠ ਕੁ ਛਾਤੀ ਹੈ, ਏਨੇ ਵਿਚ ਹੀ ਵੈਰੀ ਦੇ ਬਥੇਰੇ ਤੀਰ ਸਮਾਅ ਜਾਣਗੇ। ਪਿਆਰੇ ਲਾਲ ਜੀਉ! ਜਾਉ"... ਗੁਰੂ ਜੀ ਨੇ ਖੁਸ਼ੀ-ਖੁਸ਼ੀ ਨਾਲ ਮੁਸਕਰਾਉਂਦੇ ਹੋਏ, ਪੁੱਤਰਾਂ ਨੂੰ ਸ਼ਹੀਦ ਹੋਣ ਲਈ ਤੋਰਿਆ। ਉਮਰ ਭਾਵੇਂ ਛੋਟੀ ਸੀ, ਦੂਜੇ ਪਾਸੇ ਲੰਮੇ-ਲੰਮੇ ਪਠਾਣ ਸਨ, ਪਰ ਸ਼ਾਬਾਸ਼ੇ! ਇਸ ਗੁਰੂ ਜੀ ਦੇ ਬੀਰ ਸਪੁੱਤਰ ਦੇ, ਇਕ ਵੇਰੀ, ਮੈਦਾਨ-ਏ-ਜੰਗ ਵਿਚ, ਅਜਿਹੀ ਤਲਵਾਰ ਚਲਾਈ ਕਿ ਵੱਡੇ-ਵੱਡੇ ਯੋਧੇ ਧਰਤੀ 'ਤੇ ਸੁੱਟ ਦਿੱਤੇ। ਬਾਬਾ ਜੁਝਾਰ ਸਿੰਘ ਦੇ ਨਾਲ ਪੰਜ ਹੋਰ ਸਿੰਘ, ਜਿੱਧਰ ਵੀ ਮੂੰਹ ਕਰਦੇ, ਵੈਰੀਆਂ ਦੇ ਆਹੂ ਲਾਹੀ ਜਾਂਦੇ ਸਨ। ਵਜ਼ੀਰ ਖਾਂ ਸਭ ਕੁਝ ਅੱਖੀਂ ਵੇਖ ਰਿਹਾ ਸੀ। ਮੂੰਹ ਵਿਚ ਉਂਗਲਾਂ ਪਾ ਕੇ ਅਸ਼ ਅਸ਼ ਕਰ ਉੱਠਿਆ। ਉਸ ਨੇ ਲਲਕਾਰਾ ਮਾਰਿਆ, "ਫੜ ਲਉ, ਇਹ ਬਟੇਰਾ ਹੁਣ ਬਚ ਕੇ ਨਾ ਜਾਵੇ।" ਕਹਿਰੀ ਹੱਲਾ ਹੋਇਆ। ਸਾਹਿਬਜ਼ਾਦਾ ਜੀ ਨੇ ਤੀਰਾਂ ਦਾ ਭੱਥਾ ਖਾਲੀ ਹੋਣ 'ਤੇ ਤਲਵਾਰ ਖਿੱਚ ਲਈ। ਸਾਰਾ ਵੈਰੀ ਦਲ, ਟਿੱਡੀ ਦਲ ਵਾਂਗ, ਇਕੱਠੇ ਹੋ ਕੇ, ਸਾਹਿਬਜ਼ਾਦੇ 'ਤੇ ਆਣ ਪਏ। ਸ਼ਾਬਾਸ਼ੇ! ਇਸ ਗੁਰੂ-ਸਪੁੱਤਰ ਦੇ, ਅਣਗਿਣਤ ਵੈਰੀਆਂ ਨੂੰ ਮਾਰਦਾ ਹੋਇਆ, ਇਹ ਸਾਹਿਬਜ਼ਾਦਾ ਵੀ ਸ਼ਹੀਦ ਹੋ ਗਿਆ। ਇੰਜ ਧਰਮੀ ਸਿੰਘਾਂ ਅਤੇ ਦੋ ਸਾਹਿਬਜ਼ਾਦਿਆਂ ਦੇ ਪਵਿੱਤਰ ਖੂਨ ਨਾਲ ਰੰਗੀ ਹੋਈ 'ਚਮਕੌਰ ਦੀ ਧਰਤੀ' ਆਉਣ ਵਾਲੀਆਂ ਪੀੜ੍ਹੀਆਂ ਲਈ, ਮਾਰਗ-ਦਰਸ਼ਕ ਅਤੇ ਪੂਜਣ ਯੋਗ ਹੋ ਗਈ। ਅੱਲਾ ਯਾਰ ਖਾਂ ਜੋਗੀ ਲਿਖਦਾ ਹੈ:

*ਬਸ ਏਕ ਹੀ ਹਿੰਦ ਮੇਂ ਤੀਰਥ ਹੈ, ਯਾਤਰਾ ਕੇ ਲੀਏ।*
*ਕਟਾਏ ਬਾਪ ਨੇ ਬੱਚੇ ਜਹਾਂ, ਖ਼ੁਦਾ ਕੇ ਲੀਏ।*
*ਚਮਕ ਹੈ ਮਿਹਰ ਕੀ ਚਮਕੌਰ! ਤੇਰੇ ਜ਼ੱਰੋਂ ਮੇਂ।*
*ਯਹੀਂ ਸੇ ਸਤਾਰੇ ਗਏ ਸ਼ਮ੍ਹਾ ਕੇ ਲੀਏ।*

**ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ:** ਸਰਸਾ ਨਦੀ ਦੇ ਪਰਿਵਾਰ ਵਿਛੋੜੇ ਤੋਂ ਅਗਲੇ ਦਿਨ, ਗੁਰੂ ਗੋਬਿੰਦ ਸਿੰਘ ਜੀ ਕੋਲ ਲਗਭਗ ਦੋ ਦਹਾਕੇ ਰਸੋਈਆ ਰਹਿ ਚੁੱਕਾ ਗੰਗੂ ਬ੍ਰਾਹਮਣ ਇਨ੍ਹਾਂ ਨੂੰ ਮਿਲ ਪਿਆ। ਉਸ ਦੀ ਬੇਨਤੀ ਮੰਨ ਕੇ ਮਾਤਾ ਗੁਜਰੀ ਜੀ ਸਮੇਤ ਦੋਵੇਂ ਸਾਹਿਬਜ਼ਾਦੇ, ਗੰਗੂ ਦੇ ਪਿੰਡ 'ਖੇੜੀ' ਚਲੇ ਗਏ। ਘਰ ਪਹੁੰਚ ਕੇ ਗੰਗੂ ਨੇ ਲੂਣ ਹਰਾਮੀ ਕੀਤੀ ਅਤੇ ਵੱਡਾ ਅਕ੍ਰਿਤਘਣ ਬਣ ਗਿਆ। ਲਾਲਚ ਵੱਸ, ਉਸ ਨੇ ਮਾਤਾ ਜੀ ਅਤੇ ਦੋਵਾਂ ਸਾਹਿਬਜ਼ਾਦਿਆਂ ਨੂੰ ਮੋਰਿੰਡੇ ਤੋਂ ਪੁਲਿਸ ਲਿਆ ਕੇ ਫੜਾ ਦਿੱਤਾ।

ਸਰਹੰਦ ਦਾ ਸੂਬੇਦਾਰ ਵਜ਼ੀਰ ਖਾਂ ਗੁਰੂ ਜੀ ਦੀ ਮਾਤਾ ਅਤੇ ਦੋ ਮਸੂਮ ਬੱਚਿਆਂ ਨੂੰ ਗ੍ਰਿਫਤਾਰ ਕਰਕੇ ਬਹੁਤ ਪ੍ਰਸੰਨ ਹੋਇਆ। ਰਾਤ ਨੂੰ ਦਾਦੀ ਬਿਰਧ ਮਾਂ ਅਤੇ ਲਾਡਲੇ ਪੋਤਰਿਆਂ ਨੂੰ ਠੰਢੇ ਬੁਰਜ ਵਿਚ ਕੈਦ ਰੱਖਿਆ ਗਿਆ। ਦਿਨ ਚੜ੍ਹਿਆ ਵਜ਼ੀਰ ਖਾਂ ਦੇ ਸਿਪਾਹੀ ਆਏ। ਨਵਾਬ ਵਜ਼ੀਰ ਖਾਂ ਦੀ ਕਚਹਿਰੀ ਵਿਚ ਪੈਰ ਧਰਦਿਆਂ ਹੀ ਦੋਵਾਂ ਸਾਹਿਬਜ਼ਾਦਿਆਂ ਨੇ ਨਿਡਰ

ਹੋ ਕੇ ਇਕੋ ਆਵਾਜ਼ ਨਾਲ ਗੱਜ ਕੇ "ਫਤਹਿ" ਬੁਲਾ ਦਿੱਤੀ। ਜਿਸ ਨੇ ਸਾਰੇ ਦਰਬਾਰੀ ਕਰਮਚਾਰੀਆਂ ਨੂੰ ਹੈਰਾਨ ਕਰ ਦਿੱਤਾ। ਦੀਵਾਨ ਸੁੱਚਾ ਨੰਦ ਨੇ ਵਜ਼ੀਰ ਖਾਂ ਦੀ ਚਾਪਲੂਸੀ ਕਰਦੇ ਹੋਏ ਕਿਹਾ- "ਓਇ! ਓਇ!! ਨਵਾਬ ਸਰਹੰਦ ਨੂੰ ਝੁਕ ਕੇ ਸਲਾਮ ਕਰੋ।" ਸਾਹਿਬਜ਼ਾਦਿਆਂ ਨੇ ਸਲਾਮ ਕਰਨ ਤੋਂ ਸਾਫ਼ ਨਾਂਹ ਕਰ ਦਿੱਤੀ ਤੇ ਫਿਰ ਉੱਚੀ ਨਾਲ ਫ਼ਤਹਿ, ਬੁਲਾ ਦਿੱਤੀ। ਸੂਬੇਦਾਰ ਵਜ਼ੀਰ ਖਾਂ ਨੇ ਬੱਚਿਆਂ ਨੂੰ ਚੰਗੇ ਬਸਤਰ, ਚੰਗਾ ਰਹਿਣ-ਸਹਿਣ, ਪੂਰਾ ਸਤਿਕਾਰ ਅਤੇ ਵੱਡੇ-ਵੱਡੇ ਲਾਲਚ ਦਿੱਤੇ ਅਤੇ ਆਖਿਆ-

"ਤੁਹਾਡੇ ਪਿਤਾ ਅਤੇ ਦੋ ਭਰਾ ਮਾਰ ਦਿੱਤੇ ਗਏ ਹਨ। ਤੁਸੀਂ ਇਸਲਾਮ ਪ੍ਰਵਾਨ ਕਰ ਲਉ, ਨਹੀਂ ਤਾਂ, ਤੁਹਾਡੀ ਵੀ ਖੈਰ ਨਹੀਂ। ਸਖ਼ਤ ਤਸੀਹੇ ਦੇ ਕੇ ਮਾਰ ਦਿੱਤੇ ਜਾਉਗੇ।"

ਸਾਹਿਬਜ਼ਾਦਿਆਂ ਨੇ ਨਿਰਭੈ ਹੋ ਕੇ, ਸ਼ੇਰਾਂ ਵਾਂਗ ਕੜਕਵੇਂ ਅਤੇ ਖਰੇ-ਖਰੇ ਉੱਤਰ ਦਿੱਤੇ। ਸਭ ਪ੍ਰਕਾਰ ਦੇ ਲਾਲਚ ਅਤੇ ਆਪਣਾ ਧਰਮ ਤਿਆਗਣ ਨੂੰ ਠੁਕਰਾ ਦਿੱਤਾ। ਸੂਬੇਦਾਰ ਵਜ਼ੀਰ ਖਾਂ, ਹੈਰਾਨ ਹੋ ਕੇ, ਮੂੰਹ ਵਿਚ ਉਂਗਲਾਂ ਪਾ ਕੇ, ਨਹੁੰ ਟੁੱਕਣ ਲੱਗਾ। ਏਨੇ ਨੂੰ ਦੀਵਾਨ ਸੁੱਚਾ ਨੰਦ ਨੇ, ਧੁਖਦੀ ਉੱਤੇ ਤੇਲ ਪਾ ਕੇ, ਭਾਂਬੜ ਮਚਾਉਣ ਦਾ ਕੰਮ ਕੀਤਾ। ਉਹ ਬੋਲ ਉਠਿਆ-

"ਸੱਪ ਦੇ ਬੱਚੇ ਵੱਡੇ ਹੋ ਕੇ ਸੱਪ ਬਣਨਗੇ। ਇਨ੍ਹਾਂ ਨੂੰ ਮਾਸੂਮ ਨਾ ਸਮਝੋ।" ਬਾਗੀ ਸੁੱਚਾ ਨੰਦ ਨੇ ਭਰੀ ਸਭਾ ਵਿਚ ਸਾਹਿਬਜ਼ਾਦਿਆਂ ਤੋਂ ਪੁੱਛਿਆ-

"ਜੇਕਰ ਤੁਹਾਨੂੰ ਛੱਡ ਦਈਏ, ਤਾਂ ਤੁਸੀਂ ਕੀ ਕਰੋਗੇ?"

ਦੋਵਾਂ ਨੇ ਦਲੇਰਾਨਾ ਉੱਤਰ ਦਿੱਤਾ- "ਜੇਕਰ ਸਾਨੂੰ ਛੱਡ ਦਿੱਤਾ ਤਾਂ ਅਸੀਂ ਆਪਣੇ ਪੁਰਖਿਆਂ (ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ) ਦੇ ਰਸਤੇ 'ਤੇ ਚੱਲਦੇ ਹੋਏ, ਫ਼ੌਜਾਂ ਇਕੱਤਰ ਕਰਕੇ, ਤੁਹਾਡੇ ਜ਼ੁਲਮ ਦੇ ਵਿਰੁੱਧ ਲੜਦੇ ਰਹਾਂਗੇ ਪਰ ਇਸਲਾਮ ਕਬੂਲ ਨਹੀਂ ਕਰਾਂਗੇ।"

ਸੁੱਚਾ ਨੰਦ ਦੀ ਤਸੱਲੀ ਹੋ ਗਈ। ਕੋਈ ਵੀ ਕਸਰ ਬਾਕੀ ਨਹੀਂ ਸੀ ਰਹਿ ਗਈ। ਹੁਣ ਏਨੇ ਨੂੰ ਕਾਜ਼ੀ ਨੇ ਕੁਰਾਨ ਦੇ ਵਰਕੇ ਫੋਲੇ ਅਤੇ ਹੁਕਮ ਸੁਣਾ ਦਿੱਤਾ-

"ਇਨ੍ਹਾਂ ਨੂੰ ਇਸ ਤਰ੍ਹਾਂ ਮਾਰਿਆ ਜਾਵੇ, ਇਨ੍ਹਾਂ ਦੇ ਖੂਨ ਦਾ ਕੋਈ ਵੀ ਤੁਪਕਾ ਧਰਤੀ 'ਤੇ ਨਾ ਡਿੱਗੇ।"

ਅਗਲੇ ਦਿਨ ਫਿਰ ਪੇਸ਼ੀ ਹੋਈ। ਗੁਰੂ ਕੇ ਲਾਲ ਆਪਣੇ ਨਿਸ਼ਚੇ 'ਤੇ ਦ੍ਰਿੜ੍ਹ ਰਹੇ। ਨਵਾਬ ਨੇ ਕਾਜ਼ੀ ਵੱਲ ਵੇਖਿਆ। ਕਾਜ਼ੀ ਨੇ ਆਪਣਾ ਫਤਵਾ (ਫੈਸਲਾ) ਫਿਰ ਉਹੀ ਦੁਹਰਾ ਦਿੱਤਾ। ਕੋਲ ਬੈਠੇ ਨਵਾਬ ਸ਼ੇਰ ਮੁਹੰਮਦ ਮਲੇਰਕੋਟਲੇ ਨੇ ਕਿਹਾ-

"ਨਵਾਬ ਸਾਹਿਬ! ਪਿਤਾ ਦੇ ਕੀਤੇ ਕਸੂਰ ਦੀ ਸਜ਼ਾ ਪਿਤਾ ਨੂੰ ਮਿਲਣੀ ਚਾਹੀਦੀ ਹੈ। ਮੈਂ ਵੀ ਇਸਲਾਮੀ ਸ਼ਰ੍ਹਾ ਜਾਣਦਾ ਹਾਂ। ਇਸ ਵਿਚ ਬੱਚਿਆਂ ਦਾ ਕੀ ਕਸੂਰ ਹੈ?" ਸੁੱਚਾ ਨੰਦ ਨੇ ਫਿਰ ਅੱਗ ਭੜਕਾ ਦਿੱਤੀ-

"ਸੱਪ ਦੇ ਬੱਚਿਆਂ ਦੇ ਸਿਰ ਜੰਮਦਿਆਂ ਹੀ ਫੇਹ ਦੇਣੇ ਚਾਹੀਦੇ ਹਨ।" ਨਵਾਬ ਸ਼ੇਰ ਮੁਹੰਮਦ 'ਹਾਅ' ਦਾ ਨਾਹਰਾ ਮਾਰ ਕੇ, ਕਚਹਿਰੀ 'ਚੋਂ ਬਾਹਰ ਆ ਗਿਆ। ਸੂਬੇਦਾਰ ਵਜ਼ੀਰ ਖਾਂ ਨੇ, ਸਾਹਿਬਜ਼ਾਦਿਆਂ ਨੂੰ ਕੰਧ ਵਿਚ ਚਿਣ ਕੇ ਅਤੇ ਪਿੱਛੋਂ ਤਲਵਾਰ ਨਾਲ ਕੱਟ ਕੇ, ਸ਼ਹੀਦ ਕਰਨ ਦਾ ਹੁਕਮ ਸੁਣਾ ਦਿੱਤਾ।

ਦਿੱਲੀ ਤੋਂ ਸ਼ਾਹੀ ਜਲਾਦ, ਸਾਸ਼ਲ ਬੇਗ ਅਤੇ ਬਾਸ਼ਲ ਬੇਗ ਮੰਗਵਾ ਲਏ ਗਏ। 27 ਦਸੰਬਰ 1704 ਈ. ਨੂੰ ਸਾਹਿਬਜ਼ਾਦਿਆਂ ਨੂੰ, ਨੀਹਾਂ ਵਿਚ ਚਿਣ ਕੇ, ਉੱਪਰੋਂ ਸੀਸ ਤਲਵਾਰ ਨਾਲ ਕੱਟ ਕੇ, ਸ਼ਹੀਦ ਕਰ ਦਿੱਤਾ ਗਿਆ।

ਉਸ ਵੇਲੇ ਗੁਰੂ ਜੀ ਰਾਏਕੋਟ ਵਿਖੇ ਸਨ। ਨੂਰੇ ਮਾਹੀ ਨੇ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹੀਦੀ, ਬਾਰੇ ਵਿਥਿਆ, ਖੋਲ੍ਹ ਕੇ ਸੁਣਾ ਦਿੱਤੀ। ਸੁਣ ਕੇ, ਗੁਰੂ ਜੀ ਨੇ ਅਕਾਲ ਪੁਰਖ ਜੀ ਦਾ ਸ਼ੁਕਰਾਨਾ ਕੀਤਾ ਅਤੇ ਬਚਨ ਕੀਤਾ-

ਚਾਰ ਮੂਏ ਤੋ ਕਿਆ ਹੂਆ, ਜੀਵਤ ਕਈ ਹਜਾਰ।

ਅਤੇ ਆਖਿਆ, ਮੁਗ਼ਲਾਂ ਦੀ ਜੜ੍ਹ ਪੁੱਟੀ ਗਈ-

*ਦੁਸ਼ਮਣ ਬਾਲ ਮਾਰੇ, ਅਤਿ ਪਾਪੀ।*
*ਉੱਖੜੀ ਜੜ੍ਹ, ਤੁਰਕਨ ਸਭ ਥਾਪੀ...*

*(ਮਿਰਜਾ ਮੁਹੰਮਦ ਅਬਦੁਲ ਗਨੀ)*

**ਚਾਰ ਸਾਹਿਬਜ਼ਾਦਿਆਂ ਦੀ ਸ਼ਹਾਦਤ ਦਾ ਅਸਰ:** ਸਾਹਿਬਜ਼ਾਦਿਆਂ ਦੀ ਇਸ ਮਹਾਨ ਸ਼ਹਾਦਤ ਨਾਲ, ਸਿੱਖ ਧਰਮ ਵਿਚ, ਅਜਿਹੀ ਜਾਗ੍ਰਿਤੀ ਆਈ ਕਿ ਉਹ ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ, ਧੜਾ-ਧੜ ਸਿੰਘ ਸੱਜਣ ਲੱਗੇ। ਕੁਝ ਹੀ ਸਾਲਾਂ ਵਿਚ ਸਿੰਘਾਂ ਦੀ ਗਿਣਤੀ ਏਨੀ ਵੱਧ ਗਈ ਕਿ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿਚ, ਮੁਗ਼ਲ ਸਰਕਾਰ ਦੇ ਪੈਰ ਉੱਖੜ ਗਏ। ਸਰਹੰਦ ਦੀ ਇੱਟ ਨਾਲ ਇੱਟ ਖੜਕਾ ਕੇ, ਸਾਹਿਬਜ਼ਾਦਿਆਂ ਦੀ ਸ਼ਹੀਦੀ ਅਤੇ ਹੋਰ ਅਤਿਆਚਾਰਾਂ ਦਾ ਬਦਲਾ ਲੈ ਲਿਆ ਅਤੇ ਖ਼ਾਲਸਾ ਰਾਜ ਸਥਾਪਤ ਹੋ ਗਿਆ।

* * *

# ਗੁਰੂ ਘਰ ਦੇ ਅਨਿੰਨ ਸ਼ਰਧਾਲੂ
# ਗਨੀ ਖਾਂ ਅਤੇ ਨਬੀ ਖਾਂ

ਸਰਬੰਸਦਾਨੀ ਗੁਰੂ ਜੀ ਜ਼ਾਲਮ ਦੇ ਨਹੀਂ, ਜ਼ੁਲਮ ਦੇ ਖਿਲਾਫ ਸਨ ਅਤੇ ਫਿਰ ਧਰਮ ਉਬਾਰਣ ਹਿੱਤ, ਜ਼ੁਲਮ ਨੂੰ ਖਤਮ ਕਰਨ ਹਿੱਤ ਆਪਣੀ ਸਾਰੀ ਸ਼ਕਤੀ ਲਗਾ ਦਿੱਤੀ ਸੀ। ਜ਼ੁਲਮ ਖਤਮ ਕਰਨ ਲਈ ਖ਼ਾਲਸਾ ਪੰਥ ਦੀ ਸਾਜਣਾ ਕੀਤੀ ਅਤੇ ਸਿੱਖ ਨੂੰ ਸ਼ਸਤਰਧਾਰੀ ਕਰਕੇ ਖੰਡੇ ਬਾਟੇ ਦੇ ਅੰਮ੍ਰਿਤ ਦਾ ਅਧਿਕਾਰੀ ਬਣਾ ਦਿੱਤਾ ਸੀ। ਉਹ, ਗੁਰੂ ਨਾਨਕ ਜੀ ਦੀ ਸੁਲਹਕੁਲ ਨੀਤੀ ਦੇ ਧਾਰਨੀ ਹੋਣ ਕਾਰਨ ਹਿੰਦੂਆਂ ਤੋਂ ਬਿਨਾਂ ਉਹਨਾਂ ਦੇ ਅਨੇਕ ਮੁਸਲਮਾਨ ਵੀ ਸ਼ਰਧਾਲੂ ਸਨ ਜੋ ਗੁਰੂ ਜੀ ਵਿਚ ਪੂਰਨ ਇਤਕਾਦ ਰੱਖਦੇ ਸਨ। ਉਹਨਾਂ ਮਹਾਨ ਸ਼ਰਧਾਲੂਆਂ ਵਿੱਚੋਂ ਭਾਈ ਗਨੀ ਖਾਂ ਅਤੇ ਭਾਈ ਨਬੀ ਖਾਂ ਵੀ ਸਨ ਜਿਹਨਾਂ ਨੂੰ ਜਦੋਂ ਗੁਰੂ ਜੀ ਉੱਚ ਦੇ ਪੀਰ ਬਣੇ ਸਨ ਤਾਂ ਗੁਰੂ ਜੀ ਦੀ ਚਰਨ ਸ਼ਰਨ ਵਿਚ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਸੀ।

ਉਹਨਾਂ ਦੇ ਮੁੱਢਲੇ ਜੀਵਨ ਬਾਰੇ ਸਾਡੇ ਇਤਿਹਾਸਕ ਸਰੋਤ ਬਿਲਕੁਲ ਚੁਪ ਹਨ। ਭਾਈ ਕਾਹਨ ਸਿੰਘ ਜੀ ਨਾਭਾ ਉਹਨਾਂ ਬਾਰੇ ਲਿਖਦੇ ਹਨ:

"ਗਨੀ ਖਾਂ ਮਾਛੀਵਾੜੇ ਦਾ ਵਸਨੀਕ ਪਠਾਣ ਜੋ ਨਬੀ ਖਾਂ ਦਾ ਵੱਡਾ ਭਰਾ ਸੀ, ਇਹ ਦੋਵੇਂ ਭਾਈ ਦਸਮੇਸ਼ ਜੀ ਪਾਸ ਕੁਝ ਸਾਲ ਨੌਕਰ ਰਹੇ ਸਨ, ਜਦੋਂ ਚਮਕੌਰ ਤੋਂ ਚੱਲਕੇ ਕਲਗੀਧਰ ਮਾਛੀਵਾੜੇ ਆਏ, ਤਦ ਇਹ ਪ੍ਰੇਮਭਾਵ ਨਾਲ ਸਤਿਗੁਰ ਦੀ ਸੇਵਾ ਵਿਚ ਹਾਜ਼ਿਰ ਹੋਏ ਅਤੇ ਸਤਿਗੁਰੂ ਦਾ ਪਲੰਘ ਉਠਾ ਕੇ ਹੇਹਰ ਪਿੰਡ ਤੀਕ ਸਾਥ ਰਹੇ। ਜਗਤ ਗੁਰੂ ਨੇ ਇਸ ਥਾਂ ਤੋਂ ਇਨ੍ਹਾਂ ਨੂੰ ਵਿਦਾ ਕਰਨ ਵੇਲੇ ਹੁਕਮਨਾਮਾ ਬਖਸ਼ਿਆ, ਜਿਸ ਵਿਚ ਲਿਖਿਆ ਹੈ ਕਿ ਗਨੀ ਖਾਂ ਅਤੇ ਨਬੀ ਖਾਂ ਸਾਨੂੰ ਪੁਤ੍ਰਾਂ ਤੋਂ ਵੱਧ ਕੇ ਪਿਆਰੇ ਹਨ। ਸਿੱਖ ਰਿਆਸਤਾਂ ਤੋਂ ਇਹਨਾਂ ਦੀ ਔਲਾਦ ਨੂੰ ਸਾਲਾਨਾ ਬੰਧਾਨ ਮਿਲਦੇ ਹਨ ਅਤੇ ਗੁਰਸਿੱਖ ਭੀ ਹਰ ਤਰ੍ਹਾਂ ਨਾਲ ਸਨਮਾਨ ਕਰਦੇ ਹਨ।"

ਉਹਨਾਂ ਦੇ ਬਜ਼ੁਰਗ ਕੌਣ ਸਨ, ਕੀ ਉਹ ਮਾਛੀਵਾੜੇ ਦੇ ਹੀ ਰਹਿਣ ਵਾਲੇ ਸਨ ਜਾਂ ਫਿਰ ਉਹ ਹੋਰ ਕਿਤਿਉਂ ਆਏ ਸਨ? ਇਸ ਬਾਰੇ ਇਤਿਹਾਸਕ ਸ੍ਰੋਤਾਂ ਤੋਂ ਕੁਝ ਵੀ ਪਤਾ ਨਹੀਂ ਚੱਲਦਾ, ਪ੍ਰੰਤੂ ਉਪਰੋਕਤ ਲਿਖਾਂਤ ਤੋਂ ਇਹ ਪਤਾ ਲੱਗਦਾ ਹੈ ਕਿ ਉਹ, ਗੁਰੂ ਜੀ ਸਮੇਂ ਮਾਛੀਵਾੜੇ ਰਹਿੰਦੇ ਸਨ। ਅਤੇ ਕੁਝ ਸਮਾਂ ਗੁਰੂ ਜੀ ਦੀ ਹਜ਼ੂਰੀ ਵਿਚ ਵੀ ਰਹਿ ਚੁੱਕੇ ਸਨ ਅਤੇ ਗੁਰੂ ਜੀ ਦੇ ਸੱਚੇ ਸੇਵਕਾਂ ਵਿੱਚੋਂ ਸਨ। ਗੁਰੂ ਚਰਨਾਂ ਲਈ ਪ੍ਰੇਮ ਉਹਨਾਂ ਦੇ ਮਨਾਂ ਵਿਚ ਸੱਚੇ ਸਿੱਖਾਂ ਵਾਲਾ ਸੀ। ਇਤਿਹਾਸ ਇਹ ਵੀ ਦੱਸਦਾ ਹੈ ਕਿ ਉਹ ਦੋਵੇਂ ਰੋਪੜ ਵਾਲੇ ਕੋਟਲਾ

ਨਿਹੰਗ ਖਾਨ ਦੀ ਭੂਆ ਦੇ ਪੁੱਤਰ ਸਨ। ਪ੍ਰੋ. ਪਿਆਰਾ ਸਿੰਘ ਪਦਮ ਉਹਨਾਂ ਦੋਹਾਂ ਭਰਾਵਾਂ ਬਾਰੇ ਇਸ ਪ੍ਰਕਾਰ ਲਿਖਦੇ ਹਨ:

"ਕਰਤਾ 'ਗੁਰੂ ਕੀਆਂ ਸਾਖੀਆਂ' ਅਨੁਸਾਰ, ਇਹ ਨਿਹੰਗ ਖਾਂ ਦੀ ਭੂਆ ਉਮਰੀ ਦੇ ਬੇਟੇ ਸਨ ਜੋ ਕਿ ਵੈਰੋਵਾਲ ਜ਼ਿਲ੍ਹਾ ਅੰਮ੍ਰਿਤਸਰ ਵਿਚ ਵਿਆਹੀ ਹੋਈ ਸੀ। ਕੁਝ ਲੇਖਕਾਂ ਅਨੁਸਾਰ ਇਹ ਅਜਮੇਰੀ ਫੌਜ ਵਿਚ ਮੁਲਾਜ਼ਮ ਸਨ ਤੇ ਕੁਝ ਕੁ ਨੇ ਇਹ ਵੀ ਲਿਖਿਆ ਹੈ ਕਿ ਇਹ ਘੋੜਿਆਂ ਦੇ ਸੁਦਾਗਰ ਸਨ। ਇਸ ਕਰਕੇ ਗੁਰੂ ਸਾਹਿਬ ਪਾਸ ਆਉਂਦੇ ਜਾਂਦੇ-ਰਹਿੰਦੇ ਸਨ। ਇਹ ਦੋਵੇਂ ਗੱਲਾਂ ਹੋ ਸਕਦੀਆਂ ਹਨ ਪਰ ਇਹ ਵਧੇਰੇ ਠੀਕ ਹੈ ਕਿ ਨਿਹੰਗ ਖਾਂ ਦੇ ਰਿਸ਼ਤੇਦਾਰ ਹੋਣ ਕਰਕੇ ਇਹ ਸਤਿਗੁਰਾਂ ਦੇ ਨਿਕਟਵਰਤੀ ਸ਼ਰਧਾਲੂ ਬਣੇ।"

1704 ਈ. ਵਿਚ ਸ੍ਰੀ ਅਨੰਦਪੁਰ ਸਾਹਿਬ ਛੱਡਣ ਤੋਂ ਬਾਅਦ ਪੰਜਾਬ ਦਾ ਪੱਤਾ-ਪੱਤਾ ਖ਼ਾਲਸਾ ਪੰਥ ਦਾ ਵੈਰੀ ਹੋ ਚੁੱਕਾ ਸੀ। ਮੁਗ਼ਲ ਫ਼ੌਜਾਂ ਗੁਰੂ ਜੀ ਦਾ ਪਿੱਛਾ ਕਰਦੀਆਂ ਆ ਰਹੀਆਂ ਸਨ। ਉਸ ਭਿਆਨਕ ਸਮੇਂ ਗੁਰੂ ਜੀ ਕੁਝ ਸਮਾਂ ਕੋਟਲਾ ਨਿਹੰਗ ਖਾਨ ਕੋਲ ਰੋਪੜ ਵਿਖੇ ਠਹਿਰੇ ਸਨ।

ਦਸੰਬਰ, 1704 ਈ. ਦੀ ਇਕ ਕਹਿਰਾਂ ਭਰੀ ਸਰਦ ਰਾਤ ਨੂੰ ਗੁਰੂ ਸਾਹਿਬ ਜੀ ਨੇ ਅਨੰਦਪੁਰ ਸਾਹਿਬ ਨੂੰ ਛੱਡਿਆ ਅਤੇ ਸਵੇਰ ਹੋਣ ਤੱਕ ਰੋਪੜ ਕੋਟਲਾ ਨਿਹੰਗ ਖਾਨ ਕੋਲ ਪਹੁੰਚੇ ਅਤੇ 6 ਦਸੰਬਰ ਦਾ ਸਾਰਾ ਦਿਨ ਕੋਟਲਾ ਨਿਹੰਗ ਖਾਨ ਕੋਲ ਗੁਜ਼ਾਰਿਆ ਸੀ। ਫਿਰ ਉਥੋਂ ਚਮਕੌਰ ਸਾਹਿਬ ਵੱਲ ਚੱਲ ਪਏ ਅਤੇ ਦੂਜੇ ਦਿਨ ਸ਼ਾਮ ਤੱਕ ਚਮਕੌਰ ਸਾਹਿਬ, ਗਰੀਬੂ ਦੀ ਹਵੇਲੀ (ਪ੍ਰੋ. ਪਿਆਰਾ ਸਿੰਘ ਪਦਮ ਦੀ ਪੁਸਤਕ 'ਗੋਬਿੰਦ ਸਾਗਰ' ਸਫਾ 39 ਅਨੁਸਾਰ ਭਾਈ ਬੁਧੀ ਚੰਦ ਦੀ ਹਵੇਲੀ) ਪਹੁੰਚ ਗਏ ਅਤੇ ਸਾਰੀ ਰਾਤ ਮੁਗ਼ਲ ਫ਼ੌਜ ਨਾਲ ਇਤਿਹਾਸਕ ਜੰਗ ਲੜੀ ਜਿਸਦੀ ਇਤਿਹਾਸ ਵਿਚ ਹੋਰ ਕੋਈ ਮਿਸਾਲ ਨਹੀਂ ਮਿਲ ਸਕਦੀ। ਮੁਠ ਭਰ ਸਿੰਘਾਂ ਨੇ ਵਿਸ਼ਾਲ ਦੁਸ਼ਮਣ ਦੀ ਫੌਜ ਦਾ ਟਾਕਰਾ ਕੀਤਾ ਸੀ। ਗੁਰੂ ਜੀ, ਪੰਜਾਂ ਪਿਆਰਿਆਂ, 'ਚੋਂ ਤਿੰਨ ਪਿਆਰੇ ਭਾਈ ਸਾਹਿਬ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੋਹਕਮ ਸਿੰਘ ਅਤੇ ਦੋਵੇਂ ਵੱਡੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਵਾ ਕੇ ਰਾਤ ਸਮੇਂ ਗੜ੍ਹੀ ਛੱਡ ਕੇ ਮਾਛੀਵਾੜੇ ਵੱਲ ਚਲੇ ਗਏ ਸਨ।

ਗੁਰੂ ਸਾਹਿਬ ਜੀ ਨੇ ਚਮਕੌਰ ਦੀ ਗੜ੍ਹੀ ਨੂੰ ਕਿਵੇਂ ਛੱਡਿਆ? ਇਹ ਵੀ ਇਕ ਰੌਚਿਕ ਘਟਨਾ ਹੈ। ਕਿਹਾ ਜਾਂਦਾ ਹੈ ਕਿ ਗੁਰੂ ਜੀ ਨੂੰ ਪੰਜ ਸਿੰਘਾਂ ਦੇ ਹੁਕਮ ਨੇ ਚਮਕੌਰ ਦੀ ਗੜ੍ਹੀ ਤੋਂ ਬਾਹਰ ਚਲੇ ਜਾਣ ਲਈ ਮਜਬੂਰ ਕੀਤਾ ਸੀ। ਦੋਵੇਂ ਪਠਾਣ ਭਰਾ ਗਨੀ ਖਾਂ ਅਤੇ ਨਬੀ ਖਾਂ ਬਿਲਾਸਪੁਰ ਦੇ ਰਾਜੇ ਦੀ ਫੌਜ ਵਿਚ ਕੰਮ ਕਰਦੇ ਸਨ ਅਤੇ ਉਹਨਾਂ ਨੇ ਹੀ ਗੁਰੂ ਜੀ ਨੂੰ ਗੜ੍ਹੀ ਛੱਡਣ ਸਮੇਂ ਭੇਸ ਵਟਾਉਣ ਲਈ ਮੁਗ਼ਲ ਸਿਪਾਹੀਆਂ ਦੇ ਕੱਪੜੇ ਭੇਜੇ ਸਨ ਤਾਂ ਕਿ ਗੁਰੂ ਜੀ ਨੂੰ ਕੋਈ ਪਹਾੜੀ ਰਾਜਾ ਜਾਂ ਮੁਗ਼ਲ ਸਿਪਾਹੀ ਅਤੇ ਕੋਈ ਮੁਗ਼ਲ ਸਿਪਾਹਸਲਾਰ ਪਛਾਣ ਨਾ ਸਕੇ। ਇਸ ਬਾਰੇ 'ਅਕਾਲੀ ਪੱਤ੍ਰਿਕਾ" ਰੋਜ਼ਾਨਾ ਪੰਜਾਬੀ ਅਖਬਾਰ ਦੇ 27 ਸਤੰਬਰ 1966 ਈ. ਦੇ ਅੰਕ ਵਿਚ ਇਕ ਲੇਖ ਵਿਚ ਇਸ ਪ੍ਰਕਾਰ ਛਪਿਆ ਸੀ:

"ਚਮਕੌਰ ਸਾਹਿਬ ਤੋਂ ਹਜ਼ੂਰ ਸਾਹਿਬ ਕਿਵੇਂ ਗਏ?... ਵਰਣਨਯੋਗ ਗੱਲ ਹੈ ਕਿ ਗਨੀ ਖਾਂ ਤੇ ਨਬੀ ਖਾਂ ਨੇ ਇਸ ਸਮੇਂ ਭਾਰੀ ਸਹਾਇਤਾ ਕੀਤੀ। ਇਹ ਦੋਵੇਂ ਰਾਜਾ ਬਿਲਾਸਪੁਰ

ਦੀ ਫੌਜ ਵਿਚ ਭਰਤੀ ਹੋ ਗਏ ਸਨ। ਚਮਕੌਰ ਦੇ ਘੇਰੇ ਸਮੇਂ ਇਹ ਭੀ ਵੈਰੀ ਦਲ ਵਿਚ ਸਨ।... ਇਹਨਾਂ ਗੁਰੂ ਸਾਹਿਬ ਨੂੰ ਕਿਹਾ ਤੁਰੰਤ ਇਹ ਗੜ੍ਹੀ ਛੱਡ ਦੇਣੀ ਚਾਹੀਦੀ ਹੈ। ਇਸ ਸਮੇਂ ਅੰਦਰ ਵੀ ਇਹੋ ਵਿਚਾਰਾਂ ਹੋ ਰਹੀਆਂ ਸਨ। ਗਨੀ ਖਾਂ ਨਬੀ ਖਾਂ ਨਾਲ ਇਹ ਭੀ ਅੰਦਰੋਂ ਮਸ਼ਵਰਾ ਹੋਇਆ ਕਿ ਗੁਰੂ ਜੀ ਕਿਵੇਂ ਬਾਹਰ ਆਉਣ। ਫੈਸਲਾ ਹੋਇਆ ਕਿ ਚਾਰ ਬਾਹੀਆਂ ਤੋਂ ਤਿੰਨ ਪਿਆਰੇ ਤੇ ਚੌਥੇ ਆਪ ਗੁਰੂ ਜੀ ਛਾਲਾਂ ਮਾਰ ਕੇ ਬਾਹਰ ਆ ਜਾਣ। ਗਨੀ ਖਾਂ ਤੇ ਨਬੀ ਖਾਂ ਨੇ ਮੁਗ਼ਲਾਂ ਦੀਆਂ ਵਰਦੀਆਂ ਭਿਜਵਾਈਆਂ ਤਾਂ ਕਿ ਉਹ ਪਹਿਨ ਕੇ ਨਿਕਲਣ ਨਾਲ ਕੋਈ ਸ਼ੱਕ ਨਹੀਂ ਪਵੇਗਾ। ਉਸ ਸਮੇਂ ਗੜ੍ਹੀ ਅੰਦਰ ਕੇਵਲ ਗਿਆਰਾਂ ਸਿੰਘ ਰਹਿ ਗਏ ਸਨ। ਗਨੀ ਖਾਂ ਤੇ ਨਬੀ ਖਾਂ ਦਾ ਗੁਰੂ ਸਾਹਿਬ 'ਚ ਸਿਦਕ ਸੀ, ਉਹਨਾਂ ਇਹ ਭੀ ਬੇਨਤੀ ਕੀਤੀ ਕਿ ਇਥੋਂ ਮਾਛੀਵਾੜੇ ਪਧਾਰਿਆ ਜਾਵੇ। ਇਹ ਇਲਾਕਾ ਇਹਨਾਂ ਦਾ ਸੀ।"

ਚਮਕੌਰ ਸਾਹਿਬ ਦੀ ਗੜ੍ਹੀ ਛੱਡਣ ਤੋਂ ਪਹਿਲਾਂ ਮਾਛੀਵਾੜੇ ਪਹੁੰਚਣ ਲਈ ਗੁਰੂ ਜੀ ਨੇ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਨੂੰ ਹੁਕਮ ਕੀਤਾ ਸੀ ਕਿ ਹਨੇਰੀ ਰਾਤ ਵਿਚ ਉਹਨਾਂ ਤੱਕ ਪਹੁੰਚਣ ਲਈ ਧਰੂ ਤਾਰੇ ਦੀ ਦਸ਼ਾ ਤਕ ਕੇ ਸਾਡੇ ਤੱਕ ਪਹੁੰਚ ਕੀਤੀ ਜਾਵੇ। ਗੁਰੂ ਜੀ ਰਾਤ ਦੇ ਹਨੇਰੇ ਵਿਚ ਦੁਸ਼ਮਣ ਦੀਆਂ ਸਫ਼ਾਂ ਚੀਰਦੇ ਹੋਏ ਬਾਹਰ ਨਿਕਲ ਗਏ ਪਰੰਤੂ ਮੁਗ਼ਲ ਫ਼ੌਜਾਂ ਲਾਚਾਰੀ ਵਿਚ ਹੱਥ ਮਲਦੀਆਂ ਹੀ ਰਹਿ ਗਈਆਂ। ਸਾਰਾ ਇਲਾਕਾ ਕੰਡਿਆਲੀਆਂ ਝਾੜੀਆਂ ਨਾਲ ਭਰਿਆ ਪਿਆ ਸੀ, ਗੁਰੂ ਜੀ ਨੰਗੇ ਪੈਰੀਂ ਚੱਲ ਰਹੇ ਸਨ। ਕੰਡਿਆਂ ਨਾਲ ਗੁਰੂ ਜੀ ਦੇ ਚਰਨ ਲਹੂ-ਲੁਹਾਣ ਹੋ ਗਏ ਸਨ, ਛਾਲੇ ਪੈ ਗਏ ਸਨ, ਤਨ ਦੇ ਬਸਤਰ ਝਾੜੀਆਂ ਵਿਚ ਫਸ ਕੇ ਲੀਰੋ-ਲੀਰ ਹੋ ਗਏ ਸਨ। ਰਾਤ ਇਸੇ ਤਰ੍ਹਾਂ ਚੱਲਦਿਆਂ ਹੀ ਬਤੀਤ ਹੋ ਗਈ। ਦਿਨ ਸਮੇਂ ਗੁਰੂ ਜੀ ਨੇ ਆਮ ਰਸਤਾ ਛੱਡ ਕੇ ਪੈਦਲ ਹੀ ਵਸੋਂ ਤੋਂ ਦੂਰ ਰਹਿ ਕੇ ਚੱਲਣਾ ਸ਼ੁਰੂ ਕੀਤਾ ਕਿਉਂਕਿ ਉਹ ਇਲਾਕਾ ਮੁਗ਼ਲਾਂ ਦੀ ਜਗੀਰ ਸੀ ਅਤੇ ਸਰਕਾਰੀ ਸੈਨਿਕ ਥਾਂ-ਥਾਂ ਗੁਰੂ ਜੀ ਦੀ ਭਾਲ ਵਿਚ ਘੁੰਮ ਰਹੇ ਸਨ।

ਵਾਹਿਗੁਰੂ ਦੀ ਰਜ਼ਾ ਵਿਚ ਭੁੱਖੇ ਭਾਣੇ ਚੱਲਦੇ ਹੋਏ ਸਤਿਗੁਰੂ ਜੀ ਜੰਡਸਰ ਦੇ ਸਥਾਨ 'ਤੇ ਪਹੁੰਚੇ ਤਾਂ ਇਕ ਪ੍ਰੇਮੀ ਸਿੱਖ ਨੇ ਗੁਰੂ ਜੀ ਨੂੰ ਪਛਾਣ ਕੇ ਦੁੱਧ ਛਕਾਇਆ। ਅੱਜਕਲ੍ਹ ਉੱਥੇ ਗੁਰਦੁਆਰਾ ਜੰਡ ਸਾਹਿਬ, ਉਸ ਇਤਿਹਾਸਕ ਯਾਦ ਵਜੋਂ ਉਸਾਰਿਆ ਗਿਆ ਹੈ। ਦੁਪਹਿਰ ਸਮੇਂ ਗੁਰੂ ਜੀ ਨੇ ਮਲਿਆਂ ਦੇ ਬੇਰ ਖਾਂ ਕੇ ਭੁੱਖ ਮਿਟਾਈ ਅਤੇ ਝਾੜਾਂ ਵਿਚ ਆਰਾਮ ਕੀਤਾ। ਉੱਥੇ ਇਕ ਮੁਸਲਮਾਨ ਫਕੀਰ ਰਹਿੰਦਾ ਸੀ ਜਿਸਦੇ ਮਨ ਵਿਚ ਗੁਰੂ ਜੀ ਦੇ ਦਰਸ਼ਨ ਕਰਨ ਦੀ ਤੀਬਰ ਇੱਛਾ ਸੀ। ਗੁਰੂ ਜੀ ਨੇ ਉਸਨੂੰ ਦਰਸ਼ਨ ਦੇ ਕੇ ਉਸਦੀ ਇੱਛਾ ਪੂਰੀ ਕੀਤੀ ਅਤੇ ਉਸ ਕੋਲ ਰਹਿ ਕੇ ਆਰਾਮ ਕੀਤਾ, ਉੱਥੇ ਹੁਣ ਗੁਰਦੁਆਰਾ ਝਾੜ ਸਾਹਿਬ ਸੁਭਾਇਮਾਨ ਹੈ।

ਫਿਰ ਕੁਝ ਸਮਾਂ ਆਰਾਮ ਕਰਕੇ ਝਾੜ ਸਾਹਿਬ ਤੋਂ ਅੱਗੇ ਚਾਲੇ ਪਾਏ ਅਤੇ ਰਾਤ ਪੈਣ ਤੱਕ ਮਾਛੀਵਾੜੇ ਦੀ ਜੂਹ ਵਿਚ ਪਹੁੰਚ ਗਏ। ਆਪ ਜੀ ਨੇ ਜੰਗਲ ਵਿਚ ਇਕ ਖੂਹ ਤੋਂ ਜਲ ਛਕਿਆ ਅਤੇ ਫਿਰ ਉੱਥੋਂ ਸੱਤਰ ਗਜ਼ ਦੇ ਫਾਸਲੇ 'ਤੇ ਇਕ ਮਿੱਟੀ ਦੀ ਟਿੰਡ ਸਰਹਾਣੇ ਰੱਖ ਕੇ, ਉਪਰ ਆਪਣਾ ਸੀਸ ਰੱਖ ਕੇ ਬਿਰਾਜ ਗਏ। ਰਾਤ ਸਮੇਂ ਧਰੂ ਤਾਰੇ ਦੀ ਸੇਧ

ਰੱਖਕੇ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਵੀ ਗੁਰੂ ਜੀ ਨੂੰ ਲੱਭਦੇ ਹੋਏ ਉੱਥੇ ਪਹੁੰਚ ਗਏ। ਉਹ, ਸਤਿਗੁਰਾਂ ਦੇ ਬਸਤਰ ਲੀਰੋ ਲੀਰ ਹੋਏ ਅਤੇ ਚਰਨਾਂ ਵਿੱਚੋਂ ਲਹੂ ਸਿੰਮਦਾ ਅਤੇ ਛਾਲੇ ਪਏ ਹੋਏ ਵੇਖ ਕੇ ਰੋ ਪਏ। ਗੁਰੂ ਜੀ ਨੇ ਉਹਨਾਂ ਨੂੰ ਦਿਲਾਸਾ ਦਿੱਤਾ ਅਤੇ ਪ੍ਰਭੂ ਦਾ ਭਾਣਾ ਮੰਨਣ ਲਈ ਕਿਹਾ। ਅੰਮ੍ਰਿਤ ਵੇਲੇ ਸਿੰਘਾਂ ਨੇ ਖੂਹ ਤੋਂ ਆਪ ਵੀ ਇਸ਼ਨਾਨ ਕੀਤਾ ਅਤੇ ਗੁਰੂ ਜੀ ਨੂੰ ਵੀ ਕਰਵਾਇਆ ਅਤੇ ਫਿਰ ਨਿਤਨੇਮ ਕਰਨ ਵਿਚ ਰੁਝ ਗਏ।

ਪਹੁ ਫੁਟਾਲੇ ਸਮੇਂ ਗੁਰੂ ਜੀ ਸਿੰਘਾਂ ਸਮੇਤ ਇਕ ਬਾਗ ਵਿਚ ਚਲੇ ਗਏ ਜਿੱਥੋਂ ਦਾ ਰਾਖਾ ਮਾਹੀ ਵੀ ਆ ਗਿਆ। ਉਸ ਬਾਗ ਦੇ ਮਾਲਕ ਗੁਲਾਬਾ ਤੇ ਪੰਜਾਬਾ ਸੀ ਜੋ ਸਤਿਗੁਰੂ ਜੀ ਦੇ ਸ਼ਰਧਾਲੂ ਸਨ। ਜਦੋਂ ਉਹਨਾਂ ਨੂੰ ਪਤਾ ਲੱਗਾ ਤਾਂ ਉਹ ਗੁਰੂ ਜੀ ਨੂੰ ਆਪਣੇ ਨਾਲ ਲੈ ਕੇ ਆਪਣੇ ਗ੍ਰਹਿ ਵਿਖੇ ਆਏ ਅਤੇ ਗੁਰੂ ਜੀ ਤੇ ਸਿੱਖਾਂ ਨੂੰ ਭੋਜਨ ਛਕਾਇਆ ਸੀ। ਉੱਥੇ ਹੀ ਮਾਈ ਹਰਦੇਈ ਜੋ ਹਰ ਸਾਲ ਅਨੰਦਪੁਰ ਸਾਹਿਬ ਗੁਰੂ ਜੀ ਨੂੰ ਬਸਤਰ ਭੇਟ ਕਰਨ ਜਾਇਆ ਕਰਦੇ ਸਨ, ਉਸ ਦੀ ਬੇਨਤੀ ਨੂੰ ਮੁੱਖ ਰੱਖ ਉਸ ਨੂੰ ਦਰਸ਼ਨ ਦਿੱਤੇ ਅਤੇ ਉਸ ਤੋਂ ਬਸਤਰ ਪ੍ਰਾਪਤ ਕਰਕੇ ਇਕ ਨੀਲ ਦੇ ਮੱਟ ਵਿਚ ਉਹਨਾਂ ਬਸਤਰਾਂ ਨੂੰ ਰੰਗਿਆ ਗਿਆ। ਉਸ ਜਗ੍ਹਾ ਅੱਜਕਲ੍ਹ ਗੁਰਦੁਆਰਾ ਸ੍ਰੀ ਚੁਬਾਰਾ ਸਾਹਿਬ ਮੌਜੂਦ ਹੈ ਅਤੇ ਉਹ ਇਤਿਹਾਸਕ ਮੱਟ ਵੀ ਸਾਂਭਿਆ ਪਿਆ ਹੈ।

ਉੱਥੇ ਹੀ ਦੋਵੇਂ ਪਠਾਣ ਗਨੀ ਖਾਂ ਅਤੇ ਨਬੀ ਖਾਂ ਗੁਰੂ ਜੀ ਦੇ ਚਰਨਾਂ ਵਿਚ ਪਹੁੰਚੇ ਅਤੇ ਦਰਸ਼ਨ ਕਰਕੇ ਗੁਰੂ ਜੀ ਨੂੰ ਆਪਣੇ ਘਰ ਲੈ ਗਏ। ਉਹਨਾਂ ਦੇ ਘਰ ਬੈਠ ਕੇ ਗੁਰੂ ਜੀ ਨੇ "ਫਤਹਿਨਾਮਾ" ਸਿਰਲੇਖ ਹੇਠ ਇਕ ਇਤਿਹਾਸਕ ਪੱਤਰ ਬਾਦਸ਼ਾਹ ਔਰੰਗਜ਼ੇਬ ਵੱਲ ਲਿਖਿਆ ਸੀ ਜੋ ਅੱਜਕਲ੍ਹ ਸੰਪੂਰਨ ਰੂਪ ਵਿਚ ਮੌਜੂਦ ਨਹੀਂ ਹੈ ਸਿਰਫ ਉਸਦੇ 23½ (ਸਾਢੇ ਤੇਈ) ਸ਼ੇਅਰ ਸਾਹਿਤ ਜਗਤ ਨੂੰ ਪ੍ਰਾਪਤ ਹਨ। ਗਿਆਨੀ ਗਰਜਾ ਸਿੰਘ ਦੀ ਸੰਪਾਦਤ ਪੁਸਤਕ "ਗੁਰੂ ਕੀਆਂ ਸਾਖੀਆਂ" (ਰਚਨਾਕਾਲ 1790 ਈ. ਰਚਿਤ ਸਰੂਪ ਸਿੰਘ ਕੌਸ਼ਿਸ਼) ਅਨੁਸਾਰ ਦੱਖਣ ਤੋਂ ਬਾਦਸ਼ਾਹ ਔਰੰਗਜ਼ੇਬ ਦਾ ਪੱਤਰ ਅਨੰਦਪੁਰ ਸਾਹਿਬ ਗੁਰੂ ਜੀ ਕੋਲ ਆਇਆ ਸੀ ਕਿ ਗੁਰੂ ਜੀ ਮਾਛੀਵਾੜੇ ਵੱਲ ਆ ਜਾਣ ਅਤੇ ਅਨੰਦਪੁਰ ਸਾਹਿਬ ਦਾ ਤਿਆਗ ਕਰ ਦੇਣ ਤਾਂ ਕਿ ਉਨ੍ਹਾਂ ਦੋਹਾਂ ਦੀ ਮੁਲਾਕਾਤ ਹੋ ਕੇ ਸਾਰੇ ਮਤਭੇਦ ਮਿਟਾਏ ਜਾਣੇ। ਇਹ ਵੀ ਤਹਿ ਹੋਇਆ ਸੀ ਕਿ ਜੇ ਗੁਰੂ ਜੀ ਮਾਛੀਵਾੜੇ ਵੱਲ ਆਉਣ ਤਾਂ ਮੁਗ਼ਲ ਫ਼ੌਜਾਂ ਗੁਰੂ ਜੀ 'ਤੇ ਹਮਲਾ ਨਹੀਂ ਕਰਨਗੀਆਂ, ਪ੍ਰੰਤੂ ਮੁਗ਼ਲ ਫ਼ੌਜਾਂ ਨੇ ਉਹ ਕੌਲ ਇਕਰਾਰ ਭੁਲਾ ਦਿੱਤੇ। ਇਸਦੀ ਹਾਮੀ ਪ੍ਰੋਫੈਸਰ ਪਿਆਰਾ ਸਿੰਘ ਪਦਮ ਨੇ ਪੁਸਤਕ 'ਗੋਬਿੰਦ ਸਾਗਰ' ਅਤੇ 'ਜ਼ਫ਼ਰਨਾਮਾ' ਵਿਚ ਭਰੀ ਹੈ।

ਮਾਛੀਵਾੜੇ ਆਉਣ ਤੱਕ ਗੁਰੂ ਜੀ ਨੇ ਅਨੇਕ ਦੁੱਖ ਤਕਲੀਫਾਂ ਝੱਲੀਆਂ, ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਗਏ, ਬਾਕੀ ਗੁਰੂ ਪ੍ਰਵਾਰ ਵੀ ਵਿਛੜ ਗਿਆ, ਕਈ ਮਣ ਭਾਰ ਰਚਿਆ ਸਾਹਿਤ ਸਰਸਾ ਨਦੀ ਦੇ ਵਹਿਣ ਵਿਚ ਰੁੜ੍ਹ ਗਿਆ ਅਤੇ ਪੁੱਤਰਾਂ ਤੋਂ ਵੀ ਪਿਆਰੇ ਅਨੇਕ ਗੁਰਸਿੱਖ ਸ਼ਹੀਦੀਆਂ ਪਾ ਗਏ, ਪ੍ਰੰਤੂ ਮੁਲਾਕਾਤ ਕਰਨ ਲਈ ਬਾਦਸ਼ਾਹ ਔਰੰਗਜ਼ੇਬ ਮਾਛੀਵਾੜੇ ਵੱਲ ਨਾ ਆਇਆ। ਹੁਣ ਗੁਰੂ ਜੀ ਨੇ ਗਨੀ ਖਾਂ, ਨਬੀ ਖਾਂ ਦੀ ਮਦਦ ਨਾਲ ਮਾਈ ਹਰਦੇਈ

ਵਾਲੇ ਭੇਟ ਕੀਤੇ ਬਸਤਰਾਂ ਨੂੰ ਨੀਲਾ ਰੰਗ ਦੇ ਕੇ ਉੱਚ ਦੇ ਪੀਰ ਦਾ ਸਰੂਪ ਬਣਾ ਕੇ ਅਗਾਂਹ ਸੁਰੱਖਿਅਤ ਜਗ੍ਹਾ ਵੱਲ ਜਾਣਾ ਸ਼ੁਰੂ ਕੀਤਾ। ਆਪ ਜੀ ਇਕ ਪਲੰਘ 'ਤੇ ਬਿਰਾਜ ਗਏ। ਗਨੀ ਖਾਂ, ਨਬੀ ਖਾਂ, ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਨੇ ਪਲੰਘ ਉਠਾ ਲਿਆ। ਭਾਈ ਮਾਨ ਸਿੰਘ ਜੀ ਚੌਰ ਦੀ ਸੇਵਾ ਕਰ ਰਹੇ ਸਨ। ਗਿਆਨੀ ਗਿਆਨ ਸਿੰਘ ਜੀ 'ਸ੍ਰੀ ਗੁਰੂ ਪੰਥ ਪ੍ਰਕਾਸ਼' ਵਿਚ ਲਿਖਦੇ ਹਨ:

ਹਾਜੀਆਂ ਕਾ ਬੇਖ ਧਰਿ ਮੰਚ ਪਰਿ 'ਚਾਲੇ ਚਰਿ',
ਸਿੱਖਨ ਕੋ ਵੈਸੇ ਹੀ ਕਰਾਏ ਵੇਸ ਰੁੱਚਕੇ।
ਗਨੀ ਖਾਨ ਨਬੀ ਖਾਨ ਮਾਨ ਸਿੰਘ ਧਰਮ ਸਿੰਘ ਲਾਗੇ ਚਾਰੋਂ,
ਓਰਿ ਯਹਿ ਮੰਚ ਕੋ ਮਨੁਚ ਕੇ।
ਮੰਚ ਕੋ ਉਠਾਇ ਚਲੇ ਮੋਦ ਮਨਿ ਪਾਇ ਵਹਿ,
ਸੱਯਦ ਕਹਾਇ ਸਭਿ ਹਾਜੀ ਬਨਿ ਸੁੱਚ ਕੇ।
ਬੂਝੇ ਜਨ ਜੌਨ ਯਹਿ ਜਾਹਿ ਕੌਨ ਮੰਚ ਪਰ,
ਗਨੀ ਖਾਨ ਕੈਹੈ ਤਾਹਿ ਏਹੁ ਪੀਰ ਉਚ ਕੇ॥

ਪ੍ਰੋ. ਪਿਆਰਾ ਸਿੰਘ ਪਦਮ ਦੀ ਪੁਸਤਕ 'ਗੋਬਿੰਦ ਸਾਗਰ' ਦੇ ਪੰਨਾ 254 ਅਨੁਸਾਰ ਉਸ ਸਮੇਂ ਗੁਰੂ ਜੀ ਨਾਲ ਪੰਜ ਪੀਰ—ਕਾਜ਼ੀ ਚਰਾਗ ਸ਼ਾਹ ਅਜਨੇਰੀਆ, ਇਨਾਇਤ ਅਲੀ ਨੂਰਪੁਰੀਆ, ਕਾਜ਼ੀ ਪੀਰ ਮੁਹੰਮਦ ਸਲੋਹ ਵਾਲਾ, ਸੁਬੇਗ ਸ਼ਾਹ ਹਲਵਾਰੀਆ, ਹਸਨ ਅਲੀ ਮੋਨੂ ਮਾਜਰੀਆ ਵੀ ਉਸ ਭਿਆਨਕ ਸਮੇਂ ਗੁਰੂ ਜੀ ਨਾਲ ਹਾਜ਼ਰ ਸਨ। ਸ਼ਾਇਦ ਉਹ ਇਸ ਕਰਕੇ ਗੁਰੂ ਜੀ ਕੋਲ ਹਾਜ਼ਰ ਸਨ ਤਾਂ ਕਿ ਕੋਈ ਨੁਕਸਾਨ ਨਾ ਪਹੁੰਚਾਵੇ। ਚਮਕੌਰ ਸਾਹਿਬ ਤੋਂ ਮਾਛੀਵਾੜਾ ਅਤੇ ਅੱਗੋਂ ਹੇਹਰ ਤੱਕ ਮੁਸਲਮਾਨੀ ਦਬਦਬੇ ਵਾਲਾ ਇਲਾਕਾ ਸੀ ਅਤੇ ਗੁਰੂ ਜੀ ਨੇ ਉੱਚ ਦੇ ਪੀਰ ਦਾ ਭੇਸ ਬਣਾਇਆ ਹੋਇਆ ਸੀ। ਗੁਰੂ ਜੀ ਉੱਚ ਦੇ ਪੀਰ ਦੇ ਰੂਪ ਵਿਚ ਮਾਛੀਵਾੜੇ ਤੋਂ ਘੁਲਾਲ, ਕਨੇਚ, ਕਟਾਣਾ, ਨੰਦਪੁਰ, ਸਾਹਨੇਵਾਲ ਹੁੰਦੇ ਹੋਏ ਆਲਮਗੀਰ ਪਹੁੰਚੇ। ਉੱਥੇ ਗੁਰੂ ਜੀ ਨੂੰ ਭਾਈ ਨਗਾਹੀਆ ਸਿੰਘ ਨੇ ਘੋੜਾ ਭੇਟ ਕੀਤਾ ਸੀ। ਭਾਈ ਨਬੀ ਖਾਂ, ਗਨੀ ਖਾਂ ਅਤੇ ਪੰਜ ਪੀਰ ਗੁਰੂ ਜੀ ਨੂੰ ਹੇਹਰ ਪਿੰਡ ਤੱਕ ਛੱਡ ਕੇ ਵਾਪਸ ਚਲੇ ਗਏ ਸਨ। ਦੋਵੇਂ ਪਠਾਣ ਭਰਾਵਾਂ ਦੀ ਸੇਵਾ ਤੋਂ ਗੁਰੂ ਜੀ ਬਹੁਤ ਪ੍ਰਸੰਨ ਹੋਏ ਅਤੇ ਉਹਨਾਂ ਨੂੰ ਇਕ ਹੁਕਮਨਾਮੇ ਦੀ ਬਖਸ਼ਿਸ਼ ਕੀਤੀ ਸੀ ਜੋ ਕਾਫ਼ੀ ਸਮਾਂ ਉਹਨਾਂ ਦੇ ਵੰਸ਼ ਵਿਚ ਸੁਰੱਖਿਅਤ ਰਿਹਾ। ਸ੍ਰ. ਵਿਸਾਖਾ ਸਿੰਘ ਸੰਤ ਸਿਪਾਹੀ ਉਹਨਾਂ ਪਠਾਣਾਂ ਦੀ ਇਤਿਹਾਸਕ ਸੇਵਾ ਬਾਰੇ ਲਿਖਦੇ ਹਨ:

"ਗੁਰੂ ਜੀ ਦੇ ਪ੍ਰੇਮੀ ਨਬੀ ਖਾਂ, ਗਨੀ ਖਾਂ ਨਾਂ ਦੇ ਪਠਾਣ ਗੁਰੂ ਜੀ ਪਾਸ ਆਏ ਅਤੇ ਉਹਨਾਂ ਨੇ ਸਲਾਹ ਦਿੱਤੀ ਕਿ ਆਪ ਜੀ ਨੀਲਾ ਬਾਣਾ ਰੱਖਦੇ ਹੀ ਹੋ ਅਸੀਂ ਆਪ ਜੀ ਨੂੰ ਉੱਚ ਦੇ ਪੀਰ ਬਣਾ ਕੇ ਕੱਢ ਲੈ ਜਾਵਾਂਗੇ।... ਮਹਾਰਾਜ ਨੇ ਉਹਨਾਂ ਨੂੰ ਇਸ ਸੇਵਾ ਦੇ ਬਦਲੇ ਇਕ ਪਟਾ ਹੁਕਮਨਾਮੇ ਦੇ ਰੂਪ ਵਿਚ ਲਿਖ ਕੇ ਦਿੱਤਾ।"

"ਗਨੀ ਖਾਂ ਅਤੇ ਨਬੀ ਖਾਂ...ਪਠਾਣਾਂ ਦੇ ਘਰ...ਇਕ ਢਾਲ ਤੇ ਇਕ ਕਟਾਰ ਹੈ ਜੋ ਗੁਰੂ ਜੀ ਨੇ ਇਨ੍ਹਾਂ ਨੂੰ ਬਖਸ਼ੀ ਸੀ।" ਦਸਮ ਪਾਤਸ਼ਾਹ ਜੀ ਨੇ ਪ੍ਰਸੰਨ ਹੋ ਕੇ ਦੋਵਾਂ ਪਠਾਣ

ਗਨੀ ਖਾਂ ਅਤੇ ਨਬੀ ਖਾਂ ਨੂੰ ਇਕ ਹੁਕਮਨਾਮੇ ਦੀ ਬਖਸ਼ਿਸ ਕੀਤੀ ਸੀ, ਉਸ ਹੁਕਮਨਾਮੇ ਦੀ ਇਬਾਦਤ ਇਸ ਪ੍ਰਕਾਰ ਹੈ:

> ੧ਓ ਸ੍ਰੀ ਸਤਿਗੁਰ ਜੀਉ
> ...ਸ੍ਰੀ ਵਾਹਗੁਰੂ ਜੀ ਕੀ ਆਗਿਆ ਹੈ ਸਰਬਤਿ ਸੰਗਿ-
> ਤਿ ਉਪ੍ਰਿ ਮੇਰਾ ਹੁਕਮੁ ਹੈ ਮੇਰੇ -ਹੈਨਿ ਮੇਰੇ ਫਰਜੰਦਾ ਸੈ ਬਿ-
> ਹਜ ਹੈਨਿ ਮੇਰੇ ਕੰਮ ਆਏ ਹੈਨ ਜੋ ਸਿਖਿ-
> ਇਨਿ ਕੀ ਖਿਜਮਤਿ ਅੰਦਰਿ ਰੁਹ ਰਹੇਗਾ-
> ਸੋ ਨਿਹਾਲ ਹੋਮੁ ਉਨਾ ਉਪਰਿ ਮੇਰੀ ਖੁਸੀ ਹੋ-
> ਗੁ ਉਸਿ ਉਪਰ ਮੇਰਾ ਹਥ ਹੋਗੁ ਏਹ ਜੁ ਹੈ-
> ਨਿ ਸੋ ਮੇਰੇ ਹੈਨਿ ਜੋ ਸਿਖਿ ਇਨ ਕੀ ਸੇਵਾ ਕਰੇਗਾ-
> ਸੋ ਮੇਰੀ ਕਰੇਗਾ ਸੰਮਤ ੧੭੬੨-

## ਹਵਾਲੇ

1. ਭਾਈ ਕਾਨ੍ਹ ਸਿੰਘ ਨਾਭਾ: *ਗੁਰ ਸ਼ਬਦ ਰਤਨਾਕਰ ਮਹਾਨਕੋਸ਼*, ਪੰਨਾ 396.
2. ਪ੍ਰੋ. ਪਿਆਰਾ ਸਿੰਘ ਪਦਮ: *ਗੋਬਿੰਦ ਸਾਗਰ*, ਪੰਨਾ 253.
3. ਸੰਤ ਵਿਸਾਖਾ ਸਿੰਘ: *ਮਾਲਵਾ ਇਤਿਹਾਸ*, ਪਹਿਲਾ ਹਿੱਸਾ, ਪੰਨਾ 178.
4. ਗਿਆਨੀ ਠਾਕੁਰ ਸਿੰਘ: *ਗੁਰਦੁਆਰੇ ਦਰਸ਼ਨ*, ਪੰਨਾ 303.
5. ਸ਼ਮਸ਼ੇਰ ਸਿੰਘ ਅਸ਼ੋਕ (ਸੰਪਾਦਕ): *ਨਿਸ਼ਾਨ ਤੇ ਹੁਕਮਨਾਮੇ*, ਪੰਨਾ 80.

* * *

## ਸ੍ਰੀ ਦਸਮੇਸ਼ ਜੀ ਦਾ ਦਰਬਾਰੀ ਰਤਨ

# ਕਵੀ ਅੰਮ੍ਰਿਤ ਰਾਇ ਲਾਹੌਰੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨਾਂ ਵਿੱਚੋਂ ਅੰਮ੍ਰਿਤ ਰਾਇ ਲਾਹੌਰੀ ਇਕ ਸ਼੍ਰੋਮਣੀ ਵਿਦਵਾਨ ਕਵੀ ਸੀ, ਜਿਸ ਨੇ ਗੁਰੂ ਦਰਬਾਰ ਵਿਚ ਰਹਿ ਕੇ ਹਿੰਦੀ ਸਾਹਿਤ ਦੀ ਚੰਗੀ ਚੋਖੀ ਸੇਵਾ ਕੀਤੀ। ਇਹ ਕਵੀ ਲਾਹੌਰ ਦਾ ਰਹਿਣ ਵਾਲਾ ਤੇ ਭੱਟ ਜਾਤੀ ਵਿੱਚੋਂ ਸੀ। ਇਸ ਦੇ ਪਿਤਾ ਦਾ ਨਾਂ ਛੈਲਰਾਇ ਤੇ ਵਿਦਿਆ ਗੁਰੂ ਦਾ ਨਾਂ ਚਤੁਰ ਦਾਸ ਬਹਿਲ ਸੀ, ਜਿਸ ਤੋਂ ਇਸ ਨੇ ਕਾਵਿ ਵਿਦਿਆ ਪ੍ਰਾਪਤ ਕੀਤੀ। ਇਸ ਕਵੀ ਦੇ ਜਨਮ-ਮਰਨ ਦੀਆਂ ਨਿਸ਼ਚਿਤ ਤਾਰੀਖਾਂ ਦੱਸਣੀਆਂ ਤਾਂ ਔਖੀਆਂ ਹਨ, ਪਰੰਤੂ ਇਸ ਦੀਆਂ ਰਚਨਾਵਾਂ ਵਿਚ ਦਿੱਤੇ ਸੰਮਤਾਂ ਦੇ ਆਧਾਰ ਇਸ ਦਾ ਜੀਵਨ ਕਾਲ 1650-1700 ਈ. ਦੇ ਆਸ-ਪਾਸ ਅਨੁਮਾਨਿਆ ਜਾ ਸਕਦਾ ਹੈ। ਇਸ ਨੇ 'ਚਿਤਰ ਬਿਲਾਸ' ਨਾਮੀ ਰਚਨਾ 1679 ਈ. ਵਿਚ ਲਿਖੀ ਅਤੇ ਮਹਾਂਭਾਰਤ ਤੇ ਸਭਾ ਪਰਬ ਦਾ ਅਨੁਵਾਦ ਦਸਮੇਸ਼ ਦਰਬਾਰ ਵਿਚ ਰਹਿ ਕੇ 1696 ਈ. ਵਿਚ ਪੂਰਾ ਕੀਤਾ। ਮਾਲੂਮ ਹੁੰਦਾ ਹੈ ਕਿ ਗੁਰੂ ਸਾਹਿਬ ਪੰਥ ਦੇ ਸਾਜਣ ਤੋਂ ਪਹਿਲਾਂ-ਪਹਿਲਾਂ ਪ੍ਰੋਗਰਾਮ ਅਨੁਸਾਰ ਕਾਫੀ ਸਾਹਿਤਕ ਜ਼ਖੀਰਾ ਇਕੱਤਰ ਕਰ ਚੁੱਕੇ ਸਨ। ਕੁਝ ਕੰਮ ਤਿੰਨ ਚਾਰ ਸਾਲ ਪਾਉਂਟੇ ਰਹਿ ਕੇ ਉਨ੍ਹਾਂ ਖੁਦ ਵੀ ਕੀਤਾ ਸੀ ਤੇ ਕੁਝ ਕਵੀਆਂ ਤੋਂ ਵੀ ਕਰਵਾਇਆ ਸੀ। ਬਾਅਦ ਵਿਚ ਜਦੋਂ ਉਨ੍ਹਾਂ ਖ਼ਾਲਸਾ ਪੰਥ ਸਾਜ ਕੇ ਮੁਗ਼ਲ ਰਾਜ ਦੀ ਗੁਲਾਮੀ ਵਿਰੁੱਧ ਰਣਜੀਤ ਨਗਾਰੇ ਉੱਤੇ ਚੋਟ ਲਾਈ ਤਾਂ ਉਨ੍ਹਾਂ ਨੂੰ ਪਤਾ ਹੀ ਸੀ ਕਿ ਆਜ਼ਾਦੀ ਦਾ ਸੰਗਰਾਮ ਸ਼ੁਰੂ ਹੋਣ ਉਪਰੰਤ ਫਿਰ ਸਾਹਿਤਕ ਰਚਨਾ ਲਈ ਇਤਨਾ ਸ਼ਾਂਤਮਈ ਸਮਾਂ ਸ਼ਾਇਦ ਨਹੀਂ ਮਿਲ ਸਕੇਗਾ। ਜਦੋਂ ਅੰਮ੍ਰਿਤ ਰਾਇ ਸਭਾ ਪਰਬ ਦੇ ਅਨੁਵਾਦ ਨੂੰ ਮੁਕੰਮਲ ਕਰਨ ਦਾ ਸਮਾਂ ਬਿਕ੍ਰਮੀ ਸੰਮਤ 1753 ਦੇਂਦਾ ਹੈ, ਇਸ ਤੋਂ ਅਸੀਂ ਇਹ ਵੀ ਅੰਦਾਜ਼ਾ ਲਗਾ ਸਕਦੇ ਹਾਂ ਕਿ ਇਹ ਕਵੀ ਇਸ ਸਮੇਂ ਤੋਂ ਦੋ ਤਿੰਨ ਵਰ੍ਹੇ ਪਹਿਲਾਂ ਗੁਰੂ ਦਰਬਾਰ ਵਿਚ ਆ ਚੁੱਕਾ ਸੀ। ਅੰਮ੍ਰਿਤ ਰਾਇ ਕੋਈ ਨਵਾਂ ਜਾਂ ਸਿਖਾਂਦਰੂ ਕਵੀ ਤਾਂ ਨਹੀਂ ਸੀ, ਗੁਰੂ ਦਰਬਾਰ ਵਿਚ ਆਉਣ ਤੋਂ ਪਹਿਲਾਂ 1736 ਬਿਕਰਮੀ (1679 ਈ.) ਵਿਚ ਉਹ 'ਚਿਤਰ ਬਿਲਾਸ' ਜੇਹੀ ਪ੍ਰੌਢ ਅਲੰਕਾਰਕ ਰਚਨਾ ਕਰ ਚੁੱਕਾ ਸੀ, ਉਹ ਇਸ ਰਚਨਾ ਦਾ ਕਾਰਨ ਤੇ ਸਮਾਂ ਦੱਸਦਾ ਹੋਇਆ ਆਪ ਕਹਿੰਦਾ ਹੈ:

*ਪੰਡਿਤ ਬਡੇ ਲਾਹੌਰ ਮਹਿ, ਅੰਦ ਗੁਨਨਿ ਕੋ ਨਾਹਿ।*
*ਕਛੂ ਐਸੀ ਵਿਧਿ ਕੀਜੀਏ, ਜਿਉ ਸਭ ਮੋਹੇ ਜਾਹਿਂ।*
*ਗ੍ਰੰਥ ਰਚਿਏ ਅਤਿ ਰੁਚ ਕਰ।*

*ਆਗੇ ਭਯੋ ਨ ਹੋਇ, ਅਰ ਭਾਖਾ ਮਹਿੰ ਸਰਵਰ।*
*ਹੋ ਤੁਮ ਚਤੁਰ ਸੁਜਾਨ, ਸਕਲ ਵਿਦਿਆਨ ਗੁਨ ਪੰਡਿਤ।*
*ਕੀਜੈ ਵਹੈ ਉਪਾਇ, ਜਾਹਿ ਸੁਨ ਰੀਝਹਿ ਪੰਡਿਤ।*

*ਦੋਹਰਾ*

*ਤਿਨ ਕੀ ਆਗਿਆ ਤੇ ਭਯੋ, ਕਵਿ ਕੇ ਚਿਤ੍ਰ ਹੁਲਾਸ।*
*ਕਵਿ ਕੇ ਚਿਤ ਹੁਲਾਸ, ਚਤਰ ਦਾਸ ਛਤ੍ਰੀ ਬਹਿਲ।*
*ਬਰਨਯੋ ਚਿਤ੍ਰ ਬਿਲਾਸ॥*

*ਦੋਹਰਾ*

*ਸੰਮਤ ਸਤ੍ਰਹ ਸੈ ਬਰਖ, ਬੀਤੇ ਅਧਿਕ ਛਤੀਸ।*
*ਕਾਤਿਕ ਸੁਦ ਨਵਮੀ ਸੁ ਤਿਥਿ, ਵਾਰ ਚਾਰੁ ਦਿਨ ਈਸ।*

*ਸੋਰਠਾ*

*ਚੋਗਤਾ ਕੋ ਰਾਜ, ਰਾਜਤ ਆਦਿ ਜੁਗਾਦਿ ਜੁਗ।*
*ਹੈਂ ਤਿਨ ਕੇ ਸਿਰਤਾਜ, ਅਵਰੰਗ ਸ਼ਾਹ ਮਹਾਂ ਬਲੀ॥*

ਅੰਮ੍ਰਿਤ ਰਾਇ ਨੂੰ ਆਪਣਾ ਸ਼ਹਿਰ ਲਾਹੌਰ ਜੋ ਕਿ ਉਸ ਸਮੇਂ ਚੰਗੇ ਕਵੀਆਂ ਵਿਦਵਾਨਾਂ ਦਾ ਗੜ੍ਹ ਸੀ, ਬਹੁਤ ਪਸੰਦ ਸੀ। ਜਿੱਥੇ ਮੌਕਾ ਬਣਿਆ ਕਵੀ ਨੇ ਦਰਿਆ ਰਾਵੀ ਤੇ ਲਾਹੌਰ ਦੀ ਰੱਜ ਕੇ ਪਰਸੰਸਾ ਕੀਤੀ ਹੈ। ਇਕ ਥਾਂ ਤਾਂ ਉਹ ਇਉਂ ਕਹਿੰਦਾ ਹੈ ਕਿ 'ਜੇਕਰ ਕੋਈ ਕਰੋੜਾਂ ਰੁਪਏ ਦੇਵੇ, ਤਾਂ ਵੀ ਅਸੀਂ ਲਾਹੌਰ ਛੱਡਣ ਲਈ ਤਿਆਰ ਨਹੀਂ। ਉਸ ਸਮੇਂ ਦੇ ਲਾਹੌਰ ਦਾ ਦ੍ਰਿਸ਼ ਅੱਖਾਂ ਅੱਗੇ ਲਿਆਉਣ ਲਈ ਅਸੀਂ ਕਵੀ ਦੇ ਕਬਿਤ ਇੱਥੇ ਦਰਜ ਕਰਦੇ ਹਾਂ:

*ਉਚੀ ਉਚੀ ਘਟਾ ਮਿਲ ਘਟਾ ਸੰਗਿ ਬਾਤੇ ਕਰੈ,*
*ਤਿਨ ਪੈ ਪਤਾਕਾ ਰੰਗ ਰੰਗ ਅਵਰੋਹੀਏ।*
*ਉਡ ਨ ਪਹੁੰਚੈ ਪੋਛਿ ਜਤਨ ਕਰਤ ਲੱਛ,*
*ਲਛਿ ਲਛਿ ਭਾਵ ਉਪਮਾਨ ਆਨ ਟੋਹੀਏ।*
*ਚੌ ਪਖਾ ਅਟਾਰੀ ਬੰਕ ਦੁਆਰੀ ਔ ਤਿ ਵਾਰੀ ਭਾਰੀ,*
*ਦੇਖਿ ਤ੍ਰਿਸਕਾਰੀ ਚਿਤ ਕੋ ਕੋ ਨਾ ਮੋਹੀਏ।*
*ਲਵਪੁਰ ਨਗਰ ਮਹਿ ਬਗਰ ਬਾਜ਼ਾਰ ਐਸੇ,*
*ਜੈਸੇ ਲੋਕ ਲੋਕਨ ਕੇ ਪੁੰਨ ਫਲ ਜੋਹੀਏ।*
*ਵਾਚਤ ਪੁਰਾਨ ਕਹੂੰ ਨਾਚਤ ਨ੍ਰਿਤਕਾਰੀ ਗਾਵਤ ਹੈਂ*
*ਗੀਤ ਕਹੂੰ ਮੀਠੀ ਧੁਨਿ ਮੋਰ ਤੇ।*
*ਕੌਤਕ ਕਹਾਨੀ ਕੇਲਿ ਜਹਾਂ ਤਹਾਂ ਹਾਸੀ*
*ਖੇਲ ਸਾਧਨ ਸੋ ਮੇਲ ਡਰ ਹੈ ਨ ਠਗ ਚੋਰ ਤੇ।*
*ਲੋਨੇ ਲੋਨੇ ਰੂਪ ਸਭਿ ਭੂਪ ਭੇਖ ਦੇਖੀਅਤ*

*ਅੰਮ੍ਰਿਤ ਸਹਿਜ ਸੁਖ ਸਾਂਝ ਔਰ ਭੋਰ ਤੇ।*
*ਰਤਿ ਪਤਿ ਭੋਗ ਤਹਾਂ ਰੋਗ ਨ ਬਿਯੋਗ ਸੋਗ*
*ਪਾਈਏ ਕ੍ਰੋਰ ਤਉ ਨ ਜਾਈਏ ਲਾਹੌਰ ਤੇ।*

*(ਚਿਤ੍ਰ ਬਿਲਾਸ)*

ਇਹ ਇਸ ਤਰ੍ਹਾਂ ਦੀ ਹੀ ਗੱਲ ਸੀ ਜਿਵੇਂ ਕਿ ਇਸ ਤੋਂ ਇਕ ਸਦੀ ਬਾਅਦ ਇਕ ਵਾਰ ਉਰਦੂ ਦੇ ਮਸ਼ਹੂਰ ਸ਼ਾਇਰ ਜ਼ੌਕ (1759-1854 ਈ.) ਨੇ ਕਿਹਾ ਸੀ:

*ਆਜ ਕਲ ਗਰਚਿ ਦੱਕਨ ਮੇਂ, ਹੈ ਬੜੀ ਕਦਰੇ ਸੁਖ਼ਨ।*
*ਕੌਨ ਜਾਇ 'ਜ਼ੌਕ' ਪਰ, ਦਿੱਲੀ ਕੀ ਗਲੀਆ ਛੋੜ ਕਰ।*

ਜਿਵੇਂ ਜ਼ੌਕ ਲਈ ਦਿੱਲੀ ਛੱਡਣਾ ਔਖਾ ਲੱਗਦਾ ਸੀ, ਉਸੇ ਤਰ੍ਹਾਂ ਅੰਮ੍ਰਿਤ ਰਾਇ ਲਾਹੌਰ ਛੱਡਣਾ ਪਸੰਦ ਨਹੀਂ ਸੀ ਕਰਦੇ ਪਰ ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵਸਾਏ ਨਵੇਂ ਨਗਰ ਅਨੰਦਪੁਰ ਦੀ ਚਰਚਾ ਸੁਣੀ, ਕਵੀਆਂ ਦੀ ਕਦਰਦਾਨੀ ਤੇ ਦਿਲ ਨੂੰ ਹੌਸਲਾ ਤੇ ਉਤਸ਼ਾਹ ਬਖਸ਼ਣ ਵਾਲੇ ਸਤਿਗੁਰੂ ਜੀ ਦੇ ਖੁੱਲ੍ਹੇ ਦਾਨਾਂ ਦੀ ਭਿਣਕ ਪਈ ਤਾਂ ਅੰਮ੍ਰਿਤ ਰਾਇ ਜੇਹੇ ਮਹਾਨ ਕਵੀ ਨੂੰ ਆਪਣਾ ਪੁਰਾਣਾ ਖਿਆਲ ਬਦਲਣਾ ਪਿਆ। ਆਖਰ ਉਹ ਗੁਣਵੰਤ ਗੁਰੂ ਦੀ ਗੌਰਵਮਈ ਸ਼ਖਸੀਅਤ ਦਾ ਖਿੱਚਿਆ ਹੋਇਆ ਅਨੰਦਪੁਰ ਲਈ 'ਚੱਲ' ਤੁਰਿਆ। ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਉਸ ਨੇ ਆ ਕੇ ਗੁਰੂ ਕੀਰਤੀ ਦਾ ਇਕ ਕਬਿੱਤ ਦਰਬਾਰ ਵਿਚ ਭੇਟ ਕੀਤਾ, ਜੋ ਇਸ ਪ੍ਰਕਾਰ ਹੈ:

*ਜਾਹੀਂ ਓਰ ਜਾਊਂ ਅਤਿ ਆਦਰ ਤਹਾਂ ਤੇ ਪਾਊਂ*
*ਤੇਰ ਗੁਨ ਗਨ ਕਉ ਅਗਾਊ ਗਨੇ ਸੇਸ਼ ਜੂ।*
*ਤਿਨ੍ਹੈ ਦੇਖਿ ਦੇਖਿ ਅਭਿਲਾਖਤ ਧਨੇਸ਼ ਜੂ।*
*ਗੁਨਿਨ ਮਹਿਂ ਗੁਨੀ ਕਵਿ ਅੰਮ੍ਰਿਤ ਪੜੈਯਾ ਮੇਰੋ*
*ਜਬ ਇਨ੍ਹੈ ਹੇਰਹਿਂ ਪਿਆਰ ਕੀਜਹਿ ਅਮਰੇਸ਼ ਜੂ।*
*ਸ੍ਰੀ ਗੁਰੂ ਗੋਬਿੰਦ ਸਿੰਘ ਛੀਰ ਨਿਧਿ ਪਾਰ ਭਈ*
*ਕੀਰਤਿ ਤਿਹਾਰੀ ਤੁਮ੍ਹੇ ਕਹਿ ਕੇ ਸੰਦੇਸ਼ ਜੂ।*

ਅਰਥ, ਜਿਧਰ ਵੀ ਮੈਂ ਜਾਂਦਾ ਹਾਂ, ਉਧਰ ਹੀ ਆਦਰ-ਸਤਿਕਾਰ ਪਾਉਂਦਾ ਹਾਂ। ਹੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ! ਤੇਰੇ ਗੁਣ ਸ਼ੇਸ਼ਨਾਗ ਪਹਿਲਾਂ ਹੀ ਗਾਇਨ ਕਰ ਰਿਹਾ ਹੈ। ਤੁਸੀਂ ਜੋ ਅਮੋਲਕ ਹੀਰੇ ਮੋਤੀਆਂ ਦੇ ਦਾਨ ਦੀ ਬਰਖਾ ਕਰਦੇ ਹੋ, ਇਸ ਨੂੰ ਦੇਖ ਕੇ ਕੁਬੇਰ ਦਾ ਦਿਲ ਵੀ ਲਲਚਾਇਆ ਹੋਇਆ ਹੈ। ਉਹ ਵੀ ਉਨ੍ਹਾਂ ਕੀਮਤੀ ਚੀਜ਼ਾਂ ਨੂੰ ਪਰਾਪਤ ਕਰਨ ਦੀ ਅਭਿਲਾਸ਼ਾ ਕਰਦਾ ਹੈ। ਗੁਣੀਆਂ ਵਿਚ ਗੁਣੀ ਅੰਮ੍ਰਿਤ ਰਾਇ ਵੀ ਤੇਰੇ ਹੀ ਗੁਣ ਦਾ ਪੜ੍ਹਨ ਸੁਣਨ ਵਾਲਾ ਹੈ, ਜਦ ਇਨ੍ਹਾਂ ਗੁਣਾਂ ਨੂੰ ਇੰਦਰ ਦੇਵਤਾ ਦੇਖਦਾ ਹੈ ਤਦ ਉਹ ਵੀ ਤੁਹਾਨੂੰ ਪਰੇਮ ਕਰਦਾ ਹੈ। ਹੇ ਮਹਾਰਾਜ! ਤੁਹਾਡੀ ਉਜਲ ਕੀਰਤ ਸੰਦੇਸ਼ਾ ਦਿੰਦੀ ਦਿੰਦੀ ਸਾਗਰ ਤੋਂ ਵੀ ਪਾਰ ਨਿਕਲ ਗਈ ਹੈ।

ਹੋ ਸਕਦਾ ਹੈ ਕਿ ਇਹ ਕਬਿੱਤ ਅੰਮ੍ਰਿਤ ਰਾਇ ਨੇ ਬਾਅਦ ਵਿਚ ਲਿਖਿਆ ਹੋਵੇ ਚੂੰਕਿ

ਇਸ ਵਿਚ ਦਸਮ ਗੁਰੂ ਜੀ ਦਾ ਨਾਮ 'ਗੋਬਿੰਦ ਸਿੰਘ' ਕਰ ਕੇ ਆਇਆ ਹੈ ਜੋ ਕਿ ਅੰਮ੍ਰਿਤ ਪਰਚਾਰ ਤੋਂ ਬਾਅਦ ਦੀ ਘਟਨਾ ਹੈ। ਕੁਝ ਵੀ ਹੋਵੇ, ਇਸ ਤੋਂ ਪਤਾ ਲੱਗਦਾ ਹੈ ਕਿ ਅੰਮ੍ਰਿਤ ਰਾਇ ਦਾ ਮਨ ਉਜਲੀ ਕੀਰਤ ਨੂੰ ਫੈਲਿਆ ਤੱਕ ਕੇ ਬਹੁਤ ਪ੍ਰਭਾਵਿਤ ਹੋਇਆ ਸੀ।

ਇਕ ਕਬਿੱਤ ਅੰਮ੍ਰਿਤ ਰਾਇ ਕਵੀ ਦਾ ਹੋਰ ਹੈ, ਉਸ ਵਿਚ ਨਾਂ 'ਗੋਬਿੰਦ ਰਾਇ' ਆਇਆ ਹੈ। ਕਵੀ ਕਹਿੰਦਾ ਹੈ ਕਿ ਜਿਸ 'ਜਸ' ਰੂਪ ਬਾਲ ਨੂੰ ਪ੍ਰਿਥੂ ਰਾਜੇ ਜਨਮ ਦਿੱਤਾ, ਬੇਨੂ ਨੇ ਖਿਡਾਇਆ, ਦਧੀਚਿ ਨੇ ਚੁੰਮਿਆ ਚੱਟਿਆ, ਬਲੀ ਰਾਜੇ ਤੇ ਹਰੀ ਚੰਦ ਨੇ ਜਿਸ ਨੂੰ ਲਾਡ, ਲਡਾਏ, ਕਰਣ ਨੇ ਉਂਗਲ ਫੜ ਕੇ ਚੱਲਣਾ ਸਿਖਾਇਆ, ਇੰਦਰ ਜੈਸੇ ਦੇਵਤੇ ਨੇ ਪੁਸ਼ਾਕੇ ਪਹਿਨਾਏ, ਹੇ ਗੁਰੂ ਗੋਬਿੰਦ ਰਾਇ! ਤੁਸਾਂ ਤਾਂ ਐਸੇ ਜਸ ਰੂਪ ਬਾਲਕ ਨੂੰ ਵਡਾ ਕਰਕੇ ਤੇ ਮੇਹਰ ਭਰੀ ਨਜ਼ਰ ਨਾਲ ਤੱਕ ਕੇ ਬਾਦਸ਼ਾਹ ਹੀ ਬਣਾ ਦਿੱਤਾ ਹੈ। ਕਵੀ ਦੇ ਸ਼ਬਦ ਵਿੱਚੋਂ ਚੁਣੋ:

*ਪ੍ਰਿਥਮ ਪ੍ਰਿਥੁ ਉਪਜਾਯੋ, ਬੇਨੁ ਨ੍ਰਿਪੁ ਲੇ ਖਿਡਾਯੋ।*
*ਚੂਮਿ ਚੂਮਿ ਮੁਖ ਲੇ, ਦਧੀਚਿ ਸੁਖ ਦੀਨੋ ਹੈ।*
*ਬਲਿ ਰਾਜ ਮਨ ਭਾਯੋ ਹਰੀ ਚੰਦ ਲੇ ਲਡਾਯੋ।*
*ਚਲਨ ਸਿਖਾਯੋ ਕਲ ਕਰਣ ਪ੍ਰਬੀਨੋ ਹੈ।*
*ਦੇਵ ਪਹਿਰਾਯੋ ਜਗ ਅਭਿਲਾਸ ਲੀਨੋ ਹੈ।*
*ਸ੍ਰੀ ਗੁਰੂ ਗੋਬਿੰਦ ਰਾਇ! ਅੰਮ੍ਰਿਤ ਸੁ ਦ੍ਰਿਸ਼ਟਿ ਹੂੰ ਤੇ*
*ਤੈਂ ਤੋ ਪ੍ਰਿਤਪਾਲ ਛਿਤਿ ਪਲ ਜਸ ਕੀਨੋ ਹੈ।*

ਇਕ ਕਬਿੱਤ ਵਿਚ ਕਵੀ ਨੇ ਗੁਰੂ ਸਾਹਿਬ ਦੀ ਅਲੌਕਿਕ ਸ਼ਖਸੀਅਤ ਨੂੰ ਨਵਾਂ ਰਸਾਂ ਦਾ ਮਜਮੂਆ ਕਹਿ ਕੇ ਬਿਆਨ ਕੀਤਾ ਹੈ। ਇਸ ਤੋਂ ਕਵੀ ਦਾ ਭਾਵ ਇਹ ਹੈ ਕਿ ਸਰਬ ਗੁਣ ਸੰਪੰਨ ਸਤਿਗੁਰੂ ਰਾਜ ਜੋਗੀ ਹਨ; ਜੇ ਤਲਵਾਰੀਏ ਹਨ ਤਾਂ ਕਲਮ ਦੇ ਵੀ ਧਨੀ ਹਨ, ਜੇ ਕਿਰਪਾਲੂ ਸੁਭਾ ਦੇ ਹਨ ਤਾਂ ਦੁਸ਼ਟਾਂ ਨੂੰ ਦੰਡ ਦੇਣ ਲਈ ਓਜਮਈ ਤੀਖਣ ਤੇਜ ਪ੍ਰਤਾਪ ਵੀ ਰੱਖਦੇ ਹਨ, ਜੇ ਬ੍ਰਹਮ ਗਿਆਨੀ ਸੁਭਾ ਦੇ ਹਨ ਤਾਂ ਬ੍ਰਿਕਮਾਜੀਤ ਵਾਂਗ ਬਲਵਾਨ ਵੀ ਅਨੋਖੀ ਕਿਸਮ ਦੇ ਹਨ। ਇਉਂ ਉਨ੍ਹਾਂ ਦੀ ਸ਼ਖਸੀਅਤ ਵੰਨ-ਸੁਵੰਨੇ ਸੁੰਦਰ ਗੁਣਾਂ ਦੇ ਨੌਂ ਰਸਾਂ ਦਾ ਸੰਗਮ ਹੈ:

*ਪ੍ਰਿਯਾ ਪ੍ਰੇਮ ਸੇ ਸ਼ਿੰਗਾਰੀ ਹਾਸਯ ਸੋ ਵਿਨੋਦ ਭਾਰੀ।*
*ਦੀਨਨ ਪੈ ਕਰੁਣਾ ਅਨੁਸਾਰੀ ਸੁਖ ਦੀਨੋ ਹੈ।*
*ਕੀਨੋ ਅਰਿ ਰੁੰਡ ਰੁੰਡ ਰੁਦ੍ਰ ਰਸ ਭਰਯੋ ਝੁੰਡ*
*ਫੌਜ ਨੇ ਸੁਧਾਰਨ ਮੇਂ ਬੀਰ ਰਸ ਕੀਨੋ ਹੈ।*
*ਡੰਕ ਪੁਨ ਲੰਕ ਭਯ ਭੀਤ ਸ਼ਤ੍ਰ ਥਾਮ ਨਿੰਦਾ*
*ਬ੍ਰਿਕਮ ਪ੍ਰਬਲ ਅਦਭੁੱਤ ਰਸ ਲੀਨੋ ਹੈ।*
*ਬ੍ਰਹਿਮ ਗਯਾਨ ਸਮ ਰਸ 'ਅੰਮ੍ਰਿਤ ਵਿਰਾਜੈ ਸਦਾ,*
*ਸ੍ਰੀ ਗੁਰੂ ਗੋਬਿੰਦ ਰਾਇ! ਨਵੈਂ ਰਸ ਭੀਨੋ ਹੈ।*

ਇਨ੍ਹਾਂ ਦੋ ਕਬਿੱਤਾਂ ਵਿਚ ਕਿਸੇ ਇਕ ਕਬਿੱਤ ਨੂੰ ਪਹਿਲੀ ਮੁਲਾਕਾਤ ਸਮੇਂ ਕਵੀ ਵੱਲੋਂ ਸਮਰਪਣ ਕੀਤਾ ਮੰਨਿਆ ਜਾ ਸਕਦਾ ਹੈ ਕਿਉਂਕਿ ਇਨ੍ਹਾਂ ਦੋਹਾਂ ਵਿਚ ਨਾਮ 'ਗੋਬਿੰਦ ਰਾਇ' ਹੀ ਆਇਆ ਹੈ।

ਜਦ ਕਵੀ ਨੇ ਅਨੰਦਪੁਰ ਦਾ ਠਾਠ ਤੱਕਿਆ ਤਾਂ ਫਿਰ ਉਸ ਨੂੰ ਲਾਹੌਰ ਭੁੱਲ ਗਿਆ, ਰਾਵੀ ਦੀ ਥਾਂ ਸਤਿਲੁਜ ਦਾ ਉਛਲਦਾ ਪਾਣੀ ਕਵੀ ਦੇ ਮਨ ਤਰੰਗਾਂ ਨੂੰ ਉਛਾਲਣ ਲੱਗਾ। ਇਸ ਮੌਜ ਵਿਚ ਉਸ ਨੇ ਸਤਲੁਜ ਤੇ ਅਨੰਦਪੁਰ ਦੀ ਉਸਤਤਿ ਦੇ ਕਬਿੱਤ ਵੀ ਲਿਖੇ ਹਨ। ਸਤਲੁਜ ਦੀ ਉਸਤਤਿ ਵਿਚ ਕਵੀ ਕਹਿੰਦਾ ਹੈ ਕਿ ਹੇ ਸਤਿਲੁਜ ਨਦੀ! ਤੂੰ ਤਾਂ ਸ਼ਿਵਾਂ ਦੀ ਸਾਲੀ ਹੈਂ ਤੇ ਸਾਗਰ ਦੀ ਘਰ ਵਾਲੀ ਹੈਂ:

*ਵਾਰਿ ਦ੍ਰਿਗ ਲਾਗੇ ਤੇ ਹਜ਼ਾਰ ਹੋਤ ਏਕ ਬਾਰ*
*ਮੌਜ ਨ ਤੇ ਸੂਰਨ ਕੀ ਸੌਜ ਫੌਜ ਧਾਈ ਹੈ।*
*ਨਿਆਇ ਅਮਰਾਵਤੀ ਕੋ ਠਾਕਰ ਹਵੈ ਆਇ ਤੀਰ*
*ਪਾਇ ਕੇ ਪਰੇ ਤੇ ਤੌ ਤ੍ਰਿਲੋਕੀ ਪਾਇ ਪਾਈ ਹੈ।*
*ਤੇਰੇ ਰਾਜ ਸਾਜ ਲਾਖ ਲਾਖਨ ਕੌ ਦੇਤ ਦੇਵੋ*
*ਯਹ ਭੀ ਕਰੈਂ ਸੇਵ ਸ੍ਰੀ ਅਨੰਤ ਠਕੁਰਾਈ ਹੈ।*
*ਰੁਦ੍ਰ ਕੀ ਹੈ ਸਾਰੀ ਤੂੰ ਸਮੁੰਦਰ ਕੀ ਹੈਂ ਵਰ ਨਾਰੀ*
*ਚਿਤ ਕੀ ਉਦਾਰੀ ਸਤਰੁਦ੍ਰ ਸੁਖਦਾਈ ਹੈ।*

ਅਨੰਦਪੁਰ ਦੀ ਉਸਤਤਿ ਕਰਦਿਆਂ ਕਵੀ ਨੇ ਇਸ ਦੇ ਅਧਿਆਤਮਕ ਪੱਖ 'ਤੇ ਜ਼ਿਆਦਾ ਜ਼ੋਰ ਦਿੱਤਾ ਹੈ:

*ਸਤਿ ਨੀਵ ਸੀਵ ਪੈ ਸੁ ਧਾਰਿ ਕਰੁਣਾ ਅਗਾਰ,*
*ਧਰਮ ਕੇ ਬੁਰਜ ਊਚ ਊਚੇ ਆਛੀ ਡੌਰ ਹੈ।*
*ਗਿਆਨ ਕੇ ਕੰਗੂਰਾ ਸੀਲ ਸੁਧਾ ਉਜਯਾਰੀ ਝਾਰੀ,*
*ਮਾਰ ਹੂੰ ਕੀ ਮਾਰ ਜਸੁ ਛਤ੍ਰ ਠੋਰ ਠੋਰ ਹੈ।*
*ਪ੍ਰੇਮ ਕੀ ਬਸਤਿ ਚਾਰੁ ਮੁਕਤਿ ਭੰਡਾਰ ਭਰੇ,*
*ਜੋਗ ਧਿਆਨ ਘਰਿ ਘਰਿ ਧਾਸੀ ਨਿਧਿ ਨੌਰ ਹੈ।*
*ਚੰਦ੍ਰ ਪਰਿਵਾਰ ਜਿਉਂ, ਪ੍ਰਕਾਰ ਪੁਰਿ ਅਨੰਦ ਕਉ,*
*ਸ਼ਾਂਤਿ ਕੀ ਅਥਾਈ ਭਾਈ! ਸਿੱਧੀ ਪੌਰ ਪੌਰ ਹੈ।*

## ਸਾਹਿਤਕ ਰਚਨਾ

ਇਹ ਤਾਂ ਇਤਿਹਾਸ ਤੋਂ ਸਪਸ਼ਟ ਹੈ ਕਿ ਗੁਰੂ ਸਾਹਿਬ ਉਸ ਸਮੇਂ ਸਾਹਿਤਕ ਰਚਨਾ ਦੇ ਮਹਾਨ ਕੰਮ ਨੂੰ ਕਰਨ ਕਰਾਉਣ ਵਿਚ ਪੂਰੀ ਤਰ੍ਹਾਂ ਰੁਝੇ ਹੋਏ ਸਨ। ਉਨ੍ਹਾਂ ਦਾ ਖਿਆਲ ਸੀ ਕਿ ਹਿੰਦੁਸਤਾਨੀ ਲੋਕਾਂ ਨੂੰ ਉਭਾਰਨ ਲਈ ਬੀਰ ਪੁਰਖਾਂ ਦੀਆਂ ਕਥਾ ਕਹਾਣੀਆਂ ਬੜਾ ਮਹੱਤਵ ਰੱਖਦੀਆਂ ਹਨ, ਇਨ੍ਹਾਂ ਨਾਲ ਹੀ ਲੋਕਾਂ ਦੇ ਕੌਮੀ ਜੋਸ਼ ਨੂੰ ਉਭਾਰਿਆ ਜਾ ਸਕਦਾ

ਹੈ। ਇਸੇ ਮੰਤਵ ਨੂੰ ਮੁੱਖ ਰੱਖ ਕੇ ਉਨ੍ਹਾਂ ਥਾਂ ਥਾਂ ਤੋਂ ਵਿਦਵਾਨ ਕਵੀ ਇਕੱਤਰ ਕੀਤੇ ਤੇ ਮਹਾਂਭਾਰਤ ਜੈਸੇ ਮਹਾਨ ਗ੍ਰੰਥ ਦੇ ਅਨੁਵਾਦ ਨੂੰ ਪਹਿਲ ਦਿੱਤੀ। ਭਾਈ ਸੰਤੋਖ ਸਿੰਘ ਲਿਖਦੇ ਹਨ:

ਰਣ ਮਹਿਮਾ ਕੋ ਕਹੈਂ ਮਹਾਨੀ। ਚਹਿਬੋ ਸਭ ਨਰ ਆਯੁਧ ਪਾਣੀ।
ਆਨ ਕਵੀ ਬਹੁ ਪਾਸ ਥਿਰੇ ਹੈਂ। ਅਨਿਕ ਭਾਂਤ ਕੀ ਗਿਰਾ ਕਰੇ ਹੈਂ।
ਮਨ ਭਾਵਤ ਬਹੁ ਲਹਹਿ ਪਦਾਰਥ। ਦਰਬ ਦੀਹ ਲੇ ਪੁਰਵਹਿ ਸਵਾਰਥ।
ਭਾਰਤ ਕੇ ਗਨ ਗਰਬ ਉਦਾਰਾ। ਜਿਨੇ ਮਹਿ ਬਰਨਯੋ ਜੰਗ ਅਖਾਰਾ।
ਸੋ ਕਵੀਅਨ ਕੇ ਕਹਿ ਬਨਵਾਏ। ਅਨਿਕ ਛੰਦ ਸੁੰਦਰ ਬਿਧਿ ਗਾਏ।

*(ਗੁਰ ਪ੍ਰਤਾਪ ਸੂਰਜ ਗ੍ਰੰਥ, ਰੁਤ ੨, ਅੰਸੂ ੫੦)*

ਜਦੋਂ ਕਵੀ ਕੇਸ਼ਵ ਦਾਸ ਦਾ ਪੁੱਤਰ ਕਵਰੇਸ਼ ਆਇਆ ਤਾਂ ਮਹਾਰਾਜ ਨੇ ਉਸ ਨੂੰ ਵੀ ਇਸੇ ਕੰਮ ਲਾਇਆ। ਕਵੀ ਹੰਸਰਾਮ ਨੇ ਕਰਣ ਪਰਬ, ਕੁਵਰੇਸ਼ ਨੇ ਦਰੋਣ ਪਰਬ, ਮੰਗਲ ਕਵੀ ਨੇ ਸੰਲਯ ਪਰਬ ਤੇ ਚੰਦ ਕਵੀ ਨੇ ਉਦਮ ਪਰਬ ਦਾ ਅਨੁਵਾਦ ਕੀਤਾ।

ਇਸੇ ਸਿਲਸਿਲੇ ਵਿਚ ਅੰਮ੍ਰਿਤ ਰਾਇ ਨੂੰ ਸਭਾ ਪਰਬ ਦੇ ਹਿੰਦੀ ਤਰਜਮੇ ਦਾ ਕੰਮ ਸੌਂਪਿਆ ਗਿਆ ਜੋ ਕਿ ਉਸ ਨੇ ਮਹੀਨਾ ਵਿਸਾਖ ਸੰਮਤ 1753 ਬਿਕ੍ਰਮੀ ਵਿਚ ਸੰਪੂਰਣ ਕੀਤਾ। ਇਸੇ ਸਭਾ ਪਰਬ ਦਾ ਇਕ ਹੱਥ ਲਿਖਤ ਖਰੜਾ ਮਹਾਰਾਜਾ ਪਟਿਆਲਾ ਦੀ ਮੋਤੀ ਬਾਗ ਲਾਇਬਰੇਰੀ ਵਿਚ ਹੈ। ਇਸੇ ਦੇ ਇਕ ਪੱਤਰੇ 'ਤੇ ਲਿਖਿਆ ਹੈ:

'ਸਭ ਪਰਬ ਕ੍ਰਿਤ ਅੰਮ੍ਰਿਤ ਰਾਇ, ਰਚਨਾ ਸਾਲ 1753 ਬਸਾਖ ਬਦੀ 2, ਰੋਬਰੋ ਪਾਤਸਾਹੀ 10।'

ਅੰਮ੍ਰਿਤ ਰਾਇ ਜਿਹੇ ਪੜ੍ਹੇ-ਗੁੜ੍ਹੇ ਤੇ ਹੰਢੇ-ਵੰਢੇ ਵਿਦਵਾਨਾਂ ਦਾ ਗੁਰੂ ਦਰਬਾਰ ਵਿਚ ਆਉਣਾ ਦੱਸਦਾ ਹੈ ਕਿ ਗੁਰੂ ਸਾਹਿਬ ਸਾਹਿਤ ਦੀ ਕਿਤਨੀ ਕਦਰ ਕਰ ਰਹੇ ਸਨ ਤੇ ਇਹ ਕਦਰਦਾਨੀ ਦਾ ਹੀ ਫਲ ਸੀ ਕਿ ਲਾਹੌਰ ਜਿਹੀ ਘੁੱਗ ਵੱਸਦੀ ਰਾਜਧਾਨੀ ਨੂੰ ਛੱਡ ਕੇ ਵੀ ਗੁਣੀ ਲੋਕ ਅਨੰਦਪੁਰ ਵੱਲ ਧਾਈ ਕਰੀ ਆ ਰਹੇ ਸਨ। ਸ਼ਾਇਦ ਸੈਨਾਪਤਿ ਵੀ ਪਹਿਲੇ ਪਹਿਲ ਲਾਹੌਰ ਤੋਂ ਹੀ ਆਇਆ ਸੀ ਜਿਸ ਨੇ 'ਚਾਣਕਾ ਰਾਜਨੀਤਿ' ਦਾ ਅਨੁਵਾਦ ਕੀਤਾ।

*('ਦੇਸ਼ ਦਰਪਨ' ਕਲਕੱਤਾ ਦੇ ਧੰਨਵਾਦ ਸਹਿਤ)*

* * *

# ਪਟਨਾ ਸਾਹਿਬ ਦੀ ਸਿੱਖ ਵਿਰਾਸਤ

ਪਟਨਾ ਸਾਹਿਬ ਇਕ ਇਤਿਹਾਸਕ ਨਗਰ ਹੈ ਜਿਸ ਦਾ ਜ਼ਿਕਰ ਹਿੰਦੂ ਧਰਮ ਅਤੇ ਸਿੱਖ ਧਰਮ ਦੇ ਗ੍ਰੰਥਾਂ ਦੇ ਨਾਲ-ਨਾਲ ਭਾਰਤ ਆਉਣ ਵਾਲੇ ਯਾਤਰੂਆਂ ਦੀਆਂ ਲਿਖਤਾਂ ਵਿਚ ਵੀ ਦੇਖਣ ਨੂੰ ਮਿਲਦਾ ਹੈ। ਇਤਿਹਾਸ ਵਿਚ ਪਾਟਲੀਪੁੱਤਰ ਵੱਜੋਂ ਪ੍ਰਸਿੱਧ ਇਹ ਨਗਰ ਗੁਰੂ ਗੋਬਿੰਦ ਸਿੰਘ' ਜੀ ਦੀ ਰਚਨਾ ਦਸਮ ਗ੍ਰੰਥ ਵਿਚ 'ਪਟਨਾ ਸਹਰ' ਵੱਜੋਂ ਸਿੱਖ ਮਾਨਸਿਕਤਾ ਵਿਚ ਪਰਪੱਕ ਹੋਇਆ ਹੈ। ਮੌਜੂਦਾ ਸਮੇਂ ਵਿਚ ਇਸ ਇਤਿਹਾਸਕ ਨਗਰੀ ਨੂੰ ਪਟਨਾ ਸਾਹਿਬ ਵਜੋਂ ਜਾਣਿਆ ਜਾਂਦਾ ਹੈ।

ਭਾਰਤ ਦੀ ਇਹ ਪੁਰਾਤਨ ਨਗਰੀ ਰਾਜਨੀਤੀ ਅਤੇ ਧਰਮਾਂ ਦੇ ਇਤਿਹਾਸ ਵਿਚ ਵਿਸ਼ੇਸ਼ ਸਥਾਨ ਰੱਖਦੀ ਹੈ। ਅਸ਼ੋਕ, ਵਿਕਰਮਾਦਿੱਤਿਆ ਆਦਿ ਪ੍ਰਸਿੱਧ ਰਾਜਿਆਂ ਦੇ ਨਾਲ-ਨਾਲ ਇਹ ਨਗਰ ਜਿਥੇ ਚਾਣਕਿਆ ਅਤੇ ਪਣਨੀ ਦੀ ਪ੍ਰਤਿਭਾ ਦਾ ਪ੍ਰਗਟਾਵਾ ਕਰਦਾ ਹੈ ਉਥੇ ਇਸ ਦਾ ਸੰਬੰਧ ਜੈਨ ਧਰਮ ਦੀ ਮਹਾਂ ਸਭਾ ਨਾਲ ਵੀ ਜੋੜਿਆ ਜਾਂਦਾ ਹੈ। ਜੈਨ ਧਰਮ ਦੀ ਇਕ ਮਹਾਂ ਸਭਾ ਮਹਾਂਵੀਰ ਜੀ ਦੇ 160 ਸਾਲ ਬਾਅਦ ਪਾਟਲੀਪੁੱਤਰ (ਪਟਨਾ) ਵਿਖੇ ਹੋਈ ਮੰਨੀ ਜਾਂਦੀ ਹੈ ਜਿਸ ਵਿਚ ਜੈਨ ਧਰਮ ਗ੍ਰੰਥ ਨਾਲ ਸੰਬੰਧਤ ਆਗਮਾਂ ਨੂੰ ਯੋਜਨਾਬੱਧ ਰੂਪ ਵਿਚ ਪੇਸ਼ ਕੀਤਾ ਗਿਆ ਸੀ। ਇਸੇ ਤਰ੍ਹਾਂ ਬੁੱਧ ਧਰਮ ਦੀ ਤੀਜੀ ਮਹਾਂ ਸਭਾ ਵੀ ਇਸੇ ਨਗਰ ਵਿਖੇ ਹੋਈ ਮੰਨੀ ਜਾਂਦੀ ਹੈ ਜਿਸ ਵਿਚ ਬੁੱਧ ਧਰਮ ਦੇ ਤ੍ਰਿਪਿਟਿਕ ਗ੍ਰੰਥਾਂ ਦਾ ਵਿਸਤ੍ਰਿਤ ਅਧਿਐਨ ਕੀਤਾ ਗਿਆ ਸੀ।

ਗੁਰੂ ਨਾਨਕ ਦੇਵ ਜੀ ਤੋਂ ਇਸ ਨਗਰ ਦਾ ਸੰਬੰਧ ਸਿੱਖ ਧਰਮ ਨਾਲ ਜੁੜਦਾ ਹੈ। ਜਨਮ ਸਾਖੀਆਂ ਤੋਂ ਪਤਾ ਲੱਗਦਾ ਹੈ ਕਿ ਪੂਰਬ ਦੀ ਉਦਾਸੀ ਸਮੇਂ ਗੁਰੂ ਜੀ ਇਸ ਨਗਰ ਵਿਖੇ ਆਏ ਸਨ। ਭਾਈ ਬਾਲੇ ਵਾਲੀ ਜਨਮਸਾਖੀ ਦੱਸਦੀ ਹੈ ਕਿ ਗੁਰੂ ਨਾਨਕ ਦੇਵ ਜੀ ਅਤੇ ਮਰਦਾਨਾ ਪੂਰਬ ਦੀ ਪ੍ਰਚਾਰ ਯਾਤਰਾ 'ਤੇ ਜਾ ਰਹੇ ਸਨ ਤਾਂ ਰਾਹ ਵਿਚ ਮਰਦਾਨੇ ਨੂੰ ਬਹੁਤ ਭੁੱਖ ਲੱਗੀ। ਗੁਰੂ ਜੀ ਨੇ ਕਿਹਾ ਕਿ ਅੱਗੇ ਇਕ ਸ਼ਹਿਰ ਆ ਰਿਹਾ ਹੈ ਅਤੇ ਤੂੰ ਉਥੋਂ ਕੁਝ ਲੈ ਕੇ ਆਪਣੀ ਭੁੱਖ ਮਿਟਾ ਲਈਂ। ਮਰਦਾਨਾ ਕਹਿਣ ਲੱਗਾ ਕਿ ਮੇਰੇ ਕੋਲ ਕੁਝ ਨਹੀਂ ਹੈ ਅਤੇ ਬਗ਼ੈਰ ਕੁੱਝ ਲਏ ਸ਼ਹਿਰ ਵਿਚ ਕੋਈ ਕੁਝ ਨਹੀਂ ਦਿੰਦਾ। ਜਨਮਸਾਖੀ ਦੱਸਦੀ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਪੈਰਾਂ ਨਾਲ ਰੇਤ ਫਰੋਲੀ ਤਾਂ ਵਿਚੋਂ ਲਾਲ ਨਿਕਲਿਆ। ਗੁਰੂ ਜੀ ਨੇ ਕਿਹਾ ਕਿ ਕਿਸੇ ਜਵਾਹਰੀ ਨੂੰ ਲੱਭ ਕੇ ਇਹ ਲਾਲ ਵੇਚ ਲਿਆਉ। ਲਾਲ ਵੇਚਣ ਲਈ ਮਰਦਾਨਾ ਕਈ ਸੁਨਿਆਰਿਆਂ ਕੋਲ ਗਿਆ ਤਾਂ ਇਕ ਸੁਨਿਆਰੇ ਨੇ ਉਸ ਦਾ ਮੁੱਲ ਤਿੰਨ ਪੈਸੇ ਲਾਇਆ, ਇਸ ਤਰ੍ਹਾਂ ਹਰ ਇਕ ਸੁਨਿਆਰੇ ਨੇ ਉਸ ਲਾਲ ਦਾ ਵੱਖੋ-ਵੱਖਰਾ ਮੁੱਲ

ਪਾਇਆ। ਅਖ਼ੀਰ ਮਰਦਾਨਾ ਸਾਲਿਸ ਰਾਇ ਜੌਹਰੀ ਕੋਲ ਗਿਆ ਤਾਂ ਉਸ ਨੇ 100 ਰੁਪਏ ਉਸ ਲਾਲ ਦੀ ਦਰਸ਼ਨੀ ਭੇਟਾ ਦਿੱਤੀ। ਮਰਦਾਨੇ ਨੇ ਉਹ ਲਾਲ ਜੌਹਰੀ ਨੂੰ ਦੇਣਾ ਚਾਹਿਆ ਪਰ ਉਸ ਨੇ ਲੈਣ ਤੋਂ ਮਨ੍ਹਾ ਕਰ ਦਿੱਤਾ। ਮਰਦਾਨੇ ਨੇ ਗੁਰੂ ਜੀ ਨੂੰ ਵਾਪਸ ਆ ਕੇ ਦੱਸਿਆ ਕਿ ਜੌਹਰੀ ਨੇ ਪੈਸੇ ਦਿੱਤੇ ਹਨ ਪਰ ਲਾਲ ਨਹੀਂ ਲਿਆ। ਗੁਰੂ ਜੀ ਦੇ ਕਹਿਣ 'ਤੇ ਮਰਦਾਨਾ ਵਾਪਸ ਜਾ ਕੇ ਉਸ ਦੇ ਰੁਪਏ ਮੋੜ ਆਇਆ। ਸਾਲਿਸ ਰਾਇ ਜੌਹਰੀ ਨੂੰ ਲੱਗਿਆ ਕਿ ਇਹ ਕੋਈ ਆਮ ਵਿਅਕਤੀ ਨਹੀਂ ਹੈ ਅਤੇ ਉਸ ਨੇ ਆਪਣੇ ਸੇਵਕ ਅਧਰਕੇ ਨੂੰ ਉਸ ਦੇ ਪਿੱਛੇ ਜਾਣ ਲਈ ਕਿਹਾ। ਮਰਦਾਨਾ ਗੁਰੂ ਨਾਨਕ ਦੇਵ ਜੀ ਕੋਲ ਵਾਪਸ ਪੁੱਜਾ ਤਾਂ ਉਥੇ ਹੀ ਕੁੱਝ ਸਮੇਂ ਪਿੱਛੋਂ ਸਾਲਿਸ ਰਾਇ ਜੌਹਰੀ ਵੀ ਕੁੱਝ ਪਕਵਾਨ ਅਤੇ ਮਿਠਿਆਈਆਂ ਲੈ ਕੇ ਆ ਗਿਆ। ਗੁਰੂ ਜੀ ਨੇ ਸਾਲਿਸ ਰਾਇ ਨੂੰ ਜੀਵਨ ਦੀ ਅਮੋਲਕਤਾ ਪਛਾਣਨ ਅਤੇ ਇਸ ਨੂੰ ਪ੍ਰਭੂ ਨਾਲ ਜੋੜਨ ਦੀ ਪ੍ਰੇਰਨਾ ਕੀਤੀ। ਗੁਰੂ ਜੀ ਨੇ ਸਮਝਾਇਆ ਕਿ ਜੀਵਨ ਇਕ ਅਮੋਲਕ ਰਤਨ ਦੀ ਤਰ੍ਹਾਂ ਹੈ ਪਰ ਵਿਸ਼ੇ-ਵਿਕਾਰਾਂ ਵਿਚ ਫਸਿਆ ਹੋਇਆ ਮਨੁੱਖ ਇਸ ਦੀ ਕਦਰ ਨਹੀਂ ਕਰਦਾ। ਗੁਰੂ ਜੀ ਦੇ ਬਚਨਾਂ ਤੋਂ ਪ੍ਰਭਾਵਿਤ ਹੋ ਕੇ ਸਾਲਿਸ ਰਾਇ ਉਹਨਾਂ ਦਾ ਸ਼ਰਧਾਲੂ ਹੋ ਗਿਆ ਸੀ। ਸਾਖੀਕਾਰ ਦੱਸਦਾ ਹੈ ਕਿ ਜਦੋਂ ਸਾਲਿਸ ਰਾਇ ਨੇ ਗੁਰੂ ਨਾਨਕ ਦੇਵ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ ਅਤੇ ਆਪਣੇ ਘਰ ਲਿਜਾ ਕੇ ਤਿੰਨ ਮਹੀਨੇ ਉਸ ਨੇ ਗੁਰੂ ਜੀ ਦੀ ਸੇਵਾ ਕੀਤੀ ਸੀ। ਸਾਲਿਸ ਰਾਇ ਦਾ ਸੇਵਕ ਅਧਰਕਾ ਵੀ ਗੁਰੂ ਜੀ ਦਾ ਸ਼ਰਧਾਲੂ ਬਣ ਕੇ ਉਹਨਾਂ ਦੀ ਸੇਵਾ ਅਤੇ ਪਰਮਾਤਮਾ ਦਾ ਸਿਮਰਨ ਕਰਨ ਲੱਗਾ ਸੀ। ਜਦੋਂ ਗੁਰੂ ਜੀ ਉਥੋਂ ਅੱਗੇ ਜਾਣ ਲੱਗੇ ਤਾਂ ਉਹਨਾਂ ਸਾਲਿਸ ਰਾਇ ਨੂੰ ਕਿਹਾ "ਸੁਣਿ ਸਾਲਸਿ ਰਾਇ ਜਿਚਰੁ ਤੂੰ ਜੀਵੈ ਤਿਚਰ ਤੇਰੀ ਮੰਜੀ ਅਤੇ ਜਾਂ ਤੇਰੀ ਦੇਹ ਛੁਟੇ ਤਾਂ ਅਧਰਕਾ ਬਹੈ।"[2] ਏਸੇ ਤਰ੍ਹਾਂ ਦੀ ਟਿੱਪਣੀ ਭਾਈ ਮਨੀ ਸਿੰਘ ਵਾਲੀ ਜਨਮਸਾਖੀ ਵਿਚ ਵੀ ਮਿਲਦੀ ਹੈ ਜਿਸ ਵਿਚ ਦੱਸਿਆ ਗਿਆ ਹੈ ਕਿ ਗੁਰੂ ਜੀ ਨੇ "ਅਧਰਕੇ ਗੁਲਾਮ ਨੂੰ ਅਤੇ ਸਾਲਸ ਰਾਇ ਨੂੰ ਬਿਸੰਭਰਪੁਰ ਵਿਚ ਸਿੱਖ ਕੀਤਾ ਅਰ ਦੋਹਾਂ ਨੂੰ ਮੰਜੀ ਬਹਾਇਆ ਅਤੇ ਆਖਿਆ, ਸੁਣ ਸਾਲਿਸ ਰਾਇ ਜਿਤਨਾ ਚਿਰ ਤੂੰ ਜੀਵੇਂ ਤਿਤਨਾ ਚਿਰ ਤੇਰੀ ਮੰਜੀ ਅਤੇ ਜਦ ਤੇਰੀ ਦੇਹ ਛੁਟੇਗੀ ਤਾਂ ਅਧਰਕਾ ਗੁਲਾਮ ਬਹੇਗਾ।"[3] ਸਾਲਿਸ ਰਾਇ ਜੌਹਰੀ ਨੂੰ ਗੁਰ-ਸ਼ਬਦ ਦੇ ਪ੍ਰਚਾਰ ਕਰਨ ਦਾ ਥਾਪੜਾ ਦੇ ਕੇ ਗੁਰੂ ਜੀ ਅੱਗੇ ਚਲੇ ਗਏ ਸਨ। ਗੁਰੂ ਜੀ ਦੇ ਉਥੋਂ ਚਲੇ ਜਾਣ ਉਪਰੰਤ ਅਧਰਕਾ ਅਤੇ ਸਾਲਿਸ ਰਾਇ ਜੌਹਰੀ ਦਾ ਪਰਿਵਾਰ ਗੁਰੂ ਜੀ ਦੁਆਰਾ ਦਰਸਾਏ ਮਾਰਗ 'ਤੇ ਚੱਲ ਕੇ ਲੋਕਾਂ ਦੀ ਸੇਵਾ ਕਰਦਾ ਰਿਹਾ। ਸਾਲਿਸ ਰਾਇ ਜੌਹਰੀ ਦਾ ਘਰ ਧਰਮਸ਼ਾਲਾ ਦਾ ਰੂਪ ਧਾਰਨ ਕਰ ਗਿਆ ਅਤੇ ਪਟਨਾ ਆਉਣ ਵਾਲੀ ਸੰਗਤ ਇਥੇ ਨਿਵਾਸ ਕਰਨ ਲੱਗੀ ਸੀ ਜਿਸ ਨਾਲ ਪਟਨਾ ਸਾਹਿਬ ਵਿਖੇ ਸਿੱਖੀ ਦਾ ਬੂਟਾ ਵਿਕਾਸ ਕਰਨ ਲੱਗਾ।

ਗੁਰੂ ਨਾਨਕ ਦੇਵ ਜੀ ਤੋਂ ਬਾਅਦ ਪਟਨਾ ਸਾਹਿਬ ਵਿਖੇ ਸਥਾਪਿਤ ਹੋਈ ਸਿੱਖ ਸੰਗਤ ਗੁਰੂ ਘਰ ਨਾਲ ਜੁੜਨ ਲੱਗੀ ਅਤੇ ਗੁਰੂ ਅਮਰਦਾਸ ਜੀ ਨੇ ਮੰਜੀ ਪ੍ਰਥਾ ਰਾਹੀਂ ਇਸ ਨੂੰ ਹੋਰ ਵਧੇਰੇ ਸੰਗਠਿਤ ਰੂਪ ਪ੍ਰਦਾਨ ਕੀਤਾ ਸੀ। ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਇਕ ਹੁਕਮਨਾਮਾ ਪਟਨੇ ਦੀ ਸੰਗਤ ਦੇ ਨਾਮ ਹੈ ਜਿਸ ਵਿਚ ਗੁਰੂ ਜੀ ਸਮੁੱਚੀ ਸੰਗਤ ਨੂੰ ਆਪਣਾ ਪੁੱਤਰ ਦੱਸਦੇ ਹੋਏ ਗੁਰੂ ਗੁਰੂ ਜਪਣ, ਸਤਿਸੰਗਤ ਕਰਨ ਅਤੇ ਤਾਮਸਿਕ ਭੋਜਨ ਤੋਂ ਦੂਰ

ਰਹਿਣ ਦੀ ਸਿੱਖਿਆ ਦਿੰਦੇ ਹਨ। ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਪਟਨਾ ਸਾਹਿਬ ਦੀ ਸੰਗਤ ਦੇ ਮੁਖੀ ਸਿੱਖਾਂ ਦਾ ਵਰਨਣ ਭਾਈ ਗੁਰਦਾਸ ਜੀ ਕਰਦੇ ਹਨ। ਸਿੱਖਾਂ ਦੀ ਭਗਤਮਾਲਾ ਸਿਰਲੇਖ ਅਧੀਨ ਪੁਸਤਕ ਵਿਚ ਇਹਨਾਂ ਗੁਰਸਿੱਖਾਂ ਦੇ ਗੁਰੂ ਦਰਸ਼ਨਾਂ ਨੂੰ ਆਉਣ ਅਤੇ ਆਪਣੇ ਸ਼ੰਕਿਆਂ ਦਾ ਨਵਿਰਤੀ ਦਾ ਜ਼ਿਕਰ ਕਰਦੇ ਹੋਏ ਦੱਸਿਆ ਗਿਆ ਹੈ ਕਿ ਜਦੋਂ ਭਾਈ ਨਵਲਾ ਤੇ ਭਾਈ ਨਿਹਾਲਾ ਨੇ ਗੁਰੂ ਜੀ ਤੋਂ ਅਜਿਹੇ ਕੰਮਾਂ ਬਾਰੇ ਪੁੱਛਿਆ ਜਿਹੜੇ ਦੁਨਿਆਦਾਰੀ ਤੋਂ ਮੁਕਤ ਕਰਦੇ ਹਨ ਤਾਂ ਗੁਰੂ ਜੀ ਨੇ ਉਹਨਾਂ ਨੂੰ ਨਾਮ ਜਪਣ, ਸੰਤਾਂ ਦੀ ਸੇਵਾ ਕਰਨ ਅਤੇ ਮਨ ਨੀਵਾਂ ਰੱਖਣ ਦੀ ਪ੍ਰੇਰਨਾ ਕੀਤੀ ਸੀ।[4]

ਗੁਰੂ ਤੇਗ਼ ਬਹਾਦਰ ਜੀ ਪੂਰਬ ਦੀ ਯਾਤਰਾ 'ਤੇ ਗਏ ਤਾਂ ਆਪਣੇ ਪਰਿਵਾਰ ਸਮੇਤ ਉਹਨਾਂ ਨੇ ਪਟਨਾ ਸਾਹਿਬ ਵਿਖੇ ਪੜਾਅ ਕੀਤਾ ਸੀ। ਗੁਰੂ ਜੀ ਦੀ ਆਮਦ ਨਾਲ ਸੰਬੰਧਿਤ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਦੀ ਬਾਹਰੀ ਕੰਧ 'ਤੇ ਵੱਡੇ ਅੱਖਰਾਂ ਵਿਚ ਲਿਖਿਆ ਹੋਇਆ ਹੈ, "੧ਓ ਪ੍ਰਿਥਮ ਦਰਸਨੀ ਡਿਉਢੀ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਨੇ ਸੰਮਤ 1722 ਨੂੰ ਪ੍ਰਵਾਰ ਸਹਿਤ ਇਸ ਰਸਤੇ ਪ੍ਰਵੇਸ ਕੀਤਾ।" ਇਤਿਹਾਸ ਦੀ ਇਹ ਘਟਨਾ ਕੇਵਲ ਕੰਧ ਉਤੇ ਹੀ ਨਹੀਂ ਉਕਰੀ ਹੋਈ ਬਲਕਿ ਇਸ ਅਸਥਾਨ ਦੇ ਦਰਸ਼ਨ ਕਰਨ ਲਈ ਆਉਣ ਵਾਲੇ ਖੋਜਾਰਥੀਆਂ, ਵਿਦਿਆਰਥੀਆਂ, ਪ੍ਰਚਾਰਕਾਂ ਅਤੇ ਸ਼ਰਧਾਲੂਆਂ ਦੇ ਮਨਾਂ ਵਿਚ ਪੱਕੇ ਤੌਰ 'ਤੇ ਸਥਾਪਿਤ ਹੈ। ਪਰਿਵਾਰ ਨੂੰ ਪਟਨਾ ਸਾਹਿਬ ਵਿਖੇ ਛੱਡ ਕੇ ਗੁਰੂ ਜੀ ਅੱਗੇ ਅਸਾਮ ਦੀ ਯਾਤਰਾ 'ਤੇ ਚਲੇ ਗਏ ਸਨ। ਪਟਨੇ ਤੋਂ ਅੱਗੇ ਜਾਣ ਦਾ ਜ਼ਿਕਰ ਗੁਰੂ ਤੇਗ਼ ਬਹਾਦਰ ਜੀ ਦੇ ਇਕ ਹੁਕਮਨਾਮੇ ਵਿਚ ਵੀ ਆਇਆ ਹੈ ਜਿਸ ਵਿਚ ਗੁਰੂ ਜੀ ਕਹਿੰਦੇ ਹਨ 'ਸੰਗਤਿ ਪਟਣੇ ਕੀ ਸੂਬੇ ਕੀ ਗੁਰੂ ਰਖੇਗਾ।... ਅਸੀ ਪਰੈ ਰਾਜੇ ਜੀ ਕੇ ਸਾਥ ਗਏ ਹਾਂ ਕਬੀਲਾ ਹਮੋ ਪਟਣੈ ਮੋ ਛੋਡਾ ਹੈ।'[5]

ਗੁਰੂ ਤੇਗ਼ ਬਹਾਦਰ ਜੀ ਦੇ ਹੁਕਮਨਾਮੇ ਵਿਚੋਂ ਗੁਰੂ ਜੀ ਦੇ ਰਾਜਪੂਤਾਂ ਨਾਲ ਸੰਬੰਧਾਂ ਦੀ ਸਥਿਤੀ ਬਾਰੇ ਜਾਣਕਾਰੀ ਪ੍ਰਾਪਤ ਹੁੰਦੀ ਹੈ, ਪਟਨਾ ਸਾਹਿਬ ਇਹਨਾਂ ਸੰਬੰਧਾਂ ਦੀ ਸ਼ਾਹਦੀ ਭਰਦਾ ਹੈ। ਇਸ ਤੋਂ ਪਹਿਲਾਂ ਵੀ ਬਹੁਤ ਸਾਰੇ ਰਾਜਪੂਤ ਰਾਜੇ ਗੁਰੂ ਘਰ ਪ੍ਰਤੀ ਸਤਿਕਾਰ ਪ੍ਰਗਟ ਕਰਦੇ ਰਹੇ ਹਨ। ਗੁਰਦੁਆਰਾ ਬੰਗਲਾ ਸਾਹਿਬ ਮਿਰਜ਼ਾ ਰਾਜਾ ਜੈ ਸਿੰਘ ਦੇ ਗੁਰੂ ਹਰਿਕ੍ਰਿਸ਼ਨ ਜੀ ਪ੍ਰਤੀ ਸਤਿਕਾਰ ਦਾ ਪ੍ਰਤੱਖ ਪ੍ਰਮਾਣ ਹੈ। ਧਾਰਮਿਕ ਤੌਰ 'ਤੇ ਰਾਜਪੂਤ ਰਾਜੇ ਗੁਰੂ ਘਰ ਪ੍ਰਤੀ ਸ਼ਰਧਾ ਰੱਖਦੇ ਸਨ। ਏਸੇ ਕਰਕੇ ਪਟਨਾ ਸਾਹਿਬ ਵਿਖੇ ਜਦੋਂ ਜੈਪੁਰ ਦੇ ਰਾਜਾ ਰਾਮ ਸਿੰਘ ਨੇ ਗੁਰੂ ਤੇਗ਼ ਬਹਾਦਰ ਜੀ ਨੂੰ ਅਸਾਮ ਦੀ ਮੁਹਿੰਮ 'ਤੇ ਨਾਲ ਚੱਲਣ ਦੀ ਬੇਨਤੀ ਕੀਤੀ ਤਾਂ ਗੁਰੂ ਜੀ ਨੇ ਉਸ ਦੀ ਬੇਨਤੀ ਪ੍ਰਤੀ ਸਕਾਰਾਤਮਿਕ ਰੁਖ ਧਾਰਨ ਕੀਤਾ ਸੀ। ਰਾਜਾ ਗੁਰੂ ਜੀ ਨੂੰ ਆਪਣੇ ਨਾਲ ਇਸ ਕਰਕੇ ਲਿਜਾਣਾ ਚਾਹੁੰਦਾ ਸੀ ਕਿਉਂਕਿ ਉਸ ਨੇ ਸੁਣ ਰੱਖਿਆ ਸੀ ਕਿ ਅਸਾਮ ਦੀਆਂ ਜਾਦੂਗਰਨੀਆਂ ਜਾਦੂ-ਟੂਣੇ ਕਰ ਕੇ ਕਿਸੇ ਨੂੰ ਵੀ ਆਪਣੇ ਵੱਸ ਵਿਚ ਕਰ ਲੈਂਦੀਆਂ ਹਨ। ਇਸ ਸੰਬੰਧ ਵਿਚ ਗੁਰੂ ਨਾਨਕ ਦੇਵ ਜੀ ਦੇ ਸਮੇਂ ਮਰਦਾਨੇ ਨੂੰ ਭੇਡੂ ਬਣਾਉਣ ਦੀ ਸਾਖੀ ਵੀ ਪ੍ਰਚੱਲਿਤ ਹੈ। ਜਦੋਂ ਗੁਰੂ ਤੇਗ਼ ਬਹਾਦਰ ਜੀ ਨੇ ਰਾਜੇ ਦੀ ਬੇਨਤੀ ਪ੍ਰਵਾਨ ਕਰ ਲਈ ਤਾਂ ਰਾਜੇ ਨੂੰ ਇਹ ਵਿਸ਼ਵਾਸ ਦ੍ਰਿੜ੍ਹ ਹੋ ਗਿਆ ਸੀ ਕਿ ਹੁਣ ਜਾਦੂਗਰਨੀਆਂ ਉਸ ਨੂੰ ਕੋਈ ਨੁਕਸਾਨ ਨਹੀਂ ਪਹੁੰਚਾ ਸਕਦੀਆਂ:

*ਰਿਝਾਇ ਗੁਰ ਕੋ ਭਗਤਿ ਸੇ ਬਸਿ ਕੀਨ ਲੀਨਾ ਸੰਗ।*
*ਜਾਦੂ ਨ ਪੋਹੈ ਸੰਗ ਗੁਰ ਕੈ ਜਾਨ ਦੇਸਨ ਰੰਗ।*[6]

ਇਸ ਘਟਨਾ ਪ੍ਰਤੀ ਹੋਰ ਵਧੇਰੇ ਜਾਣਕਾਰੀ ਪ੍ਰਦਾਨ ਕਰਦੇ ਹੋਏ 'ਗੁਰੂ ਕੀਆਂ ਸਾਖੀਆਂ' ਵਿਚ ਦੱਸਿਆ ਗਿਆ ਹੈ ਕਿ, "ਦਿਹਲੀ ਸੇ ਇਸੇ (ਰਾਜਾ ਰਾਮ ਸਿੰਘ) ਆਤੇ ਸਮੇਂ ਏਸ ਕੀ ਮਾਤਾ ਰਾਣੀ ਪੁਸ਼ਪਾ ਦੇਵੀ ਨੇ ਕਹਾ ਥਾ ਕਿ ਬੇਟਾ! ਅਸਾਮੀ ਲੋਕ ਬੜੇ ਜਾਦੂਗਰ ਦੱਸੀਦੇਂ ਹੈਂ, ਤੂੰ ਉਧਰ ਜਾ ਰਿਹਾ ਹੈਂ, ਪਟਨੇ ਸੇ ਗੁਰੂ ਜੀ ਕੋ ਗੈਲ ਲੈ ਲੈਨਾ।"[7] ਪਟਨਾ ਸਾਹਿਬ ਪਹੁੰਚ ਕੇ ਰਾਜਾ ਰਾਮ ਸਿੰਘ ਨੇ ਗੁਰੂ ਜੀ ਨੂੰ "ਸਹਿਤ ਅਧੀਨਗੀ ਬੇਨਤੀ ਕੀ ਕਿ ਆਪ ਮੇਰੇ ਗੈਲ ਆਈਏ, ਮਾਤਾ ਜੀ ਨੇ ਮੁਝੇ ਆਤੇ ਸਮੇਂ ਕਹਾ ਥਾ। ਸਤਿਗੁਰਾਂ ਇਸ ਕੇ ਸਾਥ ਜਾਨਾ ਮਾਨ ਲੀਆ।"[8] ਪਟਨਾ ਸਾਹਿਬ ਵਿਖੇ ਰਾਜਾ ਰਾਮ ਸਿੰਘ ਦੁਆਰਾ ਗੁਰੂ ਤੇਗ਼ ਬਹਾਦਰ ਜੀ ਪ੍ਰਤੀ ਪ੍ਰਗਟ ਕੀਤੀ ਸ਼ਰਧਾ ਅਤੇ ਸਤਿਕਾਰ ਨੂੰ ਜਿਹੜਾ ਫਲ ਲੱਗਿਆ ਸੀ ਉਸ ਨਾਲ ਸਮੁੱਚੇ ਪੂਰਬੀ ਭਾਰਤ ਵਿਚ ਸ਼ਾਂਤੀ ਦੀ ਸਥਾਪਨਾ ਹੋ ਗਈ ਸੀ।

ਜਦੋਂ ਗੁਰੂ ਤੇਗ਼ ਬਹਾਦਰ ਜੀ ਪਟਨਾ ਸਾਹਿਬ ਪੁੱਜੇ ਤਾਂ ਗੁਰੂ ਨਾਨਕ ਦੇਵ ਜੀ ਦੇ ਸਿੱਖ ਬਣੇ ਭਾਈ ਅਧਰਕਾ ਦੇ ਪਰਿਵਾਰ ਵਿਚੋਂ ਘਨਸ਼ਯਾਮ ਅਤੇ ਗੁਲਾਬ ਰਾਇ ਉਸ ਇਲਾਕੇ ਦੇ ਪ੍ਰਚਾਰਕ ਸਨ। ਸਤਿਕਾਰ ਸਹਿਤ ਉਹ ਗੁਰੂ ਜੀ ਅਤੇ ਉਹਨਾਂ ਦੇ ਪਰਿਵਾਰ ਨੂੰ ਆਪਣੇ ਨਾਲ ਸਾਲਿਸ ਰਾਇ ਜੌਹਰੀ ਦੀ ਧਰਮਸਾਲਾ ਵਿਖੇ ਲੈ ਆਏ ਸਨ। ਇਥੇ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਹੋਇਆ ਸੀ ਜਿਸ ਦਾ ਜ਼ਿਕਰ ਕਰਦੇ ਹੋਏ 'ਬਚਿਤ੍ਰ ਨਾਟਕ' ਵਿਚ ਦੱਸਿਆ ਗਿਆ ਹੈ—"ਤਹੀ ਪ੍ਰਕਾਸ ਹਮਾਰਾ ਭਯੋ॥ ਪਟਨਾ ਸਹਰ ਬਿਖੈ ਭਵ ਲਯੋ॥"[9]

ਗੁਰੂ ਗੋਬਿੰਦ ਸਿੰਘ ਜੀ ਦੇ ਇਸ ਨਗਰ ਵਿਖੇ ਪ੍ਰਕਾਸ਼ ਹੋਣ ਨਾਲ ਇਸ ਦੀ ਮਾਨਤਾ ਅਤੇ ਮਹਾਨਤਾ ਬਹੁਤ ਵੱਧ ਗਈ। ਇਸ ਨਗਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਅਸਥਾਨ 'ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ' ਵਜੋਂ ਪ੍ਰਸਿੱਧ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦਾ ਮੁੱਢਲਾ ਸਮਾਂ ਇਸ ਨਗਰ ਵਿਖੇ ਬਸਰ ਹੋਇਆ ਸੀ ਜਿਸ ਨਾਲ ਸੰਬੰਧਿਤ ਨਿਸ਼ਾਨੀਆਂ ਇਥੇ ਮੌਜੂਦ ਹਨ। ਗੁਰੂ ਸਾਹਿਬਾਨ ਨਾਲ ਸੰਬੰਧਿਤ ਸੰਭਾਲ ਕੇ ਰੱਖੀਆਂ ਹੋਈਆਂ ਨਿਸ਼ਾਨੀਆਂ ਦਾ ਵੇਰਵਾ ਭਾਈ ਕਾਨ੍ਹ ਸਿੰਘ ਨਾਭਾ ਇਸ ਤਰ੍ਹਾਂ ਦਿੰਦੇ ਹਨ - ਗੁਰੂ ਤੇਗ਼ ਬਹਾਦਰ ਜੀ ਨਾਲ ਸੰਬੰਧਿਤ ਚੰਦਨ ਦੀਆਂ ਖੜਾਵਾਂ ਅਤੇ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਪੰਘੂੜਾ ਸਾਹਿਬ[10], ਦਸਮੇਸ਼ ਜੀ ਦੇ ਚਾਰ ਤੀਰ, ਇਕ ਛੋਟੀ ਤਲਵਾਰ, ਇਕ ਛੋਟਾ ਖੰਡਾ, ਇਕ ਛੋਟਾ ਕਟਾਰ, ਚੰਦਨ ਦਾ ਕੰਘਾ, ਹਾਥੀ ਦੰਦ ਦੀਆਂ ਖੜਾਵਾਂ, ਕਲਗੀਧਰ ਦੁਆਰਾ ਬਾਲ ਅਵਸਥਾ ਵਿਚ ਲਿਖੀ ਗੁਰਮੁਖੀ ਦੀ ਪੈਂਤੀ ਅੱਖਰੀ ਵਾਲੇ ਕਾਗ਼ਜ਼।[11]

ਸਿੱਖਾਂ ਦੀ ਵਿਰਾਸਤ ਦਾ ਅੰਗ ਇਹ ਕੀਮਤੀ ਨਿਸ਼ਾਨੀਆਂ ਪਟਨਾ ਸਾਹਿਬ ਨਾਲ ਸਿੱਖਾਂ ਦੀ ਸਾਂਝ ਨੂੰ ਪਰਪੱਕ ਕਰਨ ਵਿਚ ਯੋਗਦਾਨ ਪਾਉਂਦੀਆਂ ਹਨ। ਨਿਸ਼ਾਨੀਆਂ ਤੋਂ ਇਲਾਵਾ ਗੁਰੂ ਸਾਹਿਬਾਨ ਦੇ ਚਰਨ ਛੋਹ ਅਸਥਾਨ ਜਿਥੇ ਸਿੱਖੀ ਦਾ ਨਿਸ਼ਾਨ ਬੁਲੰਦ ਕਰਦੇ ਹਨ ਉਥੇ ਨਗਰ ਦੀ ਸ਼ੋਭਾ ਵਧਾਉਣ ਅਤੇ ਸਰਬੱਤ ਦੇ ਭਲੇ ਹਿਤ ਕਾਰਜ ਕਰਨ ਵਿਚ ਯੋਗਦਾਨ ਪਾਉਂਦੇ ਹਨ। ਗੁਰਦੁਆਰਿਆਂ ਵਿਖੇ ਸੰਭਾਲ ਕੇ ਰੱਖੀਆਂ ਹੋਈਆਂ ਗੁਰੂ ਸਾਹਿਬਾਨ ਅਤੇ ਉਨ੍ਹਾਂ ਦੇ ਪਰਿਵਾਰ ਨਾਲ ਸੰਬੰਧਤ ਨਿਸ਼ਾਨੀਆਂ ਸੰਗਤਾਂ ਦੀ ਖਿੱਚ ਦਾ ਕੇਂਦਰ ਹਨ। ਗੁਰੂ ਸਾਹਿਬਾਨ

ਦੀ ਯਾਦ ਵਿਚ ਸਥਾਪਿਤ ਗੁਰਧਾਮ ਪਟਨਾ ਸਾਹਿਬ ਵਿਖੇ ਸਿੱਖਾਂ ਦੀ ਧਾਰਮਿਕ ਵਿਰਾਸਤ ਦੀ ਯਾਦ ਦਿਵਾਉਂਦੇ ਹਨ। ਇਸ ਨਗਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਤੇਗ਼ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਯਾਦਾਂ ਵਜੋਂ ਗੁਰਦੁਆਰਾ ਗਊ (ਗਾਇ) ਘਾਟ; ਗੁਰਦੁਆਰਾ ਤਖ਼ਤ ਸ੍ਰੀ ਹਰਿਮੰਦਰ ਸਾਹਿਬ; ਗੁਰਦੁਆਰਾ ਬਾਲ ਲੀਲਾ, ਮੈਨੀ ਸੰਗਤ; ਗੁਰਦੁਆਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਘਾਟ (ਕੰਗਨ ਘਾਟ); ਗੁਰਦੁਆਰਾ ਗੁਰੂ ਕਾ ਬਾਗ; ਗੁਰਦੁਆਰਾ ਸੁਨਾਰ ਟੋਲੀ; ਗੁਰਦੁਆਰਾ ਹਾਂਡੀ ਸਾਹਿਬ, ਦਾਨਾਪੁਰ ਆਦਿ ਪ੍ਰਸਿੱਧ ਹਨ।

**ਗੁਰਦੁਆਰਾ ਗਊ (ਗਾਇ) ਘਾਟ** – ਇਹ ਗੁਰਦੁਆਰਾ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਤੇਗ਼ ਬਹਾਦਰ ਜੀ ਦੀ ਯਾਦ ਦਿਵਾਉਂਦਾ ਹੈ। ਇਸ ਅਸਥਾਨ ਨੂੰ ਬਿਸੰਭਰਪੁਰ ਕਿਹਾ ਜਾਂਦਾ ਸੀ। ਸਥਾਨਕ ਪਰੰਪਰਾ ਦੱਸਦੀ ਹੈ ਕਿ ਜਦੋਂ ਗੁਰੂ ਨਾਨਕ ਦੇਵ ਜੀ ਇਸ ਅਸਥਾਨ 'ਤੇ ਆਏ ਸਨ ਤਾਂ ਵਡੇਰੀ ਉਮਰ ਦਾ ਇਕ ਧਰਮਾਤਮਾ ਪੁਰਖ ਭਗਤ ਜੈਤ ਮੱਲ ਇਥੇ ਨਿਵਾਸ ਕਰਦਾ ਸੀ। ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰ ਕੇ ਉਹਨਾਂ ਨੂੰ ਅਨੰਦ ਪ੍ਰਾਪਤ ਹੋਇਆ ਅਤੇ ਉਹ ਗੁਰੂ ਜੀ ਦਾ ਸ਼ਰਧਾਲੂ ਹੋ ਗਿਆ ਸੀ। ਸਥਾਨਕ ਪਰੰਪਰਾ ਦੱਸਦੀ ਹੈ ਕਿ ਇਸ ਅਸਥਾਨ ਨਾਲ ਇਹ ਕੌਤਕ ਜੁੜਿਆ ਹੋਇਆ ਕਿ ਇਕ ਗਾਂ ਭਗਤ ਜੈਤ ਮੱਲ ਨੂੰ ਇਸ਼ਨਾਨ ਕਰਾਉਂਦੀ ਸੀ ਜਿਸ ਤੋਂ ਇਸ ਦਾ ਨਾਂ ਗਾਇ (ਗਊ) ਘਾਟ ਪ੍ਰਸਿੱਧ ਹੋਇਆ ਹੈ। ਇਸ ਅਸਥਾਨ ਦਾ ਨਾਂ ਗਊ ਘਾਟ ਹੋਣ ਦਾ ਕਾਰਨ ਦੱਸਦੇ ਹੋਏ ਪ੍ਰਸਿੱਧ ਇਤਿਹਾਸਕਾਰ ਫੌਜਾ ਸਿੰਘ ਕਹਿੰਦੇ ਹਨ ਕਿ "ਇਸ ਥਾਂ ਭਗਤ ਜੈਤਾ ਮਲ ਗੰਗਾ ਦੇ ਪਾਣੀ ਨਾਲ ਹਰ ਰੋਜ਼ ਸਵੇਰੇ ਇਸ਼ਨਾਨ ਕਰਿਆ ਕਰਦੇ ਸਨ। ਆਮ ਤੌਰ 'ਤੇ ਜਿਸ ਥਾਂ 'ਤੇ ਗੰਗਾ ਦੇ ਕਿਨਾਰੇ ਪਸ਼ੂਆਂ ਆਦਿ ਨੂੰ ਪਾਣੀ ਪਿਆਇਆ ਜਾਂਦਾ ਹੈ ਉਸ ਨੂੰ ਗਊ ਘਾਟ ਕਿਹਾ ਜਾਂਦਾ ਹੈ।"[12] ਪੂਰਬ ਦੀ ਯਾਤਰਾ ਸਮੇਂ ਗੁਰੂ ਤੇਗ਼ ਬਹਾਦਰ ਜੀ ਵੀ ਇਸ ਅਸਥਾਨ 'ਤੇ ਆਏ ਸਨ ਅਤੇ ਸਾਲਿਸ ਰਾਇ ਜੌਹਰੀ, ਸਥਾਨਕ ਸੰਗਤ ਸਮੇਤ, ਗੁਰੂ ਜੀ ਨੂੰ ਬੇਨਤੀ ਕਰ ਕੇ ਆਪਣੇ ਘਰ ਲੈ ਗਿਆ ਸੀ। ਗੁਰੂ ਤੇਗ਼ ਬਹਾਦਰ ਜੀ ਦੀ ਛੋਹ ਪ੍ਰਾਪਤ ਲੱਕੜੀ ਦੇ ਦੋ ਥੰਮ੍ਹ ਇਥੇ ਮੌਜੂਦ ਹਨ ਜਿਨ੍ਹਾਂ ਦੇ ਸੰਗਤ ਦਰਸ਼ਨ ਕਰਦੀ ਹੈ।

ਇਸ ਗੁਰਦੁਆਰੇ ਦੇ ਇਕ ਪਾਸੇ ਇਕ ਛੋਟੀ ਜਿਹੀ ਬਾਰੀ ਹੈ। ਕਿਹਾ ਜਾਂਦਾ ਹੈ ਕਿ ਜਦੋਂ ਗੁਰੂ ਤੇਗ਼ ਬਹਾਦਰ ਜੀ ਇਥੇ ਆਏ ਸਨ ਤਾਂ ਭਗਤ ਜੈਤ ਮੱਲ ਜੀ ਨੇ ਆਪਣੇ ਘਰ ਦੇ ਸਾਰੇ ਬੂਹੇ ਬੰਦ ਕੀਤੇ ਹੋਏ ਸਨ। ਬਹੁਤ ਜ਼ੋਰ ਦੇਣ 'ਤੇ ਵੀ ਜਦੋਂ ਭਗਤ ਜੀ ਨੇ ਬੂਹਾ ਨਾ ਖੋਲ੍ਹਿਆ ਤਾਂ ਗੁਰੂ ਜੀ ਉਸ ਬਾਰੀ ਰਾਹੀਂ ਅੰਦਰ ਪ੍ਰਵੇਸ਼ ਕੀਤੇ ਸਨ। ਇਸ ਅਸਥਾਨ ਵਿਖੇ ਇਕ ਦਰਖ਼ਤ ਵੀ ਮੌਜੂਦ ਹੈ ਜਿਸ ਨੂੰ 'ਕਿੱਲਾ ਸਾਹਿਬ' ਕਿਹਾ ਜਾਂਦਾ ਹੈ। ਇਸ ਬਾਰੇ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਥੇ ਲੱਕੜੀ ਦਾ ਇਕ ਕਿੱਲਾ ਹੁੰਦਾ ਸੀ ਜਿਸ ਨਾਲ ਗੁਰੂ ਤੇਗ਼ ਬਹਾਦਰ ਜੀ ਨੇ ਆਪਣਾ ਘੋੜਾ ਬੰਨ੍ਹਿਆ ਸੀ। ਸਮਾਂ ਪਾ ਕੇ ਇਹ ਕਿੱਲਾ ਹਰਾ ਹੋ ਗਿਆ ਅਤੇ ਹੁਣ ਤੱਕ ਇਹ ਉਥੇ ਮੌਜੂਦ ਹੈ। ਇਸ ਦੇ ਨਾਲ ਹੀ ਇਥੇ ਮੌਜੂਦ ਇਕ ਚੱਕੀ ਮਾਤਾ ਗੁਜਰੀ ਜੀ ਦੀ ਦੱਸੀ ਜਾਂਦੀ ਹੈ। ਲੱਕੜ ਦੇ ਮੁੱਠੇ ਵਾਲੀ ਚੱਕੀ ਨੂੰ ਸੰਭਾਲ ਕੇ ਰੱਖਿਆ ਹੋਇਆ ਹੈ ਜਿਸ ਦੇ ਸੰਗਤ ਨੂੰ ਦਰਸ਼ਨ ਕਰਵਾਏ ਜਾਂਦੇ ਹਨ।

**ਤਖ਼ਤ ਸ੍ਰੀ ਹਰਿਮੰਦਰ ਜੀ, ਪਟਨਾ ਸਾਹਿਬ**– ਪੂਰਬ ਵਿਚ ਸਿੱਖਾਂ ਦਾ ਇਹ ਮਹਾਨ

ਕੇਂਦਰ ਪੰਜ ਸਤਿਕਾਰਯੋਗ ਤਖ਼ਤ ਸਾਹਿਬਾਨ ਵਿਚ ਮਹੱਤਵਪੂਰਨ ਸਥਾਨ ਰੱਖਦਾ ਹੈ। ਇਹ ਅਸਥਾਨ ਗੁਰੂ ਨਾਨਕ ਦੇਵ ਜੀ ਦੀ ਚਰਨ-ਛੋਹ ਪ੍ਰਾਪਤ ਅਸਥਾਨ ਹੈ। ਇਥੇ ਹੀ ਗੁਰੂ ਜੀ ਨੇ ਪਰਮਾਤਮਾ ਦਾ ਸੰਦੇਸ਼ ਲੋਕਾਈ ਤੱਕ ਲਿਜਾਣ ਲਈ ਇਕ ਪ੍ਰਚਾਰ-ਕੇਂਦਰ ਸਥਾਪਤ ਕੀਤਾ ਸੀ। ਸਾਲਿਸ ਰਾਇ ਜੌਹਰੀ ਦੇ ਘਰ ਵਿਚ ਸਥਾਪਤ ਹੋਈ ਧਰਮਸਾਲ ਸਿੱਖਾਂ ਦੇ ਇਕ ਕੇਂਦਰੀ ਪ੍ਰਚਾਰਕ ਅਸਥਾਨ ਵੱਜੋਂ ਸਾਹਮਣੇ ਆਈ ਹੈ। ਇਸ ਅਸਥਾਨ ਨੂੰ ਗੁਰੂ ਤੇਗ਼ ਬਹਾਦਰ ਜੀ ਦੀ ਚਰਨ-ਛੋਹ ਪ੍ਰਾਪਤ ਕਰਨ ਦਾ ਮਾਣ ਵੀ ਪ੍ਰਾਪਤ ਹੋਇਆ ਹੈ। ਸਾਲਿਸ ਰਾਇ ਜੌਹਰੀ ਦੇ ਘਰ ਵਿਖੇ ਗੁਰੂ ਨਾਨਕ ਦੇਵ ਜੀ ਦੁਆਰਾ ਸਥਾਪਤ ਕੀਤੀ ਧਰਮਸਾਲ ਨੂੰ ਰਾਜਾ ਫ਼ਤਹਿ ਚੰਦ ਮੈਣੀ ਨੇ ਨਵਾਂ ਰੂਪ ਪ੍ਰਦਾਨ ਕੀਤਾ ਸੀ। ਗੁਰੂ ਤੇਗ਼ ਬਹਾਦਰ ਜੀ ਇਥੇ ਆਪਣਾ ਪਰਿਵਾਰ ਛੱਡ ਕੇ ਅਸਾਮ ਦੀ ਯਾਤਰਾ 'ਤੇ ਚਲੇ ਗਏ ਸਨ। ਮਾਤਾ ਗੁਜਰੀ ਜੀ ਆਪਣੇ ਭਰਾ ਕ੍ਰਿਪਾਲ ਚੰਦ ਅਤੇ ਹੋਰਨਾਂ ਮੁਖੀ ਸਿੱਖਾਂ ਨਾਲ ਇਸ ਅਸਥਾਨ 'ਤੇ ਨਿਵਾਸ ਕਰਨ ਲੱਗੇ ਸਨ। ਜਦੋਂ ਮਾਤਾ ਗੁਜਰੀ ਜੀ ਦੀ ਕੁੱਖੋਂ ਗੁਰੂ ਨਾਨਕ ਦੇਵ ਜੀ ਦੀ ਦਸਵੀਂ ਜੋਤ ਦਾ ਪ੍ਰਕਾਸ਼ ਹੋਇਆ ਤਾਂ ਇਹ ਅਸਥਾਨ ਹੋਰ ਵਧੇਰੇ ਪ੍ਰਸਿੱਧੀ ਪ੍ਰਾਪਤ ਕਰ ਗਿਆ। ਇਸ ਬੱਚੇ ਦਾ ਨਾਂ (ਗੁਰੂ) ਗੋਬਿੰਦ (ਸਿੰਘ) ਰੱਖਿਆ ਗਿਆ। ਬੱਚੇ ਦੇ ਜਨਮ ਦੀ ਖ਼ੁਸ਼ਬੋ ਆਲੇ-ਦੁਆਲੇ ਦੇ ਇਲਾਕਿਆਂ ਵਿਚ ਬਹੁਤ ਤੇਜ਼ੀ ਨਾਲ ਫ਼ੈਲੀ ਅਤੇ ਦੂਰੋਂ-ਨੇੜਿਉਂ ਸੰਗਤ ਬਾਲਕ ਦੇ ਦਰਸ਼ਨ ਕਰਨ ਆਉਣ ਲੱਗੀ। ਦੂਰ-ਦੁਰਾਡੇ ਇਲਾਕਿਆਂ ਵਿਖੇ ਮੌਜੂਦ ਅਧਿਆਤਮਕ ਪੁਰਖਾਂ ਨੇ (ਗੁਰੂ) ਗੋਬਿੰਦ (ਸਿੰਘ) ਜੀ ਦੇ ਪ੍ਰਕਾਸ਼ ਦੀ ਸੁਗੰਧੀ ਅਨੁਭਵ ਕੀਤੀ ਤਾਂ ਉਹਨਾਂ ਨੇ ਵੀ ਬੱਚੇ ਦੇ ਦਰਸ਼ਨ ਕਰਨ ਲਈ ਪਟਨਾ ਸਾਹਿਬ ਵੱਲ ਚਾਲੇ ਪਾ ਦਿੱਤੇ ਸਨ। ਇਹਨਾਂ ਮਹਾਨ ਆਤਮਾਵਾਂ ਵਿਚੋਂ ਇਕ ਸੱਯਦ ਭੀਖਣ ਸ਼ਾਹ ਜੀ ਸਨ ਜਿਹੜੇ ਪੰਜਾਬ ਦੇ ਪਟਿਆਲਾ ਜ਼ਿਲ੍ਹੇ ਵਿਚ ਘੜਾਮ ਵਿਖੇ ਨਿਵਾਸ ਕਰਦੇ ਸਨ। ਜਿਸ ਦਿਨ (ਗੁਰੂ) ਗੋਬਿੰਦ (ਸਿੰਘ) ਜੀ ਦਾ ਪ੍ਰਕਾਸ਼ ਹੋਇਆ ਤਾਂ ਉਸ ਸਮੇਂ ਉਹ ਆਪਣੇ ਮੁਰਸ਼ਿਦ ਕੋਲ ਠਸਕੇ-ਮੀਰਾਂਪੁਰ ਨਿਵਾਸ ਕਰ ਰਹੇ ਸਨ। ਉਹਨਾਂ ਨੇ ਆਪਣੇ ਵਿਸ਼ਵਾਸ ਦੇ ਉਲਟ ਉਸ ਦਿਨ ਆਪਣੀ ਨਮਾਜ਼ ਪੱਛਮ ਦੀ ਬਜਾਏ ਪੂਰਬ ਵੱਲ ਮੂੰਹ ਕਰ ਕੇ ਅਦਾ ਕੀਤੀ ਸੀ। ਸ਼ਰਧਾਲੂਆਂ ਦੇ ਪੁੱਛਣ 'ਤੇ ਉਹਨਾਂ ਦੱਸਿਆ ਸੀ ਕਿ ਅੱਲਾਹ ਦਾ ਨੂਰ ਪੂਰਬ ਵਿਚ ਪ੍ਰਗਟ ਹੋਇਆ ਹੈ। ਪੀਰ ਜੀ ਆਪਣੇ ਸ਼ਰਧਾਲੂਆਂ ਸਮੇਤ ਘੜਾਮ ਤੋਂ ਪਟਨਾ ਵੱਲ (ਗੁਰੂ) ਗੋਬਿੰਦ (ਸਿੰਘ) ਜੀ ਦੇ ਦਰਸ਼ਨ ਕਰਨ ਲਈ ਚੱਲ ਪਏ ਸਨ। ਉਥੇ ਜਾ ਕੇ ਪੀਰ ਜੀ ਨੇ (ਗੁਰੂ) ਗੋਬਿੰਦ (ਸਿੰਘ) ਜੀ ਦੇ ਆਗਮਨ ਸੰਬੰਧੀ ਇਹ ਭਵਿੱਖਬਾਣੀ ਕੀਤੀ ਸੀ ਕਿ ਇਹ ਹਿੰਦੂਆਂ ਅਤੇ ਮੁਸਲਮਾਨਾਂ ਦੋਵਾਂ ਨਾਲ ਇਕੋ ਜਿਹਾ ਪ੍ਰੇਮ ਅਤੇ ਸਤਿਕਾਰ ਪ੍ਰਗਟ ਕਰਨਗੇ।[13]

**ਗੁਰਦੁਆਰਾ ਬਾਲ ਲੀਲ੍ਹਾ, ਮੈਣੀ ਸੰਗਤ-** ਇਹ ਗੁਰਦੁਆਰਾ ਤਖ਼ਤ ਸ੍ਰੀ ਹਰਿਮੰਦਰ ਜੀ, ਪਟਨਾ ਸਾਹਿਬ ਤੋਂ ਕੁੱਝ ਹੀ ਦੂਰੀ 'ਤੇ ਸਥਿਤ ਹੈ। ਇਥੇ ਰਾਜਾ ਫ਼ਤਹਿ ਚੰਦ ਮੈਣੀ ਦਾ ਨਿਵਾਸ ਸੀ। ਉਸ ਦੇ ਘਰ ਕੋਈ ਔਲਾਦ ਨਾ ਹੋਣ ਕਰਕੇ ਉਸ ਦੀ ਸੁਪਤਨੀ ਵਿਸੰਭਰਾ ਦੇਵੀ ਉਦਾਸ ਰਹਿੰਦੀ ਸੀ। ਇਕ ਦਿਨ ਖੇਡਦੇ ਹੋਏ (ਗੁਰੂ) ਗੋਬਿੰਦ (ਸਿੰਘ) ਜੀ ਉਸ ਦੇ ਘਰ ਚਲੇ ਗਏ ਅਤੇ ਉਸ ਦੀ ਗੋਦੀ ਵਿਚ ਬੈਠ ਗਏ ਸਨ। ਰਾਣੀ ਬਹੁਤ ਖ਼ੁਸ਼ ਹੋਈ ਅਤੇ ਉਸ ਦਾ ਮਨ ਅਧਿਆਤਮਿਕ ਅਨੰਦ ਨਾਲ ਤ੍ਰਿਪਤ ਹੋ ਗਿਆ। ਉਸ ਨੇ ਗੁਰੂ ਜੀ ਅਤੇ

ਉਹਨਾਂ ਦੇ ਸਾਥੀਆਂ ਨੂੰ ਘੁੰਗਣੀਆਂ ਛਕਾਈਆਂ। ਇਸ ਤੋਂ ਬਾਅਦ ਗੁਰੂ ਜੀ ਅਕਸਰ ਰਾਣੀ ਕੋਲ ਖੇਡਣ ਲਈ ਆ ਜਾਂਦੇ ਸਨ ਅਤੇ ਰਾਣੀ ਉਹਨਾਂ ਦੀ ਸੇਵਾ ਕਰ ਕੇ ਖ਼ੁਸ਼ ਹੁੰਦੀ ਸੀ, ਰਾਣੀ ਦੀ ਹੋਰ ਕੋਈ ਇੱਛਾ ਬਾਕੀ ਨਾ ਰਹੀ। ਇਸ ਅਸਥਾਨ 'ਤੇ ਗੁਰਦੁਆਰਾ ਮੈਣੀ ਸੰਗਤ ਸੁਸ਼ੋਭਿਤ ਹੈ। ਇਸ ਅਸਥਾਨ 'ਤੇ ਗੁਰੂ ਜੀ ਦੇ ਚਰਨਾਂ ਦਾ ਜੋੜਾ ਅਤੇ ਹੋਰ ਨਿਸ਼ਾਨੀਆਂ ਸੰਭਾਲ ਕੇ ਰੱਖੀਆਂ ਹੋਈਆਂ ਹਨ। ਇਸ ਅਸਥਾਨ ਦੀ ਸੇਵਾ-ਸੰਭਾਲ ਨਿਰਮਲੇ ਸੰਤ ਕਰਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦੇ 350 ਸਾਲਾ ਪ੍ਰਕਾਸ਼ ਪੁਰਬ ਨਾਲ ਸੰਬੰਧਿਤ ਸਮਾਗਮਾਂ ਮੌਕੇ ਦਰਸ਼ਨ ਕਰਨ ਆਉਣ ਵਾਲੀ ਸੰਗਤ ਦੀ ਸਹੂਲਤ ਲਈ ਇਥੇ ਇਕ ਆਲੀਸ਼ਾਨ ਸਰਾਂ ਦੀ ਉਸਾਰੀ ਕਰਵਾਈ ਗਈ।

**ਗੁਰਦੁਆਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਘਾਟ-** ਇਹ ਗੁਰਦੁਆਰਾ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਤੋਂ ਕੁੱਝ ਹੀ ਦੂਰੀ 'ਤੇ ਗੰਗਾ ਦਰਿਆ ਦੇ ਕੰਢੇ 'ਤੇ ਸੁਸ਼ੋਭਿਤ ਹੈ। ਇਕ ਛੋਟੇ ਜਿਹੇ ਕਮਰੇ ਵਿਚ ਸਥਿਤ ਇਹ ਗੁਰਦੁਆਰਾ ਗੁਰੂ ਗੋਬਿੰਦ ਸਿੰਘ ਜੀ ਦੇ ਬਚਪਨ ਦੀਆਂ ਘਟਨਾਵਾਂ ਨਾਲ ਸੰਬੰਧਿਤ ਹੈ। ਕਿਹਾ ਜਾਂਦਾ ਹੈ ਕਿ ਇਥੇ ਖੇਡਦੇ ਸਮੇਂ ਇਕ ਦਿਨ ਗੁਰੂ ਜੀ ਦਾ ਸੋਨੇ ਦਾ ਕੜਾ ਇਸ ਦਰਿਆ ਵਿਚ ਡਿੱਗ ਪਿਆ ਸੀ। ਜਦੋਂ ਗੁਰੂ ਜੀ ਨੂੰ ਪੁੱਛਿਆ ਗਿਆ ਕਿ ਕੜਾ ਕਿਥੇ ਡਿੱਗਿਆ ਸੀ ਤਾਂ ਗੁਰੂ ਜੀ ਨੇ ਦੂਜਾ ਕੜਾ ਵੀ ਉਸੇ ਸਥਾਨ 'ਤੇ ਹੀ ਸੁੱਟ ਦਿੱਤਾ ਸੀ। ਇਸ ਘਟਨਾ ਦੀ ਯਾਦ ਵਜੋਂ ਇਸ ਗੁਰਦੁਆਰੇ ਨੂੰ ਕੰਗਨ ਘਾਟ ਵੀ ਕਿਹਾ ਜਾਂਦਾ ਹੈ।

**ਗੁਰਦੁਆਰਾ ਗੁਰੂ ਕਾ ਬਾਗ਼-** ਇਹ ਗੁਰਦੁਆਰਾ ਗੁਰੂ ਤੇਗ਼ ਬਹਾਦਰ ਜੀ ਅਤੇ (ਗੁਰੂ) ਗੋਬਿੰਦ (ਸਿੰਘ) ਜੀ ਦੇ ਮਿਲਾਪ ਦੀ ਯਾਦ ਦਿਵਾਉਂਦਾ ਹੈ। ਕਿਹਾ ਜਾਂਦਾ ਹੈ ਕਿ ਪਟਨੇ ਦੇ ਰਹੀਮ ਬਖ਼ਸ਼ ਅਤੇ ਕਰੀਮ ਬਖ਼ਸ਼ ਦਾ ਇਹ ਬਾਗ਼ ਸੀ। ਭਾਈ ਕਾਨ੍ਹ ਸਿੰਘ ਨਾਭਾ ਦੱਸਦੇ ਹਨ ਕਿ "ਇਹ ਪਟਨੇ ਦੀ ਕਬਰਿਸਤਾਨ ਪਾਸ ਕਾਜ਼ੀਆਂ ਦਾ ਬਾਗ਼ ਸੀ, ਜਦ ਗੁਰੂ ਤੇਗ਼ ਬਹਾਦਰ ਸਾਹਿਬ ਪਟਨੇ ਆਏ ਤਾਂ ਕਾਜ਼ੀ ਨੇ ਇਹ ਭੇਟ ਕੀਤਾ।"[14] ਬਾਢ ਗਾਂਵ, ਮੁੰਗੇਰ, ਕੰਤ ਨਗਰ, ਭਾਗਲਪੁਰ, ਸਾਹਿਬ ਗੰਜ, ਰਾਜ ਮਹਿਲ, ਮਾਲਦਾ, ਮੁਰਸ਼ਦਾਬਾਦ, ਢਾਕਾ, ਧੂਬੜੀ ਆਦਿ ਸਥਾਨਾਂ ਦੀ ਪ੍ਰਚਾਰ ਯਾਤਰਾ ਉਪਰੰਤ ਜਦੋਂ ਲਗ-ਪਗ ਚਾਰ ਸਾਲ ਬਾਅਦ ਗੁਰੂ ਤੇਗ਼ ਬਹਾਦਰ ਜੀ ਵਾਪਸ ਪਟਨਾ ਪਹੁੰਚੇ ਸਨ ਤਾਂ ਉਹਨਾਂ ਨੇ ਇਸ ਬਾਗ਼ ਵਿਖੇ ਡੇਰਾ ਲਾਇਆ ਸੀ। ਜਦੋਂ ਗੁਰੂ ਜੀ ਇਸ ਬਾਗ਼ ਵਿਖੇ ਪਹੁੰਚੇ ਸਨ ਤਾਂ ਪਟਨਾ ਸਾਹਿਬ ਦੀ ਸੰਗਤ ਉਹਨਾਂ ਦੇ ਸਤਿਕਾਰ ਲਈ ਇਥੇ ਪਹੁੰਚੀ ਸੀ ਜਿਸ ਵਿਚ ਗੁਰੂ ਜੀ ਦੀ ਮਾਤਾ ਨਾਨਕੀ, ਮਹਿਲ ਮਾਤਾ ਗੁਜਰੀ ਜੀ ਅਤੇ ਸਾਹਿਬਜ਼ਾਦਾ ਗੋਬਿੰਦ ਰਾਇ ਜੀ ਵੀ ਮੌਜੂਦ ਸਨ। ਇਸ ਬਾਗ਼ ਵਿਚ ਗੁਰੂ ਜੀ ਆਪਣੇ ਸਾਹਿਬਜ਼ਾਦੇ (ਗੁਰੂ) ਗੋਬਿੰਦ (ਸਿੰਘ) ਜੀ ਨੂੰ ਪਹਿਲੀ ਵਾਰੀ ਮਿਲੇ ਸਨ। ਗੁਰੂ ਜੀ ਦੀ ਯਾਦ ਵਿਚ ਇਥੇ ਇਕ ਗੁਰਦੁਆਰਾ ਸੁਸ਼ੋਭਿਤ ਹੈ ਅਤੇ ਕਿਸੇ ਮਨੋਕਾਮਨਾ ਦੇ ਪੂਰਨ ਹੋਣ 'ਤੇ ਇਥੇ ਇਕ ਬੂਟਾ ਲਾਏ ਜਾਣ ਦੀ ਪਰੰਪਰਾ ਵੀ ਪ੍ਰਚੱਲਿਤ ਹੈ।

**ਗੁਰਦੁਆਰਾ ਸੁਨਾਰ ਟੋਲੀ, ਪਟਨਾ ਸਾਹਿਬ-** ਇਹ ਗੁਰਦੁਆਰਾ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਤੋਂ ਲਗ-ਪਗ ਇਕ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਭਾਵੇਂ ਕਿ ਸਥਾਨਕ ਪਰੰਪਰਾ ਇਸ ਗੁਰਦੁਆਰੇ ਨੂੰ ਇਤਿਹਾਸ ਦੀਆਂ ਘਟਨਾਵਾਂ ਨਾਲ ਜੋੜ ਕੇ ਪੇਸ਼

ਕਰਦੀ ਹੈ ਪਰ ਪੁਰਾਤਨ ਗ੍ਰੰਥਾਂ ਵਿਚ ਇਸ ਦਾ ਜ਼ਿਕਰ ਨਾ ਮਿਲਣ ਕਰ ਕੇ ਇਹ ਗੁਰਦੁਆਰਾ ਇਤਿਹਾਸਕ ਨਹੀਂ ਜਾਪਦਾ। ਪਟਨਾ ਸਾਹਿਬ ਦੇ ਦਰਸ਼ਨ ਕਰਨ ਵਾਲੀ ਸੰਗਤ ਇਸ ਗੁਰਦੁਆਰੇ ਵਿਖੇ ਵੀ ਹਾਜ਼ਰੀ ਭਰਦੀ ਹੈ।

**ਗੁਰਦੁਆਰਾ ਹਾਂਡੀ ਸਾਹਿਬ, ਦਾਨਾਪੁਰ-** ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਤੋਂ ਇਹ ਅਸਥਾਨ ਲਗ-ਪਗ 20 ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇਹ ਗੁਰਦੁਆਰਾ ਗੁਰੂ ਗੋਬਿੰਦ ਸਿੰਘ ਜੀ ਦੀ ਪਟਨਾ ਸਾਹਿਬ ਤੋਂ ਪੰਜਾਬ ਵੱਲ ਵਾਪਸੀ ਦੀ ਯਾਦ ਦਿਵਾਉਂਦਾ ਹੈ। ਗੁਰੂ-ਪਰਿਵਾਰ ਜਦੋਂ ਪਟਨਾ ਸਾਹਿਬ ਤੋਂ ਰਵਾਨਾ ਹੋਇਆ ਤਾਂ ਇਹਨਾਂ ਨੇ ਪਹਿਲਾ ਪੜਾਅ ਦਾਨਾਪੁਰ ਵਿਖੇ ਕੀਤਾ ਸੀ। ਇਕ ਬਜ਼ੁਰਗ ਮਾਈ ਪਰਧਾਨੀ ਨੇ ਮਿੱਟੀ ਦੀ ਹਾਂਡੀ ਵਿਚ ਖਿਚੜੀ ਬਣਾ ਕੇ ਗੁਰੂ-ਪਰਿਵਾਰ ਦੀ ਸੇਵਾ ਕੀਤੀ ਸੀ। ਗੁਰੂ ਜੀ ਦੇ ਇਥੋਂ ਅੱਗੇ ਚਲੇ ਜਾਣ ਉਪਰੰਤ ਇਸ ਅਸਥਾਨ 'ਤੇ ਸੰਗਤ ਜੁੜਨੀ ਸ਼ੁਰੂ ਹੋ ਗਈ ਸੀ ਜਿਹੜੀ ਕਿ ਹਾਂਡੀ ਵਾਲੀ ਸੰਗਤ ਵੱਜੋਂ ਪ੍ਰਸਿੱਧ ਜੋ ਗਈ ਸੀ। ਇਸ ਅਸਥਾਨ ਨੂੰ ਯਾਦ ਕਰਦੇ ਹੋਏ ਕਿਹਾ ਜਾਂਦਾ ਹੈ, 'ਧੰਨ ਮਾਈ ਪਰਧਾਨੀਏ ਜਿਨ ਰਿਧੀ ਹਾਂਡੀ।'

ਪਟਨਾ ਸਾਹਿਬ ਵਿਖੇ ਮੌਜੂਦ ਗੁਰੂ ਸਾਹਿਬਾਨ ਅਤੇ ਗੁਰੂ ਮਹਿਲਾਂ ਦੇ ਹੁਕਮਨਾਮੇ ਵਰਨਣਯੋਗ ਹਨ। ਤਖ਼ਤ ਸ੍ਰੀ ਹਰਿਮੰਦਰ ਜੀ, ਪਟਨਾ ਸਾਹਿਬ ਵਿਖੇ ਪੂਰਬ ਦੀ ਸੰਗਤ ਨੂੰ ਲਿਖੇ ਗਏ ਬਹੁਤ ਸਾਰੇ ਹੁਕਮਨਾਮੇ ਸੰਭਾਲ ਕੇ ਰੱਖੇ ਹੋਏ ਹਨ ਪਰ ਇਥੇ ਕੇਵਲ ਡਾ. ਗੰਡਾ ਸਿੰਘ ਜੀ ਦੁਆਰਾ ਸੰਪਾਦਿਤ ਕੀਤੇ ਉਹਨਾਂ ਹੁਕਮਨਾਮਿਆਂ ਸੰਬੰਧੀ ਵਿਚਾਰ ਕੀਤੀ ਜਾ ਰਹੀ ਹੈ ਜਿਹੜੇ ਗੁਰੂ ਘਰ ਵੱਲੋਂ ਪਟਨਾ ਸਾਹਿਬ ਦੇ ਮੁਖੀ ਸਿੱਖਾਂ ਜਾਂ ਸੰਗਤ ਨੂੰ ਲਿਖੇ ਗਏ ਸਨ। ਇਹਨਾਂ ਹੁਕਮਨਾਮਿਆਂ ਰਾਹੀਂ ਤਿੰਨ ਪ੍ਰਮੁਖ ਵਿਸ਼ੇਸ਼ਤਾਵਾਂ ਸਾਹਮਣੇ ਆਉਂਦੀਆਂ ਹਨ—ਪਹਿਲੀ, ਧਰਮ ਨੂੰ ਜੀਵਨ ਵਿਚ ਪ੍ਰਮੁਖਤਾ ਪ੍ਰਦਾਨ ਕਰਦੇ ਹੋਏ ਹਰ ਕਾਰਜ ਧਰਮ ਦੀ ਨਿਆਈ ਕਰਨ ਦਾ ਆਦੇਸ਼ ਕੀਤਾ ਗਿਆ ਹੈ। ਦੂਜੀ, ਦਸਵੰਧ ਦੀ ਮਾਇਆ ਸੰਗਤ ਨੂੰ ਸਿੱਧੇ ਗੁਰੂ-ਘਰ ਭੇਜਣ ਦੀ ਤਾਕੀਦ ਕੀਤੀ ਗਈ ਹੈ ਅਤੇ ਕਿਤੇ-ਕਿਤੇ ਮੇਵੜੇ[15] ਰਾਹੀਂ ਮਾਇਆ ਗੁਰੂ ਘਰ ਭੇਜਣ ਲਈ ਕਿਹਾ ਗਿਆ ਹੈ।, ਤੀਜਾ, 'ਗਰੀਬ ਦਾ ਮੂੰਹ ਗੁਰੂ ਕੀ ਗੋਲਕ' ਜਾਣ ਕੇ ਗੁਰੂ-ਘਰ ਆਉਣ ਵਾਲੀ ਦਸਵੰਧ ਦੀ ਮਾਇਆ ਲੋੜਵੰਦਾਂ ਤੱਕ ਪਹੁੰਚਾਉਣ ਲਈ ਪ੍ਰੇਰਨਾ ਕੀਤੀ ਗਈ ਹੈ। ਇਹਨਾਂ ਹੁਕਮਨਾਮਿਆਂ ਵਿਚ ਸਿੱਖ ਸੰਗਤ ਨੂੰ 'ਸ੍ਰੀ ਅਕਾਲ ਪੁਰਖ ਜੀ ਕਾ ਖਾਲਸਾ ਵਾਸੀ ਪਟਣੇ ਕਾ' ਕਹਿ ਕੇ 'ਗੁਰੂ ਗੁਰੂ ਜਪਣਾ ਜਨਮੁ ਸਵਾਰਣਾ' ਦੀ ਸਿੱਖਿਆ ਦਿੱਤੀ ਗਈ ਹੈ। ਇਹਨਾਂ ਹੁਕਮਨਾਮਿਆਂ ਤੋਂ ਉਸ ਸਮੇਂ ਦੇ ਮੁਖੀ ਸਿੱਖਾਂ ਬਾਰੇ ਜਾਣਕਾਰੀ ਵੀ ਪ੍ਰਾਪਤ ਹੁੰਦੀ ਹੈ। ਜਿਹੜੇ ਵੀ ਸਿੱਖ ਨੂੰ ਜਾਂ ਜਿਸ ਕਾਰਜ ਲਈ ਹੁਕਮਨਾਮਾ ਭੇਜਿਆ ਗਿਆ ਹੈ, ਉਸ ਦਾ ਉਦੇਸ਼ ਸਪਸ਼ਟ ਵਰਨਣ ਕੀਤਾ ਮਿਲਦਾ ਹੈ।

ਪਹਿਲਾ ਹੁਕਮਨਾਮਾ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਮਿਲਦਾ ਹੈ ਜਿਸ ਵਿਚ ਪਟਨਾ ਸਾਹਿਬ ਦੇ ਨਾਲ-ਨਾਲ ਆਲਮਗੰਜ, ਸ਼ੇਰਪੁਰ, ਬੀਨਾ, ਮੁੰਗੇਰ ਆਦਿ ਇਲਾਕਿਆਂ ਦੀ ਸੰਗਤ ਨੂੰ ਸੰਬੋਧਿਤ ਕੀਤਾ ਗਿਆ ਹੈ। ਸੰਗਤ ਨੂੰ ਪਰਮਾਤਮਾ ਦਾ ਧਿਆਨ ਧਰਨ, ਗੁਰੂ ਗੁਰੂ ਜਪਣ, ਜਨਮ ਸੰਵਾਰਣ, ਸਦਾਚਾਰੀ ਰਹਿਣ, ਜੀਵਾਂ ਨਾਲ ਪਿਆਰ ਕਰਨ, ਦਸਵੰਧ ਦੀ ਮਾਇਆ ਗੁਰੂ ਘਰ ਭੇਜਣ ਆਦਿ ਦਾ ਆਦੇਸ਼ ਕੀਤਾ ਗਿਆ ਹੈ। ਇਸ ਹੁਕਮਨਾਮੇ ਵਿਚ ਜਿਹੜੇ

ਮੁਖੀ ਸਿੱਖਾਂ ਦਾ ਵਰਨਣ ਆਇਆ ਹੈ, ਉਹ ਇਹ ਹਨ - ਉਤਮ, ਉਤਮ ਹਰੁ ਦੁਆਰ, ਅਨੰਤਾ, ਸਾਮਦਾਸੁ, ਸੰਗਤੀਆ, ਸੁਕੇਰ, ਸੁੰਦਰੁ, ਸੁੰਦਰ ਗੁਰਦਾਸ ਬਾਸੁ, ਹਰਦਾਸੁ, ਹਰਿਰਾਮ, ਹਰਿਦੇ ਰਾਮ, ਕਲਿਆਣਾ, ਕਿਸਨ, ਕੇਵਲ ਰਾਮੁ, ਕਿਰਪਾਲਾ, ਗਜੁਭਾਨ, ਗੁਰਦਾਸ, ਗੋਪੀ, ਚੇਤੂ, ਜਗਜੀਵਨੁ, ਜਗ ਜੀਵਨ ਬਾਲਾ, ਜਗ ਦਾਸੁ, ਜਾਪੁ, ਜੈਤਾ (ਸੇਠ), ਜੈਰਾਮੁ, ਡੇਡੇ, ਦਰਗਹ ਕੇਸੁ, ਦਰਗਹ ਮਲ, ਦਿਆਲ ਚਢਾ, ਦਿਆਲਾ, ਦੁਆਰਕਾ ਦਾਸੁ, ਧਰਮਾ ਪਿਰਥੀ ਮਲ, ਨਥਾ, ਨਾਨਾ, ਨਿਹਾਲ, ਪਖਰੀਆ, ਫਿਰੰਦਾ, ਬਨਵਾਲੀ, ਬਨਾਰਸੀਆ, ਬਲ, ਬਿਹਾਰੀ, ਮਹੇਸਾ, ਮਥਰਾ, ਅਨੰਤਾ, ਮਨੋਹਰ, ਮੋਹਣ ਦਾਸੁ, ਰਾਊ, ਰਾਮਰਾਉ, ਰਾਮੁਰਾਇ, ਲਾਲ।

ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੁਆਰਾ ਪਟਨਾ ਦੀ ਸੰਗਤ ਦੇ ਮੁਖੀ ਸਿੱਖਾਂ ਦੇ ਨਾਂ ਲਿਖੇ ਹੁਕਮਨਾਮਿਆਂ ਵਿਚ ਸਿੱਖਾਂ ਨੂੰ ਵਾਹਗੁਰੂ ਦਾ ਨਾਮ ਜਪਣ, ਗੁਰੂ ਘਰ ਨਾਲ ਜੁੜੇ ਰਹਿਣ ਅਤੇ ਸੰਗਤ ਦੀ ਸੇਵਾ ਕਰਨ ਦੀ ਪ੍ਰੇਰਨਾ ਕੀਤੀ ਗਈ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਤੋਂ ਲੈ ਕੇ ਪਟਨਾ ਸਾਹਿਬ ਛੱਡਣ ਤੱਕ ਉਥੋਂ ਦੇ ਸਿੱਖਾਂ ਨੇ ਗੁਰੂ ਪਰਿਵਾਰ ਦੀ ਸੇਵਾ-ਸੰਭਾਲ ਦੀ ਖ਼ੁਸ਼ੀ ਪ੍ਰਾਪਤ ਕੀਤੀ ਸੀ। ਉਥੋਂ ਦੀ ਸੰਗਤ ਨੂੰ ਸਮੇਂ-ਸਮੇਂ 'ਤੇ ਗੁਰੂ ਜੀ ਦਾ ਅਸ਼ੀਰਵਾਦ ਅਤੇ ਗੁਰੂ ਘਰ ਦੀ ਸੇਵਾ ਸੰਬੰਧੀ ਉਤਸ਼ਾਹ ਅਤੇ ਪ੍ਰੇਰਨਾ ਪ੍ਰਾਪਤ ਹੁੰਦੀ ਰਹੀ ਹੈ। ਪਟਨੇ ਦੀ ਸੰਗਤ ਵੱਲੋਂ ਗੁਰੂ ਪਰਿਵਾਰ ਦੀ ਸੇਵਾ-ਸੰਭਾਲ ਅਤੇ ਉਨ੍ਹਾਂ ਨੂੰ ਗੁਰੂ ਜੀ ਦੇ ਅਸ਼ੀਰਵਾਦ ਰੂਪੀ ਬਚਨਾਂ ਦਾ ਜ਼ਿਕਰ ਹੁਕਮਨਾਮਿਆਂ ਵਿਚ ਵੀ ਪ੍ਰਤੱਖ ਤੌਰ 'ਤੇ ਸਾਹਮਣੇ ਆਇਆ ਹੈ ਜਿਵੇਂ 'ਗੋਬਿੰਦ ਦਾਸ ਕੀ ਬਧਾਈ ਉਪਰਿ ਸੰਗਤਿ ਖਰਚ ਕੀਆ ਗੁਰੂ ਕੀ ਦਰਗਹ ਥਾਇ ਪਯਾ', 'ਸੰਗਤਿ ਸੇਵਾ ਗੋਬਿੰਦ ਦਾਸ ਕੀ ਕਰਤੀ ਹੈ ਤੁਮਰੀ ਸੇਵਾ ਸੰਗਤਿ ਕੀ ਗੁਰੂ ਕੀ ਦਰਗਹ ਥਾਇ ਪੜੇਗੀ, ਸੰਗਤ ਕਾ ਭਲਾ ਹੋਗ'। ਸਿੱਖ ਜਗਤ ਵਿਚ ਪਟਨੇ ਦੇ ਮਹੱਤਵ ਨੂੰ ਪਰਪੱਕ ਕਰਦੇ ਹੋਏ ਗੁਰੂ ਜੀ ਨੇ ਬਚਨ ਕੀਤਾ ਕਿ 'ਪਟਣਾ ਗੁਰੂ ਕਾ ਘਰ ਹੈ ਸੰਗਤਿ ਕੀ ਬਾਹੁੜੀ ਹੋਗੁ', 'ਸਰਬਤ ਸੰਗਤਿ ਪਟਣੇ ਕੀ ਗੁਰੂ ਰਖੈਗਾ'। ਗੁਰੂ ਜੀ ਦੁਆਰਾ ਪਟਨਾ ਸਾਹਿਬ ਦੀ ਸੰਗਤ ਲਈ ਲਿਖੇ ਹੁਕਮਨਾਮਿਆਂ ਵਿਚੋਂ ਉਥੋਂ ਦੇ ਜਿਹੜੇ ਮੁਖੀ ਸਿੱਖਾਂ ਸੰਬੰਧੀ ਜਾਣਕਾਰੀ ਪ੍ਰਾਪਤ ਹੁੰਦੀ ਹੈ, ਉਹ ਹਨ—ਅਨੰਤਦਾਸ, ਅਨੰਤਾ, ਅਨੀਰਾਇ, ਅਮਾਲੀਆ, ਸਦਾਨੰਦ, ਸਾਂਧੂ, ਸਿੰਘਾ, ਸੰਗਤਿ ਦਾਸੁ, ਸੁਖਦੇਉ, ਸੁਫੇਰ ਚੰਦ, ਸੁਫੇਰਾ, ਸੁਭਕਰਣ, ਸੁਭਾ ਚੰਦ, ਸੁਜਾਰਾਮੁ, ਸੋਭ ਚੰਦੁ, ਸੋਭਾਚੰਦ, ਸੰਕਰਦਾਸੁ, ਹਰਕੇਸੁ, ਹਰਜੀਮਲੁ, ਹੀਰਾਨੰਦ, ਕਵਲਨੈਨ, ਕਲਿਆਨਿ ਰਾਇ, ਕੇਵਲਰਾਮ, ਕਿਰਪਾਲੁ, ਕਿਰਪਾਲਾ, ਗਜਮਲ, ਗਜੂਆ, ਗੁਰਦਾਸੁ, ਗੁਲਾਲਚੰਦ, ਘਨਿਸਿਆਮੁ, ਚੇਤਨ, ਚੈਨਸੁਖ, ਚਿੰਤਾ, ਚਿਮਨਾ, ਛਜੂਮਲੁ, ਛਬੀਲ ਦਾਸੁ, ਜਸੋਧਾ ਨੰਦਨ, ਜਗਦੇਉ, ਜਗਮੰਨੁ, ਜਾਦੋ, ਜੇਠਮਲੁ, ਜੈ ਸਿੰਘ, ਝਬਰ ਸਿੰਘ, ਡੇਡਮਲੁ, ਦਰਬਾਰੀ, ਦਲਪਤ ਦਾਸੁ, ਦਰੀਆ, ਦਲਪਤਿਰਾਇ, ਦਿਆਲ ਦਾਸੁ, ਦੀਨ ਦਿਆਲ, ਦੀਨਾ ਨਾਥ, ਨੰਦ ਕੁਆਰ, ਨੰਦ ਲਾਲ, ਨੈਨਸੁਖ, ਪਹਲਾਦ ਦਾਸੁ, ਪਰਸਰਾਮੁ, ਪਰਾਨ ਨਾਥ, ਪਰੀਤਮਦਾਸੁ, ਪਾਲਾ, ਪੇੜੀ ਬਾਈ (ਬੇਬੇ), ਫਤਹਚੰਦ, ਫੇਰੂ, ਬਸੰਤਰਾਇ, ਬਖਸ਼ੀ, ਬਲੀਰਾਮ, ਬਾਲ ਗੋਬਿੰਦ, ਬਾਲਾ, ਬਿੰਦਰਾਬਨ, ਬੈਜਨਾਥੁ, ਬੰਸੀ, ਬੰਸੀਧਰ, ਭਗਤਾ, ਭਗਵਾਨ ਦਾਸੁ ਗੁਜਰਮਲੁ, ਭਾਗੁ ਮਲ, ਭਾਰਾ, ਭੋਜਰਾਇ, ਭੋਜਰਾਜ, ਮਲੂ ਮਿਹਰਾ, ਮਲੂਕ ਦਾਸੀਆ, ਮਲੂਕਾ, ਮਾਛੀ ਸੁਚਾ ਰਾਮ, ਮਿਹਰਚੰਦ, ਮਿਹਰਚੰਦੁ, ਮਿਤਰ ਸੈਣ, ਮੋਹਨ ਦਾਸੁ, ਮੁਰਲੀ, ਮੁਰਲੀਧਰ, ਮੂਲਾ, ਮੋਹਨਦਾਸੁ,

ਰਘੁਨਾਥ, ਰਾਘੋਦਾਸੁ, ਰਾਮਚੰਦੁ, ਰਾਮਰਾਇ, ਰੂਪਨ, ਲਛੂਆ, ਲਾਲਮੰਨ। ਇਹ ਸਮੂਹ ਸਿੱਖ ਗੁਰੂ ਆਸ਼ੇ ਅਤੇ ਉਦੇਸ਼ ਅਨੁਸਾਰ ਕਾਰਜ ਰਹੇ ਸਨ ਜਿਸ ਨਾਲ ਇਲਾਕੇ ਵਿਚ ਸਿੱਖੀ ਤੇਜ਼ੀ ਨਾਲ ਫੈਲਦੀ ਜਾ ਰਹੀ ਸੀ।

ਗੁਰੂ ਸਾਹਿਬਾਨ ਤੋਂ ਬਾਅਦ ਇਸ ਨਗਰ ਦੇ ਸਿੱਖਾਂ ਸੰਬੰਧੀ ਵਿਸਤ੍ਰਿਤ ਵੇਰਵਾ ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲਾਂ, ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦੁਆਰਾ ਜਾਰੀ ਕੀਤੇ ਹੁਕਮਨਾਮਿਆਂ ਵਿਚ ਮਿਲਦਾ ਹੈ। ਭਾਵੇਂ ਕਿ ਮੂਲ ਰੂਪ ਵਿਚ ਇਹ ਹੁਕਮਨਾਮੇ ਪਟਨਾ ਸਾਹਿਬ ਵਿਖੇ ਸੰਭਾਲ ਕੇ ਰੱਖੇ ਹੋਏ ਹਨ ਪਰ ਇਹਨਾਂ ਸੰਬੰਧੀ ਵੇਰਵਾ ਵਿਦਵਾਨਾਂ ਦੀਆਂ ਲਿਖਤਾਂ ਵਿਚ ਵੀ ਦੇਖਿਆ ਜਾ ਸਕਦਾ ਹੈ। ਗੁਰੂ ਮਹਿਲਾਂ ਦੁਆਰਾ ਜਾਰੀ ਕੀਤੇ ਗਏ ਹੁਕਮਨਾਮੇ ਪਟਨਾ ਸਾਹਿਬ ਦੀ ਸੰਗਤ ਦੀਆਂ ਸਮੱਸਿਆਵਾਂ ਦਾ ਨਿਵਾਰਣ ਕਰਨ ਦੇ ਨਾਲ-ਨਾਲ ਸਿੱਖ ਸੰਗਤ ਨੂੰ ਸੰਗਠਿਤ ਕਰਨ ਵੱਲ ਕੇਂਦਰਿਤ ਹਨ। ਗੁਰੂ ਮਹਿਲਾਂ ਵੱਲੋਂ ਜਾਰੀ ਕੀਤੇ ਗਏ ਹੁਕਮਨਾਮਿਆਂ ਵਿਚ ਪਟਨੇ ਦੀ ਸੰਗਤ ਨੂੰ 'ਸਰਬਤ ਖਾਲਸਾ ਵਾਸੀ ਪਟਨਾ' ਵਜੋਂ ਸੰਬੋਧਿਤ ਕਰਦੇ ਹੋਏ ਗੁਰੂ ਗੁਰੂ ਜਪਣ ਅਤੇ ਜਨਮ ਸਵਾਰਣ ਦੀ ਪ੍ਰੇਰਨਾ ਕੀਤੀ ਗਈ ਹੈ। ਗੁਰੂ ਮਹਿਲਾਂ ਦੁਆਰਾ ਜਾਰੀ ਕੀਤੇ ਹੁਕਮਨਾਮਿਆਂ ਵਿਚ ਪਟਨਾ ਸਾਹਿਬ ਦੇ ਜਿਹੜੇ ਮੁਖੀ ਸਿੱਖਾਂ ਦਾ ਜ਼ਿਕਰ ਆਉਂਦਾ ਹੈ, ਉਹ ਹਨ—ਉਦੈ ਸਿੰਘ, ਅਨੰਦ ਰੂਪ ਸਿੰਘ, ਆਢਾ ਸਿੰਘ, ਸਾਹਿਬ ਸਿੰਘ, ਸਾਗਰ ਸਿੰਘ, ਸੂਰਤ ਸਿੰਘ, ਸਿਧੂ ਸਿੰਘ, ਗੁਰਦਾਸ ਸਿੰਘ, ਗੁਰਬਖ਼ਸ਼ ਟਿਕੜੀਆ, ਗੁਲਾਬ ਰਾਇ, ਜਗੁ ਸਿੰਘ, ਜਟੂ ਸਿੰਘ, ਦਾਨ ਸਿੰਘ, ਦੇਬੀ ਦਾਸ, ਦੇਵਾ ਸਿੰਘ, ਦੇਵੀ ਸਿੰਘ, ਨੰਦ ਰੂਪ ਸਿੰਘ[16], ਪੰਜਾਬ ਸਿੰਘ, ਪ੍ਰਾਨ ਸਿੰਘ, ਬਕਸੀ ਸਿੰਘ, ਬਖਸੀ ਸਿੰਘ, ਬਦਲੀ ਸਿੰਘ, ਬਾਲ ਸਿੰਘ, ਬੁਧੂ ਸਿੰਘ, ਬੁਲਾਕਾ ਸਿੰਘ, ਬੀਰੂ ਸਿੰਘ, ਬਵਲੀ ਸਿੰਘ, ਭਗਵੰਤ ਸਿੰਘ, ਭਾਗ ਸਿੰਘ, ਭਾਰਾ ਸਿੰਘ, ਮਨੂ ਸਿੰਘ, ਰਾਜਾ ਸਿੰਘ, ਰਾਮ ਸਿੰਘ, ਰਾਮਜੀ ਸਿੰਘ, ਲੀਲਾ ਸਿੰਘ, ਵੀਰੂ ਸਿੰਘ, ਆਦਿ।

ਸਿੱਖ ਇਤਿਹਾਸ ਵਿਚ ਪਟਨਾ ਸਾਹਿਬ ਦੀ ਵਿਸ਼ੇਸ਼ ਮਹਾਨਤਾ ਦਾ ਵਰਨਣ ਮਾਤਾ ਸੁੰਦਰੀ ਜੀ ਦੇ ਉਸ ਆਦੇਸ਼ ਵਿਚੋਂ ਵੀ ਹੁੰਦਾ ਹੈ ਜਿਸ ਵਿਚ ਮਾਤਾ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਹਰਿਮੰਦਰ ਸਾਹਿਬ ਦੀ ਸੇਵਾ-ਸੰਭਾਲ ਲਈ ਅੰਮ੍ਰਿਤਸਰ ਭੇਜਿਆ ਤਾਂ ਨਾਲ ਹੀ ਇਹ ਆਦੇਸ਼ ਵੀ ਕਰ ਦਿੱਤਾ ਸੀ ਕਿ ਪਟਨਾ ਸਾਹਿਬ ਵਿਖੇ ਭੇਜਿਆ ਜਾਣ ਵਾਲਾ ਚੜ੍ਹਾਵਾ ਅੰਮ੍ਰਿਤਸਰ ਵਿਖੇ ਹੀ ਰੱਖ ਲਿਆ ਜਾਵੇ। ਰਤਨ ਸਿੰਘ ਭੰਗੂ ਦੱਸਦਾ ਹੈ - ਆਗੇ ਚੜ੍ਹਾਵੋ ਪਟਨੇ ਜਾਵੈ, ਮਾਤਾ ਕਹਣੇ ਤੇ ਈਹਾਂ ਆਵੈ।[17] ਇਸ ਪੰਕਤੀ ਤੋਂ ਸਿੱਖਾਂ ਦੇ ਮਨ ਵਿਚ ਪਟਨਾ ਸਾਹਿਬ ਪ੍ਰਤੀ ਸਤਿਕਾਰ ਅਤੇ ਸੇਵਾ-ਭਾਵ ਸਪਸ਼ਟ ਹੁੰਦਾ ਹੈ।

ਪਟਨਾ ਸਾਹਿਬ ਸਿੱਖ ਸੰਗਤ ਦੇ ਮਹੱਤਵਪੂਰਨ ਕੇਂਦਰ ਵਜੋਂ ਵਿਕਸਿਤ ਹੋਇਆ ਹੈ। ਇਸ ਨਗਰ ਦੇ ਸਿੱਖਾਂ ਨੇ ਆਪਣੀਆਂ ਕੌਮੀ ਜ਼ੁੰਮੇਵਾਰੀਆਂ ਨੂੰ ਪੂਰਨ ਜੋਸ਼, ਉਤਸ਼ਾਹ ਅਤੇ ਚੜ੍ਹਦੀ ਕਲਾ ਵਿਚ ਰਹਿ ਕੇ ਨਿਭਾਇਆ ਹੈ। ਇਸ ਸੰਦਰਭ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਪਟਨਾ ਸਾਹਿਬ ਦੇ ਸਿੱਖਾਂ ਨੂੰ ਲਿਖਿਆ ਹੁਕਮਨਾਮਾ ਮਹੱਤਵਪੂਰਨ ਹੈ। 12 ਅਪ੍ਰੈਲ 1759 ਈ. ਨੂੰ ਜਾਰੀ ਹੋਏ ਇਸ ਹੁਕਮਨਾਮੇ ਵਿਚ ਪਟਨਾ ਸਾਹਿਬ ਦੇ ਤਿੰਨ ਸਿੱਖਾਂ ਦਾ ਜ਼ਿਕਰ ਆਇਆ ਹੈ- ਆਇਆ, ਮਹਬੂਬ, ਮਿਹਰ ਸਿੰਘ। ਇਸ ਹੁਕਮਨਾਮੇ ਵਿਚ 'ਸਤਿ ਸ੍ਰੀ ਅਕਾਲ

ਪੁਰਖ ਜੀ ਕੇ ਖਾਲਸੇ' ਵਜੋਂ ਬਚਨ ਕਰਦੇ ਹੋਏ ਇਕ ਸਿੱਖ ਭਾਈ ਦਿਆਲ ਸਿੰਘ ਨੂੰ ਸਵਾ ਸਉ ਰੁਪਏ ਮਾਇਆ ਦੇਣ ਲਈ ਕਿਹਾ ਗਿਆ ਹੈ ਅਤੇ ਨਾਲ ਹੀ ਇਹ ਦ੍ਰਿੜ ਕਰਾਇਆ ਗਿਆ ਹੈ ਕਿ ਭੇਜੀ ਗਈ ਮਾਇਆ ਸ੍ਰੀ ਹਰਿਮੰਦਰ ਸਾਹਿਬ ਦੀ ਸੇਵਾ ਵਿਚ ਲੱਗੇਗੀ। ਇਸ ਹੁਕਮਨਾਮੇ ਵਿਚੋਂ ਸਿੱਖਾਂ ਦੇ ਆਪਸੀ ਪਿਆਰ, ਵਿਹਾਰ ਅਤੇ ਭਾਈਚਾਰੇ ਦੀ ਭਾਵਨਾ ਦਾ ਪ੍ਰਗਟਾਵਾ ਹੁੰਦਾ ਹੈ।

ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਪੂਰਬ ਦੇ ਇਲਾਕੇ ਵਿਚ ਸਿੱਖ ਪ੍ਰਚਾਰ ਅਤੇ ਵਿਰਾਸਤ ਦੇ ਕੇਂਦਰ ਵਜੋਂ ਸਾਹਮਣੇ ਆਇਆ ਹੈ। ਇਸ ਅਸਥਾਨ ਦੇ ਵੱਡਾ ਕੇਂਦਰ ਵਜੋਂ ਵਿਕਸਿਤ ਹੋਣ ਦੀਆਂ ਸੰਭਾਵਨਾਵਾਂ ਗੁਰੂ-ਕਾਲ ਵੇਲੇ ਹੀ ਅਰੰਭ ਹੋ ਗਈਆਂ ਸਨ। ਬਾਬਾ ਦੀਪ ਸਿੰਘ ਜੀ ਨੇ ਦਮਦਮਾ ਸਾਹਿਬ, ਤਲਵੰਡੀ ਸਾਬੋ ਵਿਖੇ ਗੁਰੂ ਗ੍ਰੰਥ ਸਾਹਿਬ ਜੀ ਦੇ ਚਾਰ ਉਤਾਰੇ ਕਰ ਕੇ ਅਕਾਲ ਬੁੰਗੇ, ਪਟਨਾ ਸਾਹਿਬ ਅਤੇ ਹਜ਼ੂਰ ਸਾਹਿਬ ਵਿਖੇ ਭੇਜੇ ਸਨ ਅਤੇ ਚੌਥਾ ਸਰੂਪ ਉਹਨਾਂ ਨੇ ਦਮਦਮਾ ਸਾਹਿਬ ਵਿਖੇ ਹੀ ਰੱਖ ਲਿਆ ਸੀ। ਗਿਆਨੀ ਗਿਆਨ ਸਿੰਘ ਜੀ ਦੱਸਦੇ ਹਨ:

*ਔਰ ਚਾਰ ਤਿਸ ਪਰਤੈ ਭਾਏ। ਦੀਪ ਸਿੰਘ ਸ਼ਹੀਦ ਲਿਖਾਏ।*
*ਇਕ ਅਕਾਲ ਬੁੰਗੇ ਇਕ ਪਟਨੇ। ਤ੍ਰਿਤੀ ਹਜੂਰ ਦਯੋ ਹਿਤ ਪਠਨੇ।*
*ਚੜ੍ਰਥ ਰਖਯੋ ਦਮਦਮੇ ਚਾਹਿ। ਬਡ ਬਾਬੇ ਇਹ ਚਾਰ ਸਦਾਹਿ।*[18]

ਬਾਬਾ ਦੀਪ ਸਿੰਘ ਜੀ ਦੁਆਰਾ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਜਿਹੜੇ ਅਸਥਾਨਾਂ 'ਤੇ ਭੇਜੇ ਗਏ ਸਨ ਉਹਨਾਂ ਦੀ ਮਾਨਤਾ ਅਤੇ ਮਹਾਨਤਾ ਤਖ਼ਤ ਸਾਹਿਬਾਨ ਵਜੋਂ ਪ੍ਰਸਿੱਧ ਹੈ। ਤਖ਼ਤ ਸਾਹਿਬ ਵਜੋਂ ਪ੍ਰਗਟ ਹੋਣ ਕਰਕੇ ਸਿੱਖਾਂ ਦੇ ਮਨ ਵਿਚ ਇਸ ਅਸਥਾਨ ਪ੍ਰਤੀ ਵਿਸ਼ੇਸ਼ ਸਤਿਕਾਰ ਦੀ ਭਾਵਨਾ ਪੈਦਾ ਹੁੰਦੀ ਹੈ। ਇਥੋਂ ਜਾਰੀ ਹੋਣ ਵਾਲੇ ਹੁਕਮਨਾਮੇ ਵੀ ਸਿੱਖਾਂ ਦੇ ਜੀਵਨ ਵਿਚ ਵਿਸ਼ੇਸ਼ ਮਹੱਤਵ ਰੱਖਦੇ ਹਨ। ਇਸ ਸੰਬੰਧੀ 4 ਫਰਵਰੀ 1762 ਈ. ਨੂੰ ਪੂਰਬ ਵਿਖੇ ਦੂਰ-ਦੁਰਾਡੇ ਦੇ ਇਲਾਕਿਆਂ ਦੀ ਸੰਗਤ ਦੇ ਨਾਂ 'ਤੇ ਲਿਖਿਆ ਇਕ ਹੁਕਮਨਾਮਾ ਦੇਖਿਆ ਜਾ ਸਕਦਾ ਹੈ ਜਿਸ ਦੇ ਅਰੰਭ ਵਿਚ ਕਿਹਾ ਗਿਆ ਹੈ, 'ਲਿਖਤਿ ਤਖਤ ਦਰਬਾਰ ਹਜੂਰ ਸ੍ਰੀ ਹਰਿਮੰਦਰ ਜੀ ਸਾਹਿਬ ਤੇ'। ਇਸ ਦਾ ਭਾਵ ਹੈ ਕਿ ਇਹ ਹੁਕਮਨਾਮਾ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਤੋਂ ਕਲਮਬੰਦ ਕਰ ਕੇ ਭੇਜਿਆ ਗਿਆ ਹੈ। ਇਸ ਹੁਕਮਨਾਮੇ ਵਿਚ 'ਤਖ਼ਤ' ਸ਼ਬਦ ਦੀ ਵਰਤੋਂ ਕਰ ਕੇ ਇਸ ਅਸਥਾਨ ਦੀ ਮਹੱਤਤਾ ਨੂੰ ਦ੍ਰਿੜ ਕਰਾਉਂਦੇ ਹੋਏ ਕਿਹਾ ਗਿਆ ਹੈ, 'ਪ੍ਰਮਾਤਮ ਪੂਰਣ ਪੁਰਖੁ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਔਤਾਰ॥ ਪ੍ਰਗਟ ਭਏ ਪਟਣੇ ਸਹਰ ਸ੍ਰੀ ਪੰਘੂੜਾ ਜੀ ਦਰਬਾਰ॥' ਜਿਹੜੇ ਮੁੱਖੀ ਸਿੱਖਾਂ ਨੇ ਇਹ ਹੁਕਮਨਾਮਾ ਲਿਖਿਆ ਹੈ ਉਹਨਾਂ ਦੇ ਨਾਂ ਹਨ—ਸੇਵਾ ਸਿੰਘ (ਗ੍ਰੰਥੀ), ਸਿਯਾਮ ਸਿੰਘ (ਪੁਜਾਰੀ), ਖਦੇਰਨ ਸਿੰਘ (ਕਾਰੋਬਾਰੀ), ਗੁਲਾਬ ਸਿੰਘ (ਅਰਦਾਸੀਆ), ਗੋਪਾਲ ਸਿੰਘ (ਅਰਦਾਸੀਆ), ਚੜ੍ਹਤ ਸਿੰਘ (ਗ੍ਰੰਥੀ), ਦਿਦਾਰ ਸਿੰਘ (ਪੁਜਾਰੀ ਮਹੰਤ), ਰਾਮ ਸਿੰਘ (ਦਰੋਗਾ)। ਜਿਹੜੇ ਇਲਾਕਿਆਂ ਦਾ ਜ਼ਿਕਰ ਇਸ ਹੁਕਮਨਾਮੇ ਵਿਚ ਆਇਆ ਹੈ, ਉਹਨਾਂ ਦੇ ਨਾਂ ਹਨ—ਸਾਦਲਪੁਰਿ, ਕੰਤਨਗਰ, ਚਿਤੋਰੀਆ, ਪੁਰੈਨੀਆ, ਬਹਰਖਾਲ, ਭਵਾਨੀਪੁਰ ਅਤੇ ਮਹੇਸੂਆ। ਇਹਨਾਂ ਇਲਾਕਿਆਂ ਦੀ ਸਿੱਖ ਸੰਗਤ ਨੂੰ ਜਿਹੜਾ ਆਦੇਸ਼ ਕੀਤਾ ਗਿਆ ਹੈ ਉਸ ਵਿਚ ਕਿਹਾ ਗਿਆ ਹੈ, 'ਸ੍ਰੀ ਦੁਬਾਰ ਜੀ ਸਾਹਿਬੁ

ਕਾ ਹੁਕਮੁ ਹੈ।' ਉਕਤ ਇਲਾਕਿਆਂ ਦੀ ਸੰਗਤ ਨੂੰ ਪੂਰਬ ਵਿਖੇ ਸਥਿਤ ਇਸ ਕੇਂਦਰੀ ਅਸਥਾਨ ਦੇ ਮਹੱਤਵ ਸੰਬੰਧੀ ਚੇਤੰਨ ਕਰਦੇ ਹੋਏ ਇਸ ਅਸਥਾਨ ਦੀ ਸੇਵਾ-ਸੰਭਾਲ ਲਈ ਨਿਰੰਤਰ ਯਤਨਸ਼ੀਲ ਰਹਿਣ ਲਈ ਪ੍ਰੇਰਿਤ ਕੀਤਾ ਗਿਆ ਹੈ। ਦਰਬਾਰ ਸਾਹਿਬ ਦੇ ਨਿਸ਼ਾਨ ਸਾਹਿਬ ਅਤੇ ਪਰਿਕਰਮਾ ਦੇ ਫਰਸ਼ ਲੋੜੀਂਦੀ ਮਾਇਆ ਭੇਜਣ ਦੇ ਨਾਲ-ਨਾਲ ਇਸ ਦੇ ਨਵੀਨੀਕਰਨ ਉਪਰੰਤ ਹੋਣ ਵਾਲੇ ਸਮਾਗਮਾਂ ਵਿਚ ਹਾਜ਼ਰ ਹੋਣ ਲਈ ਸੱਦਾ ਦਿੱਤਾ ਗਿਆ ਹੈ।

ਪਟਨਾ ਸਾਹਿਬ ਵਿਖੇ ਸੁਸ਼ੋਭਿਤ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਦਾ ਇਤਿਹਾਸ ਲਗਪਗ 350 ਸਾਲ ਪੁਰਾਣਾ ਹੈ। ਕਿਹਾ ਜਾਂਦਾ ਹੈ ਕਿ ਸਿੱਖ ਸੰਗਤ ਨੇ 1665 ਈਸਵੀ ਵਿਚ ਇਹ ਅਸਥਾਨ ਸ੍ਰੀ ਗੁਰੂ ਤੇਗ਼ ਬਹਾਦਰ ਜੀ ਲਈ ਤਿਆਰ ਕਰਵਾਇਆ ਸੀ। ਇਸੇ ਅਸਥਾਨ 'ਤੇ ਹੀ 1666 ਈਸਵੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਹੋਇਆ ਸੀ। ਉਨੀਵੀਂ ਸਦੀ ਵਿਚ ਇਸ ਅਸਥਾਨ ਦੀ ਨਵੀਂ ਇਮਾਰਤ ਮਹਾਰਾਜਾ ਰਣਜੀਤ ਸਿੰਘ ਨੇ ਤਿਆਰ ਕਰਵਾਈ ਸੀ। ਵੀਹਵੀਂ ਸਦੀ ਦੇ ਚੌਥੇ ਦਹਾਕੇ ਦੌਰਾਨ ਆਏ ਭੁਚਾਲ ਕਾਰਨ ਇਸ ਇਮਾਰਤ ਦਾ ਨੁਕਸਾਨ ਹੋਣ ਕਰਕੇ ਇਸ ਦੀ ਪੁਨਰ ਉਸਾਰੀ ਦੀ ਲੋੜ ਜਾਪਦੀ ਸੀ। ਸੰਗਤ ਨੇ ਸਮੂਹਕ ਰੂਪ ਵਿਚ ਕਾਰ ਸੇਵਾ ਰਾਹੀਂ ਇਕ ਆਲੀਸ਼ਾਨ ਇਮਾਰਤ ਦੀ ਉਸਾਰੀ ਕੀਤੀ ਸੀ ਜਿਥੇ ਕਿ ਮੌਜੂਦਾ ਸਮੇਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਹੈ।

ਪਟਨਾ ਸਾਹਿਬ ਦੇਸ਼-ਵਿਦੇਸ਼ ਦੇ ਯਾਤਰੂਆਂ ਦੀ ਖਿੱਚ ਦਾ ਕੇਂਦਰ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਨਾਲ ਸੰਬੰਧਿਤ 350 ਸਾਲ ਸੰਪੂਰਨ ਹੋਣ ਕਾਰਨ ਸਿੱਖ ਸੰਗਤ ਵਿਚ ਇਸ ਦੀ ਹੋਰ ਵਧੇਰੇ ਖਿੱਚ ਪੈਦਾ ਹੋ ਰਹੀ ਹੈ। ਸਿੱਖ ਵਿਰਾਸਤ ਦਾ ਅੰਗ ਹੋਣ ਕਰਕੇ ਪਟਨਾ ਸਾਹਿਬ ਨਾਲ ਸਿੱਖਾਂ ਦੀ ਜਿਹੜੀ ਭਾਵਨਾਤਮਿਕ ਸਾਂਝ ਮੌਜੂਦ ਹੈ, ਸ਼ਤਾਬਦੀ ਸਮਾਗਮ ਇਸ ਨੂੰ ਹੋਰ ਵਧੇਰੇ ਦ੍ਰਿੜ੍ਹ ਕਰਾਉਣ ਵਿਚ ਸਹਾਈ ਹਨ।

## ਹਵਾਲੇ ਅਤੇ ਟਿੱਪਣੀਆਂ

1. ਗੁਰੂ ਗੋਬਿੰਦ ਸਿੰਘ ਜੀ ਦਾ ਬਚਪਨ ਦਾ ਨਾਂ ਗੋਬਿੰਦ ਰਾਇ ਸੀ। 1675 ਈ. ਵਿਚ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਉਪਰੰਤ ਇਹਨਾਂ ਨੂੰ ਗੁਰੂ ਵਜੋਂ ਸਤਿਕਾਰ ਮਿਲਿਆ ਅਤੇ ਖ਼ਾਲਸੇ ਦੀ ਸਿਰਜਣਾ ਉਪਰੰਤ ਇਹਨਾਂ ਦਾ ਨਾਂ ਗੁਰੂ ਗੋਬਿੰਦ ਸਿੰਘ ਜੀ ਵਜੋਂ ਪ੍ਰਸਿੱਧ ਹੋਇਆ ਹੈ। ਇਸ ਲੇਖ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੀਆਂ ਘਟਨਾਵਾਂ ਬਿਆਨ ਕਰਦੇ ਸਮੇਂ ਉਹਨਾਂ ਦਾ ਇਹੀ ਨਾਂ ਲਿਖਿਆ ਗਿਆ ਹੈ।
2. ਸੁਰਿੰਦਰ ਸਿੰਘ ਕੋਹਲੀ (ਸੰਪਾ.), *ਜਨਮਸਾਖੀ ਭਾਈ ਬਾਲਾ*, ਪੰਨਾ 164.
3. ਕਿਰਪਾਲ ਸਿੰਘ (ਸੰਪਾ.), *ਜਨਮਸਾਖੀ ਪਰੰਪਰਾ*, ਪੰਨਾ 362.
4. ਤਰਲੋਚਨ ਸਿੰਘ ਬੇਦੀ (ਸੰਪਾ.), *ਸਿੱਖਾਂ ਦੀ ਭਗਤਮਾਲਾ*, ਪੰਨੇ 139-40.
5. ਡਾ. ਗੰਡਾ ਸਿੰਘ (ਸੰਪਾ.), *ਹੁਕਮਨਾਮੇ*, ਹੁਕਮਨਾਮਾ 13, ਪੰਨੇ 86-87
6. ਕੁਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ 10*, ਸੰਪਾਦਕ ਸ਼ਮਸ਼ੇਰ ਸਿੰਘ ਅਸ਼ੋਕ, ਅਧਿਆਇ 2.34
7. ਸ੍ਵਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ*, ਸਾਖੀ 25.
8. *ਉਹੀ।*
9. *ਬਚਿਤ੍ਰ ਨਾਟਕ*, ਅਧਿਆਇ 7.2.

10. ਜਦੋਂ ਗੁਰੂ ਗੋਬਿੰਦ ਸਿੰਘ ਜੀ ਪਟਨਾ ਤੋਂ ਪੰਜਾਬ ਵੱਲ ਵਾਪਸ ਪਰਤਣ ਲੱਗੇ ਤਾਂ ਉਥੋਂ ਦੀ ਸੰਗਤ ਬਹੁਤ ਭਾਵੁਕ ਹੋ ਉਠੀ। ਸੰਗਤ ਨੇ ਗੁਰੂ ਜੀ ਦੇ ਬਚਪਨ ਦੀ ਯਾਦ ਸਦੀਵੀ ਤੌਰ 'ਤੇ ਤਾਜ਼ਾ ਰੱਖਣ ਲਈ ਉਹਨਾਂ ਤੋਂ ਪੰਘੂੜਾ ਮੰਗ ਲਿਆ ਜਿਹੜਾ ਕਿ ਗੁਰੂ ਜੀ ਨੇ ਸੰਗਤ ਨੂੰ ਸੌਂਪ ਦਿੱਤਾ:
ਤਾਂ ਪੁਰ ਕੀ ਹਮ ਸੰਗਤ ਪੁੰਗਵ ਮਾਗਤ ਹੈ ਕਰੁਨਾ ਅਬ ਕੀਜੈ।
ਚਿਤ੍ਰ ਪਵਿਤ੍ਰ ਬਚਿਤ੍ਰ ਸੁ ਸੁੰਦਰ ਦੈ ਪਲਨਾ ਜਸੁ ਅੰਮ੍ਰਿਤ ਪੀਜੈ।
ਯੌ ਸੰਗਤਿ ਬਰ ਬਚਨ ਉਚਾਰੇ। ਕਰੁਣਾ ਸਿੰਧ ਕਾਨ ਨਿਜ ਧਾਰੇ।
ਅਧਿਕ ਪੰਘੂੜਾ ਸੁੰਦਰ ਜੋਈ। ਤਿਨ ਕੌ ਦੀਨ ਦਯਾਨਿਧਿ ਸੋਈ।
(ਸੁੱਖਾ ਸਿੰਘ, *ਗੁਰਬਿਲਾਸ ਪਾਤਸਾਹੀ 10*, ਅਧਿਆਇ 3, ਪੰਨੇ 147-148)
11. ਭਾਈ ਕਾਨ੍ਹ ਸਿੰਘ ਨਾਭਾ, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼*, ਪੰਨਾ 550.
12. ਫੌਜਾ ਸਿੰਘ, *ਗੁਰੂ ਤੇਗ ਬਹਾਦਰ: ਯਾਤਰਾ ਅਸਥਾਨ, ਪਰੰਪਰਾਵਾਂ ਤੇ ਯਾਦ ਚਿੰਨ੍ਹ*, ਪੰਨਾ 248.
13. ਮੈਂ ਕੀਨਸਿ ਇਹ ਮਨ ਕੇ ਸਾਥ।
ਧਰਹਿਂ ਜਿ ਦ੍ਵੈ ਪਰ ਦੋਨਹੁਂ ਹਾਥ।
ਹਿੰਦੂ ਤੁਰਕ ਰਹੈਂ ਜਗ ਦੋਊ।
ਉਪਜਹਿ ਪੰਥ ਰਾਜ ਲੇ ਸੋਊ।
(ਭਾਈ ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਰਾਸਿ 12, ਅੰਸੂ 16.40, ਪੰਨਾ 4286)
14. ਭਾਈ ਕਾਨ੍ਹ ਸਿੰਘ ਨਾਭਾ, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼*, ਪੰਨਾ 550.
15. ਸੁਨੇਹਾ ਲੈ ਕੇ ਜਾਣ ਵਾਲੇ ਨੂੰ ਮੇਵੜਾ ਕਿਹਾ ਜਾਂਦਾ ਹੈ। 'ਆਈਨੇ ਅਕਬਰੀ' ਵਿੱਚ ਲਿਖਿਆ ਹੈ ਕਿ ਮੇਵਾੜ ਦੇ ਵਸਨੀਕ ਲੋਕ ਸਭ ਤੋਂ ਪਹਿਲਾਂ ਬਾਦਸ਼ਾਹ ਅਕਬਰ ਨੇ ਡਾਕ ਦੇ ਇੰਤਜ਼ਾਮ ਲਈ ਰੱਖੇ, ਜੋ ਮੇਵੜੇ ਸੱਦੀਦੇ ਸਨ। ਇਹ ਚੱਲਣ ਵਿੱਚ ਬਹੁਤ ਤੇਜ਼ ਸਨ। ਜ਼ੁਬਾਨੀ ਸੁਨੇਹਾ ਲੈ ਜਾਣ ਅਤੇ ਲਿਆਉਣ ਵਿੱਚ ਇਹ ਵੱਡਾ ਕੰਮ ਦਿੰਦੇ ਸਨ। ਸਤਿਗੁਰੂ ਦੇ ਹਜ਼ੂਰ ਸੰਗਤਾਂ ਦੀ ਅਰਜ਼ ਕਰਨ ਅਤੇ ਪਰਾਹੁਣਿਆਂ ਦੀ ਖ਼ਾਤਿਰ ਤਵਾਜਾ ਕਰਨ ਵਾਲੇ ਕਰਮਚਾਰੀ ਨੂੰ ਵੀ ਮੇਵੜਾ ਕਿਹਾ ਜਾਂਦਾ ਸੀ। ਕਾਨ੍ਹ ਸਿੰਘ ਨਾਭਾ, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼*, ਪੰਨਾ 995.
16. ਇਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੱਥੋਂ ਖੰਡੇ ਦੀ ਪਾਹੁਲ ਲਈ ਸੀ। 1708 ਈਸਵੀ ਵਿਚ ਗੁਰੂ ਸਾਹਿਬ ਦੇ ਹੁਕਮ ਅਨੁਸਾਰ ਇਸ ਨੇ ਪਟਨਾ ਸਾਹਿਬ ਆ ਕੇ ਇਥੋਂ ਦੀ ਸੇਵਾ-ਸੰਭਾਲ ਅਰੰਭ ਕੀਤੀ ਸੀ। 1722 ਈਸਵੀ ਵਿਚ ਇਹ ਮਾਤਾ ਸੁੰਦਰੀ ਜੀ ਦੀ ਸੇਵਾ ਵਿਚ ਆ ਗਿਆ ਅਤੇ ਉਨ੍ਹਾਂ ਕੋਲ ਹੀ ਇਸ ਨੇ ਦੋ ਸਾਲ ਸੇਵਾ ਕੀਤੀ। 1724 ਈਸਵੀ ਵਿਚ ਮਾਤਾ ਜੀ ਦੀ ਆਗਿਆ ਨਾਲ ਇਹ ਫਿਰ ਦੁਬਾਰਾ ਪਟਨਾ ਸਾਹਿਬ ਜਾ ਕੇ ਸੇਵਾ ਕਰਨ ਲੱਗਾ ਅਤੇ ਇਹ ਲਗਪਗ ਛੇ ਸਾਲ ਹੋਰ ਇਸ ਸਥਾਨ ਦੀ ਸੇਵਾ ਕਰਦਾ ਰਿਹਾ।
17. ਰਤਨ ਸਿੰਘ ਭੰਗੂ, *ਸ੍ਰੀ ਗੁਰ ਪੰਥ ਪ੍ਰਕਾਸ਼*, ਸੰਪਾਦਕ ਡਾ. ਜੀਤ ਸਿੰਘ ਸੀਤਲ, ਪੰਨਾ 295.
18. ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼*, ਪੰਨਾ 319.

* * *

# ਸਹਰ ਪਾਂਵਟਾ ਕੀ ਸੁਧਿ ਲਈ

ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮਹਾਨ ਜੀਵਨ ਵਕਤ ਦੀ ਜ਼ਾਲਮ ਹਕੂਮਤ ਵੱਲੋਂ ਸਥਾਪਿਤ ਅਰਾਜਕੀ ਰਾਜ-ਪ੍ਰਬੰਧ ਅਤੇ ਅਨਿਆਂ ਦੇ ਖਿਲਾਫ਼ ਜੱਦੋ-ਜਹਿਦ ਕਰਦਿਆਂ ਗੁਜ਼ਰਿਆ ਹੈ। ਜ਼ਲਜ਼ਲੇ ਭਰਪੂਰ ਇਸ ਜੀਵਨ ਵਿਚ ਬਹੁਤ ਘੱਟ ਐਸਾ ਸਮਾਂ ਆਇਆ ਹੈ ਜੋ ਉਨ੍ਹਾਂ ਨੇ ਕੁਦਰਤ ਦੇ ਖ਼ੂਬਸੂਰਤ ਮਾਹੌਲ ਨਾਲ ਇਕਮਿਕ ਹੁੰਦਿਆਂ ਆਰਾਮ ਨਾਲ ਗੁਜ਼ਾਰਿਆ ਹੈ। ਇਸ ਕੀਮਤੀ ਸਮੇਂ ਵਿਚ ਬਚਪਨ ਦੇ ਕੁਝ ਵਰ੍ਹੇ ਪਟਨੇ ਦੀ ਧਰਤੀ 'ਤੇ ਗੋਦਾਵਰੀ ਦੇ ਕੰਢੇ ਖ਼ੂਬਸੂਰਤ ਵਾਤਾਵਰਣ ਵਿਚ ਗੁਜ਼ਰੇ ਜਾਂ ਫਿਰ ਚੜ੍ਹਦੀ ਜਵਾਨੀ ਵਿਚ ਕੁਝ ਕੁ ਸਾਲਾਂ ਦਾ ਸਮਾਂ ਪਾਉਂਟੇ ਦੀ ਧਰਤੀ 'ਤੇ ਬਹੁਤ ਸ਼ਾਂਤ ਮਾਹੌਲ ਅਤੇ ਰਮਣੀਕ ਵਾਤਾਵਰਣ ਵਿਚ ਬਤੀਤ ਹੋਇਆ ਹੈ। 'ਸੂਰਜ ਪ੍ਰਕਾਸ਼' ਦੇ ਰਚਨਹਾਰ ਨੇ ਇਸ ਅਸਥਾਨ ਨੂੰ ਖ਼ੂਬਸੂਰਤੀ ਨਾਲ ਬਿਆਨਿਆ ਹੈ:

*ਜਮਨਾ ਪ੍ਰਵਾਹ ਇਕ, ਦੂਸਰੇ ਉਤੰਗ ਤਟ,*
*ਤੀਸਰੇ ਤੁਰਨਿ ਤਟ, ਸੈਲਨ ਕੀ ਸੈਲ ਹੈ।*
*ਸਬਜ਼ ਸੁਹਾਇ, ਬਿਨ ਪੰਕ ਹੈ ਸੁਥਾਇ,*
*ਸੁਭ ਦੂਣ ਬਿਸਥਾਰ, ਸੁ ਉਦਾਰ ਚਲੈ ਗੈਲ ਹੈ।*

ਜਮਨਾ ਨਦੀ ਦਾ ਖ਼ੂਬਸੂਰਤ ਚੱਲਦਾ ਵਹਾਉ, ਉੱਚੇ ਕਿਨਾਰੇ, ਪਹਾੜਾਂ ਦੀ ਖ਼ੂਬਸੂਰਤ ਲੜੀ, ਕੁਦਰਤ ਦੀ ਸਰਸਬਜ਼ ਖ਼ੂਬਸੂਰਤੀ, ਮਿੱਟੀ ਚਿੱਕੜ ਤੋਂ ਰਹਿਤ ਸਥਾਨ ਅਤੇ ਖੁੱਲ੍ਹਾ-ਡੁੱਲ੍ਹਾ ਮਾਹੌਲ। ਇਹੀ ਉਹ ਪਾਵਨ ਸਥਾਨ ਹੈ ਜਿੱਥੇ ਰੁਕ ਕੇ ਗੁਰੂ ਸਾਹਿਬ ਨੇ ਆਪਣੇ ਜੀਵਨ ਦੇ ਅਤਿਅੰਤ ਕੀਮਤੀ ਸਮੇਂ ਵਿੱਚੋਂ ਸੰਗੀਤ ਅਤੇ ਸਾਹਿਤ ਆਦਿ ਦੇ ਖੇਤਰ ਵਿਚ ਸਮਾਂ ਲਗਾ ਕੇ ਸਿੱਖ ਸੰਗਤ ਨੂੰ ਕੁਦਰਤ ਦੀ ਗੋਦ ਵਿਚ ਬੈਠ ਕੇ ਜੀਵਨ ਦੇ ਸੁਹਜ ਸੁਆਦ ਨੂੰ ਮਾਣਨ ਦਾ ਢੰਗ ਸਿਖਾਇਆ ਅਤੇ ਸਿੱਖੀ ਜੀਵਨ ਢੰਗ ਨੂੰ ਕਲਾ ਅਤੇ ਸੁਹਜ ਦੇ ਪੱਖ ਤੋਂ ਇੱਕ ਖ਼ੂਬਸੂਰਤ ਦਿਸ਼ਾ ਦਿੱਤੀ। ਗੁਰੂ ਗੋਬਿੰਦ ਸਿੰਘ ਜੀ ਦੀ ਉਮਰ ਨਾਹਨ ਦੀ ਪਹਿਲੀ ਫੇਰੀ ਸਮੇਂ ਸਤਾਰਾਂ-ਅਠਾਰਾਂ ਕੁ ਸਾਲ ਦੀ ਸੀ। ਬਿਲਕੁਲ ਚੜ੍ਹਦੀ ਉਮਰੇ ਕੁਦਰਤ ਦੇ ਰਮਣੀਕ ਦ੍ਰਿਸ਼ਾਂ ਨੂੰ ਸ਼ਾਂਤ ਅਤੇ ਟਿਕੇ ਹੋਏ ਮਾਹੌਲ ਵਿਚ ਕਈ ਮਹੀਨੇ ਰੁਕ ਕੇ ਮਾਣਨ ਦਾ ਫੈਸਲਾ ਲੈਣਾ ਉਨ੍ਹਾਂ ਦੀ ਅਗੰਮੀ ਸ਼ਖ਼ਸ਼ੀਅਤ ਦੇ ਹੋਰ ਡੂੰਘੇਰੇ ਪੱਖਾਂ ਨੂੰ ਬਿਆਨ ਕਰਦਾ ਪ੍ਰਤੀਤ ਹੁੰਦਾ ਹੈ। ਜਿਵੇਂ ਸਮੁੰਦਰ ਸਤਾਹ 'ਤੇ ਵੱਡੇ ਅਤੇ ਭਾਰੀ ਤੂਫ਼ਾਨ ਉੱਠਦੇ ਹਨ ਪਰ ਧੁਰ ਅੰਦਰ ਕਿਧਰੇ ਉਹ ਸ਼ਾਂਤ ਅਤੇ ਸਥਿਰ ਬਣਿਆ ਹੀ ਰਹਿੰਦਾ ਹੈ। ਇਸੇ ਤਰਾਂ ਹੀ ਦਸਮ ਪਿਤਾ ਦੇ ਅਤਿਅੰਤ ਗਤੀਸ਼ੀਲ ਜੀਵਨ ਅਤੇ ਅਗੰਮੀ ਊਰਜਾ ਨਾਲ ਭਰੀ ਸ਼ਖ਼ਸੀਅਤ ਦੀਆਂ ਡੂੰਘਾਈਆਂ ਅੰਦਰ

ਕਿਧਰੇ ਸ਼ਾਂਤ ਅਤੇ ਟਿਕਿਆ ਪੱਖ ਵੇਖਣਾ ਹੋਵੇ ਤਾਂ ਪਾਉਂਟਾ ਦੇ ਸਥਾਨ 'ਤੇ ਬਿਤਾਏ ਸਮੇਂ ਤੋਂ ਉਸ ਦੇ ਪ੍ਰਤੱਖ ਦਰਸ਼ਨ ਹੁੰਦੇ ਹਨ।

ਕੁਝ ਇੱਕ ਇਤਿਹਾਸਕਾਰਾਂ ਨੇ ਇਸ ਸਥਾਨ ਦਾ ਨਾਂ ਗੁਰੂ ਸਾਹਿਬ ਵੱਲੋਂ ਹੀ ਰੱਖਣ ਦਾ ਖਿਆਲ ਪ੍ਰਗਟਾਇਆ ਹੈ ਪਰ ਬਚਿਤ੍ਰ ਨਾਟਕ ਵਿਚ 'ਸਹਰ ਪਾਂਵਟਾ ਕੀ ਸੁਧਿ ਲਈ' ਖਿਆਲ ਦਾ ਦਰਜ ਹੋਣਾ ਇਸ ਪਾਸੇ ਇਸ਼ਾਰਾ ਕਰਦਾ ਹੈ ਕਿ ਸ਼ਾਇਦ ਇਸ ਸਥਾਨ 'ਤੇ ਪਹਿਲਾਂ ਵੀ ਕਦੇ ਥੋੜ੍ਹੀ ਬਹੁਤ ਆਬਾਦੀ ਵਾਲਾ ਨਗਰ ਮੌਜੂਦ ਰਿਹਾ ਹੋਵੇਗਾ ਜਿਸ ਦਾ ਨਾਂ ਲੋਕਾਂ ਦੀ ਯਾਦ ਵਿਚ ਸੀ ਅਤੇ ਬਾਅਦ ਵਿਚ ਸਤਿਗੁਰਾਂ ਦੀ ਚਰਨ-ਛੋਹ ਨਾਲ ਸੁਰਜੀਤ ਹੋ ਕੇ ਹੱਸਦਾ-ਵੱਸਦਾ ਖੂਬਸੂਰਤ ਸ਼ਹਿਰ ਬਣ ਗਿਆ। ਪ੍ਰਿੰਸੀਪਲ ਸਤਿਬੀਰ ਸਿੰਘ ਦਾ ਇਸ ਸਬੰਧ ਵਿਚ ਵਿਚਾਰ ਬਹੁਤ ਢੁਕਵਾਂ ਮਹਿਸੂਸ ਹੁੰਦਾ ਹੈ ਕਿ ਸ਼ਾਇਦ ਇਸ ਨਗਰ ਦਾ ਇੱਕ ਗਹਿਣੇ 'ਪਾਉਂਟਾ' ਦੇ ਨਾਂਅ ਤੋਂ ਹੈ ਜੋ ਕਿ ਝੂਮਰ ਪਾਉਣ ਵੇਲੇ ਪਹਿਨਿਆ ਜਾਂਦਾ ਸੀ। ਇਸ ਦੇ ਆਲੇ ਦੁਆਲੇ ਦੇ ਘੁੰਗਰੂ ਬਹੁਤ ਛਣਕਾਰ ਕਰਦੇ ਹਨ ਪਰ ਇਹ ਸ਼ਾਂਤ ਟਿਕਿਆ ਰਹਿੰਦਾ ਹੈ। ਪਾਉਂਟਾ ਸਾਹਿਬ ਸਥਾਨ ਦੀ ਵੀ ਇਹੀ ਵਿਸ਼ੇਸ਼ਤਾ ਹੈ ਕਿ ਇਸ ਤੋਂ ਅੱਗੇ-ਪਿੱਛੇ ਤਾਂ ਜਮਨਾ ਬਹੁਤ ਵੇਗ ਵਿਚ ਵਹਿੰਦੀ ਹੈ ਪਰ ਇਸ ਸਥਾਨ 'ਤੇ ਉਸ ਦੀ ਸ਼ਾਂਤੀ ਬਣੀ ਰਹਿੰਦੀ ਹੈ।

ਸਤਿਗੁਰੂ ਜੀ ਇਸ ਸਥਾਨ 'ਤੇ ਨਾਹਨ ਦੇ ਰਾਜੇ ਮੇਦਨੀ ਪ੍ਰਕਾਸ਼ ਦੇ ਸੱਦੇ 'ਤੇ ਪਹੁੰਚੇ ਸਨ, ਜੋ ਕਿ ਗੁਰੂ ਘਰ ਦਾ ਅਨਿੰਨ ਸ਼ਰਧਾਲੂ ਸੀ। ਕੁਝ ਦਿਨ ਨਾਹਨ ਟਿਕਣ ਤੋਂ ਉਪਰੰਤ ਸਤਿਗੁਰੂ ਇਸ ਸਥਾਨ 'ਤੇ ਪਹੁੰਚੇ ਅਤੇ ਫਿਰ ਇਸ ਧਰਤੀ ਨੂੰ ਹੀ ਕੁਝ ਸਮਾਂ ਭਾਗ ਲਾਉਣ ਦਾ ਫੈਸਲਾ ਕੀਤਾ। ਜੰਗਲ ਬੇਲਿਆਂ ਅਤੇ ਖਤਰਨਾਕ ਜਾਨਵਰਾਂ ਨਾਲ ਭਰਪੂਰ ਇਸ ਸਥਾਨ ਨੂੰ ਰਹਿਣਯੋਗ ਬਣਾਉਣ ਲਈ ਕਈ ਦਿਨ ਸ਼ੇਰਾਂ ਅਤੇ ਜੰਗਲੀ ਸੂਰਾਂ ਦਾ ਸ਼ਿਕਾਰ ਕਰਨ ਵਿਚ ਗੁਜ਼ਰ ਗਏ। ਰਹਿਣ ਲਈ ਢੁਕਵੇਂ ਮਕਾਨਾਂ ਦੀ ਉਸਾਰੀ ਕੀਤੀ ਗਈ ਅਤੇ ਸੁਰੱਖਿਆ ਦੇ ਲਿਹਾਜ਼ ਤੋਂ ਇੱਕ ਛੋਟਾ ਕਿਲ੍ਹਾ ਉਸਾਰਿਆ ਗਿਆ। ਸ੍ਰੀ ਅਨੰਦਪੁਰ ਸਾਹਿਬ ਵੱਲ ਜਾਂਦੀਆਂ ਸੰਗਤਾਂ ਦਾ ਵਹਾਅ ਹੌਲੀ-ਹੌਲੀ ਪਾਉਂਟਾ ਸਾਹਿਬ ਵੱਲ ਮੁੜ ਪਿਆ ਅਤੇ ਸੰਗਤ ਦਾ ਆਉਣਾ ਜਾਣਾ ਇਥੇ ਹੀ ਸ਼ੁਰੂ ਹੋ ਗਿਆ।

ਪਾਉਂਟਾ ਸਾਹਿਬ ਵਿਖੇ ਗੁਰੂ ਸਾਹਿਬ ਵੱਲੋਂ ਬਿਤਾਏ ਸਮੇਂ ਨੂੰ ਗਹੁ ਨਾਲ ਵਾਚਿਆਂ ਸਤਿਗੁਰਾਂ ਦੀ ਡੂੰਘੀ ਅਤੇ ਰਹੱਸਮਈ ਸ਼ਖ਼ਸੀਅਤ ਦੇ ਭੇਦ ਭਰੇ ਝਲਕਾਰਿਆਂ ਦੇ ਦਰਸ਼ਨ ਹੁੰਦੇ ਹਨ। ਪਹਿਲੀ ਨਜ਼ਰੇ ਮਹਿਸੂਸ ਹੁੰਦਾ ਹੈ ਕਿ ਸਤਿਗੁਰੂ ਇਸ ਸਥਾਨ 'ਤੇ ਕਾਦਰ ਦੀ ਕੁਦਰਤ ਦੀ ਗੋਦ ਵਿਚ ਕੁਝ ਸਮਾਂ ਬਤੀਤ ਕਰਨ ਦੇ ਇਰਾਦੇ ਹਿਤ ਆਏ ਸਨ, ਪਰ ਜਿਵੇਂ-ਜਿਵੇਂ ਇਥੇ ਵਾਪਰੀਆਂ ਘਟਨਾਵਾਂ ਦਾ ਮੁਲੰਕਣ ਹੁੰਦਾ ਜਾਂਦਾ ਹੈ ਤਾਂ ਗੁਰੂ ਸਾਹਿਬ ਦਾ ਇਥੇ ਰੁਕ ਕੇ ਕੌਮੀ ਭਵਿੱਖ ਪ੍ਰਤੀ ਟਿਕ ਕੇ ਕੰਮ ਕਰਨ ਦਾ ਵਿਉਂਤਿਆ ਹੋਇਆ ਨਜ਼ਰੀਆ ਸਾਫ ਨਜ਼ਰੀਂ ਪੈਣ ਲਗਦਾ ਹੈ। ਜੇਕਰ ਗੁਰੂ ਕਾਲ ਵਿਚ ਕਲਾ ਅਤੇ ਸਾਹਿਤ ਉਤੇ ਨੀਤੀਬੱਧ ਢੰਗ ਨਾਲ ਕੰਮ ਕਰਨ ਦੇ ਸਮੇਂ ਦੀ ਦਰਜਾਬੰਦੀ ਕੀਤੀ ਜਾਵੇ ਤਾਂ ਪਾਉਂਟਾ ਸਾਹਿਬ ਵਿਖੇ ਬਿਤਾਇਆ ਸਮਾਂ ਬਹੁਤ ਹੀ ਮਹੱਤਵਪੂਰਨ ਦਰਜਾ ਰੱਖਦਾ ਹੈ। ਗੁਰੂ ਸਾਹਿਬ ਵੱਲੋਂ ਖੁਦ ਭਾਰਤੀ ਮਿਥਿਹਾਸ ਵਿੱਚੋਂ ਨੈਤਿਕ ਕਦਰਾਂ-ਕੀਮਤਾਂ ਵਾਲੇ ਕਾਂਡਾਂ ਦੇ ਸੋਖੀ ਭਾਸ਼ਾ ਵਿਚ ਉਲੱਥੇ ਕੀਤੇ ਗਏ ਅਤੇ ਉੱਚ ਪਾਏ ਦੇ ਕਵੀਆਂ ਨੂੰ ਬੁਲਾ ਕੇ ਸਾਹਿਤ ਸਿਰਜਣਾ ਲਈ ਉਚਿਤ ਸਹੂਲਤਾਂ ਦੇ ਕੇ ਕੀਮਤੀ ਸਾਹਿਤ ਰਚਨਾਵਾਂ ਨੂੰ ਹੋਂਦ ਵਿਚ ਲਿਆਉਣ ਦਾ ਕੰਮ

ਕੀਤਾ ਗਿਆ। ਕਵੀਆਂ ਦੀਆਂ ਸਭਾਵਾਂ ਸਜਦੀਆਂ ਅਤੇ ਕਵਿਤਾ ਦੇ ਡੂੰਘੇ ਭੇਦਾਂ, ਛੰਦਾਬੰਦੀ ਦੀ ਕਲਾ ਅਤੇ ਤੋਲ ਤੁਕਾਂਤ ਦੀਆਂ ਰਮਜ਼ਾਂ 'ਤੇ ਚਰਚਾਵਾਂ ਹੁੰਦੀਆਂ।

ਇਸ ਸਥਾਨ 'ਤੇ ਹੀ ਭਾਰਤੀ ਸਮਾਜ ਦੇ ਗਲੋਂ ਗੁਲਾਮੀ ਦਾ ਜੂਲਾ ਲਾਹੁਣ ਲਈ ਪਹਿਲਾਂ ਵਿਚਾਰਕ ਕ੍ਰਾਂਤੀ ਲਈ ਕਦਮ ਚੁੱਕੇ ਗਏ ਅਤੇ ਭਾਰਤੀ ਸਾਹਿਤ ਦੇ ਜਿਸ ਹਿੱਸੇ ਨੂੰ ਬਿਪਰ ਸ਼੍ਰੇਣੀ ਕੇਵਲ ਅਤੇ ਕੇਵਲ ਆਪਣੇ ਅਧਿਕਾਰ ਹੇਠ ਹੀ ਕਬਜ਼ਾਈ ਬੈਠੀ ਸੀ ਉਸ ਨੂੰ ਆਮ ਲੋਕਾਂ ਦੇ ਪੜ੍ਹਨਯੋਗ ਅਤੇ ਵਿਚਾਰਨਯੋਗ ਬਣਾ ਕੇ ਪੇਸ਼ ਕੀਤਾ ਗਿਆ। ਇਹ ਇੱਕ ਕਿਸਮ ਦੀ ਸਾਹਿਤਿਕ ਕ੍ਰਾਂਤੀ ਸੀ। ਖੂਬਸੂਰਤ ਦਸਤਾਰਾਂ ਸਜਾਉਣ ਦੇ ਮੁਕਾਬਲੇ ਅਤੇ ਜੇਤੂਆਂ ਨੂੰ ਇਨਾਮ ਦੇਣ ਦੀ ਰਵਾਇਤ ਗੁਰੂ ਸਾਹਿਬ ਨੇ ਇਥੇ ਹੀ ਸ਼ੁਰੂ ਕੀਤੀ। ਦਰਅਸਲ ਜਿਸ ਕੌਮ ਨੇ ਆਉਣ ਵਾਲੇ ਸਮੇਂ ਵਿਚ ਤਲਵਾਰਾਂ ਦੀ ਛਾਵੇਂ ਤੁਰਨਾ ਸੀ, ਉਸ ਨੂੰ ਜ਼ਿੰਦਗੀ ਦੇ ਸੁਹਜ ਸੁਆਦ ਦਾ ਪਾਠ ਪੜ੍ਹਾਉਣ ਦਾ ਵੇਲਾ ਇਹੀ ਸੀ ਅਤੇ ਇਸ ਭੇਦ ਨੂੰ ਉਸ ਸਮੇਂ ਦਸਮ ਪਿਤਾ ਤੋਂ ਬਿਹਤਰ ਹੋਰ ਕੌਣ ਜਾਣ ਸਕਦਾ ਸੀ?

ਇਸ ਤੋਂ ਇਲਾਵਾ ਸਿੱਖ ਕੌਮ ਦੇ ਭਵਿੱਖ ਪ੍ਰਤੀ ਫੈਸਲੇ ਲੈਣ ਦੇ ਸਬੰਧ ਵਿਚ ਇਸ ਸਥਾਨ 'ਤੇ ਗੁਜ਼ਾਰਿਆ ਸਮਾਂ ਇਸ ਕਾਰਨ ਵੀ ਬਹੁਤ ਮਹੱਤਤਾ ਰੱਖਦਾ ਹੈ ਕਿ ਇਸ ਸ਼ਾਂਤ ਅਤੇ ਕੁਦਰਤੀ ਵਾਤਾਵਰਣ ਵਿਚ ਸਿੱਖ ਕੌਮ ਦੇ ਆਉਣ ਵਾਲੇ ਸਮੇਂ ਨੂੰ ਲੈ ਕੇ ਬਹੁਤ ਸਾਰੀਆਂ ਨੀਤੀਆਂ ਅਤੇ ਗਤੀਵਿਧੀਆਂ ਮੂਲ ਰੂਪ ਵਿਚ ਇਥੇ ਹੀ ਆਰੰਭ ਹੋਈਆਂ। ਇਥੇ ਵਾਪਰੇ ਵਰਤਾਰਿਆਂ ਉੱਤੇ ਝਾਤੀ ਮਾਰਨ ਨਾਲ ਸਾਫ ਨਜ਼ਰੀਂ ਪੈਂਦਾ ਹੈ ਕਿ ਆਉਣ ਵਾਲੇ ਬਿਖਮ ਸਮੇਂ ਦੀ ਤਿਆਰੀ ਵੀ ਨਾਲ-ਨਾਲ ਹੀ ਚੱਲ ਰਹੀ ਸੀ। ਕੁਝ ਇੱਕ ਘਟਨਾਵਾਂ ਤਾਂ ਬਹੁਤ ਖਾਸ ਹਨ ਜਿਨ੍ਹਾਂ ਦੇ ਬਾਅਦ ਵਿਚ ਭਵਿੱਖ ਅੰਦਰ ਦੂਰ ਤੱਕ ਪ੍ਰਭਾਵ ਪਏ। ਸਿੱਖ ਕੌਮ ਦੀ ਅਜ਼ੀਮ ਸ਼ਾਨੋ-ਸ਼ੌਕਤ ਅਤੇ ਗੁਰੂ ਸਾਹਿਬ ਦਾ ਜੀਵਨ ਜਿਉਣ ਦਾ ਦਲੇਰਾਨਾ ਢੰਗ ਅਤੇ ਰਵੱਈਆ ਇਥੇ ਹੀ ਪ੍ਰਵਾਨ ਚੜ੍ਹਨਾ ਸ਼ੁਰੂ ਹੋਇਆ। ਇਤਿਹਾਸਕ ਰਵਾਇਤਾਂ ਅਨੁਸਾਰ ਰਣਜਿੱਤ ਨਗਾਰੇ ਦੀ ਗੂੰਜ ਡੇਢ-ਦੋ ਮੀਲ ਤੱਕ ਜਾਂਦੀ ਸੀ। ਦਸਮ ਪਿਤਾ ਦੇ ਆਜ਼ਾਦ, ਨਿਰਾਲੇ ਜੀਵਨ ਢੰਗ ਅਤੇ ਸ਼ਾਨੋ-ਸ਼ੌਕਤ ਪ੍ਰਤੀ ਈਰਖਾ ਰੱਖਦੇ ਪਹਾੜੀ ਰਾਜਿਆਂ ਵੱਲੋਂ ਭੰਗਾਣੀ ਦੇ ਯੁੱਧ ਲਈ ਜੋ ਕਾਰਨ ਉਪਜਾਏ ਗਏ ਉਨ੍ਹਾਂ ਦੇ ਆਰੰਭ ਸਮੇਂ ਗੁਰੂ ਸਾਹਿਬ ਪਾਉਂਟਾ ਸਾਹਿਬ ਵਿਖੇ ਹੀ ਮੌਜੂਦ ਸਨ। ਇਥੇ ਹੀ ਇਸ ਯੁੱਧ ਲਈ ਤਿਆਰੀ ਆਰੰਭ ਕੀਤੀ ਗਈ ਸੀ ਅਤੇ ਆਖਿਰ ਏਥੋਂ ਹੀ ਜੰਗ ਲੜਨ ਲਈ ਭੰਗਾਣੀ ਦੇ ਮੈਦਾਨ ਨੂੰ ਚਾਲੇ ਪਾਏ ਗਏ। ਪੀਰ ਬੁੱਧੂ ਸ਼ਾਹ ਜੀ ਵੀ ਔਰੰਗਜ਼ੇਬ ਦੀ ਫੌਜ ਵਿੱਚੋਂ ਕੱਢੇ ਗਏ ਅਤੇ ਰੁਜ਼ਗਾਰ ਦੀ ਭਾਲ ਵਿਚ ਭਟਕਦੇ ਫਿਰਦੇ ਪੰਜ ਸੌ ਪਠਾਣਾਂ ਸਮੇਤ ਇਥੇ ਹੀ ਪਹੁੰਚੇ ਸਨ। ਇੱਕ ਹੋਰ ਖਾਸ ਇਤਿਹਾਸਕ ਘਟਨਾ ਦਾ ਗਵਾਹ ਇਹ ਧਰਤੀ ਬਣੀ ਜਦ ਲੰਮੇ ਸਮੇਂ ਤੋਂ ਗੁਰੂ-ਘਰ ਤੋਂ ਦੂਰ ਰਹੇ ਬਾਬਾ ਰਾਮ ਰਾਇ ਨਾਲ ਮਿਲਣੀ ਦੀ ਘਟਨਾ ਵੀ ਇਥੇ ਹੀ ਵਾਪਰੀ। ਗੁਰੂ ਘਰ ਤੋਂ ਵੱਖਰੇ ਰਹਿ ਕੇ ਜੀਵਨ ਬਤੀਤ ਕਰਦੇ ਰਾਮਰਾਇ ਮਸੰਦਾਂ ਦੇ ਅੱਤਿਆਚਾਰਾਂ ਤੋਂ ਡਾਢੇ ਦੁਖੀ ਹੋ ਗਏ ਸਨ। ਆਪਣੀਆਂ ਮੁਸ਼ਕਿਲਾਂ ਦੇ ਹੱਲ ਲਈ ਅਤੇ ਮਸੰਦਾਂ ਵੱਲੋਂ ਕੀਤੀਆਂ ਜਾ ਰਹੀਆਂ ਵਧੀਕੀਆਂ ਤੋਂ ਨਿਜਾਤ ਪਾਉਣ ਲਈ ਉਹ ਗੁਰੂ ਸਾਹਿਬ ਤੋਂ ਮਦਦ ਮੰਗਣ ਲਈ ਖੁਦ ਪਾਉਂਟਾ ਸਾਹਿਬ ਹਾਜ਼ਰ ਹੋਏ ਸਨ। 'ਜੋ ਸਰਣਿ ਆਵੈ ਤਿਸੁ ਕੰਠਿ ਲਾਵੈ' ਦੇ ਅਨੁਸਾਰ ਸਤਿਗੁਰਾਂ ਨੇ ਰਾਮ ਰਾਇ ਦੀ

ਇਸ ਮੁਸ਼ਕਿਲ ਘੜੀ ਵਿਚ ਵਿਥਿਆ ਸੁਣੀ। ਜਮਨਾ ਨਦੀ ਦੇ ਵਿਚਕਾਰ ਇੱਕ ਬੇੜੀ ਵਿਚ ਇਸ ਮਿਲਣੀ ਦਾ ਪ੍ਰਬੰਧ ਕੀਤਾ ਗਿਆ। ਕਿਹਾ ਜਾਂਦਾ ਹੈ ਕਿ ਇਸ ਸਮੇਂ ਕੰਢੇ 'ਤੇ ਖੜ੍ਹੇ ਸਿੱਖਾਂ ਨੇ ਰਾਮ ਰਾਇ ਨੂੰ ਮੂੰਹ ਨਾ ਲਾਉਣ ਵਾਲੇ ਹੁਕਮ ਦੀ ਪਾਲਣਾ ਕਰਦੇ ਹੋਏ ਜਮਨਾ ਨਦੀ ਵੱਲ ਪਿੱਠ ਕਰ ਲਈ ਸੀ।

ਇਹ ਸਭ ਘਟਨਾਵਾਂ ਕੋਈ ਆਮ ਨਹੀਂ ਸਨ ਅਤੇ ਇਨ੍ਹਾਂ ਦਾ ਪਾਉਂਟਾ ਸਾਹਿਬ ਦੀ ਧਰਤੀ 'ਤੇ ਵਾਪਰਨਾ ਇਸ ਸਥਾਨ 'ਤੇ ਬਿਤਾਏ ਸਮੇਂ ਦੀ ਮਹੱਤਤਾ ਨੂੰ ਪ੍ਰਪੱਕਤਾ ਦਿੰਦਿਆਂ ਹੋਇਆਂ ਦਰਸਾਉਂਦਾ ਹੈ ਕਿ ਗੁਰੂ ਸਾਹਿਬ ਵੱਲੋਂ ਕੁਦਰਤ ਦੀ ਗੋਦ ਵਿਚ ਸਕੂਨ ਨਾਲ ਮਾਣੇ ਜਾ ਰਹੇ ਇਸ ਸਮੇਂ ਦੌਰਾਨ ਵੀ ਭਵਿੱਖ ਪ੍ਰਤੀ ਨੀਤੀਆਂ ਲਈ ਜ਼ਰਖੇਜ਼ ਜ਼ਮੀਨ ਦੀ ਤਿਆਰੀ ਕੀਤੀ ਜਾ ਰਹੀ ਸੀ, ਜੋ ਕਿ ਬਾਅਦ ਵਿਚ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਜਾ ਕੇ ਪ੍ਰਵਾਨ ਚੜ੍ਹੀਆਂ।

ਗੁਰੂ ਸਾਹਿਬ ਨੇ ਇਸ ਧਰਤੀ 'ਤੇ ਜਿਥੇ-ਜਿਥੇ ਵੀ ਭਾਗ ਲਾਏ, ਉਹ ਸਥਾਨ ਹੁਣ ਗੁਰਦੁਆਰਾ ਸਾਹਿਬਾਨ ਦੇ ਰੂਪ ਵਿਚ ਉਸ ਸ਼ਾਨਾਂਮੱਤੇ ਇਤਿਹਾਸ ਦੀ ਗਵਾਹੀ ਦੇ ਰਹੇ ਹਨ। ਜਮਨਾ ਨਦੀ ਦੇ ਕਿਨਾਰੇ ਮੁੱਖ ਸਥਾਨ ਗੁਰਦੁਆਰਾ ਸ੍ਰੀ ਹਰਿਮੰਦਰ ਸਾਹਿਬ, ਗੁਰਦੁਆਰਾ ਕਵੀ ਦਰਬਾਰ ਅਸਥਾਨ, ਗੁ. ਸ੍ਰੀ ਦਸਤਾਰ ਸਥਾਨ ਸਾਹਿਬ, ਗੁ. ਭੰਗਾਣੀ ਸਾਹਿਬ, ਗੁ. ਸ੍ਰੀ ਰਣਥੰਮ੍ਹ ਸਾਹਿਬ , ਗੁ. ਸ੍ਰੀ ਤੀਰਗੜ੍ਹੀ ਸਾਹਿਬ, ਗੁ. ਸ਼ੇਰਗਾਹ ਸਾਹਿਬ, ਗੁ. ਸ੍ਰੀ ਕ੍ਰਿਪਾਲ ਸਿਲਾ ਸਾਹਿਬ ਆਦਿ ਅਸਥਾਨ ਅੱਜ ਦਸਮੇਸ਼ ਪਿਤਾ ਵੱਲੋਂ ਪਾਉਂਟਾ ਸਾਹਿਬ ਵਿਖੇ ਗੁਜ਼ਾਰੇ ਸਮੇਂ ਅਤੇ ਕੀਤੇ ਮਹਾਨ ਕਾਰਨਾਮਿਆਂ ਦੀਆਂ ਬਾਤਾਂ ਪਾ ਰਹੇ ਹਨ।

**ਗੁਰਦੁਆਰਾ ਸ੍ਰੀ ਹਰਿਮੰਦਰ ਸਾਹਿਬ:** ਇਹ ਪਾਉਂਟਾ ਸਾਹਿਬ ਦਾ ਸਭ ਤੋਂ ਮੁੱਖ ਸਥਾਨ ਅਤੇ ਕੇਂਦਰੀ ਗੁਰਦੁਆਰਾ ਸਾਹਿਬ ਹੈ। ਗੁਰੂ ਸਾਹਿਬ ਨੇ ਕਰੀਬ ਚਾਰ ਸਾਲ ਦਾ ਸਮਾਂ ਇਥੇ ਹੀ ਬਿਤਾਇਆ ਅਤੇ ਇਹ ਸਥਾਨ ਉਸ ਸਮੇਂ ਦੀਆਂ ਸਾਰੀਆਂ ਧਾਰਮਿਕ, ਅਧਿਆਤਮਿਕ, ਕਲਾਤਮਿਕ ਅਤੇ ਰਾਜਨੀਤਕ ਗਤੀਵਿਧੀਆਂ ਦਾ ਕੇਂਦਰ ਬਣਿਆ ਰਿਹਾ। ਬਿਲਕੁਲ ਜਮਨਾ ਦੇ ਕੰਢੇ 'ਤੇ ਸਥਾਪਿਤ ਇਹ ਅਸਥਾਨ ਬਹੁਤ ਹੀ ਕੁਦਰਤੀ ਵਾਤਾਵਰਣ ਅਤੇ ਰਮਣੀਕਤਾ ਵਾਲੀ ਦਿੱਖ ਰੱਖਦਾ ਹੈ। ਗੁਰੂ ਸਾਹਿਬ ਦੇ ਜੀਵਨ ਨਾਲ ਸੰਬੰਧਿਤ ਕਈ ਨਿਸ਼ਾਨੀਆਂ ਜਿਵੇਂ ਸ੍ਰੀ ਸਾਹਿਬ ਅਤੇ ਕਲਮਾਂ ਆਦਿ ਇਥੇ ਬਣੇ ਅਜਾਇਬਘਰ ਵਿਚ ਮੌਜੂਦ ਹਨ।

**ਗੁਰਦੁਆਰਾ ਕਵੀ ਦਰਬਾਰ ਸਾਹਿਬ:** ਮੁੱਖ ਅਸਥਾਨ ਦੇ ਪਿੱਛੇ ਪਹਾੜੀ ਢਲਾਨ 'ਤੇ ਮੌਜੂਦ ਇਹ ਗੁਰਦੁਆਰਾ ਸਾਹਿਬ ਗੁਰੂ ਸਾਹਿਬ ਦੇ ਸਮੇਂ ਸਜਾਏ ਜਾਂਦੇ ਕਵੀ ਦਰਬਾਰਾਂ ਦਾ ਇਤਿਹਾਸ ਸਾਂਭੀ ਬੈਠਾ ਹੈ। ਅੱਜ ਵੀ ਇਥੇ ਕਵੀ ਦਰਬਾਰ ਸਜਾਏ ਜਾਂਦੇ ਹਨ। ਗੁਰੂ ਸਾਹਿਬ ਵੱਲੋਂ ਰਚੀਆਂ ਗਈਆਂ ਮੁੱਖ ਬਾਣੀਆਂ ਜਿਵੇਂ ਜਾਪੁ ਸਾਹਿਬ, ਅਕਾਲ ਉਸਤਤ, ਸਵੱਯੇ ਪਾਤਸ਼ਾਹੀ ਦਸਵੀਂ ਅਤੇ ਚੰਡੀ ਦੀ ਵਾਰ ਆਦਿ ਬਾਣੀਆਂ ਦੀ ਰਚਨਾ ਇੱਥੇ ਹੀ ਹੋਈ ਮੰਨੀ ਜਾਂਦੀ ਹੈ। ਇਹ ਪਾਵਨ ਸਥਾਨ ਗੁਰੂ ਸਾਹਿਬ ਅਤੇ ਕਵੀਆਂ ਵੱਲੋਂ ਇਥੇ ਸਿਰਜੇ ਗਏ ਉੱਚ ਕੋਟੀ ਦੇ ਸਾਹਿਤ ਅਤੇ ਕਲਾਤਮਿਕ ਰਚਨਾਵਾਂ ਕਾਰਨ ਉੱਚੀ ਮਹਾਨਤਾ ਰੱਖਦਾ ਹੈ।

**ਗੁਰਦੁਆਰਾ ਸ੍ਰੀ ਦਸਤਾਰ ਅਸਥਾਨ ਸਾਹਿਬ:** ਇਸ ਅਸਥਾਨ 'ਤੇ ਗੁਰੂ ਸਾਹਿਬ ਵੱਲੋਂ ਖੂਬਸੂਰਤ ਦਸਤਾਰਾਂ ਸਜਾਉਣ ਦੇ ਮੁਕਾਬਲੇ ਕਰਾਉਣ ਦੀ ਰਵਾਇਤ ਆਰੰਭ ਕਰਵਾਈ ਗਈ

ਸੀ ਜੋ ਅੱਜ ਸਾਰੀ ਦੁਨੀਆਂ ਵਿਚ ਵੱਸਦੇ ਸਿੱਖ ਭਾਈਚਾਰੇ ਵਿਚ ਪ੍ਰਚੱਲਿਤ ਹੈ। ਸਤਿਗੁਰੂ ਨਿੱਜੀ ਤੌਰ 'ਤੇ ਇਨ੍ਹਾਂ ਮੁਕਾਬਲਿਆਂ ਦੀ ਦੇਖ-ਰੇਖ ਕਰਦੇ ਸਨ ਅਤੇ ਵਧੀਆ ਦਸਤਾਰਾਂ ਸਜਾਉਣ ਵਾਲੇ ਸਿੰਘਾਂ ਨੂੰ ਉਤਸ਼ਾਹਿਤ ਕਰਨ ਲਈ ਇਨਾਮ ਦਿੰਦੇ ਸਨ। ਇਹ ਉਹੀ ਅਸਥਾਨ ਹੈ ਜਿਥੇ ਭੰਗਾਣੀ ਦੇ ਯੁੱਧ ਤੋਂ ਬਾਅਦ ਸਤਿਗੁਰਾਂ ਨੇ ਪੀਰ ਬੁੱਧੂ ਸ਼ਾਹ ਨੂੰ ਸਨਮਾਨਿਤ ਕੀਤਾ ਸੀ। ਪੀਰ ਜੀ ਦੇ ਪੁੱਤਰ ਅਤੇ ਮੁਰੀਦ ਇਸ ਯੁੱਧ ਵਿਚ ਸ਼ਹੀਦੀ ਪਾ ਗਏ ਸਨ। ਸਤਿਗੁਰਾਂ ਨੇ ਪ੍ਰਸੰਨ ਹੋ ਕੇ ਪੀਰ ਜੀ ਨੂੰ ਕੁਝ ਵੀ ਮੰਗਣ ਲਈ ਕਿਹਾ। ਪੀਰ ਜੀ ਨੇ ਸਤਿਗੁਰਾਂ ਦਾ ਕੰਘਾ ਮੰਗ ਲਿਆ, ਜਿਸ ਵਿਚ ਉਨ੍ਹਾਂ ਦੇ ਕੁਝ ਕੇਸ ਵੀ ਅਟਕੇ ਹੋਏ ਸਨ। ਇਹ ਘਟਨਾ ਸਿੱਖ ਇਤਿਹਾਸ ਵਿਚ ਬਹੁਤ ਹੀ ਜਜ਼ਬਾਤੀ ਅਤੇ ਭਾਵਨਾਤਮਿਕ ਘਟਨਾ ਦੇ ਤੌਰ 'ਤੇ ਜਾਣੀ ਜਾਂਦੀ ਹੈ।

**ਗੁਰਦੁਆਰਾ ਸ੍ਰੀ ਭੰਗਾਣੀ ਸਾਹਿਬ:** ਇਸ ਇਤਿਹਾਸਕ ਅਸਥਾਨ 'ਤੇ ਦਸਮ ਪਿਤਾ ਜੀ ਨੇ ਅਰਾਜਕਤਾ ਅਤੇ ਨਾ-ਇਨਸਾਫੀ ਦੇ ਖਿਲਾਫ ਪਹਿਲੀ ਵਾਰ ਜੰਗ ਦੇ ਮੈਦਾਨ ਵਿਚ ਜੂਝਣ ਦਾ ਫੈਸਲਾ ਲਿਆ ਸੀ। ਇਹ ਗੁਰਦੁਆਰਾ ਸਾਹਿਬ ਪਾਉਂਟਾ ਸਾਹਿਬ ਤੋਂ ਕਰੀਬ 20 ਕੁ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇਹ ਜੰਗ ਸਧਾਰਨ ਸਿੱਖਾਂ ਵੱਲੋਂ ਪਹਾੜੀ ਰਾਜਿਆਂ ਦੀਆਂ ਸਿੱਖਿਅਤ ਫੌਜਾਂ ਨਾਲ ਲੜੀ ਗਈ ਸੀ। ਦੂਸਰੇ ਲਫਜ਼ਾਂ ਵਿਚ ਇਸ ਜੰਗ ਨੂੰ ਕਿਰਤੀਆਂ ਅਤੇ ਰਜਵਾੜਿਆਂ ਦਾ ਹਥਿਆਰਬੰਦ ਮੁਕਾਬਲਾ ਵੀ ਕਿਹਾ ਜਾ ਸਕਦਾ ਹੈ। ਗੁਰੂ ਸਾਹਿਬ ਜੀ ਦੀ ਕਾਬਲ ਅਤੇ ਨਿਪੁੰਨ ਅਗਵਾਈ ਕਾਰਨ ਸਿੱਖਾਂ ਨੇ ਇਸ ਜੰਗ ਵਿਚ ਪਹਾੜੀ ਰਾਜਿਆਂ ਨੂੰ ਮੂੰਹ ਤੋੜ ਜਵਾਬ ਦੇ ਕੇ ਜਿੱਤ ਹਾਸਲ ਕੀਤੀ ਅਤੇ ਜ਼ੁਲਮ ਅਤੇ ਦਬਾਅ ਅੱਗੇ ਨਾ ਝੁਕਣ ਦੇ ਇਰਾਦਿਆਂ ਨੂੰ ਸਾਫ ਕਰ ਦਿੱਤਾ। ਇਸ ਅਸਥਾਨ 'ਤੇ ਗੁਰੂ ਜੀ ਦੇ ਪਿਆਰੇ ਕਈ ਸਿੰਘ, ਪੀਰ ਬੁੱਧੂ ਸ਼ਾਹ ਜੀ ਦੇ ਪੁੱਤਰ ਅਤੇ ਮੁਰੀਦ ਸ਼ਹੀਦ ਹੋਏ।

**ਗੁਰਦੁਆਰਾ ਸ੍ਰੀ ਰਣਥੰਮ੍ਹ ਸਾਹਿਬ:** ਇਸ ਅਸਥਾਨ ਦਾ ਇਤਿਹਾਸ ਵੀ ਭੰਗਾਣੀ ਦੇ ਯੁੱਧ ਨਾਲ ਹੀ ਜੁੜਿਆ ਹੋਇਆ ਹੈ। ਯੁੱਧ ਦੇ ਦੌਰਾਨ ਗੁਰੂ ਸਾਹਿਬ ਜੀ ਦੀ ਭੂਆ ਜੀ ਦੇ ਸਪੁੱਤਰ ਅਤੇ ਬਹਾਦਰ ਯੋਧੇ ਸੰਗੋਸ਼ਾਹ ਜੀ ਨੇ ਵਿਉਂਤਬੰਦੀ ਕਰਦਿਆਂ ਇਥੇ ਇੱਕ ਥੰਮ੍ਹ ਗੱਡ ਕੇ ਸਿੱਖ ਯੋਧਿਆਂ ਨੂੰ ਹਦਾਇਤ ਦਿੱਤੀ ਸੀ ਕਿ ਜੰਗ ਦੇ ਦੌਰਾਨ ਇਸ ਥੰਮ੍ਹ ਤੋਂ ਪਿੱਛੇ ਨਹੀਂ ਹਟਣਾ। ਇਹ ਜੰਗੀ ਵਿਉਂਤ ਕੰਮ ਆਈ ਅਤੇ ਅੰਤ ਸਿੱਖਾਂ ਦੀ ਜਿੱਤ ਹੋਈ।

**ਗੁਰਦੁਆਰਾ ਤੀਰ ਗੜ੍ਹੀ ਸਾਹਿਬ:** ਇਸ ਅਸਥਾਨ ਦਾ ਇਤਿਹਾਸ ਵੀ ਭੰਗਾਣੀ ਯੁੱਧ ਨਾਲ ਹੀ ਜੁੜਿਆ ਹੈ। ਗੁਰੂ ਸਾਹਿਬ ਨੇ ਜੰਗ ਦੀ ਵਿਉਂਤ ਸਿਰਜਦਿਆਂ ਇਸ ਸਥਾਨ ਨੂੰ ਖੁਦ ਲਈ ਚੁਣਿਆ ਅਤੇ ਦੁਸ਼ਮਣਾਂ ਵੱਲ ਤੀਰਾਂ ਦਾ ਮੀਂਹ ਵਰ੍ਹਾਇਆ। ਇਹ ਇੱਕ ਉੱਚਾ ਟਿੱਲਾ ਸੀ ਅਤੇ ਜੰਗ ਦੌਰਾਨ ਤੀਰਅੰਦਾਜ਼ੀ ਲਈ ਬਹੁਤ ਢੁਕਵੀਂ ਜਗ੍ਹਾ ਸੀ। ਉਪਰੋਕਤ ਤਿੰਨੇ ਅਸਥਾਨ ਜੰਗ ਦੇ ਇਤਿਹਾਸ ਨਾਲ ਜੁੜੇ ਹੋਣ ਕਰਕੇ ਬਿਲਕੁਲ ਨੇੜੇ-ਨੇੜੇ ਹੀ ਸਥਿਤ ਹਨ।

ਇਸ ਤੋਂ ਇਲਾਵਾ ਗੁਰੂ ਸਾਹਿਬ ਵੱਲੋਂ ਇੱਕ ਖਤਰਨਾਕ ਸ਼ੇਰ ਦਾ ਸ਼ਿਕਾਰ ਕਰਨ ਦੇ ਸਥਾਨ 'ਤੇ ਗੁਰਦੁਆਰਾ ਸ਼ੇਰਗਾਹ ਸਾਹਿਬ ਅਤੇ ਭੰਗਾਣੀ ਦੇ ਯੁੱਧ ਵਿਚ ਆਪਣੇ ਕੁਤਕੇ ਨਾਲ ਹੀ ਹਯਾਤ ਖਾਨ ਨੂੰ ਮਾਰ ਮੁਕਾਉਣ ਵਾਲੇ ਮਹੰਤ ਕ੍ਰਿਪਾਲ ਦਾਸ ਜੀ ਦੀ ਯਾਦ ਵਿੱਚ ਗੁਰਦੁਆਰਾ ਸ੍ਰੀ ਕ੍ਰਿਪਾਲ ਸਿਲਾ ਸਾਹਿਬ ਗੁਰ ਇਤਿਹਾਸ ਦੇ ਸੁਨਹਿਰੀ ਦੌਰ ਦੇ ਗਵਾਹ ਬਣ ਕੇ ਖੜ੍ਹੇ ਹਨ।

* * *

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਤੇ ਤਖ਼ਤ ਸ੍ਰੀ ਦਮਦਮਾ ਸਾਹਿਬ

ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਛੱਡਣ 'ਤੇ ਜੰਗਾਂ-ਯੁੱਧਾਂ ਉਪਰੰਤ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਮਾਲਵੇ ਦੀ ਪਾਵਨ ਧਰਤੀ ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ ਵਿਖੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਰਜ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸੰਪੂਰਨਤਾ ਬਖਸ਼ੀ। ਅੱਜ ਦਾ ਸਮੁੱਚਾ ਸੰਸਾਰ ਸ਼ਬਦ ਦੀ ਰੌਸ਼ਨੀ ਵਿਚ ਤੁਰਨ ਲਈ ਯਤਨਸ਼ੀਲ ਹੈ, ਪਰ ਕੋਈ ਵੀ ਧਰਮ 'ਸ਼ਬਦ' ਨੂੰ ਗੁਰੂ ਰੁਤਬਾ ਨਹੀਂ ਦੇ ਸਕਿਆ ਕੇਵਲ ਸਿੱਖ ਕੌਮ ਹੀ ਹੈ ਜਿਸ ਨੇ 'ਸ਼ਬਦ' ਨੂੰ ਗੁਰੂ ਦਾ ਰੁਤਬਾ ਤੇ ਸਤਿਕਾਰ ਦਿੰਦਿਆਂ ਸਤਿਕਾਰਿਆ, ਸਵੀਕਾਰਿਆ ਤੇ ਮੰਨਿਆ ਹੈ।

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਮਨੁੱਖਤਾ ਦਾ ਸਰਵੋਤਮ ਧਾਰਮਿਕ, ਵਿਲੱਖਣ, ਸਰਬ-ਸਾਂਝਾ ਤੇ ਅਦੁੱਤੀ ਗ੍ਰੰਥ ਹੈ ਜਿਸ ਨੂੰ ਗੁਰੂ ਦਾ ਦਰਜਾ ਪ੍ਰਾਪਤ ਹੈ। ਹਰ ਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਚਵਰ ਤਖ਼ਤ ਦੇ ਮਾਲਕ ਹਾਜ਼ਰ-ਨਾਜ਼ਰ ਗੁਰੂ ਮੰਨ ਕੇ ਸਤਿਕਾਰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਗੁਰੂ ਸਾਹਿਬਾਨ ਤੇ ਭਗਤਾਂ, ਭੱਟਾਂ ਦੀ ਬਾਣੀ ਜਿਥੇ ਮਨੁੱਖ ਮਾਤਰ ਨੂੰ ਸਰਬ-ਸਾਂਝੀਵਾਲਤਾ ਦਾ ਪਾਠ ਪੜ੍ਹਾਉਂਦੀ ਹੈ, ਉਥੇ ਸਮਾਜ ਵਿਚ ਆਈਆਂ ਕੁਰੀਤੀਆਂ, ਗਿਰਾਵਟਾਂ ਤੇ ਅੰਧ-ਵਿਸ਼ਵਾਸਾਂ ਨੂੰ ਦੂਰ ਕਰਕੇ, ਨਾਮ-ਸਿਮਰਨ ਦਾ ਉਪਦੇਸ਼ ਦੇ ਕੇ ਨਰੋਆ ਸਮਾਜ ਸਥਾਪਤ ਕਰਦੀ ਹੋਈ ਉਸ ਅਕਾਲ ਪੁਰਖ ਨਾਲ ਇਕਮਿਕ ਹੋਣ ਦਾ ਸੰਦੇਸ਼ ਦਿੰਦੀ ਹੈ। ਮਨੁੱਖ ਇਸਦੇ ਇਲਾਹੀ ਉਪਦੇਸ਼ਾਂ ਨੂੰ ਅਮਲ ਵਿਚ ਲਿਆ ਕੇ ਸੰਸਾਰ ਰੂਪੀ ਭਵਸਾਗਰ ਤੋਂ ਪਾਰ ਉਤਰ ਸਕਦਾ ਹੈ।

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਧੁਰ ਕੀ ਬਾਣੀ ਨੂੰ ਇਕੱਤਰ ਕਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕੀਤੀ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਪਹਿਲਾ ਪ੍ਰਕਾਸ਼ ਕੀਤਾ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮਾ ਸਾਹਿਬ ਵਿਖੇ ਇਸ ਆਦਿ ਗ੍ਰੰਥ ਵਿਚ ਨੌਵੇਂ ਪਾਤਸ਼ਾਹ ਦੀ ਬਾਣੀ ਨੂੰ ਸ਼ਾਮਲ ਕੀਤਾ।

ਤਖ਼ਤ ਸ੍ਰੀ ਦਮਦਮਾ ਸਾਹਿਬ ਬਠਿੰਡਾ ਤੋਂ 17 ਮੀਲ ਦੱਖਣ ਵੱਲ ਤਲਵੰਡੀ ਸਾਬੋ ਨਾਮ ਦੇ ਨਗਰ ਵਿਖੇ ਸਥਿਤ ਹੈ। ਇਹ ਸਥਾਨ ਸਿੱਖ ਪੰਥ ਦੇ ਪੰਜ ਤਖ਼ਤਾਂ ਵਿੱਚੋਂ ਚੌਥੇ ਤਖ਼ਤ ਦਾ ਸਥਾਨ ਰੱਖਦਾ ਹੈ। ਇਹ ਨਗਰ ਗੁਰੂ ਕੀ ਕਾਂਸ਼ੀ ਦੇ ਆਸ਼ੀਰਵਾਦ ਨਾਲ ਸੁਸ਼ੋਭਿਤ ਹੈ। ਕਿਹਾ ਜਾਂਦਾ ਹੈ ਕਿ ਤਲਵੰਡੀ ਨਗਰ ਦਾ ਸਿੱਖ ਇਤਿਹਾਸ ਨਾਲ ਸਬੰਧ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਆਪਣੀਆਂ ਉਦਾਸੀਆਂ ਦੌਰਾਨ ਜੁੜਿਆ ਜਦੋਂ ਗੁਰੂ ਸਾਹਿਬ ਜੀ ਸਰਸੇ

ਤੋਂ ਸੁਲਤਾਨਪੁਰ ਜਾਂਦੇ ਹੋਏ ਇਸ ਨਗਰ ਪਹੁੰਚੇ ਸਨ। ਗੁਰੂ ਜੀ ਦੀ ਇਸ ਯਾਦ ਵਿੱਚ ਗੁਰਦੁਆਰਾ ਨਾਨਕਸਰ ਸਾਹਿਬ ਬਣਿਆ ਹੋਇਆ ਹੈ। ਨੌਵੇਂ ਸਤਿਗੁਰੂ ਜੀ ਨੇ ਲਗਭਗ ਇਕ ਮਹੀਨਾ ਇਥੇ ਮੁਕਾਮ ਕੀਤਾ। ਇਲਾਕੇ ਦਾ ਚੌਧਰੀ ਸਲੇਮ ਸ਼ਾਹ ਗੁਰੂ ਜੀ ਦੀ ਸੇਵਾ ਵਿੱਚ ਹਾਜ਼ਰ ਰਿਹਾ। ਇਸ ਸਮੇਂ ਦੌਰਾਨ ਗੁਰੂ ਜੀ ਨੇ ਸਲੇਮ ਸ਼ਾਹ ਦੇ ਪੁੱਤਰ ਡੱਲੇ ਨੂੰ ਵੀ ਅਨੇਕ ਵਰਦਾਨ ਦਿੱਤੇ। ਤਲਵੰਡੀ ਸਾਬੋ ਵਿਖੇ ਪਹੁੰਚਣ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੀਜੇ ਸਤਿਗੁਰੂ ਸਨ, ਜਿਹੜੇ ਸ੍ਰੀ ਗੁਰੂ ਤੇਗ ਬਹਾਦਰ ਜੀ ਤੋਂ 31 ਸਾਲ ਬਾਅਦ ਇਸ ਸਥਾਨ 'ਤੇ ਪਹੁੰਚੇ ਸਨ। ਤਲਵੰਡੀ ਸਾਬੋ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੱਕਾ ਪਿੰਡ ਤੋਂ ਆਏ ਸਨ ਜੋ ਤਲਵੰਡੀ ਤੋਂ 10 ਕੋਹ ਦੀ ਦੂਰੀ 'ਤੇ ਸਥਿਤ ਹੈ। ਗੁਰੂ ਜੀ ਦਾ ਆਉਣਾ ਸੁਣ ਕੇ ਭਾਈ ਡੱਲੇ ਨੇ ਨਗਰ ਅਤੇ ਹੋਰ ਇਲਾਕੇ ਵਿੱਚੋਂ 400 ਵਿਅਕਤੀਆਂ ਨੂੰ ਨਾਲ ਲੈ ਤਲਵੰਡੀ ਤੋਂ ਬਾਹਰ ਆ ਗੁਰੂ ਜੀ ਦਾ ਸੁਆਗਤ ਕੀਤਾ। ਮੌਜੂਦਾ ਬੰਗੀ ਨਿਹਾਲ ਸਿੰਘ ਵਾਲਾ ਨਗਰ ਵਿਖੇ ਇਸ ਦੀ ਯਾਦਗਾਰ ਮੌਜੂਦ ਹੈ। ਤਲਵੰਡੀ ਸਾਬੋ ਪੁੱਜਣ 'ਤੇ ਭਾਈ ਡੱਲ ਸਿੰਘ ਨੇ ਗੁਰੂ ਜੀ ਨੂੰ ਬਹੁਤ ਆਦਰ-ਸਤਿਕਾਰ ਨਾਲ ਨਗਰ ਵਿੱਚ ਲਿਆਂਦਾ। ਭਾਈ ਡੱਲ ਸਿੰਘ ਨੇ ਗੁਰੂ ਜੀ ਨੂੰ ਆਪਣੇ ਕਿਲ੍ਹੇ ਵਿੱਚ ਨਿਵਾਸ ਰੱਖਣ ਦੀ ਬੇਨਤੀ ਕੀਤੀ ਪ੍ਰੰਤੂ ਗੁਰੂ ਜੀ ਨੇ ਦਮਦਮਾ ਸਾਹਿਬ ਦੇ ਸਥਾਨ 'ਤੇ ਹੀ ਟਿਕਾਣਾ ਕੀਤਾ। ਭਾਈ ਡੱਲ ਸਿੰਘ ਨੇ ਪਰਿਵਾਰ ਸਹਿਤ ਸਤਿਗੁਰੂ ਜੀ ਦੀ ਸੇਵਾ ਕੀਤੀ।

ਗੁਰੂ ਜੀ ਤਲਵੰਡੀ ਨਗਰ ਤੋਂ ਕਈ ਹੋਰਨਾਂ ਨਗਰਾਂ ਲਈ ਪ੍ਰਚਾਰ ਦੌਰੇ 'ਤੇ ਜਾਂਦੇ ਰਹੇ ਜਿਵੇਂ ਕਿ ਭਾਗੀ ਬਾਂਦਰ, ਕੋਟ ਸ਼ਮੀਰ, ਜੰਡਾਲੀ ਟਿੱਬਾ, ਟਾਹਲਾ ਸਾਹਿਬ, ਮਿਠਿਆਈ ਸਰ (ਦਲੀਏ ਵਾਲ) ਚੱਕ ਫਤਹਿ ਸਿੰਘ, ਲਵੇਰੀ ਸਰ (ਕੱਚੀ ਭੁੱਚੋ), ਭਾਗੂ, ਹਾਜੀ ਰਤਨ, ਲੱਖੀ ਜੰਗਲ, ਭੋਖੜੀ, ਹਰਿਰਾਇ ਪੁਰ ਆਦਿ ਜਿਥੇ ਗੁਰੂ ਜੀ ਯਾਦ ਵਿੱਚ ਗੁਰੂ ਘਰ ਬਣੇ ਹੋਏ ਹਨ। ਲੇਕਿਨ ਮੁਖ ਕੇਂਦਰ ਦਮਦਮਾ ਸਾਹਿਬ ਹੀ ਰਿਹਾ। ਦਮਦਮਾ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ 15 ਮਹੀਨੇ ਦੇ ਲਗਭਗ ਰਹੇ ਭਾਵੇਂ ਪਰੰਪਰਾ ਇਹ ਤੁਰੀ ਆਉਂਦੀ ਹੈ ਕਿ ਇਥੇ ਗੁਰੂ ਜੀ 9 ਮਹੀਨੇ 9 ਦਿਨ 9 ਪਹਿਰ 9 ਪਲ ਰਹੇ। ਇਹ ਸਮਾਂ ਸ਼ਾਇਦ ਗੁਰੂ ਜੀ ਦੁਆਰਾ ਗੁਰਬਾਣੀ ਦੇ ਅਰਥ-ਬੋਧ ਤੇ ਬੀੜ ਨੂੰ ਮੁੜ ਲਿਖਵਾਏ ਜਾਣ ਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮਾ ਸਾਹਿਬ ਜੀ ਦੇ ਸਥਾਨ 'ਤੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸੰਪੂਰਨ ਕੀਤਾ। ਇਹ ਕਾਰਜ ਪੂਰਾ ਕਰਨ ਲਈ ਭਾਈ ਮਨੀ ਸਿੰਘ ਜੀ ਨੂੰ ਲਿਖਾਰੀ ਲਾਇਆ ਗਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੇ ਸੰਪੂਰਨ ਹੋਣ 'ਤੇ ਗੁਰੂ ਜੀ ਨੇ ਮਹਾਨ ਸਮਾਗਮ ਰਚਿਆ ਜੋ ਭਾਦੋਂ ਵਦੀ ਏਕਮ ਤੋਂ ਭਾਦੋਂ ਵਦੀ ਤੀਜ ਤੱਕ ਭਾਵ ਤਿੰਨ ਦਿਨ ਚੱਲਦਾ ਰਿਹਾ। ਉਨ੍ਹਾਂ ਨੇ ਨਾਲ ਹੀ ਗੁਰਬਾਣੀ ਦੀ ਵਿਆਖਿਆ ਵੀ ਲਗਾਤਾਰ ਕਰਨੀ ਆਰੰਭ ਕੀਤੀ। ਅੰਮ੍ਰਿਤ ਵੇਲੇ ਗੁਰਬਾਣੀ ਦੀ ਲਿਖਾਈ ਦਾ ਕਾਰਜ ਕੀਤਾ ਜਾਂਦਾ ਤੇ ਸ਼ਾਮ ਵੇਲੇ ਬਾਣੀ ਦੀ ਕਥਾ ਵਿਆਖਿਆ ਹੁੰਦੀ। ਗੁਰੂ ਜੀ ਦੇ ਮੁਖਾਰਬਿੰਦ ਤੋਂ ਆਦਿ ਤੋਂ ਅੰਤ ਤੱਕ ਕਥਾ ਸ੍ਰਵਣ ਕਰਨ ਵਾਲੇ 48 ਗੁਰਸਿੱਖਾਂ ਦਾ ਵੇਰਵਾ ਇਤਿਹਾਸ ਵਿੱਚ ਅੰਕਤ ਹੈ, ਜਿਨ੍ਹਾਂ ਨੂੰ 'ਬ੍ਰਹਮ ਗਿਆਨ' ਦੀ ਪ੍ਰਾਪਤੀ ਹੋਈ। ਇਥੇ ਹੀ ਦਮਦਮੀ ਟਕਸਾਲ ਹੋਂਦ ਵਿਚ ਆਈ ਤੇ ਇਸ ਨੇ ਅਨੇਕਾਂ ਗੁਣੀ-ਗਿਆਨੀ

ਪੰਥ ਦੀ ਝੋਲੀ ਪਾਏ ਹਨ, ਜਿਨ੍ਹਾਂ ਨੇ ਗੁਰਬਾਣੀ ਦੀ ਵਿਆਖਿਆ ਤੇ ਲਿਖਤਾਂ ਦੁਆਰਾ ਵਡਮੁੱਲੀ ਸੇਵਾ ਕੀਤੀ ਹੈ। ਗਿਆਨੀ ਗਿਆਨ ਸਿੰਘ ਦੀ ਲਿਖਤ 'ਪੰਥ ਪ੍ਰਕਾਸ਼' ਅਨੁਸਾਰ ਗੁਰੂ ਸਾਹਿਬ ਵੱਲੋਂ ਤਿਆਰ ਕੀਤੇ ਸੰਪੂਰਨ ਤੇ ਪ੍ਰਵਾਣਿਤ ਬੀੜ ਦੇ ਚਾਰ ਉਤਾਰੇ ਬਾਬਾ ਦੀਪ ਸਿੰਘ ਜੀ ਵੱਲੋਂ ਕੀਤੇ ਗਏ ਅਤੇ ਅਲੱਗ-ਅਲੱਗ ਚਾਰੇ ਤਖ਼ਤ ਸਾਹਿਬਾਨ 'ਤੇ ਭਿਜਵਾਏ ਗਏ ਸਨ:

ਅਉਰ ਚਾਰ ਤਿਸ ਪਰਤੇ ਤਾਇ। ਦੀਪ ਸਿੰਘ ਸ਼ਹੀਦ ਲਿਖਾਇ।
ਇਕ ਅਕਾਲ ਬੁੰਗੇ ਇਕ ਪਟਨੇ। ਤਿਰਤੀ ਹਜੂਰ ਦਯੋ ਹਿਤ ਪਠਨੇ।
ਚਤੁਰਥ ਰਾਖਯੋ ਦਮਦਮੇ ਮਾਹਿ। ਬਢ ਬਾਬੇ ਯਹਿ ਚਾਰ ਕਹਾਇ॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਾਈ ਦਾ ਕਾਰਜ ਇਕ ਭਾਰੀ ਤੇ ਕਠਿਨ ਕਾਰਜ ਸੀ, ਜਿਸ ਵਿੱਚ ਅਨੇਕਾਂ ਕਲਮਾਂ, ਕਾਗਜ਼ ਤੇ ਸਿਆਹੀ ਦੀ ਵਰਤੋਂ ਹੋਈ। ਲਿਖਾਈ ਕਰਦਿਆਂ ਜਿਸ ਕਲਮ ਦਾ ਮੂੰਹ ਘੱਸ ਜਾਂਦਾ ਸੀ ਗੁਰੂ ਸਾਹਿਬ ਜੀ ਉਸ ਕਲਮ ਨੂੰ ਦੁਬਾਰਾ ਨਹੀਂ ਸਨ ਘੜਦੇ ਤੇ ਪੁਰਾਣੀ ਕਲਮ ਨੂੰ ਸੰਭਾਲ ਕੇ ਰੱਖਦੇ ਰਹੇ। ਲਿਖਾਈ ਦੇ ਕਾਰਜ ਦੀ ਸਮਾਪਤੀ ਉਪਰੰਤ ਇਸ ਪ੍ਰਕਾਰ ਦੀਆਂ ਘਸੀਆਂ ਕਲਮਾਂ ਤੇ ਬਚੀ ਸਿਆਹੀ ਨੂੰ ਗੁਰੂ ਜੀ ਨੇ ਮੌਜੂਦਾ ਲਿਖਣਸਰ ਸਰੋਵਰ ਵਿੱਚ ਜਲ ਪ੍ਰਵਾਹ ਕਰ ਦਿੱਤਾ। ਇਸ ਦੇ ਨਾਲ ਹੀ ਗੁਰੂ ਜੀ ਨੇ ਫੁਰਮਾਇਆ ਕਿ ਇਹ ਸਥਾਨ 'ਗੁਰੂ ਕੀ ਕਾਸ਼ੀ' ਹੈ ਭਾਵ ਦਮਦਮਾ ਸਾਹਿਬ ਗੁਰਮਤਿ ਦੇ ਗਿਆਨ ਦਾ ਮਹਾਨ ਕੇਂਦਰ ਹੋਵੇਗਾ, ਜਿੱਥੇ ਗੁਰਮਤਿ ਵਿਚ ਪ੍ਰਬੁੱਧ ਵਿਦਵਾਨ, ਲਿਖਾਰੀ ਪੈਦਾ ਹੋਣਗੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸ੍ਰੀ ਅਨੰਦਪੁਰ ਸਾਹਿਬ ਵਿਖੇ ਖਾਲਸੇ ਦੀ ਸਾਜਣਾ ਉਪਰੰਤ ਵੱਡੀ ਗਿਣਤੀ ਵਿਚ ਦਮਦਮਾ ਸਾਹਿਬ ਵਿਖੇ ਅੰਮ੍ਰਿਤ ਸੰਚਾਰ ਕੀਤਾ ਗਿਆ। ਹਜ਼ਾਰਾਂ ਪ੍ਰਾਣੀ ਅੰਮ੍ਰਿਤਧਾਰੀ ਹੋ ਕੇ ਖਾਲਸਾ ਪੰਥ ਦਾ ਅੰਗ ਬਣੇ। ਭਾਈ ਤਖਤੂ ਸਿੰਘ, ਭਾਈ ਬਖਤੂ ਸਿੰਘ, ਭਾਈ ਰਾਮ ਸਿੰਘ, ਭਾਈ ਫਤਹਿ ਸਿੰਘ, ਭਾਈ ਧਰਮ ਸਿੰਘ, ਭਾਈ ਪਰਮ ਸਿੰਘ-ਭਾਈ ਰੂਪੇ ਕੇ, ਭਾਈ ਰਾਮ ਸਿੰਘ, ਭਾਈ ਤ੍ਰਿਲੋਕ ਸਿੰਘ ਫੂਲ ਕੇ ਤੇ ਭਾਈ ਡੱਲ ਸਿੰਘ ਅੰਮ੍ਰਿਤ ਦੀ ਦਾਤ ਛੱਕਣ ਵਾਲੇ ਪ੍ਰਮੁੱਖ ਸਿੱਖ ਸਨ:

ਤਬ ਗੁਰੁ ਢਿਗ ਬਹੁ ਸੰਗਤਿ ਆਈ ਦੇਸ ਮਾਲਵੇ ਕੇਰੀ।
ਦੇਵਣ ਲਗੇ ਗੁਰੂ ਫਿਰ ਸਭ ਕੋ ਪਾਹੁਲ ਖੰਡੇ ਕੇਰੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੱਖਣ ਵੱਲ ਕੂਚ ਕਰਨ ਤੋਂ ਪਹਿਲਾਂ ਤਖ਼ਤ ਸ੍ਰੀ ਦਮਦਮਾ ਸਾਹਿਬ ਦੀ ਸੇਵਾ-ਸੰਭਾਲ ਬਾਬਾ ਦੀਪ ਸਿੰਘ ਜੀ ਦੇ ਸਪੁਰਦ ਕੀਤੀ। ਭਾਈ ਫਤਹਿ ਸਿੰਘ, ਭਾਈ ਬੁੱਢਾ ਸਿੰਘ, ਭਾਈ ਸੁਧਾ ਸਿੰਘ, ਭਾਈ ਦੇਸਾ ਸਿੰਘ ਆਦਿ ਸਿੰਘਾਂ ਨੂੰ ਦਮਦਮਾ ਸਾਹਿਬ ਰਹਿ ਕੇ ਸੇਵਾ ਵਿੱਚ ਸਹਾਇਤਾ ਕਰਨ ਹਿੱਤ ਹੁਕਮ ਕੀਤਾ। ਬਾਬਾ ਦੀਪ ਸਿੰਘ ਜੀ ਤਕਰੀਬਨ ਪੰਜਾਹ ਸਾਲ ਦਮਦਮਾ ਸਾਹਿਬ ਵਿਖੇ ਨਿਰੰਤਰ ਸੇਵਾ ਕਰਦੇ ਰਹੇ। ਦਮਦਮਾ ਸਾਹਿਬ ਤੇ ਹੋਰ ਗੁਰਦੁਆਰਿਆਂ ਦੀਆਂ ਪੱਕੀਆਂ ਇਮਾਰਤਾਂ ਮਿਸਲ ਕਾਲ ਦੌਰਾਨ ਹੋਂਦ ਵਿੱਚ ਆਈਆਂ। ਬਾਬਾ ਦੀਪ ਸਿੰਘ ਜੀ ਨੇ ਤਖ਼ਤ ਸਾਹਿਬ, ਬੁਰਜ ਸਾਹਿਬ ਤੇ ਖੂਹ ਆਦਿ ਦੀ ਸੇਵਾ ਕਰਾਈ। ਰਾਣੀਆਂ ਦੇ ਨਵਾਬ ਨੇ ਦਾਦੂ, ਕੇਵਲ, ਧਰਮ ਪੁਰਾ, ਸਿੰਘ ਪੁਰਾ, ਪੱਕਾ ਆਦਿਕ ਤਖ਼ਤ ਸਾਹਿਬ ਦੇ ਲੰਗਰ ਲਈ ਅਰਦਾਸ ਕਰਵਾਏ ਸਨ। ਬਾਬਾ ਦੀਪ ਸਿੰਘ ਜੀ ਸਿੰਘਾਂ ਦੇ ਸ਼ਹੀਦੀ

ਜਥੇ ਨਾਲ ਸ੍ਰੀ ਅੰਮ੍ਰਿਤਸਰ ਵੱਲ ਰਵਾਨਾ ਹੋਣ ਤੋਂ ਪਹਿਲਾਂ ਭਾਈ ਸੁਧਾ ਸਿੰਘ ਨੂੰ ਦਮਦਮਾ ਸਾਹਿਬ ਦੀ ਸੇਵਾ-ਸੰਭਾਲ ਦੀ ਜ਼ੁੰਮੇਵਾਰੀ ਸੌਂਪ ਕੇ ਗਏ ਸਨ।

ਤਖਤ ਸ੍ਰੀ ਦਮਦਮਾ ਸਾਹਿਬ ਦੇ ਅਸਥਾਨ 'ਤੇ ਗੁਰੂ ਸਾਹਿਬ ਨੇ ਖੁਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਕਰਨੀ ਆਰੰਭ ਕੀਤੀ। ਸੰਪ੍ਰਦਾਇ ਅਰਥਾਂ ਦੀ (ਦਮਦਮੀ) ਟਕਸਾਲ ਤੋਰੀ। ਇੰਨੇ ਮਹਾਨ ਪਵਿੱਤਰ ਕਾਰਜ ਹੋਣ ਕਰਕੇ ਸਤਿਗੁਰੂ ਜੀ ਨੇ ਇਸ ਅਸਥਾਨ ਨੂੰ 'ਤਖ਼ਤ' ਕਾਇਮ ਕੀਤਾ ਹੈ। 2. ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਬਿਰਾਜੇ ਸਨ। 3. ਅਕਾਲ ਸਰ ਸਰੋਵਰ—ਇਹ ਇਤਿਹਾਸਕ ਸਰੋਵਰ ਤਖ਼ਤ ਸਾਹਿਬ ਦੀ ਇਮਾਰਤ ਨਾਲ ਅੱਠ ਕੋਨਾ ਹੈ। ਇਸ ਸਰੋਵਰ ਵਿੱਚ ਦਸਮ ਸਤਿਗੁਰੂ ਜੀ ਕੇਸੀ ਇਸ਼ਨਾਨ ਕਰਿਆ ਕਰਦੇ ਸਨ। 4. ਲਿਖਣਸਰ ਵਿਖੇ ਦਸਮ ਸਤਿਗੁਰੂ ਜੀ ਨੇ 'ਗੁਰੂ ਕੀ ਕਾਸ਼ੀ' ਦਾ ਵਰਦਾਨ ਬਖਸ਼ਿਆ ਹੈ। 5. ਗੁਰੂਸਰ ਸਰੋਵਰ—ਜਿਸ ਦੇ ਕਿਨਾਰੇ ਬੇਰੀ ਹੇਠ ਸਤਿਗੁਰੂ ਨਾਨਕ ਦੇਵ ਜੀ ਨੇ ਨਿਵਾਸ ਕੀਤਾ ਸੀ। ਕਾਫੀ ਸਮਾਂ ਇਥੇ ਰਹੇ ਕੀਰਤਨ ਦੀ ਅੰਮ੍ਰਿਤ ਵਰਖਾ ਕਰਦੇ ਰਹੇ। 6. ਗੁਰਦੁਆਰਾ ਜੰਡ ਸਰ ਸਾਹਿਬ—ਇਥੇ ਦਸਮ ਗੁਰੂ ਜੀ ਜੰਡ ਨਾਲ ਘੋੜਾ ਬੰਨ੍ਹ ਕੇ ਤਨਖਾਹਾਂ ਵੰਡਿਆ ਕਰਦੇ ਸਨ। 7. ਗੁਰਦੁਆਰਾ ਮਹੱਲ ਸਰ ਜੀ—ਇਸ ਗੁਰਦੁਆਰਾ ਸਾਹਿਬ ਦਾ ਨਾਂ 'ਹੋਲ ਗੜ੍ਹ' ਅਤੇ 'ਟਿੱਬੀ ਸਾਹਿਬ' ਵੀ ਹੈ। ਇਥੇ ਦਸਮ ਸਤਿਗੁਰੂ ਜੀ ਹੋਲਾ ਮਹੱਲਾ ਖੇਡਿਆ ਕਰਦੇ ਸਨ। ਸਰੋਵਰ ਦਾ ਨਾਉਂ ਵੀ 'ਮਹੱਲ ਸਰ' ਹੈ। ਵਿਸਾਖੀ ਦੇ ਜੋੜ ਮੇਲੇ ਸਮੇਂ ਸਮੂਹ ਸੰਗਤ ਅਦੁੱਤੀ ਜਲੂਸ ਦੇ ਰੂਪ ਵਿਚ ਇਥੇ ਪਹੁੰਚਦੀ ਹੈ। 8. ਥੜ੍ਹਾ ਸਾਹਿਬ ਭਾਈ ਬੀਰ ਸਿੰਘ ਜੀ-ਭਾਈ ਧੀਰ ਸਿੰਘ ਜੀ ਦੀ ਯਾਦ ਵਿਚ ਬਣਿਆ ਸਥਾਨ ਹੈ। 9. ਬੁਰਜ ਬਾਬਾ ਦੀਪ ਸਿੰਘ ਜੀ—ਗੜ੍ਹੀ ਦੀ ਸ਼ਕਲ ਦਾ ਬੁਰਜ, ਤਖ਼ਤ ਸਾਹਿਬ ਦੇ ਖੱਬੇ ਪਾਸੇ ਸੀ ਜੋ ਅੱਠ ਕੋਨਾ 70 ਫੁੱਟ ਉੱਚਾ ਸੀ। 10. ਭੋਰਾ ਬਾਬਾ ਦੀਪ ਸਿੰਘ ਜੀ—ਤਖ਼ਤ ਸਾਹਿਬ ਤੋਂ ਸੱਜੇ ਪਾਸੇ ਪਿੰਡ ਵੱਲ ਬਾਬਾ ਦੀਪ ਸਿੰਘ ਜੀ ਦਾ ਆਪ ਬਣਾਇਆ ਭੋਰਾ ਹੈ। ਜਿਸ ਵਿੱਚ ਬਾਬਾ ਦੀਪ ਸਿੰਘ ਜੀ ਸਿਮਰਨ/ਨਾਮ ਚਿੰਤਨ ਅਤੇ ਵਿੱਦਿਆ ਅਧਿਐਨ ਕਰਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਅਤੇ ਪੋਥੀਆਂ ਲਿਖਦੇ ਸਨ। 11. ਬਾਬਾ ਦੀਪ ਸਿੰਘ ਜੀ ਵਾਲਾ ਖੂਹ—ਤਖ਼ਤ ਸਾਹਿਬ ਦੇ ਸਾਹਮਣੇ ਬਾਬਾ ਦੀਪ ਸਿੰਘ ਜੀ ਦਾ ਲਾਇਆ ਖੂਹ, ਜਿਸ ਦੇ ਨੌਂ ਵਿੱਢ ਸਨ, ਵੱਡੇ-ਵੱਡੇ ਚੁਬੱਚੇ ਸਨ, 12. ਗੁਰਦੁਆਰਾ ਬੇਰ ਸਾਹਿਬ ਛਾਉਣੀ ਬੁੱਢਾ ਦਲ—ਉਪਰੋਕਤ ਸਥਾਨਾਂ ਤੋਂ ਬਿਨਾਂ ਗੁਰਦੁਆਰਾ ਬੇਰ ਸਾਹਿਬ (ਦੇਗਸਰ) ਛਾਉਣੀ ਬੁੱਢਾ ਦਲ ਪ੍ਰਸਿੱਧ ਇਤਿਹਾਸਕ ਸਥਾਨ ਹੈ। ਨਿਹੰਗ ਸਿੰਘਾਂ ਦੇ ਬੁੱਢਾ ਦਲ ਦਾ ਕੇਂਦਰੀ ਦਫ਼ਤਰ ਇੱਥੇ ਹੀ ਹੈ, ਜਿਸ ਨੂੰ ਸ੍ਰੀਮਾਨ ਬਾਬਾ ਚੇਤ ਸਿੰਘ ਜੀ ਨੇ ਕਾਇਮ ਕੀਤਾ ਸੀ।

**ਗੁਰੂ ਕਾਸ਼ੀ ਦੇ ਦਸ ਬੁੰਗੇ ਹਨ**—1. ਉੱਚਾ ਬੁੰਗਾ, 2. ਬੁੰਗਾ ਮਦਰੱਸਾ, 3. ਬੁੰਗਾ ਲਿਖਾਰੀਆਂ, 4. ਬੁੰਗਾ ਕੱਟੂ ਵਾਲਾ, 5. ਮਲਵਈ ਬੁੰਗਾ, 6. ਨੀਵਾਂ ਬੁੰਗਾ, 7. ਬੁੰਗਾ ਬਾਰਾਂਦਰੀ, 8. ਬੁੰਗਾ ਭਾਈ ਚੇਤ ਸਿੰਘ ਵਾਲਾ, 9. ਬੁੰਗਾ ਖੜਕ ਸਿੰਘ ਵਾਲਾ, 10. ਬੁੰਗਾ ਮਜ਼ਹਬੀ ਸਿੰਘਾਂ ਦਾ।

**ਤਖ਼ਤ ਸਾਹਿਬ 'ਤੇ ਯਾਦਗਾਰੀ ਨਿਸ਼ਾਨ**—1. ਬੰਦੂਕ-ਇਸ ਨਾਲ ਸਤਿਗੁਰੂ ਕਲਗੀਧਰ ਪਾਤਸ਼ਾਹ ਨੇ ਭਾਈ ਬੀਰ ਸਿੰਘ-ਭਾਈ ਧੀਰ ਸਿੰਘ ਰੰਘਰੇਟੇ ਸਿੱਖਾਂ ਦੀ ਪਰਖ ਕੀਤੀ ਸੀ।

2. ਸ਼ੀਸ਼ਾ- ਇਸ ਸ਼ੀਸ਼ੇ ਬਾਰੇ ਸ੍ਰੀ ਦਸਮ ਗੁਰੂ ਜੀ ਦਾ ਵਰਦਾਨ ਹੈ, ਜੋ ਵਿੰਗੇ ਮੂੰਹ ਵਾਲੇ ਵੇਖਣਗੇ ਤਾਂ ਮੂੰਹ ਸਿੱਧੇ ਹੋ ਜਾਣਗੇ। 3. ਅੰਗਰਖਾ (ਅੰਦਰਲਾ) ਬਾਜੂ ਮੋਹਰੀ 66 ਉਂਗਲ, ਬਾਜੂ ਲੰਬਾਈ 3 ਗਿੱਠ 3 ਉਂਗਲ (12 ਗਿਰਾਂ) ਅੰਗਰੱਖੇ ਦੀ ਲੰਬਾਈ 4 ਗਿੱਠ 6 ਉਂਗਲ (18 ਗਿਰਾਂ) ਹੈ। 4. ਤੇਗਾ ਬਾਬਾ ਦੀਪ ਸਿੰਘ- ਅਹਿਮਦ ਸ਼ਾਹ ਅਬਦਾਲੀ ਵੱਲੋਂ ਅੰਮ੍ਰਿਤਸਰ ਦੀ ਬੇਅਦਬੀ ਸੁਣ ਕੇ ਸ਼ਸਤਰ ਇਕੱਠੇ ਕਰਨ ਲਈ ਸੰਗਤਾਂ ਨੂੰ ਦਮਦਮਾ ਸਾਹਿਬ ਤੋਂ ਹੁਕਮਨਾਮੇ ਭੇਜੇ। ਇਕ ਸਿੰਘ 18 ਸੇਰ ਦਾ ਖੰਡਾ ਲੈ ਕੇ ਆਇਆ ਜੋ ਬਾਬਾ ਜੀ ਨੇ ਧਾਰਨ ਕਰ ਲਿਆ ਅਤੇ ਆਪਣੇ ਗਾਤਰੇ ਦਾ ਤੇਗਾ ਉਤਾਰ ਕੇ ਸੰਗਤ ਨੂੰ ਅਰਪਨ ਕਰ ਦਿੱਤਾ ਜੋ ਹੁਣ ਤਖ਼ਤ ਸਾਹਿਬ ਦੇ ਤੋਸ਼ੇਖਾਨੇ ਵਿਚ ਸੁਰੱਖਿਅਤ ਹੈ। 5. ਮੋਹਰ ਪੁਰਾਤਨ- ਇਹ ਮੋਹਰ ਜੋ ਤਖ਼ਤ ਦਮਦਮਾ ਸਾਹਿਬ ਤੋਂ ਨਿਕਲਦੇ ਹੁਕਮਨਾਮਿਆਂ ਉਪਰ ਲਾਈ ਜਾਂਦੀ ਸੀ। ਜੋ ਚਿੱਟੀ ਚਾਂਦੀ ਜਾਂ ਤਾਂਬੇ ਦੀ ਬਣੀ ਹੋਈ ਹੈ। ਇਸ ਵਿਚ ਗੁਰਮੁਖੀ ਵਿਚ ਇਹ ਸ਼ਬਦ ਉਕਰੇ ਹੋਏ ਹਨ:

"ਅਕਾਲ ਸਹਾਇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਕੀ
ਜਗਾ ਤਖ਼ਤ ਸ੍ਰੀ ਦਮਦਮਾ ਜੀ"

ਇਤਿਹਾਸਕ ਪਵਿੱਤਰ ਕਰੀਹ: ਇਸ ਨਾਲ ਦਸਮ ਸਤਿਗੁਰੂ ਜੀ ਦਾ ਘੋੜਾ ਬੱਝਿਆ ਕਰਦਾ ਸੀ। ਦੂਸਰਾ ਕਰੀਰ ਬੁੰਗਾ ਕੱਟੂ ਵਾਲਾ ਵਿੱਚ ਹੈ ਜਿਸ ਨਾਲ ਘੋੜੇ ਦੀ ਪਛਾੜੀ ਲੱਗਦੀ ਸੀ। ਸਤਿਗੁਰੂ ਜੀ ਦੇ ਸਮੇਂ ਦੀ ਇਹ ਇਤਿਹਾਸਕ ਯਾਦਗਾਰ ਦੇ ਸੰਗਤਾਂ ਦਰਸ਼ਨ ਕਰਕੇ ਪ੍ਰਸੰਨਤਾ ਪ੍ਰਾਪਤ ਕਰਦੀਆਂ ਹਨ।

ਭਾਈ ਡੱਲ ਸਿੰਘ ਦੇ ਪਰਿਵਾਰ ਵਿੱਚ ਦਸਮ ਗੁਰੂ ਦੀਆਂ ਯਾਦਗਾਰੀ ਵਸਤਾਂ ਅੱਜ ਵੀ ਮੌਜੂਦ ਹਨ: 1. ਤੇਗਾ—ਅਤਿਅੰਤ ਸੁੰਦਰ ਤੇਗਾ, ਜਿਸ ਉੱਤੇ ਫ਼ਾਰਸੀ ਵਿੱਚ 'ਅੱਲਾ' ਸ਼ਬਦ ਉੱਕਰਿਆ ਹੈ। ਮਿਆਨ 'ਤੇ ਮਖਮਲੀ ਕੱਪੜਾ ਚੜ੍ਹਿਆ ਹੈ। ਲੰਬਾਈ ਡੇਢ ਗਜ, ਵਜ਼ਨ ਤਿੰਨ-ਚਾਰ ਕਿੱਲੋ ਹੈ। 2. ਸਿਰੀ ਸਾਹਿਬ—ਦਸਮ ਸਤਿਗੁਰੂ ਜੀ ਦੇ ਗਾਤਰੇ ਦੀ ਕਿਰਪਾਨ ਹੈ। ਜਿਸ ਦੀ ਲੰਬਾਈ ਲਗਭਗ ਸਵਾ ਤਿੰਨ ਫੁੱਟ ਹੈ। ਚੌੜਾਈ ਡੇਢ ਇੰਚ ਹੈ। ਸਰਬ ਲੋਹ ਦਾ ਮੁੱਠਾ ਹੈ, 3. ਦਸਤਾਰ (ਵੱਡੀ)—ਇਹ ਦਸਤਾਰ ਅਤਿ ਬਰੀਕ ਸੂਤ ਦੀ ਬਣੀ ਹੋਈ ਹੈ। ਰੰਗ ਉੱਡ ਚੁੱਕਾ ਹੈ ਜੋ ਹਲਕੇ ਮੋਤੀਏ ਵਰਗਾ ਪ੍ਰਤੀਤ ਹੁੰਦਾ ਹੈ। ਤਹਿ ਮਾਰ ਕੇ ਰੱਖੀ ਹੋਈ ਹੈ, 4. ਦਸਤਾਰ (ਛੋਟੀ)—ਦਸਮ ਗੁਰੂ ਜੀ ਦੀ ਛੋਟੀ ਦਸਤਾਰ ਹੈ। ਜਿਸ ਦਾ ਰੰਗ ਲਾਲ ਹੈ। ਤਹਿ ਮਾਰੀ ਹੋਈ ਹੈ। 5. ਵੱਡਾ ਚੋਲਾ—ਮਹੀਨ ਮਲਮਲ ਦਾ ਬਣਿਆ ਹੋਇਆ ਦਸਮ ਗੁਰੂ ਜੀ ਦਾ ਹੈ। ਰੰਗ ਭੂਸਲਾ ਜਿਹਾ ਹੈ। ਤਹਿ ਮਾਰ ਕੇ ਰੱਖਿਆ ਹੋਇਆ ਹੈ। 6. ਛੋਟਾ ਚੋਲਾ—ਦਸਮ ਗੁਰੂ ਜੀ ਦਾ ਛੋਟਾ ਚੋਲਾ, ਕਲੀਦਾਰ ਅੰਗਰੱਖਾ, ਮਹੀਨ ਮਲਮਲ ਦਾ ਬਣਿਆ ਹੈ। ਨੈਨ ਸੁਖ ਦਾ ਕੱਪੜਾ ਪ੍ਰਤੀਤ ਹੁੰਦਾ ਹੈ। ਤਹਿ ਮਾਰੀ ਹੋਈ ਹੈ। 7. ਬਾਜ਼ ਦੀ ਡੋਰ—ਦਸਮ ਗੁਰੂ ਜੀ ਦੇ ਬਾਜ਼ ਦੀ ਡੋਰ ਜੋ ਦੋ ਗਜ਼ ਲੰਬੀ ਹੈ। ਰੰਗ ਨਾਭੀ ਹੈ, ਇਕ ਪਾਸੇ ਦਾ ਫੁੱਲ ਝੜ ਗਿਆ ਹੈ। 8. ਰੇਬ ਪਜਾਮਾ ਦਸਮ ਗੁਰੂ ਜੀ ਦਾ ਪਜਾਮਾ ਹੈ ਜੋ ਬਰੀਕ ਕੱਪੜੇ ਦਾ ਬਣਿਆ ਹੋਇਆ ਹੈ। ਰੰਗ ਪੀਲਾ ਹੈ। ਤਹਿ ਮਾਰੀ ਹੋਈ ਹੈ। ਮਾਤਾ ਸਾਹਿਬ ਕੌਰ ਜੀ ਦਾ ਰੇਬ ਪਜਾਮਾ: ਲਾਲ ਰੰਗ ਦਾ ਰੇਬ ਪਜਾਮਾ, ਜਿਸ ਵਿੱਚ ਸੁਨਹਿਰੀ ਧਾਰੀਆਂ

ਹਨ। ਰੇਸ਼ਮ ਦਾ ਬਣਿਆ ਹੋਇਆ ਹੈ। ਤਹਿ ਲੱਗੀ ਹੋਈ ਹੈ। (ਇਹਨਾਂ ਬਸਤਰਾਂ ਦੀ ਤਹਿ ਖੋਲ੍ਹਣ ਦੀ ਆਗਿਆ ਨਹੀਂ ਹੈ)। 9. ਛੋਟੇ ਅਕਾਰ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ, ਡੱਬੀ ਵਿੱਚ ਬੰਦ, ਸ਼ੀਸ਼ੇ ਸਮੇਤ ਹੈ ਜਿਸ ਦੇ ਦਰਸ਼ਨ ਵਿਸਾਖੀ ਵਾਲੇ ਦਿਨ 12 ਵਜੇ ਤੋਂ ਪਹਿਲਾਂ ਕਰਾਏ ਜਾਂਦੇ ਹਨ। ਇਹ ਤਖ਼ਤ ਪ੍ਰਾਚੀਨ ਕਾਲ ਤੋਂ ਹੀ ਪੰਥਕ ਫੈਸਲਿਆਂ ਦਾ ਕੇਂਦਰ ਰਿਹਾ ਹੈ। ਇਸ ਤਖ਼ਤ ਦੇ ਜਥੇਦਾਰ ਪੰਥ ਸੇਵਕ, ਗਿਆਨੀ, ਲਿਖਾਰੀ, ਮਹੰਤ, ਸੰਤ ਗੁਰਮਤਿ ਨੂੰ ਗੁਰਬਾਣੀ ਦੀ ਕਸਵੱਟੀ ਅਨੁਸਾਰ ਜਾਣਨ ਵਾਲੇ ਮੰਨੇ ਜਾਂਦੇ ਰਹੇ ਹਨ। ਭਾਵੇਂ ਸਿੰਘ ਸਭਾ ਲਹਿਰ ਦੇ ਸਮੇਂ ਦੌਰਾਨ ਇਸ ਤਖ਼ਤ ਦੀ ਜਾਇਦਾਦ ਸ਼ਹਿਜ਼ਾਦਪੁਰੀਏ ਜੀਵਨ ਸਿੰਘ ਦੇ ਕਬਜ਼ੇ ਵਿੱਚ ਚਲੀ ਗਈ ਸੀ ਤੇ ਅਜਿਹਾ ਹੋਣ ਨਾਲ ਦਮਦਮਾ ਸਾਹਿਬ ਦੀ ਸ਼ਾਨੋ-ਸ਼ੌਕਤ ਤੇ ਧਾਰਮਿਕ ਮਰਯਾਦਾ ਵਿਚ ਢਲਿਆਈ ਆਈ ਪਰੰਤੂ ਇਥੋਂ ਦੇ ਪੁਜਾਰੀ ਤੇ ਮੁਖੀ ਗੁਰੂ-ਮਰਯਾਦਾ ਨੂੰ ਸਮਝਣ/ਸਮਝਾਉਣ ਵਾਲੇ ਸਵੀਕਾਰੇ ਜਾਂਦੇ ਰਹੇ। ਇਥੋਂ ਪੁੱਛ ਕੇ ਜਾਂ ਇਥੇ ਹਾਜ਼ਰ ਹੋ ਕੇ ਬਹੁਤ ਸਾਰੇ ਧਾਰਮਿਕ ਮਸਲਿਆਂ ਬਾਰੇ ਅਗਵਾਈ ਲਈ ਜਾਂਦੀ ਰਹੀ।

ਮੁਗ਼ਲ ਕਾਲ ਸਮੇਂ ਜਦੋਂ ਅਨੰਦਪੁਰ ਸਾਹਿਬ ਅਤੇ ਅੰਮ੍ਰਿਤਸਰ ਸਾਹਿਬ ਉਜਾੜ ਦਿੱਤੇ ਗਏ ਸਨ। ਦੱਖਣ ਵਿਚ ਹਜ਼ੂਰ ਸਾਹਿਬ ਵਿਖੇ ਸਿੰਘ ਸ਼ਹੀਦ ਕਰ ਦਿੱਤੇ ਗਏ ਸਨ ਤਾਂ ਉਸ ਸਮੇਂ ਕੇਵਲ ਤਖ਼ਤ ਦਮਦਮਾ ਸਾਹਿਬ ਹੀ ਪੰਥ ਦੀ ਅਗਵਾਈ ਕਰ ਰਿਹਾ ਸੀ। ਪੁਰਾਤਨ ਵਿਦਵਾਨ ਆਪਣੇ ਗ੍ਰੰਥ ਲਿਖ ਕੇ, ਤਖ਼ਤ ਦਮਦਮਾ ਸਾਹਿਬ ਪੁੱਜ ਕੇ ਪ੍ਰਕਾਸ਼ਤ ਕਰਨ ਤੋਂ ਪਹਿਲਾਂ ਤਖ਼ਤ ਸਾਹਿਬ 'ਤੇ ਸੋਧਿਆ ਕਰਦੇ ਸਨ। ਅਭਿਨੰਦਨ ਪੱਤਰ ਅਤੇ ਪ੍ਰਵਾਨਗੀ ਪ੍ਰਾਪਤ ਕਰਦੇ ਸਨ। ਹੇਠ ਲਿਖੇ ਗ੍ਰੰਥ ਤਖ਼ਤ ਸਾਹਿਬ ਤੇ ਪੜ੍ਹ-ਸੁਣ ਕੇ ਸੋਧੇ ਤੇ ਪ੍ਰਵਾਨ ਕੀਤੇ ਗਏ ਹਨ:

1. ਭਾਈ ਅਵਤਾਰ ਸਿੰਘ ਜੀ ਵਹੀਰੀਆ ਦੇ ਸੰਮਤ ਨਾਨਕਸ਼ਾਹੀ 445 ਵਿੱਚ 'ਖਾਲਸਾ ਧਰਮ ਸ਼ਾਸਤਰ' ਅਤੇ ਸੰਮਤ 1973 ਵਿੱਚ 'ਗੁਰਦਰਸ਼ਨ ਸ਼ਾਸਤਰ' (ਦੋਨੋਂ ਗ੍ਰੰਥ) ਪ੍ਰਵਾਨ ਹੋਏ। 2. ਪੰਚ ਖਾਲਸਾ ਦੀਵਾਨ (ਸ੍ਰੀ ਗੁਰੂ ਸਿੰਘ ਸਭਾ ਭਸੌੜ) ਵੱਲੋਂ ਕਈ ਪ੍ਰਤੀਨਿਧ ਸਿੰਘ ਸਭਾਵਾਂ ਇਕੱਤਰ ਕਰਕੇ 'ਖਾਲਸਾ ਰਹਿਤ ਪ੍ਰਕਾਸ਼' ਪਹਿਲੀ ਵਿਸਾਖ ਸੰਮਤ 1964 ਵਿੱਚ ਸੋਧਿਆ ਗਿਆ। 3. 25 ਵਿਸਾਖ ਸੰਮਤ ਨਾਨਕਸ਼ਾਹੀ 430 ਨੂੰ ਤਖ਼ਤ ਦਮਦਮਾ ਸਾਹਿਬ 'ਤੇ ਭਾਈ ਕਾਹਨ ਸਿੰਘ ਜੀ ਨਾਭਾ ਦੇ ਗ੍ਰੰਥ 'ਹਮ ਹਿੰਦੂ ਨਹੀਂ' ਨੂੰ ਪ੍ਰਵਾਨ ਕੀਤਾ ਗਿਆ। 4. 1908 ਈ: ਵਿੱਚ ਭਾਈ ਟਹਿਲ ਸਿੰਘ ਲੰਮੇ ਜੱਟਪੁਰੇ ਵਾਲਿਆਂ ਦੇ 'ਰਾਗ ਮਾਲਾ ਮੰਡਲ' ਪ੍ਰਵਾਨ ਹੋਇਆ। 5. ਗਿਆਨੀ ਸਾਹਿਬ ਸਿੰਘ ਜੀ ਧਮਧਾਨ ਸਾਹਿਬ ਵਾਲਿਆਂ ਦੇ ਦੋ ਗ੍ਰੰਥ 'ਰਾਗ ਮਾਲਾ ਪ੍ਰਬੋਧ' 'ਦਸਮ ਗੁਰੂ ਗ੍ਰੰਥ ਪ੍ਰਕਾਸ਼' ਸੰਮਤ ਨਾਨਕਸ਼ਾਹੀ 439 ਵਿੱਚ ਸੋਧ ਕੇ ਪ੍ਰਵਾਨ ਕੀਤੇ ਗਏ। ਇਥੋਂ ਹੀ ਭਾਈ ਮਨੀ ਸਿੰਘ ਜੀ ਸ਼ਹੀਦ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਜੀ ਦੇ ਗ੍ਰੰਥੀ ਨੀਯਤ ਕਰਕੇ ਭੇਜਿਆ ਗਿਆ। ਚੌਹਾਂ ਤਖ਼ਤਾਂ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਇਥੋਂ ਹੀ ਭੇਜੀਆਂ ਗਈਆਂ। 'ਗੁਰ ਪ੍ਰਤਾਪ ਸੂਰਜ ਗ੍ਰੰਥ' ਨੂੰ ਪ੍ਰਮਾਣਿਕ ਗ੍ਰੰਥ ਮੰਨ ਕੇ ਗੁਰਦੁਆਰਿਆਂ ਵਿਚ ਕਥਾ ਕਰਨ ਦਾ ਫੈਸਲਾ ਇਥੇ ਹੀ ਹੋਇਆ ਸੀ। ਪੰਚ ਖਾਲਸਾ ਦੀਵਾਨ ਤੇ ਬਾਬੂ ਤੇਜਾ ਸਿੰਘ ਭਸੌੜ ਦੇ ਖਿਲਾਫ਼ ਤਖ਼ਤ ਸ੍ਰੀ ਦਮਦਮਾ ਸਾਹਿਬ ਵੱਲੋਂ ਹੀ ਗੁਰਮਤਾ ਕੀਤਾ ਗਿਆ ਸੀ।

* * *

# ਸ੍ਰੀ ਅਨੰਦਪੁਰ ਸਾਹਿਬ ਦੇ ਪ੍ਰਸੰਗ ਵਿਚ ਦਸਮੇਸ਼ ਪਿਤਾ ਜੀ ਦੇ ਯੁਗ-ਪਲਟਾਊ ਸਰੋਕਾਰ

ਨੀਲੇ ਦੇ ਸ਼ਾਹ ਅਸਵਾਰ, ਖ਼ਾਲਸਾ ਪੰਥ ਦੇ ਸਾਜਣਹਾਰ, ਮੁਜੱਸਮੇ-ਕੁਰਬਾਨੀ, ਸਰਬੰਸ ਦਾਨੀ, ਸੱਚ-ਧਰਮ ਦੇ ਰਹਿਬਰ, ਰਹਿਮਤਾਂ ਦੀ ਛਹਿਬਰ, ਮਜ਼ਲੂਮਾਂ ਦੀ ਢਾਲ, ਦੁਸ਼ਟਾਂ ਦਾ ਕਾਲ, ਕਰਮ ਯੋਗੀ, ਰਾਜ ਯੋਗੀ, ਦਸਮੇਸ਼ ਗੁਰ ਖੜਗੇਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਨਗਿਣਤ ਤੇ ਅਪਰੰਪਾਰ ਗੁਣਾਂ ਦਾ ਬਿਆਨ ਮੇਰੇ ਜੇਹਾ ਅਲਪੱਗ ਜੀਵ ਤਾਂ ਕੀ, ਕੁੱਲ ਦੁਨੀਆਂ ਦਾ ਕੋਈ ਚੰਗਾ ਪੜ੍ਹਿਆ-ਗੁੜ੍ਹਿਆ ਆਲਿਮ-ਫ਼ਾਜ਼ਿਲ ਵੀ ਸ਼ਾਇਦ ਹੀ ਕਰ ਸਕੇ। ਜਿਤਨੀ ਕੁ ਕਿਸੇ ਦੀ ਪਹੁੰਚ ਜਾਂ ਕਲਪਣਾ-ਸ਼ਕਤੀ ਦੀ ਹੱਦ ਹੈ, ਉਸ ਮੁਤਾਬਕ ਹੀ ਉਹ ਦਸਮ ਪਾਤਸ਼ਾਹ ਦੀ ਅਦੁੱਤੀ ਸ਼ਖਸੀਅਤ ਦਾ ਅੰਦਾਜ਼ਾ ਲਗਾ ਸਕੇਗਾ। ਵੱਡੇ-ਵੱਡੇ ਸੰਸਾਰ ਜੇਤੂ ਸੂਰਮੇ, ਅਸਤਰਾਂ-ਸ਼ਸਤਰਾਂ ਦੇ ਧਨੀ, ਮਹਾਂਬਲੀ, ਤਪੱਸਵੀ, ਦਾਨੀ, ਦਰਵੇਸ਼, ਦਾਨਿਸ਼ਮੰਦ, ਕਵੀ ਤੇ ਲਿਖਾਰੀ ਹੋ ਗੁਜ਼ਰੇ ਹਨ, ਲੇਕਿਨ ਆਪ ਜੀ ਵਾਂਗ ਹਰੇਕ ਖੇਤਰ ਵਿਚ ਸੰਪੂਰਨਤਾ ਕੋਈ ਵੀ ਹਾਸਲ ਨਹੀਂ ਕਰ ਸਕਿਆ। ਗੁਰੂ ਸਾਹਿਬ ਦੀ ਕੁੱਲ ਆਯੂ ਤਾਂ ਕੇਵਲ 42 ਵਰ੍ਹਿਆਂ ਦੀ ਹੀ ਸੀ, ਪ੍ਰੰਤੂ ਇਹ ਬਤਾਲੀ ਸਾਲ ਏਨੇ ਗਤੀਸ਼ੀਲ ਅਤੇ ਕਰਮਸ਼ੀਲ ਸਨ, ਬਾਰੇ ਮਹਾਨ ਸੂਫ਼ੀ ਸ਼ਾਇਰ ਅੱਲਾ ਯਾਰ ਖਾਂ ਯੋਗੀ ਨੇ ਸੱਚ ਹੀ ਲਿਖਿਆ ਹੈ-

ਕਰਤਾਰ ਕੀ ਸੌਗੰਦ ਹੈ, ਨਾਨਕ ਕੀ ਕਸਮ ਹੈ।
ਜਿਤਨੀ ਭੀ ਹੋ ਗੋਬਿੰਦ ਕੀ, ਤਾਰੀਫ਼ ਵੋਹ ਕਮ ਹੈ।
ਹਰ ਚੰਦ ਮਿਰੇ ਹਾਥ ਮੇਂ, ਪੁਰ-ਜ਼ੋਰ ਕਲਮ ਹੈ।
ਸਤਿਗੁਰ ਕੇ ਲਿਖੂੰ ਵਸਫ਼, ਕਹਾਂ ਤਾਬਿ-ਰਕਮ ਹੈ।
ਇਕ ਆਂਖ ਸੇ ਕਿਆ ਬੁਲਬੁਲਾ, ਕੁਲ ਬਹਿਰ ਕੋ ਦੇਖੇ।
ਸਾਹਿਲ ਕੋ, ਯਾ ਮੰਝਧਾਰ ਕੋ, ਯਾ ਲਹਿਰ ਕੋ ਦੇਖੇ।

*('ਸ਼ਹੀਦਾਨਿ-ਵਫ਼ਾ ਅਤੇ ਗੰਜਿ-ਸ਼ਹੀਦਾਂ', ਪੰਨਾ ੧੭)*

ਸਿੱਖ ਫ਼ਲਸਫ਼ੇ ਦੀ ਝਾਕੀ ਇਹ ਹੈ ਕਿ ਭਾਰਤ ਦੀ ਲਿਤਾੜੀ ਹੋਈ ਜਨਤਾ ਦੇ ਪ੍ਰਤੀਨਿੱਧ ਅਨੰਦਪੁਰ ਸਾਹਿਬ ਗੁਰੂ ਤੇਗ ਬਹਾਦਰ ਸਾਹਿਬ ਦੇ ਦਰਬਾਰ ਵਿਚ ਫ਼ਰਿਆਦੀ ਹੋਏ, ਜਿਨ੍ਹਾਂ ਨੂੰ ਚੰਗੇਜ਼ ਖਾਨ, ਮੁਹੰਮਦ ਗੌਰੀ, ਮਹਿਮੂਦ ਗ਼ਜ਼ਨਵੀ ਤੇ ਔਰੰਗਜ਼ੇਬ ਜਿਹੇ ਖੂੰਖਾਰ ਬਾਜ਼ਾਂ ਨੇ ਦਬੋਚਿਆ ਹੋਇਆ ਸੀ। ਗੁਰ ਫ਼ੁਰਮਾਨ 'ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ' (ਗਉੜੀ ਮਹਲਾ ੫, ਅੰਗ ੨੧੩) ਅਨੁਸਾਰ ਜਦੋਂ ਬਾਜ਼ ਨੇ ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਜੀ

ਦੇ ਪਵਿੱਤਰ ਖ਼ੂਨ ਨਾਲ ਵੀ ਬੱਸ ਨਾ ਕੀਤੀ ਤਾਂ ਦਸਮੇਸ਼ ਪਿਤਾ ਜੀ ਨੇ ਬਾਜ਼ ਦੀ ਤਾਕਤ ਨੂੰ ਅੰਮ੍ਰਿਤ ਦੀ ਸ਼ਕਤੀ ਨਾਲ ਵੰਗਾਰਿਆ ਅਤੇ ਨਿਰਬਲ ਗਿਣੀਆਂ ਜਾਣ ਵਾਲੀਆਂ ਚਿੜੀਆਂ ਤੋਂ ਲਿਤੜਵਾ ਕੇ ਰੱਖ ਦਿੱਤਾ। ਗੁਰੂ ਜੀ ਨੇ ਮਾਮੂਲੀ ਹਾਲੀਆਂ ਤੇ ਹਟਵਾਣੀਆਂ ਨੂੰ ਸੂਰਬੀਰ ਯੋਧਿਆਂ ਵਿਚ ਬਦਲ ਦਿੱਤਾ ਅਤੇ ਇਕ ਅਜਿਹੀ ਸੂਰਬੀਰਾਂ ਦੀ ਕੌਮ ਨੂੰ ਜਨਮ ਦਿੱਤਾ, ਜਿਸ ਨੇ ਸੰਸਾਰ ਦੀਆਂ ਤਵਾਰੀਖਾਂ ਨੂੰ ਬਦਲ ਕੇ ਰੱਖ ਦਿੱਤਾ। ਭਾਈ ਰਤਨ ਸਿੰਘ ਭੰਗੂ ਜੀ ਦੇ ਸ਼ਬਦਾਂ ਵਿਚ:

ਗੁੱਜਰ, ਗਵਾਰ, ਹੀਰ(ਅਹੀਰ), ਕਮਜ਼ਾਤ।
ਕੰਬੋਇ, ਸੂਦਨ ਕੋਇ ਪੁਛੈ ਨ ਬਾਤ। (੨੧)
ਝੀਵਰ, ਨਾਈ, ਰੋੜੇ(ਅਰੋੜੇ), ਘੁਮਿਆਰ।
ਸਾਇਣੀ(ਸੈਣੀ), ਸੁਨਿਆਰੇ, ਚੂੜ੍ਹੇ, ਚਮਿਆਰ।
ਭੱਟ ਔ ਬਾਹਮਣ, ਹੁਤੇ ਮੰਗਵਾਰ(ਮੰਗਤੇ)।
ਬਹੁਰੂਪੀਏ, ਲੁਬਾਣੇ ਔ ਘੁਮਿਆਰ। (੨੨)
ਇਨ ਗਰੀਬ ਸਿੰਘਨ ਕੋ ਦਯੈ ਪਾਤਿਸ਼ਾਹੀ।
ਏ ਯਾਦ ਰਖੈਂ ਹਮਰੀ ਗੁਰਿਆਈ।
ਤੌ ਸਦਿ ਸਤਿਗੁਰ ਸਿੱਖ ਲਲਕਾਰੇ।
ਫੜੋ ਸ਼ਸਤ੍ਰਨ ਲਿਹੁ ਤੁਰਕਨ ਮਾਰੇ। (੨੩)

*(ਪੰਨਾ ੨੨-੨੩)*

ਤਥਾ-

ਦੋਹਰਾ॥ ਖ਼ਾਲਸੋ ਹੋਵੈ ਖੁਦ ਖੁਦਾ, ਜਿਮ ਖ਼ੂਬੀ ਖ਼ੂਬ ਖੁਦਾਇ।
ਆਨ(ਈਨ) ਨ ਮਾਨੈ ਆਨ(ਦੂਜੇ ਦੀ) ਕੀ,
ਇਕ ਸੱਚੇ ਬਿਨ ਪਾਤਿਸ਼ਾਹਿ।

*('ਸ੍ਰੀ ਗੁਰੂ ਪੰਥ ਪ੍ਰਕਾਸ਼', ਪੰਨਾ ੭੪)*

ਸੰਮਤ 1756 ਦੀ ਵੈਸਾਖੀ ਵਾਲੇ ਦਿਨ ਕਲਗ਼ੀਧਰ ਪਿਤਾ ਜੀ ਵਲੋਂ ਕੇਸਗੜ੍ਹ ਸਾਹਿਬ ਦੀ ਉਚੀ ਠੇਰੀ ਉਤੇ ਖ਼ਾਲਸਾ ਪੰਥ ਦੀ ਸਾਜਣਾ ਕਰਨਾ, ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ, ਇਕ ਜਾਚਕ ਵਾਂਗ ਉਨ੍ਹਾਂ ਤੋਂ ਆਪ ਅੰਮ੍ਰਿਤ ਛਕਣਾ, ਅਰਥਾਤ ਗੁਰੂ ਅਤੇ ਚੇਲੇ ਨੂੰ ਇਕ ਪੱਧਰ 'ਤੇ ਖੜ੍ਹਾ ਕਰਨਾ- ਇਕ ਮਹਾਨ ਇਨਕਲਾਬੀ ਕਦਮ ਸੀ, ਜੋ ਕਿਸੇ ਚਮਤਕਾਰ ਤੋਂ ਘੱਟ ਨਹੀਂ ਸੀ। ਭਾਈ ਗੁਰਦਾਸ ਜੀ ਦੂਜੇ ਬਚਨ ਕਰਦੇ ਹਨ:-

ਉਹੁ ਗੁਰੁ ਗੋਬਿੰਦ ਹੋਇ ਪ੍ਰਗਟਿਓ, ਦਸਵਾਂ ਅਵਤਾਰਾ।
ਜਿਨ ਅਲਖ ਅਪਾਰ ਨਿਰੰਜਨਾ, ਜਪਿਓ ਕਰਤਾਰਾ।
ਨਿਜ ਪੰਥ ਚਲਾਇਓ ਖ਼ਾਲਸਾ, ਧਰਿ ਤੇਜ ਕਰਾਰਾ।
ਸਿਰ ਕੇਸ ਧਾਰਿ, ਗਹਿ ਖੜਗ ਕੋ, ਸਭ ਦੁਸਟ ਪਛਾਰਾ।

ਸੀਲ ਜਤ ਕੀ ਕਛ ਪਹਰਿ, ਪਕੜੋ ਹਥਿਆਰਾ।
ਸਚ ਫਤੇ ਬੁਲਾਈ ਗੁਰੂ ਕੀ, ਜੀਤਿਓ ਰਣ ਭਾਰਾ।...
ਗਹਿ ਐਸੇ ਖੜਗ ਦਿਖਾਇਐ, ਕੋ ਸਕੈ ਨ ਝੇਲਾ।
ਵਾਹ ਵਾਹ ਗੋਬਿੰਦ ਸਿੰਘ, ਆਪੇ ਗੁਰੁ ਚੇਲਾ॥੧੫॥ *(ਵਾਰ ੪੧)*

ਇਹ ਅੰਮ੍ਰਿਤ ਦੀ ਸ਼ਕਤੀ ਦਾ ਚਮਤਕਾਰ ਹੀ ਸੀ ਕਿ ਉਹ ਹਟਵਾਣੀਆਂ ਪੁੱਤਰ, ਜੋ ਕਦੀ ਕਿਹਾ ਕਰਦਾ ਸੀ-"ਕਾਮ ਹਮਾਰਾ ਤੋਲਣ ਤੱਕੜੀ। ਨੰਗੀ ਕਰਦ ਕਭੀ ਨਾ ਪਕੜੀ। ਚਿੜੀ ਉਡੇ ਡਰ ਸੇ ਮਰ ਜਾਏਂ। ਮੁਗਲਨ ਸਿਉਂ ਕੈਸੇ ਲੜ ਪਾਏਂ?"- ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨ ਉਪ੍ਰੰਤ ਜਾਬਰਾਂ ਨੂੰ ਵੰਗਾਰਦਾ ਹੋਇਆ ਆਖ ਰਿਹਾ ਹੈ:-

ਧਰ ਲੂੰਗਾ ਅਬ ਏਕ ਏਕ ਕੋ, ਸ਼ਮਸ਼ੀਰ ਕੇ ਆਗੇ।
ਰੱਖ ਦੂੰਗਾ ਸੀਨਾ-ਔ-ਜਿਗਰ, ਦਿਲ ਚੀਰ ਕੇ ਆਗੇ।
ਦੁਨੀਆ ਤੋ ਝੁਕੀ ਫਿਰਤੀ ਹੈ, ਤਕਦੀਰ ਕੇ ਆਗੇ।
ਯੇਹ ਤਕਦੀਰ ਭੀ ਝੁਕ ਜਾਏਗੀ, ਮੇਰੇ ਤੀਰ ਕੇ ਆਗੇ।

ਸ੍ਰੀ ਗੁਰੂ ਗੋਬਿੰਦ ਸਿੰਘ ਜਿਹੀ ਮਹਾਨ ਅਨੁਭਵੀ ਸ਼ਖਸੀਅਤ, ਜਿਸ ਨੇ ਆਪਣੀ ਜ਼ਿੰਦਗੀ ਦੇ ਕੁਝ ਕੁ ਸਾਲਾਂ ਵਿਚ ਸਮੁੱਚੇ ਭਾਰਤ ਦੀ ਕਾਇਆਂ-ਕਲਪ ਕਰਨੀ ਸੀ, ਨੇ ਭਲੀ ਪ੍ਰਕਾਰ ਜਾਣ ਲਿਆ ਸੀ ਕਿ ਸਮੇਂ ਦੀ ਤੋਰ ਨਾਲ ਕੂੜ ਤੇ ਬਦੀ ਦੀਆਂ ਤਾਕਤਾਂ ਉਤੇ ਨੇਕੀ ਤੇ ਸਚਾਈ ਦੀ ਦਿੱਗ-ਵਿਜੈ ਦੇ ਪ੍ਰਤੀਕ ਹੋਲੀ ਦੇ ਤਿਉਹਾਰ ਨੂੰ ਮਨਾਉਣ ਦੇ ਤੌਰ-ਤਰੀਕੇ ਕਾਫ਼ੀ ਵਿਗੜ ਚੁੱਕੇ ਸਨ। ਇਕ-ਦੂਜੇ ਉਪਰ ਗੰਦ-ਮੰਦ ਸੁੱਟਣ ਕਾਰਨ ਕਈ ਵੇਰ ਗਾਲੀ-ਗਲੋਚ ਅਤੇ ਲੜਾਈ ਦੀ ਨੌਬਤ ਵੀ ਆ ਜਾਂਦੀ ਸੀ। ਇਸ ਲਈ ਖ਼ਾਲਸਾ-ਪੰਥ ਦੀ ਸਾਜਣਾ ਤੋਂ ਕੇਵਲ ਇਕ ਸਾਲ ਬਾਅਦ, ਸ੍ਰੀ ਅਨੰਦਪੁਰ ਸਾਹਿਬ ਵਿਖੇ 'ਹੋਲੀ' ਦੇ ਤਿਉਹਾਰ ਨੂੰ 'ਹੋਲੇ ਮਹੱਲੇ' ਦੇ ਰੂਪ ਵਿਚ ਮਨਾਉਣ ਦੀ ਪ੍ਰੰਪਰਾ ਗੁਰੂ ਸਾਹਿਬ ਨੇ ਜਾਰੀ ਕੀਤੀ। ਸਾਹਿਬਾਂ ਨੇ ਪਹਿਲਾ ਹੋਲਾ ਮਹੱਲਾ ਸਾਲ 1757 ਬਿਕ੍ਰਮੀ, ਚੇਤਰ ਵਦੀ ਇਕ ਵਾਲੇ ਦਿਨ, ਕਿਲ੍ਹਾ ਹੋਲਗੜ੍ਹ ਵਿਖੇ ਮਨਾਇਆ ਅਤੇ ਬਚਨ ਕੀਤਾ:-

ਔਰਨ ਕੀ ਹੋਲੀ ਮਮ ਹੋਲਾ।
ਕਹਯੋ ਕ੍ਰਿਪਾਨਿਧਿ ਬਚਨ ਅਮੋਲਾ।

*('ਗੁਰੂ ਪਦ ਪ੍ਰੇਮ ਪ੍ਰਕਾਸ਼', ਕ੍ਰਿਤ ਬਾਬਾ ਸੁਮੇਰ ਸਿੰਘ)*

ਇਸ ਮੌਕੇ ਦੂਰ-ਦੂਰ ਤੋਂ ਸਿੰਘ ਸੂਰਬੀਰ ਅਤੇ ਸਿੱਖ ਸੰਗਤਾਂ ਸ੍ਰੀ ਅਨੰਦਪੁਰ ਸਾਹਿਬ ਇਕੱਤਰ ਹੋਣ ਲੱਗੀਆਂ। ਭਾਰੀ ਦੀਵਾਨ ਸਜਦੇ ਅਤੇ ਕਥਾ-ਕੀਰਤਨ ਦੇ ਸਮਾਗਮ ਹੁੰਦੇ। ਹੋਲੇ ਮਹੱਲੇ ਦਾ ਵਿਸ਼ੇਸ਼ ਆਕਰਸ਼ਣ ਅਸਤਰਾਂ-ਸ਼ਸਤਰਾਂ ਦੇ ਤਰ੍ਹਾਂ-ਤਰ੍ਹਾਂ ਦੇ ਕਰਤਬ ਵਿਖਾਉਣੇ ਹੁੰਦਾ। ਸਿੰਘ ਘੋੜ-ਦੌੜ, ਗਤਕਾਬਾਜ਼ੀ, ਨੇਜ਼ਾਬਾਜ਼ੀ, ਤੀਰਅੰਦਾਜ਼ੀ ਆਦਿ ਵਿਚ ਵਧ-ਚੜ੍ਹ ਕੇ ਹਿੱਸਾ ਲੈਂਦੇ। ਖ਼ਾਲਸਾ ਫੌਜ ਨੂੰ ਦੋ ਦਲਾਂ ਵਿਚ ਵੰਡ ਕੇ ਇਕ ਤਰ੍ਹਾਂ ਦੀ ਮਸਨੂਈ ਲੜਾਈ ਵੀ ਕਰਵਾਈ ਜਾਂਦੀ ਅਤੇ ਜੇਤੂ ਦਲ ਦੇ ਯੋਧਿਆਂ ਨੂੰ ਭਾਰੀ ਇਨਾਮ-ਸਨਮਾਨ ਦਿੱਤੇ ਜਾਂਦੇ। ਖ਼ਾਲਸਾ ਫੌਜ ਦਾ ਜਲੂਸ ਸਜਦਾ ਤਾਂ ਗੁਲਾਲ, ਗੁਲਾਬ ਅਤੇ ਕਸਤੂਰੀ ਆਦਿ ਦੀ ਖ਼ੂਬ ਫੁਹਾਰ

ਕੀਤੀ ਜਾਂਦੀ। ਗੁਰੂ ਕੀ ਨਗਰੀ ਦੇ ਗਲੀਆਂ-ਬਾਜ਼ਾਰ ਅਤੇ ਸਿੰਘਾਂ ਦੇ ਬਸਤਰ ਆਦਿ, ਲਾਲ ਰੰਗ ਨਾਲ ਏਨੇ ਰੰਗੇ ਜਾਂਦੇ ਅਤੇ ਅਤਰ-ਫੁਲੇਲਾਂ ਨਾਲ ਏਨੇ ਗੜੁੱਚ ਹੋ ਜਾਂਦੇ ਕਿ ਹਰ ਪਾਸੇ ਰੰਗੀਨੀਆਂ ਅਤੇ ਸੁਗੰਧੀਆਂ ਪਸਰ ਜਾਂਦੀਆਂ।

ਹਜ਼ੂਰੀ ਕਵੀ ਭਾਈ ਨੰਦ ਲਾਲ ਜੀ ਅਜਿਹੇ ਹੀ ਇਕ ਹੋਲੇ ਮਹੱਲੇ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ ਕਿ 'ਗੁਲਾਬ, ਅੰਬਰ, ਕਸਤੂਰੀ ਤੇ ਅੰਬੀਰ ਸਭ ਪਾਸੇ ਮੀਂਹ ਵਾਂਗ ਵੱਸਣ ਲੱਗ ਪਏ। ਕੇਸਰ ਨਾਲ ਭਰੀ ਪਿਚਕਾਰੀ ਨੇ ਸਭਨਾਂ ਦੇ ਚਿੱਟੇ ਬਸਤਰਾਂ ਨੂੰ ਸੁਹਣਾ ਰੰਗ ਦਿੱਤਾ ਅਤੇ ਸਤਿਗੁਰੂ ਜੀ ਨੇ ਆਪਣੇ ਮੁਬਾਰਕ ਹੱਥਾਂ ਨਾਲ ਗੁਲਾਲ ਉਡਾ-ਉਡਾ ਕੇ ਧਰਤੀ ਤੇ ਆਕਾਸ਼ ਨੂੰ ਲਾਲ ਸੂਹਾ ਕਰ ਦਿੱਤਾ'-

ਗੁਲੇ ਹੋਲੀ ਬ ਬਾਗ਼ੇ ਦਹਿਰ ਬੂ ਕਰਦ।
ਲਬੇ ਚੂੰ ਗੁੰਚਹ ਰਾ ਫ਼ਰਖੰਦਹ ਖੂ ਕਰਦ।
ਗੁਲਾਬੋ, ਅੰਬਰੋ, ਮੁਸ਼ਕੋ, ਅੰਬੀਰੀ,
ਚੁ ਬਾਰਾਂ ਬਾਰਸ਼ੇ ਅਜ਼ ਸੂ ਬਸੂ ਕਰਦ।
ਜ਼ਹੇ ਪਿਚਕਾਰੀਏ ਪੁਰ ਜ਼ਾਫਰਾਨੀ,
ਕਿ ਹਰ ਬੇਰੰਗ ਰਾ ਖ਼ੁਸ਼ ਰੰਗੋ ਬੂ ਕਰਦ।
ਗੁਲਾਲ ਅਫ਼ਸ਼ਾਨੀ ਅਜ਼ ਦਸਤੇ ਮੁਬਾਰਕ,
ਜ਼ਮੀਨੋਂ ਆਸਮਾਂ ਰਾ ਸੁਰਖ਼ਰੂ ਕਰਦ।
ਦੁ ਆਲਮ ਗਸ਼ਤ ਰੰਗੀਂ ਅਜ਼ ਤੁਫੈਲਸ਼,
ਚੁ ਸ਼ਾਹਮ ਜਾਮਹ ਰੰਗੀਂ ਦਰ ਗੁਲੂ ਕਰਦ।

*('ਦੀਵਾਨਿ ਗੋਯਾ', ਗ਼ਜ਼ਲ ੩੨)*

ਭਾਰਤ ਵਰਸ਼ ਨੂੰ 'ਸੋਨੇ ਦੀ ਚਿੜੀ' ਸਮਝ ਕੇ ਬਿਦੇਸ਼ੀ ਹਮਲਾਵਰ ਮੂੰਹ ਚੁੱਕੀ ਆਉਂਦੇ ਅਤੇ ਬੇਸ਼ੁਮਾਰ ਦੌਲਤ ਲੁੱਟ ਕੇ ਲੈ ਜਾਂਦੇ ਰਹੇ। ਹੌਲੀ-ਹੌਲੀ ਜ਼ਰ ਦੇ ਨਾਲ ਜ਼ੋਰੂ ਦਾ ਲਿਜਾਣਾ ਵੀ ਸ਼ੁਰੂ ਹੋ ਗਿਆ। ਗ਼ਜ਼ਨਵੀ ਅਤੇ ਗੌਰੀ ਜਿਹੇ ਧਾੜਵੀਆਂ ਨੇ ਜੀਅ ਭਰ ਕੇ ਭਾਰਤ ਦੀ ਅਸਮਤ ਤੇ ਦੌਲਤ ਲੁੱਟੀ। ਮੁਗਲ ਰਾਜ ਸਮੇਂ ਹਿੰਦੂ ਧਰਮ ਨੂੰ ਜੜ੍ਹਾਂ ਤੋਂ ਉਖੇੜਨ ਵਾਲੇ ਝੱਖੜ ਵਗੇ। ਖਾਸ ਕਰਕੇ ਔਰੰਗਜ਼ੇਬ ਦੀ ਨੀਤੀ ਹਿੰਦੂਆਂ ਲਈ ਬੜੀ ਘਾਤਕ ਸੀ। ਹਿੰਦੂ ਹੋਣ ਦੇ ਨਾਤੇ ਵਾਧੂ ਕਰ ਭਰਨਾ ਪੈਂਦਾ ਸੀ। ਇਕ ਹਿੰਦੂ ਨੂੰ ਸਰਕਾਰੀ ਨੌਕਰੀ ਕਰਨ, ਪੱਗੜੀ ਬੰਨ੍ਹਣ, ਦਾੜ੍ਹੀ ਰੱਖਣ, ਘੋੜੇ 'ਤੇ ਚੜ੍ਹਨ, ਪਾਲਕੀ ਵਿਚ ਬੈਠਣ, ਨਗਾਰਾ ਵਜਾਉਣ ਆਦਿ ਦੀ ਪੂਰੀ ਤਰ੍ਹਾਂ ਮਨਾਹੀ ਸੀ। ਨਗਾਰਾ, ਨਿਸ਼ਾਨ, ਤਖ਼ਤ, ਚੌਰ ਤੇ ਚੰਦੋਆ- ਸੁਤੰਤਰ ਬਾਦਸ਼ਾਹਤ ਦੀਆਂ ਨਿਸ਼ਾਨੀਆਂ ਮੰਨੀਆਂ ਜਾਂਦੀਆਂ ਸਨ। ਸੰਗੀਤ ਦੀ ਤਰ੍ਹਾਂ ਨਗਾਰੇ ਤੋਂ ਵੀ ਔਰੰਗਜ਼ੇਬ ਨੂੰ ਖਾਸ ਆਪੱਤੀ (ਐਲਰਜੀ) ਸੀ। ਇਤਿਹਾਸ ਗਵਾਹ ਹੈ ਕਿ ਔਰੰਗਜ਼ੇਬ ਦੇ ਆਪਣੇ ਵੱਡੇ ਪੁੱਤਰ ਸ਼ਹਿਜ਼ਾਦਾ ਮੁਅਜ਼ਮ ਨੇ ਕਾਬਲ ਦੀ ਨਵਾਬੀ ਸੰਭਾਲਣ ਦੀ ਖ਼ੁਸ਼ੀ ਵਿਚ ਨਗਾਰੇ ਵਜਾ ਦਿੱਤੇ। ਜਦੋਂ ਇਸ ਦੀ ਖ਼ਬਰ ਦਿੱਲੀ ਪੁੱਜੀ ਤਾਂ ਔਰੰਗਜ਼ੇਬ ਨੇ ਮੁਅਜ਼ਮ ਨੂੰ ਖ਼ਾਸ ਫਿਟਕਾਰ ਪਾਉਂਦੇ ਹੋਏ ਕਿਹਾ ਕਿ ਮੇਰੇ ਰਾਜ ਵਿਚ ਬਾਦਸ਼ਾਹ ਤੋਂ ਬਗੈਰ ਹੋਰ ਕਿਸੇ ਨੂੰ ਵੀ ਨਗਾਰਾ ਵਜਾਉਣ ਦੀ ਖੁੱਲ੍ਹ ਨਹੀਂ ਹੈ। ਨਵਾਬੀ ਸੰਭਾਲਣ ਸਮੇਂ ਤੂੰ ਢੋਲ ਤਾਂ ਵਜਾ ਸਕਦਾ ਸੀ, ਪ੍ਰੰਤੂ

ਨਗਾਰਾ ਨਹੀਂ। ਹਾਂ, ਜਦੋਂ ਤੈਨੂੰ ਅੱਲਾ ਹਿੰਦੁਸਤਾਨ ਦਾ ਤਖ਼ਤ ਬਖ਼ਸ਼ੇਗਾ, ਤਾਂ ਰੱਜ ਕੇ ਨਗਾਰੇ ਵਜਾ ਲਵੀਂ।

*('ਧਰਤ ਅਨੰਦਪੁਰ ਦੀ', ਸੰਤ ਸੇਵਾ ਸਿੰਘ, ਪੰਨਾ ੨੩)*

ਔਰੰਗਜ਼ੇਬ ਦੇ ਹੁਕਮ ਨਾਲ ਹਿੰਦੂ ਮੇਲੇ ਮਨਾਉਣ 'ਤੇ ਪਾਬੰਦੀ ਲਾ ਦਿੱਤੀ ਗਈ, ਦੇਸ਼ ਭਰ ਦੀਆਂ ਸੰਸਕ੍ਰਿਤ ਪਾਠਸ਼ਾਲਾ ਢੁਹਾ ਦਿੱਤੀਆਂ, ਮਥਰਾ ਤੇ ਅਯੁਧਿਆ ਆਦਿ ਥਾਈਂ ਪਵਿੱਤਰ ਮੰਦਰ ਢਾਹ ਕੇ ਮਸੀਤਾਂ ਉਸਾਰੀਆਂ ਗਈਆਂ, ਸਤਨਾਮੀ ਸਾਧੂਆਂ ਦੀ ਸੰਪ੍ਰਦਾ ਨੂੰ ਕੁਚਲ ਦਿੱਤਾ ਗਿਆ ਅਤੇ ਹਿੰਦੂਆਂ ਨੂੰ ਜਬਰਨ ਮੁਸਲਮਾਨ ਬਨਾਉਣ ਦੀ ਮੁਹਿੰਮ ਨੂੰ ਤੇਜ਼ ਕੀਤਾ ਗਿਆ। ਜੋ ਪੱਥਰ-ਦਿਲ ਇਨਸਾਨ ਰਾਜ-ਪ੍ਰਾਪਤੀ ਦੀ ਹਵਸ ਵਿਚ ਆਪਣੇ ਸਕੇ ਭਰਾਵਾਂ ਨੂੰ ਧੋਖੇ ਨਾਲ ਮਰਵਾ ਸਕਦਾ ਹੈ, ਆਪਣੇ ਬਜ਼ੁਰਗ ਪਿਤਾ ਸ਼ਾਹਜਹਾਨ ਨੂੰ ਬੰਦੀਖ਼ਾਨੇ ਵਿਚ ਰੋਲ-ਰੋਲ ਕੇ ਮਾਰ ਸਕਦਾ ਹੈ, ਸਰਮੱਦ ਜਿਹੇ ਦਰਵੇਸ਼ ਫ਼ਕੀਰਾਂ ਨੂੰ ਮਾਰਨ ਵਿਚ ਆਪਣੀ ਸ਼ਾਨ ਸਮਝਦਾ ਹੈ, ਉਸ ਨੇ ਇਸਲਾਮ ਧਰਮ ਨੂੰ ਫੈਲਾਉਣ ਦੀ ਧੁਨ ਵਿਚ ਆੜੇ ਆਉਣ ਵਾਲੇ ਬੇਗ਼ਾਨੇ ਪੁੱਤਰਾਂ ਨਾਲ ਕਿਹੜਾ ਘੱਟ ਗੁਜ਼ਾਰੀ ਹੋਵੇਗੀ? ਇਸੇ ਲਈ ਹੀ ਦਸਮੇਸ਼ ਪਿਤਾ ਜੀ ਆਪਣੀ ਸਵੈ-ਜੀਵਨੀ 'ਬਚਿਤ੍ਰ ਨਾਟਕ' ਵਿਚ ਫ਼ੁਰਮਾਉਂਦੇ ਹਨ:-

ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥
ਕੀਨੋ ਬਡੋ ਕਲੂ ਮਹਿ ਸਾਕਾ॥
ਸਾਧਨ ਹੇਤਿ ਇਤੀ ਜਿਨਿ ਕਰੀ॥
ਸੀਸੁ ਦੀਆ ਪਰ ਸੀ ਨ ਉਚਰੀ॥੧੩॥...
ਠੀਕਰਿ ਫੋਰਿ ਦਿਲੀਸਿ ਸਿਰਿ, ਪ੍ਰਭ ਪੁਰ ਕੀਯਾ ਪਯਾਨ॥
ਤੇਗ਼ ਬਹਾਦਰ ਸੀ ਕ੍ਰਿਆ, ਕਰੀ ਨ ਕਿਨਹੂੰ ਆਨ॥੧੫॥"

ਕਲਗੀਧਰ ਪਾਤਸ਼ਾਹ ਜੀ ਨੇ ਮਹਾਨ ਇਨਕਲਾਬੀ, ਜੁਗ ਪਲਟਾਊ ਅਤੇ ਇਤਿਹਾਸਕ ਕਦਮ ਚੁੱਕਦੇ ਹੋਏ ਜਿਥੇ ਅਨੰਦਪੁਰ ਸਾਹਿਬ ਵਿਖੇ ਪੰਜ ਮਜ਼ਬੂਤ ਕਿਲ੍ਹਿਆਂ- ਕਿਲ੍ਹਾ ਅਨੰਦਗੜ੍ਹ, ਕਿਲ੍ਹਾ ਲੋਹਗੜ੍ਹ, ਕਿਲ੍ਹਾ ਹੋਲਗੜ੍ਹ, ਕਿਲ੍ਹਾ ਤਾਰਾਗੜ੍ਹ ਅਤੇ ਕਿਲ੍ਹਾ ਫ਼ਤਹਿਗੜ੍ਹ ਦੀ ਉਸਾਰੀ ਕਰਵਾਈ, ਹਰ ਪ੍ਰਕਾਰ ਦੇ ਅਸਤਰ-ਸ਼ਸਤਰ, ਇਥੋਂ ਤੀਕ ਕਿ ਬੰਦੂਕਾਂ ਤੇ ਤੋਪਾਂ ਆਦਿ ਬਨਾਉਣ ਲਈ ਕਾਰਖਾਨੇ ਲਗਾਏ ਗਏ ਅਤੇ ਵੱਡੀ ਮਾਤਰਾ ਵਿਚ ਇਨ੍ਹਾਂ ਦੇ ਰੱਖ-ਰਖਾਵ ਤੇ ਸਟੋਰ ਕਰਨ ਲਈ ਅਸਲਾਖਾਨੇ ਤਿਆਰ ਕੀਤੇ ਗਏ। ਉਚੇਚੀ ਦਿਲਚਸਪੀ ਲੈ ਕੇ ਵਡ-ਅਕਾਰੀ 'ਰਣਜਿੱਤ ਨਗਾਰਾ' ਤਿਆਰ ਕਰਵਾਇਆ ਅਤੇ ਜਦੋਂ ਇਸ ਉਤੇ ਡੱਗਾ ਲੱਗਿਆ ਤਾਂ ਬਾਈਧਾਰ ਦੀਆਂ ਪਹਾੜੀਆਂ ਗੂੰਜ ਉਠੀਆਂ। ਜ਼ੋਰ-ਸ਼ੋਰ ਨਾਲ ਯੋਧਿਆਂ ਦੀ ਭਰਤੀ ਹੋਣ ਲੱਗੀ ਅਤੇ ਇਨ੍ਹਾਂ ਦੀ ਸਿਖਲਾਈ ਤੇ ਜੰਗੀ-ਮਸ਼ਕਾਂ ਲਈ ਘੋਲ, ਘੋੜਸਵਾਰੀ, ਸ਼ਿਕਾਰ, ਗਤਕਾਬਾਜ਼ੀ, ਤਲਵਾਰਬਾਜ਼ੀ, ਨੇਜ਼ਾਬਾਜ਼ੀ, ਤੀਰਅੰਦਾਜ਼ੀ, ਚਾਂਦਮਾਰੀ ਆਦਿ ਦੇ ਮੁਕਾਬਲੇ ਆਰੰਭ ਹੋ ਗਏ। ਭਾਈ ਰਤਨ ਸਿੰਘ ਭੰਗੂ ਜੀ ਲਿਖਦੇ ਹਨ:

ਇਮ ਖਾਲਸੇ ਪੰਥ ਭਯੋ ਉਤਪੰਨ।
ਦੇਖ ਸਤਿਗੁਰ ਬਹੁ ਹੋਇ ਪ੍ਰਸੰਨ।

ਸਤਿਗੁਰ ਖ਼ਾਲਸੈ ਸ਼ਸਤ੍ਰ ਫੜਾਵੈਂ।
ਭਾਂਤ-ਭਾਂਤ ਪੁਸ਼ਾਕ ਪਹਿਰਾਵੈਂ॥੯॥
ਮਧ ਸਤਿਗੁਰ ਬਹੈਂ ਮੰਜੀ ਡਹਾਇ।
ਚੁਫੇਰੇ ਖੜੇ ਸਿੰਘ ਸ਼ਸਤ੍ਰ ਲਗਾਇ।
ਜਿਮ ਗੋਪਨ ਮੱਧ ਕਾਨ੍ਹ ਬਿਰਾਜੈ।
ਤਿਮ ਸਤਿਗੁਰ ਸਿੰਘਨ ਮਧ ਛਾਜੈ(ਸਜਦੇ)॥੧੦॥
ਕਵੈਦ(ਕਸਰਤ) ਕਰਾਵੈਂ ਸਿੰਘਨ ਦੁੜਾਇ।
ਕਿਤੈ ਚੁਫੇਰ ਦੇਖੈਂ ਖੜਵਾਇ।
ਕਿਸੈ ਬਹਾਲੈਂ ਦੇਇੰ ਉਠਾਇ।
ਕਿਸੈ ਉਠਾਵੈਂ ਕਿਸ ਦੇਇੰ ਨਸਾਇ॥੧੧॥
ਕਿਸੈ ਫੜਾਵੈਂ ਮੋਟੇ ਸੋਟੇ।
ਕਰੈਂ ਕਵਾਇਦ ਦੋਇ ਦੋਇ ਜੋਟੇ(ਜੁੱਟਾਂ ਵਿਚ)।
ਵਾਹਣ ਮੱਧ ਸਤਿਗੁਰ ਜਾ ਖੜੈਂ।
ਚਕ ਚਕ ਢੀਮਨ ਸੋ ਸਿੰਘ ਲੜੈਂ॥੧੨॥...

*('ਸ੍ਰੀ ਗੁਰੂ ਪੰਥ ਪ੍ਰਕਾਸ਼', ਪੰਨਾ ੮੦)*

ਗੱਲ ਕੀ, ਹਰ ਕਾਰਜ ਵਿਚ ਗੁਰੂ ਸਾਹਿਬ ਵਿਸ਼ੇਸ਼ ਦਿਲਚਸਪੀ ਲੈਂਦੇ ਅਤੇ ਖਾਸ ਪ੍ਰਾਪਤੀਆਂ ਕਰਨ ਵਾਲਿਆਂ ਦੀ ਦਿਲ ਖੋਲ੍ਹ ਕੇ ਹੌਸਲਾ-ਅਫ਼ਜ਼ਾਈ ਵੀ ਕਰਦੇ ਸਨ। ਇਹੋ ਕਾਰਨ ਹੈ ਕਿ ਇਕ-ਇਕ ਸਿੰਘ ਸਵਾ-ਸਵਾ ਲੱਖ ਨਾਲ ਲੜਨ ਦੀ ਦਲੇਰੀ ਰੱਖਦਾ ਸੀ। ਭਾਈ ਬਚਿੱਤਰ ਸਿੰਘ ਸੂਰਮੇ ਨੇ ਲੋਹਗੜ੍ਹ ਕਿਲ੍ਹੇ ਦਾ ਦਰਵਾਜ਼ਾ ਤੋੜਨ ਲਈ ਆਏ ਮਸਤ ਹਾਥੀ ਨੂੰ ਪਛਾੜ ਦਿੱਤਾ ਸੀ ਅਤੇ ਨਾਗਣੀ ਬਰਛੇ ਨੂੰ ਅਜਿਹੇ ਰੋਹ ਨਾਲ ਮਾਰਿਆ ਸੀ ਕਿ ਮਸਤ ਹਾਥੀ ਦੇ ਮੱਥੇ 'ਤੇ ਬੰਨ੍ਹੀਆਂ ਸੱਤ ਫੌਲਾਦੀ ਤਵੀਆਂ ਵਿਚੋਂ ਪਾਰ ਹੋ ਗਿਆ ਸੀ, ਅਤੇ ਇਨ੍ਹਾਂ ਦੇ ਭਰਾਤਾ ਭਾਈ ਉਦੈ ਸਿੰਘ, ਜੋ ਖੂੰਖਾਰ ਸ਼ੇਰਾਂ ਦਾ ਸ਼ਿਕਾਰ ਕਰਨ ਵਿਚ ਪ੍ਰਬੀਨ ਸਨ, ਦਿੱਲੀ ਦਰਬਾਰ ਵਿਚ ਗੁਰੂ ਸਾਹਿਬ ਨੂੰ ਜਿਉਂਦਾ ਜਾਂ ਮੁਰਦਾ ਪਕੜ ਲਿਜਾਣ ਦਾ ਬੀੜਾ ਚੁਕ ਕੇ ਭਾਰੀ ਲਸ਼ਕਰ ਨਾਲ ਅਨੰਦਪੁਰ ਸਾਹਿਬ ਆਏ ਰਾਜਾ ਕੇਸਰੀ ਚੰਦ ਜਸਵਾਲੀਏ ਨੂੰ, ਲੋਹਗੜ੍ਹ ਕਿਲ੍ਹੇ ਪਾਸ ਹੋਈ ਘੋਰ ਜੰਗ ਵਿਚ ਵੰਗਾਰ ਕੇ ਮਾਰਿਆ ਅਤੇ ਪਾਪੀ ਦਾ ਸਿਰ ਕਰਪੇ ਬਰਛੇ 'ਤੇ ਪਰੋ ਕੇ ਸਤਿਗੁਰਾਂ ਦੇ ਹਜ਼ੂਰ ਪੇਸ਼ ਕੀਤਾ ਸੀ।

ਇਕ ਤਰ੍ਹਾਂ ਅਨੰਦਪੁਰ ਸਾਹਿਬ ਇਨਕਲਾਬੀ ਅਤੇ ਜੰਗ-ਜੂ ਸਰਗਰਮੀਆਂ ਦਾ ਕੇਂਦਰ ਬਣ ਚੁੱਕਾ ਸੀ। ਕਿਤੇ ਘੋੜ ਦੌੜਾਂ ਹੋ ਰਹੀਆਂ ਹੁੰਦੀਆਂ, ਕਿਤੇ ਹਰੀ ਕੀਰਤਨ ਦੀਆਂ ਗੂੰਜਾਂ ਪੈਂਦੀਆਂ, ਕਿਧਰੇ ਕਵੀ ਦਰਬਾਰ ਸਜਦੇ, ਕਿਧਰੇ ਸੂਰਮਿਆਂ ਦੇ ਅਖਾੜੇ ਲੱਗਦੇ ਅਤੇ ਕਿਧਰੇ ਵਿਦਵਾਨਾਂ ਦੀ ਗਿਆਨ-ਗੋਸ਼ਟਿ ਹੋ ਰਹੀ ਹੁੰਦੀ। ਥਾਉਂ-ਥਾਈਂ ਗੁਰੂ ਕੇ ਲੰਗਰ ਵੀ ਅਤੁੱਟ ਵਰਤਿਆ ਕਰਦੇ ਸਨ। ਦੇਸ਼ ਦੇ ਕੋਨੇ-ਕੋਨੇ ਤੋਂ ਹਜ਼ਾਰਾਂ ਸਿੱਖ ਸੰਗਤਾਂ ਰੋਜ਼ਾਨਾ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਹਾਜ਼ਰ ਹੋਣ ਲੱਗੀਆਂ ਸਨ, ਜਿਨ੍ਹਾਂ ਨੂੰ ਗੁਰੂ ਸਾਹਿਬ ਵਲੋਂ ਚੰਗੇ ਘੋੜੇ ਅਤੇ ਸ਼ਸਤਰ ਲਿਆਉਣ ਦੀ ਵਿਸ਼ੇਸ਼ ਤਾਕੀਦ ਹੁੰਦੀ ਸੀ:-

ਸ਼ਸਤਰਨ ਕੇ ਅਧੀਨ ਹੈ ਰਾਜ। ਜੋ ਨ ਧਰਹਿ ਤਿਸ ਬਿਗਰਹਿ ਕਾਜ।
ਯਾਂ ਤੇ ਸਰਬ ਖ਼ਾਲਸਾ ਸੁਨੀਅਹਿ। ਆਯੁਧ ਧਰਬੇ ਉਤਮ ਗੁਨੀਅਹਿ।
ਜਬ ਹਮਰੇ ਦਰਸ਼ਨ ਕੋ ਆਵਹੁ। ਬਨ ਸੁਚੇਤ ਤਨ ਸ਼ਸਤਰ ਸਜਾਵਹੁ।
ਕਮਰਕਸਾ ਕਰ ਦੇਹੁ ਦਿਖਾਈ। ਹਮਰੀ ਖੁਸ਼ੀ ਹੁਇ ਅਧਿਕਾਈ।

*('ਗੁਰ ਪ੍ਰਤਾਪ ਸੂਰਜ ਗ੍ਰੰਥ')*

ਬਿਨਾ ਸ਼ਸਤਰ ਕੇਸੰ ਨਰੰ ਭੇਡ ਜਾਨੋ।
ਗਹੈ ਕਾਨ ਤਾਕੋ ਕਿਤੈ ਲੈ ਸਿਧਾਨੋ।
ਇਹੈ ਮੋਰ ਆਗਿਆ ਸੁਨੋ ਹੇ ਪਿਆਰੇ।
ਬਿਨਾ ਕੇਸ ਤੇਗੰ ਦੇਹੁ ਨਾ ਦੀਦਾਰੇ।
ਇਹੈ ਮੋਰ ਬੈਨਾ ਮੰਨੈਗਾ ਸੁ ਜੋਈ।
ਤਿਸੈ ਇੱਛ ਪੂਰੀ ਸਭੈ ਜਾਨ ਹੋਈ।

*('ਗੁਰਬਿਲਾਸ ਪਾਤਸ਼ਾਹੀ ੧੦')*

ਗੁਰੂ ਸਾਹਿਬ ਦੇ ਹੁਕਮਨਾਮੇ, ਜੋ ਵੱਖ-ਵੱਖ ਥਾਈਂ ਸੁਰੱਖਿਅਤ ਹਨ, ਵਿਚ ਵੀ ਚੰਗੇ ਹਥਿਆਰ, ਬੰਦੂਕਚੀ, ਅਸਵਾਰ, ਪਿਆਦੇ, ਜੰਗੀ ਹਾਥੀ ਆਦਿ ਲਿਆਉਣ ਦੇ ਖਾਸ ਫ਼ੁਰਮਾਨ ਮਿਲਦੇ ਹਨ।

ਗੁਰੂ ਸਾਹਿਬ ਦੇ ਦਰਬਾਰ ਦੀ ਇਕ ਹੋਰ ਅਸਚਰਜਤਾ ਦੀ ਗੱਲ ਇਹ ਵੀ ਹੈ ਕਿ ਆਪਣੀ ਸ਼ਾਨੋਂ-ਸ਼ੌਕਤ ਦੇ ਲਿਹਾਜ਼ ਨਾਲ ਵੀ ਇਸ ਦਰਬਾਰ ਦਾ ਕਿਧਰੇ ਕੋਈ ਸਾਨੀ ਨਹੀਂ ਸੀ। ਉਸ ਸਮੇਂ ਗੁਰੂ ਸਾਹਿਬ ਦੇ ਦਸਤੇ-ਮੁਬਾਰਕ ਉਤੇ ਬੈਠਣ ਵਾਲਾ ਚਿੱਟਾ ਬਾਜ਼ ਅਤੇ ਤਬੇਲੇ ਦੀ ਜ਼ੀਨਤ- ਅਠਖੇਲੀਆਂ ਕਰਦਾ ਨੀਲਾ ਘੋੜਾ ਆਪਣੀ ਮਿਸਾਲ ਆਪ ਸਨ। ਇੰਜ ਹੀ, ਸੰਮਤ 1736 ਵਿਚ ਕਾਬਲ ਦੀ ਸੰਗਤ ਜੋ ਕੀਮਤੀ ਹੀਰੇ-ਮੋਤੀਆਂ ਜੜ੍ਹਿਤ ਪਸ਼ਮੀਨੇ ਦੀ ਚਾਨਣੀ ਲੈ ਕੇ ਹਾਜ਼ਰ ਹੋਈ ਸੀ, ਉਸ ਸਸਤੇ ਜ਼ਮਾਨੇ ਵਿਚ ਇਸ ਦੀ ਕੀਮਤ ਦੋ ਲੱਖ ਰੁਪੈ ਤੋਂ ਉਪਰ ਦੱਸੀ ਜਾਂਦੀ ਹੈ, ਅਤੇ ਇਸ ਨੂੰ ਤੱਕ ਕੇ ਕਹਿੰਦੇ-ਕਹਾਉਂਦੇ ਬਾਈਧਾਰ ਦੇ ਰਾਜੇ ਅਤੇ ਹੋਰ ਮਹਿਮਾਨ ਉਂਗਲਾਂ ਟੁੱਕਦੇ ਰਹਿ ਜਾਂਦੇ ਸਨ। ਇੰਜ ਹੀ ਆਸਾਮ ਦੇ ਰਾਜਾ ਰਾਮ ਸਿੰਘ ਦਾ ਪੁੱਤਰ ਰਾਜਾ ਰਤਨ ਰਾਇ, ਜਿਸ ਦਾ ਜਨਮ ਗੁਰੂ ਤੇਗ਼ ਬਹਾਦਰ ਜੀ ਦੇ ਆਸ਼ੀਰਵਾਦ ਸਦਕਾ ਹੋਇਆ ਸੀ, ਸੰਮਤ 1737 ਵਿਚ ਆਪਣੀ ਮਾਤਾ ਸਵਰਨਮਤੀ ਜੀ ਨਾਲ ਗੁਰੂ ਘਰ ਦਾ ਸ਼ੁਕਰਾਨਾ ਕਰਨ ਲਈ ਅਨੰਦਪੁਰ ਸਾਹਿਬ ਪੁੱਜਾ ਤਾਂ ਭੇਟਾ ਵਜੋਂ ਬਹੁਤ ਹੀ ਅਮੋਲਕ ਸੌਗਾਤਾਂ ਗੁਰੂ ਜੀ ਨੂੰ ਅਰਪਣ ਕੀਤੀਆਂ। ਇਨ੍ਹਾਂ ਵਿਚ ਬਹੁਤ ਹੀ ਅਣਮੁੱਲੇ ਬਸਤਰ, ਸ਼ਸਤਰ, ਚਾਂਦੀ ਦੇ ਬਰਤਨ, ਪੰਜ ਫੁਰਤੀਲੇ ਘੋੜੇ, ਮੋਤੀਆਂ ਦੇ ਹਾਰ, ਜੜਾਊ ਕਲਗ਼ੀ, ਚੰਨਣ ਦੀ ਚੌਂਕੀ ਆਦਿਕ ਤੋਂ ਇਲਾਵਾ ਇਕ ਪੰਜ-ਕਲਾ ਸ਼ਸਤਰ (ਜਿਸ ਵਿਚ ਕਲਾ ਦੱਬਿਆਂ ਕਦੀ ਛੋਟੀ ਕ੍ਰਿਪਾਨ, ਕਦੀ ਪਿਸਤੌਲ, ਕਦੀ ਗੁਰਜ ਅਤੇ ਕਦੀ ਕਟਾਰ ਬਣ ਜਾਂਦੀ ਸੀ) ਅਤੇ ਪ੍ਰਸ਼ਾਦੀ ਹਾਥੀ ਵੀ ਭੇਟ ਕੀਤਾ। ਆਸਾਮ ਦਾ ਇਲਾਕਾ, ਜੋ ਅੱਜ ਵੀ ਹਾਥੀਆਂ ਲਈ ਪ੍ਰਸਿੱਧ ਹੈ, ਤੋਂ ਲਿਆਂਦਾ ਪ੍ਰਸ਼ਾਦੀ ਹਾਥੀ ਵੀ ਆਪਣੀ ਮਿਸਾਲ ਆਪ ਸੀ। ਜਿੱਥੇ ਇਸਦੀ ਦਿੱਖ ਨਿਰਾਲੀ ਸੀ- ਇਸਦਾ ਚਿੱਟੇ ਹਾਥੀ ਦੰਦ ਵਾਂਗ ਸਫ਼ੈਦ ਚੌੜਾ ਮੱਥਾ ਅਤੇ ਮੱਥੇ ਤੋਂ ਪੂਛ

ਤੀਕ ਸਫ਼ੈਦ ਲਕੀਰ ਇਸਦੇ ਰੂਪ ਨੂੰ ਚਾਰ ਚੰਨ ਲਗਾਂਦੀ ਸੀ, ਉਥੇ ਭਾਂਤ-ਭਾਂਤ ਦੇ ਕਰਤਬ ਕਰਨ ਵਿਚ ਵੀ ਇਹ ਪੂਰੀ ਤਰ੍ਹਾਂ ਸਿਖਿਅਤ ਸੀ। ਮਿਸਾਲ ਵਜੋਂ- ਬਲਦੀ ਮਿਸ਼ਾਲ ਚੁੱਕ ਕੇ ਚਾਨਣਾ ਕਰ ਦੇਣਾ, ਜਿਤਨੀ ਮਰਜ਼ੀ ਦੂਰ ਤੀਰ ਚਲਾਉ- ਸੁੰਡ ਨਾਲ ਚੁੱਕ ਲਿਆਉਣਾ, ਚੌਰ ਸੁੰਡ ਵਿਚ ਪਕੜਾਉ ਤਾਂ ਉਸ ਨਾਲ ਅੱਗੇ ਖੜ੍ਹੇ ਵਿਅਕਤੀ ਦੇ ਸਿਰ ਉਤੇ ਚੌਰ ਕਰਨ ਲੱਗ ਜਾਣਾ- ਇਸ ਹਾਥੀ ਦੇ ਕੁਝ ਖ਼ਾਸ ਕਰਤਬ ਸਨ, ਜਿਨ੍ਹਾਂ ਨੂੰ ਵੇਖ ਕੇ ਹਰ ਕੋਈ ਰਸ਼ਕ ਕਰਦਾ ਸੀ ਅਤੇ ਕਈ ਰਿਆਸਤੀ ਰਾਜੇ ਤਾਂ ਇਨ੍ਹਾਂ ਦੁਰਲੱਭ ਸੌਗਾਤਾਂ ਨੂੰ ਹਥਿਆਉਣ ਦੀ ਕੋਸ਼ਿਸ਼ ਵਿਚ ਵੀ ਲੱਗੇ ਹੋਏ ਸਨ। ਵੇਖਿਆ ਜਾਵੇ ਤਾਂ ਭੰਗਾਣੀ ਦੀ ਜੰਗ ਦਾ ਇਕ ਮੁੱਖ ਕਾਰਨ ਗੁਰੂ ਦਰਬਾਰ ਵਿਚ ਇਨ੍ਹਾਂ ਬੇਸ਼ਕੀਮਤੀ ਭੇਟਾਵਾਂ ਦਾ ਹੋਣਾ ਵੀ ਸੀ।

ਅੱਜ ਦੁਨੀਆਂ ਦੇ ਕਿਸੇ ਵੀ ਹਿੱਸੇ ਵਿੱਚ ਕੋਈ ਕੁਦਰਤੀ ਕਹਿਰ ਵਾਪਰ ਜਾਏ ਜਾਂ ਜੰਗ-ਯੁੱਧ ਦਾ ਸਮਾਂ ਹੋਵੇ, ਤਾਂ ਝੱਟ-ਪੱਟ ਸੇਵਾ-ਕਾਰਜਾਂ ਲਈ ਨਿੱਤਰਨ ਵਾਲੀ ਪਰਉਪਕਾਰੀ ਸੰਸਥਾ - 'ਰੈਡ ਕਰਾਸ' ਤੋਂ ਕੌਣ ਜਾਣੂੰ ਨਹੀਂ? 'ਰੈਡ ਕਰਾਸ' ਸੰਸਥਾ ਦੀ ਸਥਾਪਨਾ ਸਵਿਟਜ਼ਰਲੈਂਡ ਦੇ ਇਕ ਵਪਾਰੀ ਹੈਨਰੀ ਡੂਨੈਂਟ (Henry Dunant) ਦੇ ਯਤਨਾਂ ਨਾਲ 22 ਅਗਸਤ 1864 ਨੂੰ ਜਨੇਵਾ ਵਿਖੇ ਹੋਈ, ਜਿਸ ਨੇ ਜੂਨ 1859 ਵਿਚ ਇਟਲੀ ਦੀ ਯਾਤ੍ਰਾ ਦੌਰਾਨ, ਸੋਲਫੈਰੀਨੋ (Solferino) ਵਿਖੇ 15 ਘੰਟੇ ਦੇ ਕਰੀਬ ਚੱਲੀ ਮਾਰੂ ਜੰਗ, ਜਿਸ ਵਿਚ 40,000 ਤੋਂ ਵਧੇਰੇ ਸੈਨਿਕ ਸਖ਼ਤ ਜ਼ਖ਼ਮੀ ਹੋਏ, ਦੀ ਸਾਂਭ-ਸੰਭਾਲ ਦਾ ਕਾਰਜ ਨਗਰ ਨਿਵਾਸੀਆਂ ਦੀ ਮਦਦ ਨਾਲ ਕੀਤਾ ਅਤੇ 'A Memory of Solferino' ਪੁਸਤਕ ਰਾਹੀਂ ਅਜਿਹੀ ਸੰਸਥਾ ਦੀ ਸਥਾਪਤੀ ਬਾਰੇ ਆਵਾਜ਼ ਵੀ ਉਠਾਈ। ਲੇਕਿਨ ਬਹੁਤ ਘੱਟ ਲੋਕ ਇਸ ਤੱਥ ਤੋਂ ਵਾਕਿਫ਼ ਹਨ ਕਿ ਇਟਲੀ ਦੇਸ਼ ਵਿਚ ਵਾਪਰੀ ਉਪ੍ਰੋਕਤ ਘਟਨਾ ਤੋਂ ਲਗ-ਭਗ 150 ਸਾਲ ਪਹਿਲਾਂ ਹੀ ਇਸ ਪਰਉਪਕਾਰੀ ਕਾਰਜ ਦੀ ਆਰੰਭਤਾ ਸ੍ਰੀ ਅਨੰਦਪੁਰ ਸਾਹਿਬ ਦੀ ਪਾਵਨ ਧਰਤੀ 'ਤੇ ਬਾਖ਼ੂਬੀ ਹੋ ਚੁੱਕੀ ਸੀ, ਜਿਸ ਦੀ ਸ਼ੁਰੂਆਤ ਗੁਰਸਿੱਖੀ ਦੇ ਸੁਨਹਿਰੀ ਅਸੂਲਾਂ ਨੂੰ ਪ੍ਰਣਾਏ ਭਾਈ ਘਨੱਈਆ ਜੀ ਨੇ ਕੀਤੀ ਸੀ, ਜਿਨ੍ਹਾਂ ਨੇ ਸੰਨ 1702-1704 ਦੌਰਾਨ ਅਨੰਦਪੁਰ ਸਾਹਿਬ ਦੇ ਘਮਸਾਣ ਯੁੱਧ ਸਮੇਂ, ਆਪਣੇ-ਪਰਾਏ ਦੀ ਪਹਿਚਾਣ ਤੋਂ ਬੇਨਿਆਜ਼ ਹੋ, ਜ਼ਖ਼ਮੀਆਂ ਅਤੇ ਪਿਆਸਿਆਂ ਨੂੰ ਇਕ-ਰਸ ਜਲ ਛਕਾਉਣ ਦੀ ਅਤੁੱਟ ਸੇਵਾ ਕੀਤੀ ਅਤੇ ਕਲਗੀਧਰ ਪਿਤਾ ਜੀ ਦੀਆਂ ਖ਼ੁਸ਼ੀਆਂ ਦੇ ਪਾਤਰ ਬਣੇ।

ਸਿੱਖ ਧਰਮ ਮਾਨਵਵਾਦੀ ਧਰਮ ਹੈ, ਜੋ ਸਰਬੱਤ ਦਾ ਭਲਾ ਲੋਚਦਾ ਹੈ। ਦਸਾਂ ਗੁਰੂਆਂ ਨੇ ਹੀ ਸਾਂਝੀਵਾਲਤਾ ਦਾ ਵਿਸ਼ਵ-ਵਿਆਪੀ ਸੰਦੇਸ਼ (Cosmopolitan message) ਦਿੱਤਾ ਹੈ, ਜਿਸ ਸਦਕਾ ਸਿੱਖ ਧਰਮ ਦੇ ਅਨੁਆਈ ਦੀਆਂ ਨਜ਼ਰਾਂ ਹਰੇਕ ਥਾਂ ਇਕ ਅਕਾਲਪੁਰਖ ਦੀ ਜੋਤ ਨੂੰ ਵੇਖ ਕੇ ਵਿਗਸਦੀਆਂ ਹਨ, ਸਾਰੇ ਸੰਸਾਰੀ ਜੀਵ ਇਸ ਨੂੰ 'ਹਰਿ ਕਾ ਰੂਪ' ਦਿੱਸ ਆਉਂਦੇ ਹਨ ਅਤੇ ਤਿਨ੍ਹਾਂ ਦੇ ਦੁੱਖਾਂ-ਕਸ਼ਟਾਂ ਨੂੰ ਨਿੱਜ ਦੇ ਜਾਣ, ਨਿਵਾਰਨ ਹਿਤ ਜੀਵਨ ਭਰ ਤਤਪਰ ਰਹਿੰਦਾ ਹੈ। ਇਸ ਦਾ ਰੱਬ ਸਾਂਝਾ ਹੈ, ਗੁਰੂ ਸਾਂਝਾ ਹੈ, ਧਰਮ-ਮੰਦਰ ਸਾਂਝਾ ਹੈ, ਧਰਮ-ਗ੍ਰੰਥ ਸਾਂਝਾ ਹੈ, ਸਮਾਜ ਤੇ ਰਾਜ- ਸਭ ਕੁਝ ਸਾਂਝਾ ਹੈ। ਗੁਰੂ ਕਾ ਸਿੱਖ ਰੋਜ਼ਾਨਾ ਸਵੇਰੇ-ਸ਼ਾਮ, ਨਿੱਜੀ ਅਤੇ ਸੰਗਤੀ ਅਰਦਾਸ ਵਿਚ ਇਹੋ ਮੰਗ ਮੰਗਦਾ ਹੈ-

**'ਨਾਨਕ ਨਾਮ ਚੜ੍ਹਦੀ ਕਲਾ। ਤੇਰੇ ਭਾਣੇ ਸਰਬੱਤ ਕਾ ਭਲਾ।'**

ਅਨੰਦਪੁਰ ਸਾਹਿਬ ਦਾ ਜੰਗ ਜ਼ੋਰਾਂ ਉਤੇ ਸੀ ਕਿ ਇਕ ਦਿਨ ਕੁਝ ਸਿੰਘ ਭਾਈ ਘਨੱਈਆ ਜੀ ਨੂੰ ਦਸਮੇਸ਼ ਪਿਤਾ ਜੀ ਪਾਸ ਪਕੜ ਕੇ ਲਿਆਏ ਅਤੇ ਸ਼ਿਕਾਇਤ ਕੀਤੀ ਕਿ "ਇਹ ਹੁਣ ਦੁਸ਼ਮਣਾਂ ਨਾਲ ਰਲ ਗਿਆ ਜਾਪਦਾ ਹੈ, ਕਿਉਂਕਿ ਫੱਟੜ ਸਿੰਘਾਂ ਦੇ ਨਾਲ-ਨਾਲ ਉਨ੍ਹਾਂ ਨੂੰ ਵੀ ਪਾਣੀ ਪਿਲਾ ਰਿਹਾ ਹੈ। ਅਸੀਂ ਭਾਰੀ ਤਰੱਦਦ ਕਰਕੇ ਵੈਰੀਆਂ ਨੂੰ ਘਾਇਲ ਕਰਦੇ ਹਾਂ ਅਤੇ ਇਹ ਮਰਨ-ਕਿਨਾਰੇ ਪਹੁੰਚੇ ਦੁਸ਼ਮਣਾਂ ਦੇ ਮੂੰਹ ਵਿਚ ਪਾਣੀ ਪਾ ਕੇ, ਉਨ੍ਹਾਂ ਨੂੰ ਮੁੜ ਸਾਡੇ ਨਾਲ ਲੜਨ ਲਈ ਤਿਆਰ ਕਰ ਦਿੰਦਾ ਹੈ। ਗੁਰੂ ਘਰ ਦਾ ਨਮਕ ਖਾ ਕੇ ਹਰਾਮ ਕਰਨ ਵਾਲੇ ਇਸ ਦੋਖੀ ਨੂੰ ਸਖ਼ਤ ਤੋਂ ਸਖ਼ਤ ਸਜ਼ਾ ਦਿੱਤੀ ਜਾਵੇ।" ਗੁਰੂ ਸਾਹਿਬ ਵਲੋਂ ਪੁੱਛ-ਪ੍ਰਤੀਤ ਹੋਈ ਤਾਂ ਭਾਈ ਘਨੱਈਆ ਜੀ ਨੇ ਗਲ ਵਿਚ ਪੱਲਾ ਪਾ, ਅਧੀਨਗੀ ਨਾਲ ਅਰਜ਼ ਕੀਤੀ ਸੀ ਕਿ ਆਪ ਜੀ ਦੀ ਕ੍ਰਿਪਾ-ਦਿਆਲਤਾ ਦਾ ਸਦਕਾ ਕੁਝ ਅਜਿਹੀ ਸੋਝੀ ਮਿਲੀ ਹੈ ਕਿ ਜਿੱਧਰ ਵੀ ਨਜ਼ਰ ਜਾਂਦੀ ਹੈ, ਆਪ ਜੀ ਦਾ ਹੀ ਰੂਪ ਦਿੱਸ ਆਉਂਦਾ ਹੈ। ਕੋਈ ਵੀ ਦੁਸ਼ਮਣ ਜਾਂ ਬੇਗ਼ਾਨਾ ਨਜ਼ਰ ਨਹੀਂ ਆਉਂਦਾ-

ਗੁਰਹਿ ਦਿਖਾਇਓ ਲੋਇਨਾ॥
ਈਤਹਿ ਊਤਹਿ ਘਟਿ ਘਟਿ ਘਟਿ ਘਟਿ, ਤੂੰਹੀ ਤੂੰਹੀ ਮੋਹਿਨਾ॥

*(ਆਸਾ ਮਹਲਾ ੫, ਪੰਨਾ ੪੦੭)*

ਨਾ ਕੋ ਮੇਰਾ ਦੁਸਮਨੁ ਰਹਿਆ, ਨਾ ਹਮ ਕਿਸ ਕੇ ਬੈਰਾਈ॥
ਬ੍ਰਹਮੁ ਪਸਾਰੁ ਪਸਾਰਿਓ ਭੀਤਰਿ, ਸਤਿਗੁਰ ਤੇ ਸੋਝੀ ਪਾਈ॥
ਸਭੁ ਕੋ ਮੀਤੁ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ॥
ਦੂਰਿ ਪਰਾਇਓ ਮਨ ਕਾ ਬਿਰਹਾ, ਤਾ ਮੇਲੁ ਕੀਓ ਮੇਰੈ ਰਾਜਨ॥

*(ਧਨਾਸਰੀ ਮਹਲਾ ੫, ਪੰਨਾ ੬੭੧)*

ਕਲਗ਼ੀਧਰ ਪਿਤਾ ਜੀ ਸਿੱਖ ਦੀ ਕਰਨੀ 'ਤੇ ਬਹੁਤ ਪ੍ਰਸੰਨ ਹੋਏ ਅਤੇ ਭਾਈ ਘਨੱਈਆ ਜੀ ਨੂੰ ਥਾਪੜਾ ਦਿੰਦੇ ਹੋਏ ਫ਼ੁਰਮਾਇਆ ਕਿ ਗੁਰਸਿੱਖੀ ਦੇ ਅਸਲ ਮਨੋਰਥ ਨੂੰ ਆਪ ਨੇ ਹੀ ਜਾਣਿਆ ਹੈ। ਮਰਹਮ ਦੀ ਡੱਬੀ ਮੰਗਵਾਈ ਅਤੇ ਭਾਈ ਘਨੱਈਆ ਜੀ ਨੂੰ ਦਿੰਦੇ ਹੋਏ ਕਿਹਾ ਕਿ ਜਿੱਥੇ ਜ਼ਖ਼ਮੀਆਂ ਨੂੰ ਪਾਣੀ ਪਿਲਾਉਣ ਦਾ ਪਰਉਪਕਾਰ ਕਰਦੇ ਹੋ, ਉਥੇ ਜ਼ਖਮਾਂ ਉਤੇ ਮਰਹਮ ਲਗਾਉਣ ਦੀ ਸੇਵਾ ਵੀ ਕਰਿਆ ਕਰੋ। ਕਾਸ਼! ਸਾਡੇ ਮਸਤਕ ਵਿਚ ਵੀ ਭਾਈ ਘਨੱਈਆ ਜੀ ਵਾਂਗ ਗਿਆਨ ਦਾ ਤੀਸਰਾ ਨੇਤਰ ਖੁੱਲ੍ਹ ਸਕੇ, ਤਾਂ ਜੋ "ਕਬੀਰ ਤੂੰ ਤੂੰ ਕਰਤਾ ਤੂ ਹੂਆ, ਮੁਝ ਮਹਿ ਰਹਾ ਨ ਹੂੰ॥ ਜਬ ਆਪਾ ਪਰ ਕਾ ਮਿਟਿ ਗਇਆ, ਜਤ ਦੇਖਉ ਤਤ ਤੂ॥" ਵਾਲਾ ਦੈਵੀ ਸੰਕਲਪ ਦ੍ਰਿੜ੍ਹ ਹੋ ਸਕੇ।

ਸੌ ਫ਼ੀਸਦੀ ਸਚਾਈ ਇਹੋ ਹੈ ਕਿ 'ਰੈਡ ਕਰਾਸ' ਦੀ ਵਿਚਾਰਧਾਰਾ ਦਾ ਜਨਮ ਸ੍ਰੀ ਅਨੰਦਪੁਰ ਸਾਹਿਬ ਵਿਖੇ 300 ਸਾਲ ਤੋਂ ਵੀ ਪਹਿਲਾਂ ਹੋਇਆ, ਇਸ ਨੂੰ ਸਭ ਤੋਂ ਪੇਸ਼ਤਰ ਸੰਸਾਰ ਸਾਹਵੇਂ ਪੇਸ਼ ਕਰਨ ਵਾਲੇ ਸੁਭਾਗੇ ਵਿਅਕਤੀ ਦਸਮੇਸ਼ ਸਤਿਗੁਰੂ ਜੀ ਦੇ ਅਨਿੰਨ ਸਿੱਖ ਭਾਈ ਘਨੱਈਆ ਜੀ ਹਨ ਅਤੇ ਭਾਈ ਘਨੱਈਆ ਜੀ ਦਾ ਇਹ ਅਨੋਖਾ ਪਰਉਪਕਾਰੀ ਵਾਕਿਆ ਦੁਨੀਆਂ ਭਰ ਦੇ ਇਤਿਹਾਸਾਂ ਅਤੇ ਸਕੂਲਾਂ-ਕਾਲਜਾਂ ਦੀਆਂ ਪਾਠ-ਪੁਸਤਕਾਂ ਵਿਚ ਨਿਰਸੰਦੇਹ

ਸੁਨਹਿਰੀ ਅੱਖਰਾਂ ਵਿਚ ਲਿਖੇ ਜਾਣ ਵਾਲਾ ਹੈ।

"ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ॥" ਕਲਗ਼ੀਧਰ ਪਿਤਾ ਜੀ ਦੀ ਵਰੋਸਾਈ ਅਤੇ ਖ਼ਾਲਸੇ ਦੀ ਵਾਸੀ ਹੋਣ ਦਾ ਮਾਣ ਪਾਉਣ ਵਾਲੀ ਸ੍ਰੀ ਅਨੰਦਪੁਰ ਸਾਹਿਬ ਦੀ ਪਾਵਨ ਨਗਰੀ ਵਿਖੇ ਸਮੇਂ-ਸਮੇਂ ਅਜਿਹੇ ਇਨਕਲਾਬੀ ਵਰਤਾਰੇ ਵਰਤੇ, ਜਿਨ੍ਹਾਂ ਸਦਕਾ ਨਵੇਂ ਤੇ ਅਲੌਕਿਕ ਇਤਿਹਾਸ ਸਿਰਜੇ ਗਏ। ਇਕ ਝਾਕੀ ਵਿਚ ਨੌਂ ਸਾਲ ਦੇ ਬਾਲਾ ਪ੍ਰੀਤਮ ਗੋਬਿੰਦ ਰਾਇ ਜੀ, ਪਿਤਾ ਗੁਰੂ ਜੀ ਤੋਂ, ਦੂਰ ਕਸ਼ਮੀਰ ਤੋਂ ਲੰਬਾ ਪੰਧ ਮਾਰ ਕੇ ਗੁਰੂ ਦਰਬਾਰ ਵਿਚ ਪਹੁੰਚੇ, ਜੰਞੂ ਤੇ ਤਿਲਕ-ਧਾਰੀ ਪੰਡਤਾਂ ਦੀ ਮਾਯੂਸੀ ਦਾ ਕਾਰਨ ਪੁੱਛ ਰਹੇ ਹਨ ਅਤੇ ਜਦੋਂ ਗੁਰੂ ਤੇਗ਼ ਬਹਾਦਰ ਜੀ ਸਾਰਾ ਬਿਰਤਾਂਤ ਸੁਣਾ ਕੇ, ਸਮੱਸਿਆ ਦੇ ਨਿਪਟਾਰੇ ਲਈ ਕਿਸੇ ਮਹਾਨ ਵਿਅਕਤੀ ਵਲੋਂ ਆਪਾ ਵਾਰਨ ਦੀ ਗੱਲ ਕਰਦੇ ਹਨ ਤਾਂ ਸ੍ਰੀ ਗੋਬਿੰਦ ਰਾਇ ਜੀ, ਪਿਤਾ ਗੁਰੂ ਜੀ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ, ਬੜੇ ਹੀ ਪਿਆਰ ਨਾਲ ਆਖਦੇ ਹਨ ਕਿ ਆਪ ਜੀ ਤੋਂ ਮਹਾਨ ਹੋਰ ਕੋਈ ਨਹੀਂ ਹੈ, ਇਸ ਲਈ ਆਪ ਜੀ ਦਿੱਲੀ ਜਾਣ ਦੇ ਤਿਆਰੇ ਕਰੋ ਅਤੇ ਮੇਰੀ ਪਾਲਣਾ-ਪੋਸਣਾ ਦੀ ਕੋਈ ਚਿੰਤਾ ਨਾ ਕਰੋ- "ਜਬ ਦਾਂਤ ਨ ਥੇ ਤਬ ਦੂਧ ਦੀਓ, ਅਬ ਦਾਂਤ ਦੀਏ ਤੋ ਕਿਆ ਅੰਨ ਨ ਦੈ ਹੈ?"

ਇਕ ਹੋਰ ਝਾਕੀ ਵਿਚ ਚਾਂਦਨੀ ਚੌਂਕ, ਦਿੱਲੀ ਵਿਖੇ ਗੁਰੂ ਪਿਤਾ ਜੀ ਦੀ ਅਦੁੱਤੀ ਸ਼ਹਾਦਤ ਉਪ੍ਰੰਤ ਭਾਈ ਜੈਤਾ ਜੀ, ਤਮਾਮ ਔਕੜਾਂ-ਮੁਸੀਬਤਾਂ ਦਾ ਸਾਹਮਣਾ ਕਰਦੇ ਹੋਏ ਗੁਰੂ ਜੀ ਦਾ ਪਾਵਨ ਸੀਸ ਲੈ ਕੇ, ਸ੍ਰੀ ਅਨੰਦਪੁਰ ਸਾਹਿਬ ਪੁੱਜਦੇ ਹਨ, ਤਾਂ ਵੱਡੇ ਜਿਗਰੇ ਵਾਲੇ ਸ੍ਰੀ ਗੋਬਿੰਦ ਰਾਇ ਜੀ ਰਤਾ ਭਰ ਵੀ ਨਹੀਂ ਡੋਲਦੇ, ਅੱਖਾਂ 'ਚੋਂ ਹੰਝੂ ਤੱਕ ਨਹੀਂ ਕੇਰਦੇ, ਬਲਕਿ ਮਹਾਨ ਸਿਦਕੀ ਸਿੱਖ ਭਾਈ ਜੈਤਾ ਜੀ ਨੂੰ ਪਿਆਰ-ਗਲਵੱਕੜੀ ਵਿਚ ਲੈ ਕੇ "ਰੰਗਰੇਟੇ - ਗੁਰੂ ਕੇ ਬੇਟੇ! ਰਹੋ ਪੰਥ ਕੇ ਸੰਗ ਅਮੇਟੇ" ਦਾ ਵਰ ਦਿੰਦੇ ਹਨ ਅਤੇ ਪਾਵਨ ਸੀਸ ਦੇ ਸਸਕਾਰ ਸਮੇਂ ਭਾਰੀ ਵਿਰਲਾਪ ਕਰ ਰਹੀਆਂ ਸਿੱਖ ਸੰਗਤਾਂ ਨੂੰ ਧੀਰਜ ਦਿੰਦੇ ਹੋਏ, ਪਰਮੇਸ਼ਰ ਦਾ ਭਾਣਾ ਮੰਨਣ ਦਾ ਉਪਦੇਸ਼ ਕਰਦੇ ਹਨ।

ਇਕ ਹੋਰ ਝਾਕੀ ਵੇਖੋ- ਲਾਹੌਰ ਨਿਵਾਸੀ ਸੁਭਿਖੀਏ ਖੱਤ੍ਰੀ ਹਰਿਜੱਸ ਜੀ ਦੀ ਸਪੁੱਤ੍ਰੀ ਸ੍ਰੀ ਮਾਤਾ ਜੀਤੋ ਜੀ ਨਾਲ ਅਨੰਦ ਕਾਰਜ ਦੀ ਗੱਲ ਚੱਲੀ ਤਾਂ ਗੁਰੂ ਸਾਹਿਬ ਨੇ ਬਰਾਤ ਲੈ ਕੇ ਲਾਹੌਰ ਜਾਣ ਤੋਂ ਸਾਫ਼ ਇਨਕਾਰ ਕਰ ਦਿੱਤਾ ਅਤੇ ਇਸ ਸ਼ੁਭ ਕਾਰਜ ਲਈ ਸ੍ਰੀ ਅਨੰਦਪੁਰ ਸਾਹਿਬ ਦੇ ਨਜ਼ਦੀਕ ਇਕ ਰਮਣੀਕ ਸਥਾਨ ਵੇਖ ਕੇ 'ਗੁਰੂ ਕਾ ਲਾਹੌਰ' ਵਸਾ ਦਿੱਤਾ, ਜਿੱਥੇ 23 ਹਾੜ ਸੰਮਤ 1734 ਬਿਕ੍ਰਮੀ ਨੂੰ ਅਨੰਦ ਕਾਰਜ ਸੰਪੰਨ ਹੋਇਆ। ਨਵਾਂ ਲਾਹੌਰ ਵਸਾਉਣ ਦਾ ਜ਼ਿਕਰ ਭਾਈ ਕੋਇਰ ਸਿੰਘ ਜੀ ਨੇ ਇੰਜ ਕੀਤਾ ਹੈ:

ਸ੍ਰੀ ਗੁਰ ਕਹੈ-ਬਯਾਹੁ ਹਯਾ ਕੀਜੈ।
ਜਗ ਮੈ ਭਲੀ ਭਾਂਤ ਜਸ ਲੀਜੈ॥੧੨੮॥
ਜੇ ਲਾਹੌਰ ਕੋ ਚਹਤ ਪਸਾਰਾ। ਇਹਾਂ ਲਹੌਰ ਰਚੈਂ ਸੁਖ ਕਾਰਾ॥
ਤਾ ਪੁਰ ਤੇ ਦੁਤ ਕੋਸ ਮਹਾਨਾ। ਰਚਾ ਲਹੌਰ ਮਹਾ ਸੁਖ ਦਾਨਾ॥੧੨੯॥...
ਕਰ ਸੰਖੇਪ ਕਹੀ ਇਹ ਬਾਤਾ। ਪ੍ਰਭ ਬਯਾਹ ਅਤਿ ਮੰਗਲ ਦਾਤਾ॥੧੩੧॥

*('ਗੁਰਬਿਲਾਸ ਪਾਤਸ਼ਾਹੀ ੧੦')*

ਸਮੇਂ ਦੇ ਮਹਾਨ ਵਿਦਵਾਨ ਅਤੇ ਅਰਬੀ-ਫ਼ਾਰਸੀ ਆਦਿ ਭਾਸ਼ਾਵਾਂ ਦੇ ਆਲਮ-ਫ਼ਾਜ਼ਲ ਭਾਈ ਨੰਦ ਲਾਲ ਜੀ, ਜੋ ਕਦੀ ਮੁਲਤਾਨ ਦੇ ਨਵਾਬ ਪਾਸ ਮੀਰ-ਮੁਨਸ਼ੀ ਸਨ ਅਤੇ ਬਾਅਦ ਵਿਚ ਆਗਰੇ ਆਣ ਕੇ ਔਰੰਗਜ਼ੇਬ ਦੇ ਵੱਡੇ ਸ਼ਹਿਜ਼ਾਦੇ 'ਮੁਅਜ਼ਮ' (ਜੋ ਮਗਰੋਂ 'ਬਹਾਦਰ ਸ਼ਾਹ' ਦੇ ਲਕਬ ਨਾਲ ਦਿੱਲੀ ਦੇ ਤਖ਼ਤ 'ਤੇ ਬੈਠਾ) ਦੇ ਵੀ ਮੀਰ-ਮੁਨਸ਼ੀ ਰਹੇ, ਕਲਗੀਧਰ ਪਾਤਸ਼ਾਹ ਦੇ ਦਰਬਾਰ ਦੀ ਮਹਿਮਾ ਸੁਣ ਕੇ ਅਨੰਦਪੁਰ ਸਾਹਿਬ ਆਏ ਤਾਂ ਗੁਰੂ ਚਰਨਾਂ ਦੇ ਭੌਰੇ ਬਣ ਕੇ ਹਮੇਸ਼ਾਂ ਲਈ ਇਥੋਂ ਦੇ ਹੋ ਕੇ ਹੀ ਰਹਿ ਗਏ। ਆਪ ਨੇ ਜਿਥੇ ਦਸ ਗੁਰੂ ਸਾਹਿਬਾਨ ਦੀ ਉਸਤਤਿ ਵਿਚ ਬਹੁਤ ਹੀ ਉਚ ਪਾਏ ਦੀ ਰਚਨਾ ਕੀਤੀ, ਉਥੇ 'ਤੌਸੀਫ਼ੋ ਸਨਾ', 'ਖਾਤਮਹ', 'ਗੰਜ ਨਾਮਾ', 'ਦੀਵਾਨਿ ਗੋਯਾ', 'ਇਨਸ਼ਾ ਦਸਤੂਰ', 'ਅਰਜ਼ੁਲ ਅਲਫ਼ਾਜ਼' ਆਦਿ ਪੁਸਤਕਾਂ ਵੀ ਲਿਖੀਆਂ। ਇਕ ਵੇਰ 'ਬੰਦਗੀ ਨਾਮਾ' ਦੀ ਰਚਨਾ ਕਰਕੇ ਗੁਰੂ ਸਾਹਿਬ ਦੀ ਖ਼ਿਦਮਤ ਵਿਚ ਹਾਜ਼ਰ ਹੋਏ ਤਾਂ ਗੁਰੂ ਸਾਹਿਬ ਨੇ ਪੁਸਤਕ ਵਿਚ ਦਰਸਾਏ ਮਹਾਨ ਵਿਚਾਰਾਂ ਦੀ ਭਾਰੀ ਪ੍ਰਸੰਸਾ ਕਰਦੇ ਹੋਏ, ਪੁਸਤਕ ਦਾ ਨਾਮ 'ਬੰਦਗੀ ਨਾਮਾ' ਤੋਂ 'ਜ਼ਿੰਦਗੀ ਨਾਮਾ' ਕਰ ਦਿੱਤਾ ਸੀ।

ਰਾਜ ਦਰਬਾਰਾਂ ਵਿਚ ਕਵੀਆਂ, ਸੰਗੀਤਕਾਰਾਂ ਅਤੇ ਵਿਦਵਾਨਾਂ ਨੂੰ ਰੱਖਣ ਦਾ ਰਿਵਾਜ਼ ਹਮੇਸ਼ਾਂ ਹੀ ਰਿਹਾ ਹੈ, ਬਾਦਸ਼ਾਹ ਅਕਬਰ ਦੇ ਦਰਬਾਰ ਵਿਚ ਵੀ ਨੌਂ ਰਤਨ ਹੋਇਆ ਕਰਦੇ ਸਨ। ਲੇਕਿਨ 52 ਮਹਾਨ ਕਵੀਆਂ ਦਾ ਗੁਰੂ ਦਰਬਾਰ ਦੀ ਜ਼ੀਨਤ ਹੋਣਾ ਅਤੇ ਉਨ੍ਹਾਂ ਨੂੰ ਭਾਰੀ ਇਨਾਮਾਂ-ਇਕਰਾਮਾਂ ਨਾਲ ਨਿਵਾਜਿਆ ਜਾਣਾ ਇਕ ਚਮਤਕਾਰੀ ਘਟਨਾ ਸੀ, ਜੋ ਇਤਿਹਾਸਾਂ ਵਿਚ ਨਾ ਤਾਂ ਪਹਿਲਾਂ ਵਾਪਰੀ ਸੀ ਅਤੇ ਸ਼ਾਇਦ ਹੀ ਕਦੀ ਵਾਪਰੇਗੀ। ਇਤਿਹਾਸ ਗਵਾਹ ਹੈ ਕਿ ਅਨੰਦਪੁਰ ਸਾਹਿਬ ਦਾ ਵੱਡਾ ਜੰਗ ਛਿੜਨ ਤੋਂ ਪਹਿਲਾਂ ਤ੍ਰੈਕਾਲ-ਦਰਸ਼ੀ ਸਤਿਗੁਰੂ ਜੀ ਨੇ ਦਰਬਾਰ ਦੇ ਕੁੱਲ ਵਿਦਵਾਨ ਤੇ ਕਵੀ ਬੁਲਾ ਕੇ, ਉਨ੍ਹਾਂ ਨੂੰ ਨਕਦ ਰਾਸ਼ੀ, ਬਸਤਰ, ਹੀਰੇ-ਮੋਤੀਆਂ ਦੇ ਹਾਰ, ਘੋੜੇ ਤੇ ਹਾਥੀਆਂ ਤਕ ਦਾ ਦਾਨ ਦਿੱਤਾ ਅਤੇ ਉਨ੍ਹਾਂ ਦੀ ਮਰਜ਼ੀ ਦੇ ਟਿਕਾਣਿਆਂ 'ਤੇ ਪਹੁੰਚਾਣ ਦਾ ਪ੍ਰਬੰਧ ਕਰਕੇ, ਖ਼ੁਸ਼ੀ-ਖ਼ੁਸ਼ੀ ਵਿਦਾ ਕੀਤਾ। ਉਸ ਸਮੇਂ ਘਰੋ-ਘਰੀ ਜਾ ਰਹੇ ਕਵੀ ਜਨਾਂ ਵਲੋਂ ਜੋ ਗੁਰੂ ਜੱਸ ਵਰਣਨ ਕੀਤਾ ਗਿਆ, ਇਸ ਦਾ ਇਕ ਨਮੂਨਾ ਕਵੀ ਹੰਸ ਰਾਮ ਦੀ ਜ਼ਬਾਨੀ ਵੇਖੋ:-

ਦੁੰਦਭੀ ਧੁੰਕਾਰੇ ਬਾਜੇ, ਮਾਨੋ ਜਲਧਰ ਗਾਜੇ,
ਰਾਜਤ ਨਿਸ਼ਾਨ ਭਜ ਭਾਨੁ ਛਿਪੇ ਜਾਤ ਹੈਂ।
ਹਾਥਿਨ ਕੇ ਹਲਕਾ, ਹਜ਼ਾਰਨ ਗਨੇ ਕੋ ਹਯ,
ਜਟਤਿ ਜਵਾਹਰ ਜੋ ਜਗ ਮਗ ਗਾਤ ਹੈਂ।
ਕੋਰ ਸਾਜੇ ਜੋਰ ਕਰਿ, ਨਾਲਨ ਕੋ ਸ਼ੋਰ ਸੁਨਿ,
ਸੰਕਤਿ ਸੁਰੇਸ਼ ਔ ਨਰੇਸ਼ ਬਿਲਖਾਤ ਹੈਂ।
ਹੰਸ ਰਾਮ ਕਹਿਤ, ਬਿਰਾਜੇ ਜਿਨ ਭਾਜੇ,
ਗੁਰ ਗੋਬਿੰਦ ਕੋ ਮਾਂਗੇ ਕਵਿਰਾਜ ਚਲੇ ਜਾਤ ਹੈਂ।

*('ਗੁਰਮਤਿ ਲੈਕਚਰ', ਗਿ. ਪ੍ਰਤਾਪ ਸਿੰਘ, ਪੰਨਾ ੩੯੩)*

ਅਰਥਾਤ—ਜਦੋਂ ਅਸੀਂ ਦਸਮੇਸ਼ ਪਾਤਸ਼ਾਹ ਦੇ ਦਰਬਾਰ ਵਿਚੋਂ ਭਾਰੀ ਮਾਨ-ਸਨਮਾਨ

ਲੈ ਕੇ ਚੱਲੇ ਤਾਂ ਨਗਾਰਿਆਂ ਦੀ ਆਵਾਜ਼ ਬੱਦਲਾਂ ਦੇ ਗਰਜਣ ਦਾ ਭੁਲੇਖਾ ਪਾ ਰਹੀ ਹੈ, ਇਤਨੀ ਧੂੜ ਉਡ ਰਹੀ ਹੈ ਕਿ ਸੂਰਜ ਛਿਪ ਗਿਆ ਲੱਗਦਾ ਹੈ। ਇਹ ਜੋ ਹਜ਼ਾਰਾਂ ਹੀ ਹਾਥੀ ਤੇ ਬੇਸ਼ੁਮਾਰ ਘੋੜੇ ਹਨ, ਇਹ ਵੀ ਖਾਲੀ ਪਿੰਡੇ ਨਹੀਂ, ਬਲਕਿ ਇਨ੍ਹਾਂ ਦੀਆਂ ਅੰਬਾਰੀਆਂ ਤੇ ਕਾਠੀਆਂ ਵਿਚ ਕੀਮਤੀ ਹੀਰੇ-ਪੰਨੇ ਜੜੇ ਹੋਏ ਹਨ। ਜਦੋਂ ਇਹ ਹਾਥੀ-ਘੋੜੇ ਕਤਾਰਾਂ ਬੰਨ੍ਹ ਕੇ ਚੱਲਦੇ ਹਨ ਤਾਂ ਭਾਰੀ ਸ਼ੋਰ-ਸ਼ਰਾਬਾ ਸੁਣ ਕੇ ਪ੍ਰਿਥਵੀ ਦੇ ਰਾਜਿਆਂ ਤਾਂ ਭਲਾ ਡਰਨਾ ਹੀ ਹੈ, ਸਵਰਗ ਦੇ ਇੰਦਰ ਦੇਵਤੇ ਨੂੰ ਵੀ ਕੰਬਣੀ ਛਿੜ ਰਹੀ ਹੈ। ਕਵੀ ਹੰਸ ਰਾਮ ਕਹਿੰਦਾ ਹੈ ਕਿ ਕੋਈ ਵੀ ਡਰੋ ਨਹੀਂ, ਟਿਕੇ ਰਹੋ, ਕੋਈ ਤੁਹਾਡੇ 'ਤੇ ਚੜ੍ਹਾਈ ਕਰ ਕੇ ਨਹੀਂ ਆ ਰਿਹਾ, ਬਲਕਿ ਇਹ ਤਾਂ ਕਲਗੀਧਰ ਪਾਤਸ਼ਾਹ ਦੇ ਵਰੋਸਾਏ ਹੋਏ ਕਵੀ ਜਨ, ਗੁਰੂ ਘਰੋਂ ਖ਼ੈਰਾਤ ਲੈ ਕੇ ਪਰਤ ਰਹੇ ਹਨ।

ਨੌਂ ਸਾਲ ਦੀ ਅਲਪ ਅਵਸਥਾ ਵਿਚ ਪੂਜ ਪਿਤਾ ਜੀ ਨੂੰ ਧਰਮ ਦੀ ਵੇਦੀ ਉਤੇ ਕੁਰਬਾਨ ਹੋਣ ਲਈ ਦਿੱਲੀ ਨੂੰ ਤੋਰਨਾ ਅਤੇ ਫਿਰ ਚਮਕੌਰ ਦੀ ਘੋਰ ਜੰਗ ਦੌਰਾਨ ਜਵਾਨ-ਜਹਾਨ ਬੇਟਿਆਂ ਨੂੰ ਆਪ ਸ਼ਸਤਰ-ਬਸਤਰ ਅਤੇ ਜਿਗਾ-ਕਲਗੀ ਸਜਾ ਕੇ, ਰਣਖੇਤਰ ਵਿਚ ਲਾੜੀ ਮੌਤ ਨੂੰ ਪਰਨਾਉਣ ਲਈ ਥਾਪੜਾ ਦੇ ਕੇ ਘੱਲਣਾ- ਗੁਰੂ ਸਾਹਿਬ ਦੇ ਹਿਮਾਲਾ ਪਰਬਤ ਜੇਡ ਬੁਲੰਦ ਹੌਸਲੇ, ਬੱਬਰ ਸ਼ੇਰ ਜਿਹੇ ਵੱਡੇ ਜਿਗਰੇ ਅਤੇ ਕੁਰਬਾਨੀ ਦੇ ਬੇਮਿਸਾਲ ਜਜ਼ਬੇ ਦਾ ਹੀ ਤਾਂ ਪ੍ਰਮਾਣ ਹਨ। ਦੁਨੀਆਂ ਭਰ ਦੇ ਇਤਿਹਾਸ ਫਰੋਲ ਕੇ ਵੇਖ ਲਵੋ, ਅਜਿਹੀ ਮਿਸਾਲ ਕਿਧਰੇ ਵੀ ਨਹੀਂ ਮਿਲੇਗੀ। ਅਜੁਧਿਆ-ਪਤੀ ਦਸ਼ਰਥ ਨੂੰ ਭਲੀ-ਭਾਂਤ ਪਤਾ ਸੀ ਕਿ ਉਸਦਾ ਪੁੱਤਰ ਰਾਮ 14 ਸਾਲ ਲਈ ਬਣਬਾਸ ਹੀ ਜਾ ਰਿਹਾ ਹੈ ਅਤੇ ਇਹ ਸਮਾਂ ਬੀਤਣ ਬਾਅਦ ਜਾਂ ਪਹਿਲਾਂ ਵੀ ਕਿਸੇ ਸੰਯੋਗ ਕਾਰਨ ਵਾਪਸ ਪਰਤ ਹੀ ਆਵੇਗਾ- ਲੇਕਿਨ ਵਿਛੋੜਾ ਬਰਦਾਸ਼ਤ ਨਾ ਕਰ ਸਕਿਆ ਅਤੇ ਮਹਿਲਾਂ ਦੀ ਛੱਤ ਤੋਂ ਡਿੱਗ ਕੇ ਜਾਨ ਦੇ ਦਿੱਤੀ। ਇੰਜ ਹੀ ਦੁੱਖ ਤੇ ਸੁਖ, ਜਨਮ ਤੇ ਮਰਨ ਆਦਿ ਜੀਵਨ ਦੀਆਂ ਅਟੱਲ ਸਚਾਈਆਂ ਜਾਨਣ ਅਤੇ ਗਿਆਨ ਮਿਲਣ ਉਪ੍ਰੰਤ ਉਸ ਦੀ ਰੌਸ਼ਨੀ ਨਾਲ ਕੁਲ ਸੰਸਾਰ ਦਾ ਹਨ੍ਹੇਰਾ ਦੂਰ ਕਰਨ ਦੀ ਜਗਿਆਸਾ ਲੈ ਕੇ, ਮਹਿਲਾਂ ਦੇ ਸੁਖ-ਆਰਾਮ ਅਤੇ ਪ੍ਰਵਾਰ ਨੂੰ ਛੱਡ ਕੇ, ਘੋਰ ਰਾਤਰੀ ਸਮੇਂ, ਤਪ-ਸਾਧਨਾ ਲਈ ਤੁਰਨ ਵਾਲੇ ਰਾਜਕੁਮਾਰ ਗੌਤਮ ਬੁੱਧ ਨੂੰ ਇਤਨਾ ਹੌਸਲਾ ਨਾ ਪਿਆ ਕਿ ਸੌਂ ਰਹੇ ਪਤਨੀ ਅਤੇ ਪੁੱਤਰ ਨੂੰ ਜਗਾ ਕੇ ਉਨ੍ਹਾਂ ਨਾਲ ਅੱਖਾਂ ਚਾਰ ਕਰ ਸਕੇ ਜਾਂ ਦਿਲ ਦੀ ਬਾਤ ਹੀ ਸਾਂਝੀ ਕਰ ਸਕੇ ਅਤੇ ਏਧਰ ਕਲਗੀਧਰ ਪਿਤਾ ਜੀ ਦਾ ਹੌਸਲਾ ਵੇਖੋ ਜੋ ਇਕ ਪਾਸੇ ਹੱਸ-ਹੱਸ ਯਤੀਮ ਹੋਣਾ ਕਬੂਲ ਰਹੇ ਹਨ ਅਤੇ ਦੂਜੇ ਪਾਸੇ ਜਾਨ ਤੋਂ ਵੀ ਪਿਆਰੇ ਜਿਗਰ ਦੇ ਟੁਕੜਿਆਂ ਨੂੰ ਧਰਮ ਲਈ ਕੁਰਬਾਨ ਹੋਣ ਲਈ ਮੈਦਾਨੇ-ਜੰਗ ਵਿਚ ਤੋਰਨ ਬਾਅਦ ਜਾਬਰਾਂ-ਜਰਵਾਣਿਆਂ ਨੂੰ ਸੋਧਦਿਆਂ, ਕੋਮਲ ਛਾਤੀਆਂ ਉਤੇ ਤੀਰਾਂ, ਤਲਵਾਰਾਂ ਅਤੇ ਬਰਛੀਆਂ ਦੇ ਫੱਟ ਖਾਂਦੇ ਵੇਖਦਿਆਂ ਅਤੇ ਅੰਤ ਵਿਚ ਸ਼ਹਾਦਤ ਦੇ ਜਾਮ ਪੀਂਦਿਆਂ ਤੱਕ ਕੇ ਜਿੱਥੇ ਪਰਮ-ਅਨੰਦ ਵਿਚ ਖ਼ੁਸ਼ੀ ਦੇ ਜੈਕਾਰੇ ਗਜਾ ਰਹੇ ਹਨ, ਉਥੇ ਸਹੀ ਰੂਪ ਵਿਚ ਅਮਾਨਤ ਅਦਾ ਹੋਣ ਉਤੇ ਅਕਾਲ ਪੁਰਖ ਦਾ ਲੱਖ-ਲੱਖ ਸ਼ੁਕਰ ਵੀ ਮਨਾ ਰਹੇ ਹਨ। ਹੈ ਕਿਸੇ ਇਤਿਹਾਸ ਵਿਚ ਐਸੀ ਕੁਰਬਾਨੀ ਅਤੇ ਸ਼ੁਕਰਾਨੇ ਦੀ ਮਿਸਾਲ?

ਸਮਕਾਲੀ ਸੂਫ਼ੀ ਕਵੀ ਸਾਈਂ ਬੁੱਲੇ ਸ਼ਾਹ (1680-1758 ਈਸਵੀ) ਨੇ "ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ, ਸੁੰਨਤ ਹੋਤੀ ਸਭ ਕੀ" ਜਿਹੇ ਬੇਬਾਕ ਬੋਲ ਐਵੇਂ ਤਾਂ ਨਹੀਂ ਸੀ

ਆਖ ਦਿੱਤੇ। ਇਸੇ ਪ੍ਰਥਾਏ 'ਗੁਰਪ੍ਰਤਾਪ ਸੂਰਜ ਗ੍ਰੰਥ' ਦੇ ਕਰਤਾ ਮਹਾਂਕਵੀ ਭਾਈ ਸੰਤੋਖ ਸਿੰਘ ਜੀ ਦੀਆਂ ਨਿਮਨ ਸਤਰਾਂ ਵੀ ਬਹੁਤ ਮਕਬੂਲ ਹੋਈਆਂ ਹਨ:

ਛਾਇ ਜਾਤੀ ਏਕਤਾ, ਅਨੇਕਤਾ ਵਿਲਾਏ ਜਾਤੀ,
ਹੋਵਤੀ ਕੁਚੀਲਤਾ ਕਤੇਬਨ, ਕੁਰਾਨ ਕੀ।
ਪਾਪ ਪਰਪੱਕ ਜਾਤੇ, ਧਰਮ ਧਸੱਕ ਜਾਤੇ,
ਵਰਨ ਗਰਕ ਜਾਤੇ, ਸਹਿਤ ਬਿਧਾਨ ਕੀ।
ਦੇਵੀ-ਦੇਵ, ਦੇਵਤੇ, ਸੰਤੋਖ ਸਿੰਘ ਦੂਰ ਹੋਤੇ,
ਰੀਤ ਮਿਟ ਜਾਤੀ, ਕਥਾ ਵੇਦਨ-ਪੁਰਾਨ ਕੀ।
ਸ੍ਰੀ ਗੁਰੂ ਗੋਬਿੰਦ ਸਿੰਘ, ਪਾਵਨ ਪਵਨ ਸੂਰ,
ਮੂਰਤ ਨਾ ਹੋਤੀ ਜਉ ਪੈ ਕਰੁਣਾ ਨਿਧਾਨ ਕੀ।

*(ਰੁਤ ੫, ਅੰਸੂ ੫੦)*

* * *

# ਗੁਰੂ ਗੋਬਿੰਦ ਸਿੰਘ ਜੀ
# ਗ਼ੈਰ-ਸਿੱਖ ਵਿਦਵਾਨਾਂ ਦੀ ਨਜ਼ਰ ਵਿਚ

ਸ਼ਹੀਦ ਪਿਤਾ ਦੇ ਸਪੁੱਤਰ ਤੇ ਸ਼ਹੀਦ ਸਪੁੱਤਰਾਂ ਦੇ ਪਿਤਾ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਹੁਪੱਖੀ ਸ਼ਖ਼ਸੀਅਤ ਹਰ ਪਾਸਿਓਂ ਅਲੌਕਿਕ ਤੇ ਹੈਰਾਨ ਕਰਨ ਵਾਲੀ ਹੈ। ਸਤਿਗੁਰੂ ਜੀ ਦਾ ਜੀਵਨ ਹਰ ਪੱਖੋਂ ਮੁਕੰਮਲ ਤੇ ਆਦਰਸ਼ਕ ਜੀਵਨ ਸੀ। ਜਿੱਥੇ ਆਪ ਇਕ ਅਦੁੱਤੀ ਯੋਧੇ ਸਨ ਉੱਥੇ ਇਕ ਵੱਡੇ ਮਨੋ-ਵਿਗਿਆਨੀ ਵੀ ਸਨ। ਆਪ ਇਕ ਮਹਾਨ ਆਗੂ ਤੇ ਉੱਚ ਕੋਟੀ ਦੇ ਕਲਾਕਾਰ ਸਨ। ਕਲਮ ਤੇ ਤਲਵਾਰ ਦੋਹਾਂ ਦੇ ਧਨੀ ਸਤਿਗੁਰ ਜੀ ਨੇ ਵਿਦਵਾਨ ਤੇ ਯੋਧਿਆਂ ਦੋਹਾਂ ਦੀ ਬੇਮਿਸਾਲ ਕਦਰ ਕੀਤੀ। ਦਸਮੇਸ਼ ਪਿਤਾ ਜੀ ਇਕ ਅਨੋਖੇ ਚੋਜੀ-ਪ੍ਰੀਤਮ ਤੇ ਰਾਜ ਜੋਗੀ ਸਨ।

ਪੰਜ ਭੂਤਕ ਸਰੀਰ ਵਿਚ ਆਪ ਕੇਵਲ 42 ਸਾਲ ਵਿਚਰੇ। 1666 ਈ. ਵਿਚ ਆਪ ਨੇ ਮਨੁੱਖੀ ਜਾਮਾ ਧਾਰਿਆ। ਧੁਰ ਦਰਗਾਹੋਂ ਅਕਾਲ ਪੁਰਖ ਦੇ ਨਿਵਾਜੇ ਹੋਏ 'ਸਤਿ' ਸਤਿਗੁਰੂ ਜੀ 'ਪੁਰਖ ਕਾ ਦਾਸਾ' ਬਣ ਕੇ ਇਸ ਸੰਸਾਰ ਵਿਚ ਵਿਚਰੇ ਤੇ 'ਜਗਤ ਤਮਾਸ਼ਾ' ਦੇਖ ਕੇ ਮੁੜ 1708 ਈ. ਵਿਚ 'ਦਵੈ ਤੇ ਏਕ ਰੂਪ' ਹੋ ਗਏ। ਇਤਨੀ ਛੋਟੀ ਆਯੂ ਵਿਚ ਜਿਤਨੇ ਮਹਾਨ ਕੰਮ ਸਤਿਗੁਰੂ ਜੀ ਕਰ ਗਏ ਇਹ ਇਕ ਕਰਾਮਾਤ ਹੈ।

ਆਪ ਨੂੰ ਕਲਗੀਧਰ ਪਿਤਾ ਨੀਲੇ ਦਾ ਅਸਵਾਰ, ਫੌਜਾਂ ਵਾਲਾ, ਬਾਜਾਂ ਵਾਲਾ, ਅੰਮ੍ਰਿਤ ਦਾਤਾ, ਧਾਰਮਕ ਰਖਸ਼ਕ, ਸੱਚਾ ਪਾਤਸ਼ਾਹ, ਪੰਥ ਦਾ ਵਾਲੀ ਆਦਿ ਕਈ ਵਿਸ਼ੇਸ਼ਣਾਂ ਨਾਲ ਯਾਦ ਕੀਤਾ ਜਾਂਦਾ ਹੈ। ਦੁਨੀਆਂ ਦੇ ਕਿਸੇ ਹੋਰ ਮਹਾਂ ਪੁਰਖ ਨੂੰ ਸ਼ਾਇਦ ਹੀ ਇਤਨੇ ਖਿਤਾਬ ਮਿਲੇ ਹੋਣ। 'ਨੀਚ' ਊਚ ਕਰਨ ਵਾਲੇ, 'ਮੁਕਤੀ ਦਾਤਾ' 'ਸਰਬੰਸਦਾਨੀ', 'ਆਪੇ ਗੁਰ ਚੇਲਾ', ਸਤਿਗੁਰੂ ਜੀ ਦੇ ਗੁਣ ਬੇਅੰਤ ਹਨ:

ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ, ਤੂ ਸਾਹਿਬ ਗੁਣੀ ਨਿਧਾਨਾ॥'

ਸਤਿਗੁਰੂ ਜੀ ਦੀ ਬਹੁਪੱਖੀ, ਸ਼ਖ਼ਸੀਅਤ ਉੱਪਰ ਸਮੁੱਚੇ ਤੌਰ 'ਤੇ ਇਕ ਨਜ਼ਰ ਮਾਰਿਆਂ ਜੋ ਗੁਣ ਇਕਦਮ ਉਘੜ ਕੇ ਰੂਪਮਾਨ ਹੋ ਜਾਂਦੇ ਹਨ ਉਹ ਵੱਖ-ਵੱਖ ਗ਼ੈਰ-ਸਿੱਖ ਇਤਿਹਾਸਕਾਰਾਂ ਤੇ ਵਿਦਵਾਨਾਂ ਦੀਆਂ ਲਿਖਤਾਂ ਵਿੱਚੋਂ ਚੁਣ ਕੇ ਤੇ ਅਨੁਵਾਦ ਕੇ ਹੇਠਾਂ ਅੰਕਿਤ ਕੀਤੇ ਜਾਂਦੇ ਹਨ।

**ਸਰ ਜਾਨ ਮੈਲਕਾਮ:** (ਗੁਰੂ) ਗੋਬਿੰਦ (ਸਿੰਘ) ਦਾ ਉਦੇਸ਼ ਸਾਰੇ ਸਿੱਖਾਂ ਨੂੰ ਇਕ ਸਮਾਨ ਬਨਾਣਾ ਸੀ ਅਤੇ ਇਹ ਦਰਸਾਣਾ ਸੀ ਕਿ ਉਨ੍ਹਾਂ ਦੀ ਉਨਤੀ ਕੇਵਲ ਉਦਮ ਤੇ ਕਿਰਤ ਉਪਰ

ਨਿਰਭਰ ਹੋਏਗੀ। ਉਹ ਇਹ ਗੱਲ ਭਲੀ-ਭਾਂਤ ਜਾਣਦੇ ਸਨ ਕਿ ਨੀਵੀਆਂ ਨਸਲਾਂ ਦੇ ਲੋਕਾਂ ਨੂੰ ਤੇ ਮੁਰਦਾ ਦਿਲ ਇਨਸਾਨਾਂ ਨੂੰ ਉਤਸ਼ਾਹ ਦੇਣਾ ਤੇ ਮਾਣ ਦੇ ਕੇ ਉਤਾਰਨਾ ਕਿਤਨਾ ਜ਼ਰੂਰੀ ਹੈ। ਉਨ੍ਹਾਂ ਨੇ ਆਪਣੇ ਸਿੱਖਾਂ ਦੇ ਨਾਮ ਤੱਕ ਬਦਲ ਦਿੱਤੇ ਤੇ ਉਨ੍ਹਾਂ ਨੂੰ ਸਿੰਘ ਭਾਵ ਸ਼ੇਰ ਬਣਾ ਦਿੱਤਾ।

**ਕਨਿੰਘਮ:** (ਗੁਰੂ) ਗੋਬਿੰਦ ਸਿੰਘ ਜੀ ਦੀ ਸ਼ਖਸੀਅਤ ਤੇ ਉਪਦੇਸ਼ਾਂ ਨੇ ਸਿੱਖਾਂ ਦੇ ਮਨਾਂ ਦਾ ਹੀ ਕਾਇਆਂ-ਕਲਪ ਨਹੀਂ ਕੀਤਾ ਸਗੋਂ ਉਨ੍ਹਾਂ ਦੀ ਸਰੀਰਿਕ ਡੀਲ-ਡੌਲ ਭੀ ਬਦਲ ਦਿੱਤੀ। ਆਪ ਨੇ ਸਿੱਖਾਂ ਵਿਚ ਐਸੀ ਰੂਹ ਫੂਕੀ ਕਿ ਉਨ੍ਹਾਂ ਨੂੰ ਹਰ ਪੱਖੋਂ ਬਲਵਾਨ ਤੇ ਤਕੜਾ ਕਰ ਦਿੱਤਾ।

(ਗੁਰੂ) ਗੋਬਿੰਦ ਸਿੰਘ (ਜੀ) ਦੇ ਜੀਵਨ ਦੇ ਅਧਿਐਨ ਕਰਨ ਲਈ ਸਾਨੂੰ ਇਕ ਤੇਜ਼ ਰਫ਼ਤਾਰ ਘੋੜੇ ਜਿੰਨਾ ਤੇਜ਼ ਹੋਣਾ ਪਏਗਾ, ਕਿਉਂਕਿ ਉਨ੍ਹਾਂ ਨੇ ਛੋਟੀ ਜਿਹੀ ਉਮਰ (42 ਸਾਲਾਂ) ਵਿਚ ਉਹ ਮਹਾਨ ਕੰਮ ਕਰ ਦਿਖਾਏ ਜਿਨ੍ਹਾਂ ਨੂੰ ਸਮਝਣ ਲਈ ਤੇਜ਼ ਬੁਧੀ ਦੀ ਲੋੜ ਹੈ। ਦੂਜੇ ਪੀਰਾਂ, ਪੈਗੰਬਰਾਂ ਤੇ ਧਾਰਮਕ ਆਗੂਆਂ ਨੂੰ ਕਿਧਰੇ ਉਸ ਉਮਰ 'ਤੇ ਪਹੁੰਚ ਕੇ ਗਿਆਨ ਦੀ ਪਦਵੀ ਪਰਾਪਤ ਹੋਈ ਜਿਸ ਆਯੂ ਵਿਚ ਕਿ (ਗੁਰੂ) ਗੋਬਿੰਦ ਸਿੰਘ ਨਵੀਂ ਕੌਮ ਬਣਾ ਕੇ ਉਸ ਵਿਚ ਨਵਾਂ ਜੋਸ਼ ਤੇ ਨਵਾਂ ਜੀਵਨ ਫੂਕ ਕੇ ਤੇ ਨਵੀਂ ਕੌਮੀਅਤ ਭਰ ਕੇ ਇਸ ਫਾਨੀ ਦੁਨੀਆਂ ਤੋਂ ਚਲੇ ਵੀ ਗਏ।

ਇਹ (ਗੁਰੂ) ਨਾਨਕ (ਦੇਵ) ਲਈ ਨੀਯਤ ਸੀ ਕਿ ਉਹ ਸੁਧਾਰ ਦੇ ਸੱਚੇ ਅਸੂਲ ਬਣਾ ਕੇ ਇਤਨੀ ਚੌੜੀ ਨੀਂਹ ਰੱਖ ਜਾਣ ਕਿ ਬਾਦ (ਦਸਵੇਂ ਗੁਰੂ) ਗੋਬਿੰਦ ਸਿੰਘ ਨਵੀਂ ਕੌਮੀਅਤ ਦੀ ਉਸਾਰੀ ਕਰ ਸਕਣ ਤੇ ਆਪਣੇ ਦੇਸ਼ ਦੀ ਜਨਤਾ ਵਿਚ ਪ੍ਰੀਵਰਤਨ ਲਿਆ ਕੇ ਆਮ ਲੋਕਾਂ ਨੂੰ ਇਹ ਅਮਲੀ ਅਨੁਭਵ ਕਰਾ ਸਕਣ ਕਿ ਨੀਚ ਤੇ ਉਚ ਵਿਚ ਕੋਈ ਭਿੰਨ ਭੇਦ ਨਹੀਂ, ਨਸਲ ਤੇ ਜ਼ਾਤ ਕਰਕੇ ਕੋਈ ਫ਼ਰਕ ਨਹੀਂ, ਰਾਜਨੀਤਿਕ ਅਧਿਕਾਰਾਂ ਕਰਕੇ ਤੇ ਧਾਰਮਿਕ ਅਸੂਲਾਂ ਦੀ ਦ੍ਰਿਸ਼ਟੀ ਤੋਂ ਉਨ੍ਹਾਂ ਵਿਚ ਕੋਈ ਅੰਤਰ ਨਹੀਂ, ਇਕ ਜ਼ਬਰਦਸਤ ਰਾਜ ਅੰਦਰ ਭਾਰੀ ਵਿਰੋਧ ਹੁੰਦਿਆਂ ਆਪਣੇ ਸਿੱਖਾਂ ਨੂੰ ਭਾਈਚਾਰਕ ਗਿਰਾਵਟ ਤੇ ਧਾਰਮਕ ਗਿਲਾਨੀ ਤੋਂ ਬਚਾਕੇ ਆਚਰਣ ਦੀ ਸਾਦਗੀ ਤੇ ਉੱਚਤਾ ਦੇ ਕੇ ਇਕ ਨਵੇਂ ਜੀਵਨ ਤੇ ਜਜ਼ਬੇ ਦਾ ਪਰਚਾਰ ਕੀਤਾ।

ਕੇਵਲ ਸਫਲਤਾ ਹੀ ਕਿਸੇ ਦੀ ਵਡਿਆਈ ਦਾ ਚਿੰਨ੍ਹ ਨਹੀਂ, ਵਡਿਆਈ ਤਾਂ ਸਦਾ ਆਦਰਸ਼ ਦੀ ਹੁੰਦੀ ਹੈ। ਜਿਸ ਨਿਸ਼ਾਨੇ ਵੱਲ ਆਗੂ ਜਾਂ ਲੀਡਰ ਲਿਜਾਏ ਉਹ ਉਸ ਦੀ ਵਡਿਆਈ ਦਾ ਨਾਪ ਹੁੰਦਾ ਹੈ। ਜਦ ਅਸੀਂ (ਗੁਰੂ) ਗੋਬਿੰਦ ਸਿੰਘ ਦਾ ਦੋਖੀਆਂ ਨੂੰ ਖਤਮ ਕਰਨ ਦਾ ਮਿਸ਼ਨ ਵਿਚਾਰਦੇ ਹਾਂ ਤਾਂ ਉਹਨਾਂ ਦੀ ਮਹਾਨ ਸ਼ਖਸੀਅਤ ਤੇ ਵਡਿਆਈ ਬਾਰੇ ਦੋ ਰਾਵਾਂ ਨਹੀਂ ਰਹਿ ਜਾਂਦੀਆਂ। ਉਹਨਾਂ ਦਾ ਅਸਥਾਨ ਮਹਾਂਪੁਰਖਾਂ ਦੀ ਕਤਾਰ ਵਿਚ ਬਹੁਤ ਉੱਚਾ ਹੈ।

(ਗੁਰੂ) ਗੋਬਿੰਦ ਸਿੰਘ ਦੀ ਸ਼ਖਸੀਅਤ ਤੇ ਉਪਦੇਸ਼ਾਂ ਨੇ ਸਿੱਖਾਂ ਦੇ ਕੇਵਲ ਮਨਾਂ ਦਾ ਹੀ ਕਾਇਆਂ-ਕਲਪ ਨਹੀਂ ਕੀਤਾ ਸਗੋਂ ਉਹਨਾਂ ਦੀ ਸਰੀਰਿਕ ਡੀਲ-ਡੌਲ ਭੀ ਬਦਲ ਦਿੱਤੀ।... ਧਾਰਮਿਕ ਵਿਸ਼ਵਾਸ ਤੇ ਸੰਸਾਰਕ ਰੁਚੀਆਂ ਵਿਚ (ਗੁਰੂ) ਗੋਬਿੰਦ ਸਿੰਘ ਦੇ ਸਿੱਖ ਦੂਜੇ

ਹਿੰਦੁਸਤਾਨੀਆਂ ਤੋਂ ਬਿਲਕੁਲ ਅੱਡਰੇ ਹਨ ਤੇ ਉਹਨਾਂ ਵਿਚ ਅੰਦਰਲੇ ਸਾਂਝ ਜਜ਼ਬਿਆਂ ਕਰਕੇ ਤੇ ਬਾਹਰਲੇ ਸਾਂਝੇ ਉਦੇਸ਼ਾਂ ਕਰਕੇ ਸਾਂਝੀਵਾਲਤਾ ਤੇ ਸੰਗਠਨ ਹੈ।

**ਮੈਕਾਲਿਫ:** (ਗੁਰੂ) ਗੋਬਿੰਦ ਸਿੰਘ ਵਿਚ ਇਕ ਜਾਦੂ ਵਰਗੀ ਤਾਕਤ ਸੀ। ਉਹਨਾਂ ਦੇ ਉਪਦੇਸ਼ਾਂ ਦਾ ਆਮ ਲੋਕਾਂ 'ਤੇ ਜਾਦੂਈ ਅਸਰ ਹੋਇਆ। ਉਹਨਾਂ ਨੇ ਆਮ ਡਿੱਗੇ ਹੋਏ ਤੇ ਲਿਤਾੜੇ ਹੋਏ ਲੋਕਾਂ ਨੂੰ ਸੰਸਾਰ ਦੇ ਪ੍ਰਸਿੱਧ ਯੋਧੇ ਬਣਾ ਦਿੱਤਾ।...ਸਿੱਖ ਗੁਰੂਆਂ ਤੋਂ ਪਹਿਲਾਂ ਦੁਨੀਆਂ ਦੇ ਕਿਸੇ ਵੀ ਜਰਨੈਲ ਨੇ ਉਹਨਾਂ (ਲਿਤਾੜੇ ਹੋਏ) ਆਦਮੀਆਂ ਨੂੰ ਜਥੇਬੰਦ ਕਰਨ ਦਾ ਖਿਆਲ ਤੱਕ ਨਹੀਂ ਸੀ ਕੀਤਾ ਜਿਹਨਾਂ ਨੂੰ ਗੁਆਂਢੀ ਦੁਰਕਾਰਦੇ ਰਹੇ ਸਨ।

**ਸੀ. ਐਚ. ਪੇਨ:** (ਗੁਰੂ) ਗੋਬਿੰਦ ਸਿੰਘ ਪਹਿਲੇ ਨੇਤਾ ਹੋਏ ਹਨ ਜਿਹਨਾਂ ਲੋਕ ਰਾਜ ਨੂੰ ਰਾਜਸੀ ਤੇ ਧਾਰਮਕ ਖੇਤਰਾਂ ਵਿਚ ਅਮਲੀ ਸ਼ਕਲ ਦੇ ਕੇ ਅਪਣਾਇਆ, ਇਸ ਤਰ੍ਹਾਂ ਆਪ ਨੇ ਜਥੇਬੰਦ ਧਰਮ ਨੂੰ ਪੰਚਾਇਤੀ ਅਸੂਲਾਂ ਦੇ ਅਧੀਨ ਕਰ ਕੇ ਹਰ ਵਿਅਕਤੀ ਨੂੰ ਆਪਣਾ ਸਵੈਮਾਨ ਪੂਰੀ ਤਰ੍ਹਾਂ ਮਾਨਣ ਤੇ ਪ੍ਰਫੁਲਤ ਕਰਨ ਦਾ ਅਵਸਰ ਦਿੱਤਾ।

ਗੁਰੂ ਨਾਨਕ ਵਾਂਗ ਗੁਰੂ ਗੋਬਿੰਦ ਸਿੰਘ ਨੇ ਪਵਿੱਤਰ ਜੀਵਨ ਤੇ ਸਭ ਤੋਂ ਵੱਧ ਜ਼ੋਰ ਦਿੱਤਾ ਪਰ ਬਹਾਦਰੀ ਦੇ ਕਾਰਨਾਮਿਆਂ ਤੇ ਕੌਮ ਉਸਾਰੀ ਨੂੰ ਭੀ ਨਾਲ ਹੀ ਥਾਂ ਦਿੱਤਾ। ਏਥੋਂ ਤੱਕ ਕਿ ਧਰਮ ਦੀ ਰੱਖਿਆ ਕਰਦੇ ਹੋਏ ਮਰ ਮਿਟਣ ਤੋਂ ਵੱਧ ਇਕ ਸਿੱਖ ਲਈ ਹੋਰ ਕੋਈ ਉੱਚਾ ਕਰਤੱਵ ਨਹੀਂ ਹੋ ਸਕਦਾ।

**ਮੈਕਰੇਗਰ:** ਜਦ ਗੁਰੂ ਗੋਬਿੰਦ ਸਿੰਘ ਦੇ ਕਾਰਨਾਮਿਆਂ ਨੂੰ ਵਾਚੀਏ, ਉਹਨਾਂ ਦੇ ਧਰਮ-ਸੁਧਾਰ ਤੇ ਕੌਮ ਉਸਾਰੀ ਦੇ ਕੰਮਾਂ ਨੂੰ ਦੇਖੀਏ ਤੇ ਨਾਲ ਹੀ ਉਹਨਾਂ ਦੀ ਨਿੱਜੀ ਬਹਾਦਰੀ ਤੇ ਦੁੱਖਾਂ ਤਕਲੀਫਾਂ ਵਿਚ ਦ੍ਰਿੜ੍ਹਤਾ ਦੀ ਕਹਾਣੀ ਪੜ੍ਹੀਏ ਅਤੇ ਅੰਤ ਵਿਚ ਦੁਸ਼ਮਨਾਂ ਤੇ ਮੁਸੀਬਤਾਂ ਦੇ ਮੁਕਾਬਲੇ ਵਿਚ ਉਹਨਾਂ ਨੂੰ ਜਿੱਤ ਪਰਾਪਤ ਕਰਦੇ ਦੇਖੀਏ ਤਾਂ ਸਾਨੂੰ ਗੁਰੂ ਗੋਬਿੰਦ ਸਿੰਘ ਨੂੰ ਉੱਚਾ ਗਿਣਨ ਵਿਚ ਕੋਈ ਸੰਦੇਹ ਨਹੀਂ ਹੋਵੇਗਾ, ਅਸੀਂ ਸਮਝ ਲਵਾਂਗੇ ਕਿ ਸਿੱਖ ਕਿਉਂ ਅੱਜ ਤੱਕ ਗੁਰੂ ਗੋਬਿੰਦ ਸਿੰਘ ਦੀ ਸਨਮਾਨ ਵਜੋਂ ਯਾਦ ਮਨਾਂਦੇ ਹਨ।

**ਗਾਰਡਨ:** ਜਨਤਾ ਦੇ ਮੁਰਦਾ ਢਾਂਚੇ ਵਿਚ ਜੀਵਨ ਦੀ ਨਵੀਂ ਲਹਿਰ ਗੁਰੂ ਗੋਬਿੰਦ ਸਿੰਘ ਦੇ ਉਪਦੇਸ਼ਾਂ ਨੇ ਪਾਈ। ਗੁਰੂ ਗੋਬਿੰਦ ਸਿੰਘ ਵਿਚ ਧਾਰਮਿਕ ਆਗੂ, ਇਕ ਬਾਦਸ਼ਾਹ ਬਲਵਾਨ ਯੋਧੇ ਤੇ ਉੱਚੇ ਨੀਤੀਵਾਨ ਵਾਲੇ ਸਾਰੇ ਹੀ ਗੁਣ ਮੌਜੂਦ ਸਨ। ਉਦੋਂ ਬਿਖੜੇ ਸਮੇਂ ਵਿਚ ਕੇਵਲ ਗੁਰੂ ਗੋਬਿੰਦ ਸਿੰਘ ਹੀ ਅਗਵਾਈ ਕਰ ਸਕਦੇ ਸੀ ਜਿਹਨਾਂ ਨੇ ਆਪਣੇ ਸਿੱਖਾਂ ਨੂੰ ਸ਼ਕਤੀ ਦਾ ਧਾਰਨੀ ਬਣਾਇਆ। ਇਹੀ ਕਾਰਨ ਹੈ ਕਿ ਤਲਵਾਰ (ਕਿਰਪਾਨ) ਨੂੰ ਸਿੱਖਾਂ ਦੀ ਰਹਿਤ ਦਾ ਅੰਗ ਬਣਾ ਦਿੱਤਾ ਗਿਆ।

**ਗਫ਼:** ਗੁਰੂ ਗੋਬਿੰਦ ਸਿੰਘ ਸੰਸਾਰ ਦਾ ਇਕ ਅਤਿ ਸਿਆਣਾ, ਹਮੇਸ਼ਾ ਚੜ੍ਹਦੀ ਕਲਾ ਵਿਚ ਵਿਚਰਨ ਵਾਲਾ, ਪਵਿੱਤਰ ਜਜ਼ਬਿਆਂ ਨਾਲ ਭਰਪੂਰ, ਆਸ਼ਾਵਾਦੀ ਤੇ ਧਾਰਮਿਕ ਰੰਗਣ ਵਿਚ ਰੰਗਿਆ ਹੋਇਆ ਇਕ ਮਹਾਨ ਆਗੂ ਸੀ, ਜਿਸ ਨੇ ਅੰਮ੍ਰਿਤ ਦੀ ਰਸਮ ਦੁਆਰਾ ਕੌਮ ਦੀ ਨਵੇਂ ਸਿਰਿਓਂ ਉਸਾਰੀ ਕੀਤੀ।

**ਡੋਰਥੀ ਫ਼ੀਲਡ:** ਦੇਖਣ ਨੂੰ ਗੁਰੂ ਗੋਬਿੰਦ ਸਿੰਘ ਦਾ ਕੰਮ ਹੋਰ ਗੁਰੂਆਂ ਨਾਲੋਂ ਕੁਝ ਵੱਖਰਾ ਭਾਸੇਗਾ। ਉਹਨਾਂ ਦਾ ਖਾਸ ਕੰਮ ਸੀ ਕਿ ਸਿੱਖ ਕੌਮ ਨੂੰ ਉਸ ਵਕਤ ਬਚਾਇਆ

ਜਾਏ ਜਦ ਕਿ ਉਹ ਖ਼ਤਮ ਹੋ ਸਕਦੀ ਸੀ।...ਪਰ ਇਹ ਕਿਆਸ ਨਹੀਂ ਕਰਨਾ ਚਾਹੀਦਾ ਕਿ ਚੂੰਕਿ ਉਹ ਇਕ ਚੰਗੇ ਜਰਨੈਲ ਸਨ ਇਸ ਲਈ ਆਪਣੇ ਤੋਂ ਪਹਿਲਾਂ ਹੋਏ ਗੁਰੂਆਂ ਤੋਂ ਰੂਹਾਨੀ ਜਾਂ ਧਾਰਮਿਕ ਤੌਰ 'ਤੇ ਘੱਟ ਸਨ।

ਗੁਰੂ ਗੋਬਿੰਦ ਸਿੰਘ ਦੇ ਜੀਵਨ ਦਾ ਇਕ ਬਹੁਤ ਵੱਡਾ ਕੰਮ ਸੀ ਖੰਡੇ ਦੀ ਪਾਹੁਲ ਦੀ ਸਥਾਪਨਾ ਕਰਨਾ।...ਗੁਰੂ (ਜੀ) ਦਾ ਵਡਿਆਈ ਸੂਰਜ-ਵਤ ਹੋ ਕੇ ਚਮਕੀ।

**ਜਾਰਜ ਬੈਟਲੇ ਸਕਾਟ:** ਗੁਰੂ ਗੋਬਿੰਦ ਸਿੰਘ ਨੇ ਉਸ ਵਕਤ ਦੇ ਮੁਗਲ ਸਾਮਰਾਜ ਨੂੰ ਖਤਮ ਕਰਨ ਦੇ ਅਸੰਭਵ ਕੰਮ ਨੂੰ ਕਰ ਕੇ ਦਿਖਾਇਆ ਤੇ ਸਿੱਖ ਆਤਮਕ ਰਾਜ ਸਥਾਪਨ ਕੀਤਾ।

**ਮੁਹੰਮਦ ਲਤੀਫ:** ਗੁਰੂ ਗੋਬਿੰਦ ਸਿੰਘ ਦਾ ਉਦੇਸ਼ ਉੱਚਾ ਸੀ ਅਤੇ ਉਨ੍ਹਾਂ ਨੇ ਜਿਸ ਕੰਮ ਨੂੰ ਅਰੰਭਿਆ ਉਹ ਮਹਾਨ ਸੀ। ਆਮ ਪੱਧਰ ਦੀ ਸਮਝ ਵਾਲਿਆਂ ਨੂੰ ਉਹ ਸ਼ਾਇਦ ਹਾਰੇ ਹੋਏ ਦਿਲ ਵਾਲੀ ਸ਼ਖਸੀਅਤ ਜਾਪਣ, ਪਰ ਇਹ ਸਭ ਉਹਨਾਂ ਦੀ ਬਰਕਤ ਤੇ ਵਡਿਆਈ ਹੈ ਕਿਉਂਕਿ ਉਹ ਨਿਰਜਿੰਦ ਤੇ ਲਿਤਾੜੇ ਹੋਏ ਲੋਕ ਜਥੇਬੰਦ ਹੋ ਗਏ, ਜਿਹਨਾਂ ਨੇ ਰਾਜਨੀਤਿਕ ਪ੍ਰਭੁਤਾ ਤੇ ਅਜ਼ਾਦੀ ਪ੍ਰਾਪਤੀ ਕੀਤੀ।

ਖਤਰੇ ਅਤੇ ਤਬਾਹੀ ਦੇ ਹਾਲਾਤ ਵਿਚ ਵੀ ਗੁਰੂ ਨੇ ਦ੍ਰਿੜ੍ਹਤਾ ਦਾ ਪੱਲਾ ਨਾ ਛੱਡਿਆ। ਰਣ-ਭੂਮੀ ਵਿਚ ਉਹਨਾਂ ਦਾ ਹੌਸਲਾ ਤੇ ਬੀਰਤਾ ਦੇਖਣ ਵਾਲੇ ਹੁੰਦੇ ਸਨ।... ਇਹ ਉਹਨਾਂ ਦੀ ਲਗਾਤਾਰ ਕੋਸ਼ਿਸ਼ ਦਾ ਅਸਰ ਸੀ ਕਿ ਬੇਮੁਹਾਰੇ ਲੋਕ ਇਕ ਲੜੀ ਵਿਚ ਪਰੋਤੇ ਗਏ ਤੇ ਬਲਵਾਨ ਯੋਧੇ ਬਣ ਗਏ।

**ਕੇ. ਐਮ ਪਾਨੀਕਰ:** ਆਪਣੇ ਉਦੇਸ਼ ਨੂੰ ਅਮਲੀ ਰੂਪ ਦੇਣ ਲਈ ਸਭ ਤੋਂ ਪਹਿਲਾਂ ਨਿਗਰ ਤੇ ਠੋਸ ਕਦਮ, ਜੋ ਗੁਰੂ ਗੋਬਿੰਦ ਸਿੰਘ ਨੇ ਚੁਣਿਆ ਉਹ ਸੀ ਆਪਣੇ ਸਿੱਖਾਂ ਨੂੰ ਜਥੇਬੰਦ ਕਰ ਕੇ ਇਕ ਜ਼ਬਤ ਵਿਚ ਪਾਬੰਦ ਕਰਨਾ ਤਾਂ ਜੋ ਉਹ ਇਕ ਦੂਜੇ ਦੇ ਨੇੜੇ ਹੋ ਕੇ ਗੁਰੂ ਜੀ ਦੀ ਆਪਣੀ ਬੇਮਿਸਾਲ ਸ਼ਖਸੀਅਤ ਦੀ ਅਗਵਾਈ ਤੇ ਨਿਗਰਾਨੀ ਹੇਠਾਂ ਇਕ ਲੜੀ ਵਿਚ ਪਰੋਤੇ ਜਾਣ। ਇਸ ਉਦੇਸ਼ ਦੀ ਪੂਰਤੀ ਲਈ ਗੁਰੂ ਨੇ ਖਾਲਸਾ ਨਾਮ ਦੀ ਜਥੇਬੰਦੀ ਅਸਥਾਪਨ ਕੀਤੀ।

**ਸਾਧੂ ਟੀ. ਐਲ. ਵਾਸਵਾਨੀ:** ਗੁਰੂ (ਗੋਬਿੰਦ ਸਿੰਘ) ਜੀ ਨੇ ਆਪਣੇ ਜੀਵਨ ਉਦੇਸ਼ ਦੁਆਰਾ ਧਰਮ ਦੇ ਨਾਲ-ਨਾਲ ਸ਼ਕਤੀ ਤੇ ਦੇਸ਼-ਭਗਤੀ ਵੀ ਮਿਲਾ ਦਿੱਤੀਆਂ। ਉਹਨਾਂ ਨੇ ਆਪਣੇ ਆਪ ਨੂੰ 'ਪਰਮ ਪੁਰਖ ਕਾ ਦਾਸਾ' ਹੀ ਸਮਝਿਆ।... ਉਹਨਾਂ ਕਿਹਾ ਕਿ ਜੋ ਨਿਰੀ ਆਪਣੀ ਜਿੰਦ ਤੇ ਸੁਆਰਥ ਨੂੰ ਮੁੱਖ ਰੱਖੇਗਾ, ਉਹ ਮੇਰਾ ਨਹੀਂ ਬਣ ਸਕੇਗਾ ਤੇ ਉਹ ਜੋ ਧਰਮ ਲਈ ਤੇ ਲੋਕ-ਸੇਵਾ ਲਈ ਜਿੰਦ-ਜਾਨ ਲਾ ਦੇਏਗਾ, ਮੇਰੀ ਨੇੜਤਾ ਪਰਾਪਤ ਕਰ ਸਕੇਗਾ।

ਪਰਮਾਤਮਾ ਦੇ ਨਾਂ 'ਤੇ ਕੁਲ ਲੁਕਾਈ ਦੀ ਸੇਵਾ ਕਰਦਿਆਂ ਉਨ੍ਹਾਂ ਆਪਣਾ ਸਭ ਕੁਝ ਵਾਰ ਸੁਟਿਆ ਤੇ ਇਸ ਵਿੱਚੋਂ ਹੀ ਉਹਨਾਂ ਨੂੰ ਅਸਲ ਅਨੰਦ ਦੀ ਪ੍ਰਾਪਤੀ ਹੋਈ ਤੇ ਉਹ ਸੀ ਪਰਮਾਨੰਦ...ਅਕਾਲ...ਪੁਰਖ....ਜੋ ਸਦਾ ਅਮਰ ਹੈ।

**ਇੰਦੂ ਭੂਸ਼ਨ ਬੈਨਰਜੀ:** ਗੁਰੂ ਗੋਬਿੰਦ ਸਿੰਘ ਭਾਰਤ ਦੀਆਂ ਉਨ੍ਹਾਂ ਕੁਝ ਕੁ ਮਹਾਨ ਹਸਤੀਆਂ ਵਿੱਚੋਂ ਹਨ ਜਿਹਨਾਂ ਦੀ ਸ਼ਖਸੀਅਤ ਸਦੀਵੀ ਹੈ।... ਉਨ੍ਹਾਂ ਨੇ ਹਿੰਦੁਸਤਾਨ ਦੇ ਇਤਿਹਾਸ

ਵਿਚ ਨਵੀਆਂ ਤਾਕਤਾਂ ਨੂੰ ਜਨਮ ਦਿੱਤਾ। ਉਨ੍ਹਾਂ ਨੇ ਹਾਰੀਆਂ ਹੋਈਆਂ ਸ਼ਰੇਣੀਆਂ ਵਿੱਚੋਂ ਇਕ ਨਵੇਂ ਜੀਵਨ ਤੇ ਸ਼ਕਤੀ ਵਾਲੀ ਕੌਮ ਬਣਾਈ। ਉਹ ਲੋਕ ਜੋ ਪਹਿਲਾਂ ਨੀਚ ਤੇ ਅਪਵਿਤ੍ਰ ਸਮਝੇ ਜਾਂਦੇ ਸਨ ਤੇ ਦੁਰਕਾਰੇ ਜਾਂਦੇ ਸਨ, ਹੁਣ ਸਨਮਾਨੇ ਜਾਣ ਲੱਗ ਪਏ।

**ਲਾਲਾ ਦੌਲਤ ਰਾਏ:** ਇਕ ਹੀ ਵਿਅਕਤੀ ਵਿਚ ਸਾਰੇ ਗੁਣ ਮਿਲਣੇ ਬਹੁਤ ਕਠਿਨ ਗੱਲ ਹੈ। ਪਰ ਗੁਰੂ ਗੋਬਿੰਦ ਸਿੰਘ ਹਰ ਪਾਸਿਉਂ ਮੁਕੰਮਲ ਸ਼ਖਸੀਅਤ ਸਨ। ਆਪ ਮਹਾਂ ਕਵੀ ਸਨ, ਧਾਰਮਕ ਨੇਤਾ ਸਨ, ਚੋਟੀ ਦੇ ਸੁਧਾਰਕ ਤੇ ਮੰਨੇ ਪਰਮੰਨੇ ਵਿਦਵਾਨ ਵੀ ਸਨ। ਇਹਨਾਂ ਗੁਣਾਂ ਦੇ ਨਾਲ ਹੀ ਆਪ ਇਕ ਬਹੁਤ ਵੱਡੇ ਬਲਵਾਨ ਯੋਧੇ ਤੇ ਜਰਨੈਲ ਵੀ ਸਨ।

ਆਪ ਇਕ ਮਹਾਨ ਯੋਧੇ ਤੇ ਸੱਚੇ ਕੌਮ ਪ੍ਰਸਤ ਸਨ। ਲੋਕਾਂ ਦੇ ਸੱਚੇ ਸਹਾਇਕ ਤੇ ਆਗੂ ਸਨ। ਲੋਕਾਂ ਦਾ ਪਿਆਰ ਦਿਲ ਵਿਚ ਲੈ ਕੇ ਸੱਚੇ ਜਜ਼ਬੇ ਨਾਲ ਉਨ੍ਹਾਂ ਆਪਣੇ ਨਿਸ਼ਾਨੇ ਵੱਲ ਵੱਧਣਾ ਸ਼ੁਰੂ ਕੀਤਾ ਤੇ ਆਪਣੇ ਸਰਬੰਸ ਦੀ ਆਹੂਤੀ ਦੇਣ ਤੋਂ ਵੀ ਸੰਕੋਚ ਨਾ ਕੀਤਾ।... ਅਸਫਲਤਾ ਦਾ ਸ਼ਬਦ ਗੁਰੂ ਜੀ ਦੇ ਕੋਸ਼ ਵਿਚ ਨਹੀਂ ਸੀ। ਉਹ ਜੋ ਕੁਝ ਚਾਹੁੰਦੇ ਸਨ, ਬਣਾ ਕੇ ਹੀ ਗਏ।

ਗੁਰੂ ਗੋਬਿੰਦ ਸਿੰਘ ਇਕ ਵੱਡੇ ਦੂਰਅੰਦੇਸ਼ ਤੇ ਸੱਚੇ ਦੇਸ਼ ਭਗਤ ਸਨ, ਜਿਨ੍ਹਾਂ ਨੇ ਕੌਮ ਤੇ ਧਰਮ ਦੀ ਬੇਮਿਸਾਲ ਤੇ ਅਨਥੱਕ ਸੇਵਾ ਕੀਤੀ। ਸ੍ਰੀ ਕ੍ਰਿਸ਼ਨ ਜੀ ਤੇ ਸ੍ਰੀ ਰਾਮ ਚੰਦਰ ਜੀ ਆਪਣੀ-ਆਪਣੀ ਥਾਂ ਤੇ ਵੱਡੀਆਂ-ਵੱਡੀਆਂ ਹਸਤੀਆਂ ਹੋਈਆਂ ਹਨ ਤੇ ਉਨ੍ਹਾਂ ਵੀ ਆਪਣੇ ਆਪਣੇ ਸਮੇਂ ਬਹੁਤ ਵੱਡੇ-ਵੱਡੇ ਕਾਰਨਾਮੇ ਕੀਤੇ ਹਨ ਪਰ ਗੁਰੂ ਗੋਬਿੰਦ ਸਿੰਘ ਤਾਂ ਅੱਗੇ ਦਰਜਾ ਰੱਖਦੇ ਹਨ।... ਕ੍ਰਿਸ਼ਨ ਜੀ ਰਣ ਭੂਮੀ ਵਿਚ ਰਾਜਿਆਂ ਤੋਂ ਸ਼ਾਹਜ਼ਾਦਿਆਂ ਦੇ ਵਿੱਚੋਂ ਕਮਜ਼ੋਰੀ ਕੱਢਣ ਦਾ ਯਤਨ ਕਰਦੇ ਹਨ ਪਰ ਗੁਰੂ ਗੋਬਿੰਦ ਸਿੰਘ ਨੇ, ਉਨ੍ਹਾਂ ਲੋਕਾਂ ਨੂੰ ਉੱਚਿਆ ਚੁੱਕਿਆ ਜੋ ਕਿ ਮਿੱਟੀ ਵਿਚ ਰੁਲਦੇ ਪਏ ਸਨ, ਜਿਨ੍ਹਾਂ ਨੂੰ ਇਹ ਸੁਪਨੇ ਵਿਚ ਵੀ ਚਿਤ ਚੇਤੇ ਨਹੀਂ ਸੀ ਕਿ ਉਹ ਕਦੀ ਜੰਗ ਦੇ ਮੈਦਾਨ ਵਿਚ ਜਾ ਕੇ ਬਹਾਦਰੀ ਦੇ ਕਾਰਨਾਮੇ ਕਰ ਦਿਖਾਣਗੇ।

ਜਿਨ੍ਹਾਂ ਸ਼ੂਦਰਾਂ ਦੀ ਕੋਈ ਬਾਤ ਵੀ ਨਹੀਂ ਸੀ ਪੁੱਛਦਾ, ਜਿਨ੍ਹਾਂ ਨੂੰ ਦੁਰਕਾਰਿਆ ਤੇ ਫਿਟਕਾਰਿਆ ਜਾਂਦਾ ਸੀ, ਜੋ ਜ਼ਿਲਤ ਗੁਲਾਮੀ ਵਿਚ ਜੀਵਨ ਬਿਤਾ ਰਹੇ ਸਨ, ਉਨ੍ਹਾਂ ਨੂੰ ਸੰਸਾਰ ਦੇ ਯੋਧਿਆਂ ਦੇ ਟਾਕਰੇ ਉੱਤੇ ਖੜਾ ਕਰਨਾ, ਨਿਰੋਲ ਤੇ ਇਕ ਮਾਤਰ ਗੁਰੂ ਗੋਬਿੰਦ ਸਿੰਘ ਜੀ ਦਾ ਹੀ ਕੰਮ ਸੀ।

**ਡਾ. ਗੋਕਲ ਚੰਦ ਨਾਰੰਗ:** ਗੁਰੂ ਗੋਬਿੰਦ ਸਿੰਘ ਦੇ ਅਸਰ ਹੇਠਾਂ ਅਜੇਹੇ ਮਨੁੱਖਾਂ ਨੂੰ ਭੀ ਰਣਖੇਤਰ ਦੇ ਸੂਰਮੇ ਬਣਾ ਗਏ, ਜਿਨ੍ਹਾਂ ਕਦੀ ਤਲਵਾਰ ਨੂੰ ਹੱਥ ਵੀ ਨਹੀਂ ਸੀ ਲਾਇਆ ਜਾਂ ਮੋਢੇ 'ਤੇ ਬੰਦੂਕ ਰੱਖ ਕੇ ਭੀ ਨਹੀਂ ਸੀ ਦੇਖੀ।

ਮਹਿਰੇ, ਧੋਬੀ ਤੇ ਨਾਈ ਫ਼ੌਜਾਂ ਦੇ ਜਰਨੈਲ ਬਣ ਗਏ, ਜਿਨ੍ਹਾਂ ਸਾਮ੍ਹਣੇ ਵੱਡੇ-ਵੱਡੇ ਰਾਜੇ ਤੇ ਨਵਾਬ ਭੀ ਆਉਣੋਂ ਘਬਰਾਨ ਲੱਗ ਪਏ।

ਗੁਰੂ ਗੋਬਿੰਦ ਸਿੰਘ ਇਕ ਚੋਟੀ ਦੇ ਕਵੀ ਤੇ ਮਹਾਨ ਵਿਦਵਾਨ ਸਨ। ਉਹ ਕਵੀਆਂ ਤੇ ਕੋਮਲ ਹੁਨਰ ਵਾਲਿਆਂ ਦੇ ਵੱਡੇ ਕਦਰਦਾਨ ਸਨ। ਪੰਜਾਬੀ ਤੋਂ ਛੁੱਟ ਆਪ ਸੰਸਕ੍ਰਿਤ, ਫ਼ਾਰਸੀ ਤੇ ਹਿੰਦੀ ਦੇ ਉੱਚ ਕੋਟੀ ਦੇ ਵਿਦਵਾਨ ਸਨ। ਹਿੰਦੀ ਵਿਚ ਆਪ ਦੀ ਕਵਿਤਾ ਦਾ ਕੋਈ ਵੀ ਵੱਡੇ ਤੋਂ ਵੱਡਾ ਕਵੀ ਮੁਕਾਬਲਾ ਨਹੀਂ ਕਰ ਸਕਦਾ।

* * *

# ਗੁਰਬਿਲਾਸ ਪਾਤਿਸ਼ਾਹੀ ਦਸਵੀਂ (ਸੁੱਖਾ ਸਿੰਘ) ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਸ੍ਰੋਤ ਵਜੋਂ

ਗੁਰਬਿਲਾਸ ਪਾਤਸ਼ਾਹੀ ਦਸਵੀਂ ਕ੍ਰਿਤ ਭਾਈ ਸੁੱਖਾ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨਾਲ ਸਬੰਧਤ 1797[1] ਈ. ਵਿਚ ਲਿਖਿਆ ਗਿਆ ਇਕ ਮਹੱਤਵਪੂਰਨ ਸਰੋਤ ਹੈ। ਨਿਰਸੰਦੇਹ ਇਸ ਰਚਨਾ ਵਿਚ ਜਿਥੇ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਬਾਬਤ ਵੇਰਵੇ ਪ੍ਰਾਪਤ ਹੁੰਦੇ ਹਨ ਉਥੇ ਨਾਲ ਹੀ ਇਸ ਰਚਨਾ ਵਿਚ 18ਵੀਂ ਸਦੀ ਵਿਚ ਸਿੱਖਾਂ ਦੀ ਧਾਰਮਿਕ, ਰਾਜਨੀਤਕ, ਸਮਾਜਿਕ ਅਤੇ ਆਰਥਿਕ ਹਾਲਤ ਬਾਰੇ ਵੀ ਮਹੱਤਵਪੂਰਨ ਸੰਕੇਤ ਮਿਲਦੇ ਹਨ। ਹੱਥਲੇ ਪਰਚੇ ਦਾ ਵਿਸ਼ਾ ਇਸ ਰਚਨਾ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਸ੍ਰੋਤ ਵਜੋਂ ਦੇਖਣਾ ਹੈ।

ਗੁਰਬਿਲਾਸ ਪਾਤਸ਼ਾਹੀ ਦਸਵੀਂ ਵਿਚ ਜਿਨ੍ਹਾਂ ਪ੍ਰਮੁੱਖ ਇਤਿਹਾਸਕ ਘਟਨਾਵਾਂ ਦਾ ਵਰਣਨ ਕੀਤਾ ਗਿਆ ਹੈ ਉਹ ਇਸ ਪ੍ਰਕਾਰ ਹਨ: ਗੁਰੂ ਹਰਿਕ੍ਰਿਸ਼ਨ ਜੀ ਨੂੰ ਔਰੰਗਜ਼ੇਬ ਦੁਆਰਾ ਦਿੱਲੀ ਵਿਖੇ ਸੱਦਣਾ ਅਤੇ ਗੁਰੂ ਸਾਹਿਬ ਦੁਆਰਾ ਬਾਦਸ਼ਾਹ ਨੂੰ ਮਿਲਣ ਤੋਂ ਇਨਕਾਰ ਕਰਨਾ, ਗੁਰੂ ਤੇਗ ਬਹਾਦਰ ਜੀ ਦਾ ਬਾਬੇ ਬਕਾਲੇ ਵਿਚ ਪ੍ਰਗਟ ਹੋਣਾ, ਗੁਰੂ ਤੇਗ ਬਹਾਦਰ ਜੀ ਅਤੇ ਮਾਤਾ ਨਾਨਕੀ ਦੁਆਰਾ ਜਗ੍ਹਾ ਮੁੱਲ ਲੈ ਕੇ ਚੱਕ ਨਾਨਕੀ (ਅਨੰਦਪੁਰ ਸਾਹਿਬ) ਸ਼ਹਿਰ ਵਸਾਉਣਾ, ਗੁਰੂ ਗੋਬਿੰਦ ਸਿੰਘ ਜੀ ਦਾ ਪਟਨੇ ਵਿਚ ਜਨਮ, ਗੁਰੂ ਪਿਤਾ ਵੱਲੋਂ ਬੁਲਾਏ ਜਾਣ ਉੱਤੇ ਗੁਰੂ ਗੋਬਿੰਦ ਸਿੰਘ ਜੀ ਦਾ ਅਨੰਦਪੁਰ ਪਹੁੰਚਣਾ, ਕਸ਼ਮੀਰੀ ਪੰਡਤਾਂ ਦੁਆਰਾ ਧਰਮ ਰੱਖਿਆ ਲਈ ਪੁਕਾਰ ਕਰਨੀ ਅਤੇ ਗੁਰੂ ਤੇਗ ਬਹਾਦਰ ਸਾਹਿਬ ਦਾ ਉਨ੍ਹਾਂ ਦੇ ਧਰਮ ਦੀ ਰੱਖਿਆ ਲਈ ਦਿੱਲੀ ਜਾਣਾ, ਗੁਰੂ ਗੋਬਿੰਦ ਸਿੰਘ ਜੀ ਦਾ ਮਾਤਾ ਜੀਤ ਕੌਰ ਨਾਲ ਗੁਰੂ ਕੇ ਲਾਹੌਰ ਵਿਖੇ ਵਿਆਹ ਹੋਣਾ, ਦਿੱਲੀ ਵਿਚ ਨੌਵੇਂ ਗੁਰੂ ਜੀ ਦੀ ਸ਼ਹੀਦੀ, ਗੁਰੂ ਗੋਬਿੰਦ ਸਿੰਘ ਜੀ ਦਾ ਗੁਰ-ਗੱਦੀ ਉੱਤੇ ਬੈਠਣਾ, ਭੰਗਾਣੀ ਦਾ ਯੁੱਧ, ਨਾਦੌਣ ਦਾ ਯੁੱਧ, ਮਸੰਦਾਂ ਨੂੰ ਸੋਧਣਾ, ਖਾਲਸੇ ਦੀ ਸਿਰਜਣਾ ਕਰਨੀ, ਅਨੰਦਪੁਰ ਦੇ ਯੁੱਧ, ਨਿਰਮੋਹ, ਬਿਸਾਲੀ ਅਤੇ ਕਲਮੋਟ ਦੀਆਂ ਲੜਾਈਆਂ, ਸਰਹੰਦ ਅਤੇ ਲਾਹੌਰ ਦੇ ਮੁਗ਼ਲ ਹਾਕਮਾਂ ਸਹਿਤ ਪਹਾੜੀ ਰਾਜਿਆਂ ਦਾ ਅਨੰਦਪੁਰ ਨੂੰ ਲੰਮੇ ਸਮੇਂ ਤਕ ਘੇਰਾ ਪਾਉਣਾ, ਰਸਦ ਪਾਣੀ ਦੀ ਘਾਟ ਕਾਰਨ ਗੁਰੂ ਜੀ ਦਾ ਅਨੰਦਗੜ੍ਹ ਦਾ ਕਿਲ੍ਹਾ ਛੱਡਣਾ, ਚਮਕੌਰ ਦਾ ਯੁੱਧ, ਦੋ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ, ਦੋ ਛੋਟੇ ਸਾਹਿਬਜ਼ਾਦਿਆਂ ਦੀ ਸਰਹੰਦ ਵਿਚ ਸ਼ਹਾਦਤ, ਗੁਰੂ ਜੀ ਦਾ ਮਾਛੀਵਾੜੇ ਪਹੁੰਚਣਾ, ਉੱਚ ਦੇ ਪੀਰ ਬਣ ਕੇ ਕਨੇਚ ਪਹੁੰਚਣਾ, ਉਥੋਂ ਕਾਂਗੜ ਪਹੁੰਚ ਕੇ ਬਾਦਸ਼ਾਹ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਲਿਖਣਾ ਅਤੇ ਭਾਈ ਦਯਾ ਸਿੰਘ ਹੱਥੀਂ ਦੱਖਣ ਵਿਚ ਔਰੰਗਜ਼ੇਬ ਕੋਲ ਭੇਜਣਾ, ਮੁਕਤਸਰ/ਖਿਦਰਾਣੇ ਦੀ

ਢਾਬ ਦਾ ਯੁੱਧ, 40 ਸਿੰਘਾਂ ਦੁਆਰਾ ਲਿਖਿਆ ਬੇਦਾਵਾ ਗੁਰੂ ਸਾਹਿਬ ਦੁਆਰਾ ਪਾੜਨਾ ਅਤੇ ਸਿੰਘਾਂ ਨੂੰ ਮੁਕਤੇ ਦੀ ਉਪਾਧੀ ਦੇਣੀ, ਦਮਦਮਾ ਸਾਹਿਬ ਵਿਚ ਨਿਵਾਸ, ਗੁਰੂ ਸਾਹਿਬ ਦੁਆਰਾ ਸਾਹਿੱਤਕ ਤੇ ਜੰਗੀ ਸਰਗਰਮੀਆਂ ਜਾਰੀ ਰੱਖਣਾ, ਔਰੰਗਜ਼ੇਬ ਦਾ ਦੇਹਾਂਤ, ਤਾਰਾ ਆਜ਼ਿਮ ਦਾ ਗੱਦੀ ਉੱਪਰ ਬੈਠਣਾ, ਬਘੌਰ ਦਾ ਯੁੱਧ, ਬਹਾਦਰ ਸ਼ਾਹ ਦਾ ਗੁਰੂ ਸਾਹਿਬ ਦੀ ਮਦਦ ਨਾਲ ਬਾਦਸ਼ਾਹ ਦੀ ਗੱਦੀ ਉੱਪਰ ਬੈਠਣਾ, ਬਹਾਦਰ ਸ਼ਾਹ ਦੁਆਰਾ ਗੁਰੂ ਸਾਹਿਬ ਨੂੰ ਉਨ੍ਹਾਂ ਦੀ ਧਾਰਮਿਕ ਹਸਤੀ ਕਾਰਨ ਸਤਿਕਾਰ ਵਜੋਂ ਖ਼ਿਲਅਤ (ਸਿਰੋਪਾ) ਭੇਂਟ ਕਰਨਾ, ਬਹਾਦਰ ਸ਼ਾਹ ਦਾ ਸੂਬਿਆਂ ਅਤੇ ਅਮੀਰਾਂ ਨੂੰ ਈਨ ਮਨਾਉਣ (ਅਧੀਨ ਕਰਨ) ਲਈ ਗੁਰੂ ਸਾਹਿਬ ਨੂੰ ਨਾਲ ਲੈ ਕੇ ਜਾਣਾ ਅਤੇ ਜੋਧਪੁਰ, ਚਿਤੌੜਗੜ੍ਹ ਦੇ ਰਾਜਿਆਂ, ਵਜ਼ੀਰਾਂ ਤੇ ਸੂਬੇਦਾਰਾਂ ਨੂੰ ਈਨ ਮਨਾਉਣਾ, ਬਹਾਦਰ ਸ਼ਾਹ ਅਤੇ ਗੁਰੂ ਸਾਹਿਬ ਦਾ ਨੰਦੇੜ ਪਹੁੰਚਣਾ, ਗੁਰੂ ਸਾਹਿਬ ਦਾ ਆਪ ਨੰਦੇੜ ਟਿਕੇ ਰਹਿਣਾ ਤੇ ਬਹਾਦਰ ਸ਼ਾਹ ਦਾ ਪੰਜਾਬ ਵੱਲ ਵਾਪਿਸ ਆ ਜਾਣਾ, ਦੋ ਪਠਾਣਾਂ ਦੁਆਰਾ ਗੁਰੂ ਸਾਹਿਬ ਉਪਰ ਕਟਾਰ ਨਾਲ ਵਾਰ ਕਰਨਾ, ਬਾਦਸ਼ਾਹ ਬਹਾਦਰ ਸ਼ਾਹ ਦੁਆਰਾ ਜ਼ਖ਼ਮ ਸਿਉਣ ਵਾਲੇ ਸ਼ਖ਼ਸ ਭੇਜਣਾ, ਗੁਰੂ ਸਾਹਿਬ ਦੁਆਰਾ ਸਖ਼ਤ ਕਮਾਨ ਦਾ ਚਿੱਲਾ ਚੜ੍ਹਾਉਣ ਦੀ ਕੋਸ਼ਿਸ਼ ਵਿੱਚ ਅੱਲੇ ਜ਼ਖ਼ਮਾਂ ਦਾ ਖੁੱਲ੍ਹ ਜਾਣਾ, ਗੁਰੂ ਸਾਹਿਬ ਦਾ ਸਿੱਖਾਂ ਨੂੰ ਰਹਿਤ ਦਸਣਾ ਜਿਸ ਵਿਚ ਅਕਾਲ ਪੁਰਖ ਦੇ ਚਰਨੀ ਲਗਣਾ, ਦਸ ਮਹਲਿਆਂ ਦੀ ਬਾਣੀ ਪੜ੍ਹਣਾ, ਖਾਲਸੇ ਦੀ ਰਹਿਤ ਧਾਰਨ ਕਰਨਾ, ਗੁਰੂ ਸਾਹਿਬਾਨ ਦੇ ਗੁਰਪੁਰਬਾਂ ਦੇ ਮੌਕੇ ਉਪਰ ਸ਼ਬਦ ਕੀਰਤਨ ਕਰਨਾ, ਖਾਲਸੇ ਦੀ ਰਹਿਤ ਧਾਰਨ ਕਰਨਾ, ਪੰਜਾਂ ਨਾਲ ਮੇਲ ਕਰਨ ਅਤੇ ਪੰਜਾਂ ਦਾ ਤਿਆਗ (ਮੀਣੇ, ਮਸੰਦ, ਧੀਰ ਮੱਲੀਏ, ਰਾਮ ਰਾਈਏ ਅਤੇ ਸਿਰ-ਗੁੰਮ) ਕਰਨ ਦੀ ਹਦਾਇਤ, ਗੁਰੂ ਸਾਹਿਬ (ਗੁਰੂ ਗੋਬਿੰਦ ਸਿੰਘ ਜੀ) ਨੂੰ ਸੰਗਤ ਵਿਚ ਹੀ ਹਾਜ਼ਰ ਨਾਜ਼ਰ ਸਮਝਣਾ, ਸ਼ਾਮਿਲ ਸੀ, ਗੁਰੂ ਸਾਹਿਬ ਦਾ ਜੋਤੀ ਜੋਤਿ ਸਮਾਉਣਾ, ਇਸ ਪਿਛੋਂ ਗੁਰੂ ਸਾਹਿਬ ਦੁਆਰਾ ਜਿਸ ਜਿਸ ਪਾਸੇ ਸਿੱਖਾਂ ਨੂੰ ਜਾਣ ਦਾ ਹੁਕਮ ਕੀਤਾ ਹੋਇਆ ਸੀ ਉਸ ਉਸ ਪਾਸੇ ਸਿੱਖਾਂ ਦਾ ਚਲੇ ਜਾਣਾ ਜਿਵੇਂ ਕੁਝ ਸਿੱਖਾਂ ਦਾ ਅੰਮ੍ਰਿਤਸਰ, ਪਟਨੇ, ਦਿੱਲੀ, ਅਤੇ ਕੁਝ ਸਿੱਖਾਂ ਦਾ ਬੰਦਾ ਸਿੰਘ ਬਹਾਦਰ ਨਾਲ ਜਾਣਾ, ਕੁਝ ਸਿੱਖਾਂ ਦਾ ਹਜ਼ੂਰ ਸਾਹਿਬ ਹੀ ਟਿਕੇ ਰਹਿਣਾ, ਬਿਦਰ ਨਗਰ ਦੇ ਬਾਲਾ ਰਾਇ ਅਤੇ ਰੁਸਮਤ ਰਾਇ ਨੂੰ ਮਰਹੱਟਿਆਂ ਦੁਆਰਾ ਕੈਦ ਕਰਨਾ ਅਤੇ ਗੁਰੂ ਸਾਹਿਬ ਨੂੰ ਧਿਆਉਣ ਉਪਰੰਤ ਉਹਨਾਂ ਦਾ ਕੈਦ ਵਿਚੋਂ ਛੁੱਟ ਜਾਣਾ ਆਦਿ ਇਤਿਹਾਸਕ ਘਟਨਾਵਾਂ ਦਾ ਵਰਣਨ ਇਸ ਗੁਰਬਿਲਾਸ ਵਿਚ ਮਿਲਦਾ ਹੈ।

ਗੁਰਬਿਲਾਸ ਪਾਤਸ਼ਾਹੀ ਦਸਵੀਂ ਵਿਚ ਕੁਝ ਮਹੱਤਵਪੂਰਨ ਮਿਤੀਆਂ ਵੀ ਦਿੱਤੀਆਂ ਗਈਆਂ ਹਨ ਜੋ ਕਿ ਹੇਠ ਲਿਖੀਆਂ ਹਨ:

1. ਗੁਰੂ ਹਰਿਕ੍ਰਿਸ਼ਨ ਜੀ ਦਾ ਸੰਮਤ 1721 ਬਿ. ਚੇਤ ਸੁਦੀ 14 ਬੁੱਧਵਾਰ ਨੂੰ ਜੋਤੀ ਜੋਤਿ ਸਮਾਏ।[2]

2. ਗੁਰੂ ਗੋਬਿੰਦ ਸਿੰਘ ਜੀ ਦਾ ਜਨਮ 1723 ਬਿ. (1666 ਈ.) ਮਹੀਨਾ ਮਾਘ ਨੂੰ ਹੋਇਆ।[3]

ਗੁਰੂ ਸਾਹਿਬ ਦੀ ਜਨਮ ਤਿਥੀ ਪੋਹ ਸੁਦੀ 7 ਸੰਮਤ 1723 ਬਿ./22 ਦਸੰਬਰ 1666 ਈ. ਸਰਬ ਪ੍ਰਵਾਨਿਤ ਹੈ ਜਿਸਦੀ ਕਿ ਹਾਮੀ ਬਹੁਤ ਸਾਰੀਆਂ ਗੁਰਪ੍ਰਣਾਲੀਆਂ ਨੇ ਵੀ ਭਰੀ ਹੈ।[4]

3. ਗੁਰੂ ਗੋਬਿੰਦ ਸਿੰਘ ਜੀ ਸੰਮਤ 1733 ਬਿ. ਨੂੰ ਗੁਰ-ਗੱਦੀ ਉੱਤੇ ਬੈਠੇ।[5]

ਸ. ਕਰਮ ਸਿੰਘ ਹਿਸਟੋਰੀਅਨ[6], ਡਾ. ਗੰਡਾ ਸਿੰਘ[7] ਅਤੇ ਸ. ਰਣਧੀਰ ਸਿੰਘ[8] ਨੇ ਗੁਰੂ ਸਾਹਿਬ ਦੇ ਗੁਰ-ਗੱਦੀ 'ਤੇ ਬੈਠਣ ਦੀ ਮਿਤੀ ਸੰਮਤ 1732 ਮੱਘਰ ਸੁਦੀ 5 ਸਹੀ ਮੰਨੀ ਹੈ।

4. ਭੰਗਾਣੀ ਦਾ ਯੁੱਧ ਸੰਮਤ 1746 ਬਿ./1689 ਈ. ਵਿਚ ਹੋਇਆ।[9]

ਬਚਿਤ੍ਰ ਨਾਟਕ ਅਤੇ ਗੁਰਸੋਭਾ ਦੋਹਾਂ ਵਿਚ ਹੀ ਇਸ ਯੁੱਧ ਦੀ ਮਿਤੀ ਨਹੀਂ ਦੱਸੀ ਗਈ ਜਦੋਂ ਕਿ ਕਵੀ ਸੇਵਾ ਸਿੰਘ ਰਚਿਤ ਸ਼ਹੀਦ ਬਿਲਾਸ ਅਨੁਸਾਰ ਭੰਗਾਣੀ ਦਾ ਯੁੱਧ ਸੰਮਤ 1745 ਬਿ. ਮਿਤੀ 18 ਅੱਸੂ (18 ਸਤੰਬਰ 1688) ਨੂੰ ਹੋਇਆ।[10]

5. ਬਿਸਾਲੀ ਵਿਚ ਬੰਭੋਰ ਦਾ ਰਾਜਾ ਆ ਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੇ ਨਾਲ ਲੈ ਗਿਆ ਅਤੇ ਇਥੇ ਗੁਰੂ ਸਾਹਿਬ ਨੇ ਬੰਭੋਰ ਦਾ ਨਾਮ ਗੋਬਿੰਦਗੜ੍ਹ ਰੱਖਿਆ। ਇਹ ਘਟਨਾ ਸੰਮਤ 1752 ਬਿ./1695 ਦੀ ਹੈ।[11] ਇਸ ਘਟਨਾ ਦਾ ਸੰਕੇਤ ਗੁਰਸੋਭਾ ਵਿਚ ਵੀ ਮਿਲਦਾ ਹੈ।[12]

6. ਗੁਰੂ ਸਾਹਿਬ ਦੁਆਰਾ ਅਨੰਦਪੁਰ ਛੱਡਣ ਸਮੇਂ ਭਾਰੀ ਯੁੱਧ ਹੋਇਆ। ਇਹ ਯੁੱਧ ਸੰਮਤ 1761 ਮਾਘ/1704 ਈ. ਨੂੰ ਹੋਇਆ।[13]

ਡਾ. ਗੰਡਾ ਸਿੰਘ ਅਨੁਸਾਰ ਇਹ ਯੁੱਧ 7 ਪੋਹ ਸੰਮਤ 1762 ਬਿ./6 ਦਸੰਬਰ 1705 ਈ. ਨੂੰ ਹੋਇਆ।[14]

7. ਗੁਰੂ ਸਾਹਿਬ ਸੰਮਤ 1765 ਬਿ. ਕੱਤਕ ਸੁਦੀ ਪੰਚਮੀ ਵੀਰਵਾਰ (6-7 ਅਕਤੂਬਰ ਸੰਨ 1708 ਈ.) ਨੂੰ ਜੋਤੀ ਜੋਤਿ ਸਮਾਏ।[15]

ਸ੍ਰੀ ਗੁਰਸੋਭਾ[16] ਅਤੇ ਮਹਿਮਾ ਪ੍ਰਕਾਸ਼[17] ਵਿਚ ਇਹੀ ਤਾਰੀਖ ਦੱਸੀ ਗਈ ਹੈ। ਇਸ ਤੋਂ ਇਲਾਵਾ ਬਹੁਤ ਸਾਰੀਆਂ ਗੁਰਪ੍ਰਣਾਲੀਆਂ[18], ਸ. ਕਰਮ ਸਿੰਘ ਹਿਸਟੋਰੀਅਨ[19] ਅਤੇ ਡਾ. ਗੰਡਾ ਸਿੰਘ[20] ਨੇ ਵੀ ਇਹੀ ਤਾਰੀਖ ਸਹੀ ਮੰਨੀ ਹੈ। ਜਦੋਂ ਕਿ ਬੰਸਾਵਲੀਨਾਮੇ[21] ਅਤੇ ਗੁਰਬਿਲਾਸ ਪਾਤਸ਼ਾਹੀ 10[22] (ਕोਇਰ ਸਿੰਘ) ਵਿਚ ਸੰਮਤ 1766 ਬਿ. ਕੱਤਕ ਸੁਦੀ 5 ਦਰਜ ਹੈ ਜੋ ਕਿ ਸਹੀ ਨਹੀਂ ਮੰਨੀ ਜਾਂਦੀ।

ਗੁਰਬਿਲਾਸ ਪਾਤਸ਼ਾਹੀ ਦਸਵੀਂ ਦੇ ਲੇਖਕ ਦਾ ਮਨੋਰਥ ਭਾਵੇਂ ਦਸਮ ਗੁਰੂ ਜੀ ਦੇ ਜੀਵਨ ਬਾਰੇ ਜਾਣਕਾਰੀ ਦੇਣਾ ਹੈ ਪਰੰਤੂ ਇਸਦੇ ਨਾਲ ਹੀ ਇਸ ਰਚਨਾ ਵਿਚ ਹੋਰ ਗੁਰੂ ਸਾਹਿਬਾਨ ਅਤੇ ਸਿੱਖ ਇਤਿਹਾਸ ਬਾਰੇ ਵੱਡ-ਮੁੱਲੀ ਜਾਣਕਾਰੀ ਵੀ ਪ੍ਰਾਪਤ ਹੁੰਦੀ ਹੈ। ਜਿਵੇਂ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਦੁਆਰਾ ਅਕਾਲ ਤਖ਼ਤ ਦੀ ਉਸਾਰੀ ਕਰਵਾਉਣਾ, ਉਨ੍ਹਾਂ ਦੁਆਰਾ ਮੀਰੀ ਅਤੇ ਪੀਰੀ ਦੀਆਂ ਤਲਵਾਰਾਂ ਪਹਿਨਣੀਆਂ, ਗੁਰੂ ਹਰਿਕ੍ਰਿਸ਼ਨ ਸਾਹਿਬ ਅਤੇ ਗੁਰੂ ਤੇਗ ਬਹਾਦਰ ਜੀ ਦੇ ਵੇਲੇ ਸਿੱਖ-ਮੁਗਲਾਂ ਦੇ ਆਪਸੀ ਸਬੰਧ, ਗੁਰੂ ਤੇਗ ਬਹਾਦਰ ਜੀ ਦਾ ਗੁਰ-ਗੱਦੀ ਉੱਪਰ ਬੈਠਣ ਤੋਂ ਪਹਿਲਾਂ ਦਾ ਜੀਵਨ, ਉਨ੍ਹਾਂ ਦਾ ਤੀਰਥਾਂ 'ਪੁਰ ਉਧਾਰ ਕਰਨ ਜਾਣਾ, ਗੁਰੂ ਤੇਗ ਬਹਾਦਰ ਜੀ ਦੀ ਔਰੰਗਜ਼ੇਬ ਦੁਆਰਾ ਸ਼ਹੀਦੀ, ਇਸ ਤੋਂ ਇਲਾਵਾ ਮੰਜੀ ਪ੍ਰਥਾ, ਮਸੰਦ ਪ੍ਰਥਾ ਆਦਿ ਵਿਸ਼ਿਆਂ ਬਾਰੇ ਮਹੱਤਵਪੂਰਨ ਜਾਣਕਾਰੀ ਪ੍ਰਾਪਤ ਹੁੰਦੀ ਹੈ।

ਕੁੱਝ ਵਿਦਵਾਨਾਂ ਨੇ ਗੁਰਬਿਲਾਸ ਉਪਰ ਉਦਾਸੀ ਛਾਪ ਹੋਣ ਬਾਰੇ ਸੰਕੇਤ ਦਿੱਤਾ ਹੈ।

ਇਨ੍ਹਾਂ ਵਿਦਵਾਨਾਂ ਵਿਚੋਂ ਡਾ. ਸੁਰਜੀਤ ਹਾਂਸ ਅਤੇ ਡਾ. ਗੁਰਬਚਨ ਸਿੰਘ ਨਈਅਰ ਦੇ ਨਾਮ ਵਰਣਨਯੋਗ ਹਨ।[23] ਇਨ੍ਹਾਂ ਵਿਦਵਾਨਾਂ ਵੱਲੋਂ ਹੇਠ ਲਿਖੇ ਪਹਿਲੂਆਂ ਨੂੰ ਆਧਾਰ ਬਣਾਇਆ ਗਿਆ ਹੈ ਕਿ-

ਭੰਗਾਣੀ ਦੇ ਯੁੱਧ ਵਿਚ ਗੁਰੂ ਗੋਬਿੰਦ ਸਿੰਘ ਜੀ ਨਾਲ ਪੰਜ ਸੌ ਉਦਾਸੀ ਸ਼ਾਮਿਲ ਸਨ। ਉਨ੍ਹਾਂ ਦੇ ਡਰ ਕੇ ਭੱਜਣ ਦੇ ਬਾਵਜੂਦ ਮਹੰਤ ਕ੍ਰਿਪਾਲ ਦਾਸ ਦੀ ਬਹਾਦਰੀ ਨੂੰ ਵੇਖ ਕੇ ਜਟਾ ਧਾਰੀ ਲੰਗੋਟ-ਬੰਨ੍ਹ ਕੇ ਮੁੜ ਜੰਗ ਵਿੱਚ ਪਰਤ ਆਏ;[24] ਇਕ ਉਦਾਸੀ ਨੇ ਹੀ ਗੁਰੂ ਸਾਹਿਬ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਖਾਲਸੇ ਨੂੰ ਧਰਵਾਸ ਦਿੱਤੀ ਸੀ।[25] ਅਨੰਦਪੁਰ ਸਾਹਿਬ ਵਾਂਗੂੰ ਉਦਾਸੀ ਹੀ ਨਾਂਦੇੜ ਸਾਹਿਬ ਦੀ ਸੇਵਾ ਲਈ ਥਾਪਿਆ ਗਿਆ;[26] ਉਦਾਸੀਆਂ ਦਾ ਇਹ ਵੀ ਦਾਹਵਾ ਹੈ ਕਿ ਉਨ੍ਹਾਂ ਨੇ ਆਦਿ ਗ੍ਰੰਥ ਦੀ ਬੀੜ ਲਿਖੀ ਸੀ ਜਿਸ ਨੂੰ ਮਸੰਦ ਕਰਤਾਰਪੁਰ ਲੈ ਗਏ;[27] ਉਦਾਸੀਆਂ ਦਾ ਇਹ ਵੀ ਦਾਹਵਾ ਹੈ ਕਿ ਪ੍ਰਾਚੀਨਤਮ ਬੀੜਾਂ ਉਪਰ ਉਨ੍ਹਾਂ ਦਾ ਵਿਸ਼ੇਸ਼ ਅਧਿਕਾਰ ਹੈ;[28] ਘਾਇਲ ਸਿੱਖਾਂ ਅਤੇ ਮੁਸਲਮਾਨਾਂ ਨੂੰ ਪਾਣੀ ਪਿਲਾਉਣ ਵਾਲਾ ਭਾਈ ਘਨਈਆ ਉਦਾਸੀ ਸੀ;[29] ਗੁਰੂ ਗੋਬਿੰਦ ਸਿੰਘ ਜੀ ਸਾਧਾਂ ਦਾ ਬੜਾ ਸਤਿਕਾਰ ਕਰਦੇ ਸਨ।[30]

ਲੇਕਿਨ ਸਾਡੇ ਵਿਚਾਰ ਵਿਚ ਇਸ ਸੰਬੰਧੀ ਕੋਈ ਵੀ ਧਾਰਨਾ ਬਣਾਉਣ ਤੋਂ ਪਹਿਲਾਂ ਇਨ੍ਹਾਂ ਗੱਲਾਂ ਨੂੰ ਧਿਆਨ ਵਿਚ ਰੱਖ ਲੈਣਾ ਚਾਹੀਦਾ ਹੈ ਕਿ ਪ੍ਰਾਚੀਨ ਹੱਥ-ਲਿਖਤਾਂ ਦੇ ਉਤਾਰਿਆਂ ਦਾ ਕੰਮ ਜ਼ਿਆਦਾਤਰ ਉਦਾਸੀਆਂ ਅਤੇ ਨਿਰਮਲਿਆਂ ਦੇ ਅਖਾੜਿਆਂ ਵਿਚ ਹੀ ਹੁੰਦਾ ਸੀ। ਗੁਰਬਿਲਾਸ ਦਾ ਲੇਖਕ ਨਾ ਤਾਂ ਉਦਾਸੀਆਂ ਦੇ ਚਾਰ ਧੂਣਿਆਂ ਅਤੇ ਛੇ ਬਖ਼ਸ਼ਿਸ਼ਾਂ ਦਾ ਹੀ ਕੋਈ ਜ਼ਿਕਰ ਕਰਦਾ ਹੈ, ਨਾ ਹੀ ਉਦਾਸੀਆਂ ਦੇ ਸਿਧਾਂਤਾਂ ਜਿਵੇਂ ਕਿ ਨਾਰੀ ਦਾ ਤਿਆਗ, ਸੰਸਾਰਿਕ ਜ਼ਿੰਮੇਵਾਰੀਆਂ ਤੋਂ ਭਾਂਜ, ਆਪਣੇ ਹੱਕਾਂ ਅਤੇ ਜ਼ਿੰਮੇਵਾਰੀਆਂ ਤੋਂ ਅਵੇਸਲਤਾ ਅਤੇ ਗ੍ਰਿਹਸਥ ਦਾ ਤਿਆਗ ਆਦਿ ਬਾਰੇ ਕੋਈ ਸੰਕੇਤ ਹੀ ਕਰਦਾ ਹੈ। ਇਸ ਦੇ ਉਲਟ ਸੁੱਖਾ ਸਿੰਘ ਦੀ ਤਾਂ ਪਤਨੀ ਹੋਣ ਬਾਰੇ ਵੀ ਸੂਚਨਾ ਪ੍ਰਾਪਤ ਹੈ[31] ਅਤੇ ਸੁੱਖਾ ਸਿੰਘ ਦੇ ਨਾਮ ਨਾਲ ਮਹੰਤ ਜਾਂ ਉਦਾਸੀ ਦੀ ਜਗ੍ਹਾ 'ਸਿੰਘ' ਪਦ ਦੀ ਵਰਤੋਂ ਹੋਈ ਮਿਲਦੀ ਹੈ।[32] ਲੇਖਕ ਨਾ ਹੀ ਉਦਾਸੀਆਂ ਦੇ ਲਿਬਾਸ ਮਜੀਠੀ ਚੋਲਾ, ਗਲ ਵਿਚ ਕਾਲੀ ਸੇਲੀ, ਹੱਥ ਤੂੰਬਾ ਅਤੇ ਸਿਰ ਉੱਚੀ ਟੋਪੀ ਬਾਰੇ ਕੋਈ ਜ਼ਿਕਰ ਕਰਦਾ ਹੈ। ਨਾ ਹੀ ਜਟਾਵਾਂ ਰੱਖਣ ਅਤੇ ਪਿੰਡੇ ਉਪਰ ਵਿਭੂਤੀ ਮਲ ਕੇ ਤਪੱਸਿਆ ਕਰਨ ਵਲ ਹੀ ਕੋਈ ਇਸ਼ਾਰਾ ਕਰਦਾ ਹੈ। ਸਗੋਂ ਲੇਖਕ ਤਾਂ ਬੁਰਿਆਈ ਦਾ ਵਿਰੋਧ ਕਰਨ ਲਈ ਇੱਟ ਦਾ ਜਵਾਬ ਪੱਥਰ ਨਾਲ ਦੇਣ[33] ਅਤੇ ਆਪਣੇ ਹੱਕ ਲਈ ਲੜ ਮਰਨ ਦਾ ਸਿਧਾਂਤ ਪੇਸ਼ ਕਰਦਾ ਹੈ।[34] ਖ਼ਾਲਸੇ ਨੂੰ ਤਲਵਾਰ ਦੀ ਪੈਰਵੀ ਕਰਨ ਉਪਰ ਜ਼ੋਰ ਦਿੰਦਾ ਹੈ।[35] ਸੋ ਅਜਿਹੇ ਸਿਧਾਂਤ ਉਦਾਸੀ ਸੰਪਰਦਾ ਨਾਲ ਸੰਬੰਧਿਤ ਨਹੀਂ ਹਨ ਸਗੋਂ ਅੰਦਰਲੀਆਂ ਅਤੇ ਬਾਹਰਲੀਆਂ ਗਵਾਹੀਆਂ ਅਨੁਸਾਰ ਸੁੱਖਾ ਸਿੰਘ ਕੇਸਗੜ੍ਹ ਸਾਹਿਬ ਦਾ ਗਿਆਨੀ ਸੀ ਅਤੇ ਉਹ ਅਨੰਦਪੁਰ ਸਾਹਿਬ ਵਿਚ ਸੋਢੀਆਂ ਦੀ ਵੱਡੀ ਮੰਜੀ ਦੇ ਵਾਰਸਾਂ ਨਾਲ ਲਗਾਤਾਰ ਸੰਪਰਕ ਵਿਚ ਸੀ।

ਸੁੱਖਾ ਸਿੰਘ ਨੇ ਆਪਣੀ ਰਚਨਾ 'ਗੁਰਬਿਲਾਸ' ਪਾਤਸ਼ਾਹੀ ਦਸਵੀਂ' ਵਿਚ ਤਤਕਾਲੀਨ ਰਾਜਨੀਤਕ ਪ੍ਰਸਥਿਤੀਆਂ ਦਾ ਵੇਰਵਾ ਦੇਣ ਵਿਚ ਕੋਈ ਰੁਚੀ ਨਹੀਂ ਦਿਖਾਈ। ਉਹ ਇਸ ਦੀ ਥਾਂ 'ਤੇ ਸਿੱਖ ਰਾਜ ਦੀਆਂ ਖੂਬੀਆਂ ਨੂੰ ਉਭਾਰਨ ਵਿਚ ਵਧੇਰੇ ਰੁਚੀ ਦਿਖਾਉਂਦਾ ਹੈ।

ਰਚਨਾ ਦੀਆਂ ਅੰਦਰੂਨੀ ਗਵਾਹੀਆਂ ਇਹ ਸਿੱਧ ਕਰਦੀਆਂ ਹਨ ਕਿ ਉਸ ਸਮੇਂ ਦੇ ਸਿੱਖ ਰਾਜ ਵਿਚ ਕਿਸੇ ਕਮਜ਼ੋਰ ਨੂੰ ਤਾਕਤਵਰ ਕੋਲੋਂ ਕੋਈ ਖਤਰਾ ਨਹੀਂ ਸੀ।[36] ਸੁੱਖਾ ਸਿੰਘ ਦੇ ਸ਼ਬਦਾਂ ਵਿਚ ਸਿੱਖ ਰਾਜ ਇਕ ਆਦਰਸ਼ਕ ਰਾਜ ਸੀ।[37] ਇਹ ਰਾਜ ਕਮਜ਼ੋਰਾਂ ਨੂੰ ਤਾਕਤਵਰ ਬਣਾਉਣ ਲਈ ਸੀ।[38] ਸਥਾਨਿਕ ਵਸੋਂ ਦੇ ਹਰ ਵਰਗ ਨੂੰ ਖਾਲਸੇ ਦੀ ਸ਼ਰਨ ਹੇਠ ਆਉਣ ਦਾ ਖੁੱਲ੍ਹਾ ਸੱਦਾ ਦਿੱਤਾ ਗਿਆ ਸੀ।[39] ਸੁੱਖਾ ਸਿੰਘ ਦਸਦਾ ਹੈ ਕਿ ਇਸ ਸਮੇਂ ਮੁਗਲ ਬਾਦਸ਼ਾਹਾਂ ਨਾਲ ਟੱਕਰ ਲੈਣ ਦੀ ਹਿੰਮਤ ਕੇਵਲ ਸਿੱਖ ਹੀ ਕਰ ਰਹੇ ਸਨ।[40] ਉਸਦੇ ਵਿਚਾਰਾਂ ਅਨੁਸਾਰ ਤਲਵਾਰ ਇਸ ਸਮੇਂ ਖਾਲਸੇ ਦੀ ਅਗਵਾਈ ਕਰ ਰਹੀ ਸੀ[41] ਅਤੇ ਸਿੱਖ ਇਸ ਸਮੇਂ ਇੱਟ ਦਾ ਜੁਆਬ ਪੱਥਰ ਨਾਲ ਦੇ ਰਹੇ ਸਨ।[42] ਛੋਟੀਆਂ ਜਾਤਾਂ ਅਤੇ ਮੁਗਲ ਬਾਦਸ਼ਾਹ ਦੀ ਸਤਾਈ ਹੋਈ ਜਨਤਾ 'ਸਿੱਖ ਰਾਜ' ਨੂੰ ਆਪਣਾ ਸਮਝਦੀਆਂ ਸਨ।[43] ਲੋਕਾਂ ਪਾਸੋਂ ਪ੍ਰਾਪਤ ਮਿਲਵਰਤਣ ਕਾਰਨ ਸਿੱਖਾਂ ਦੇ ਹੌਂਸਲੇ ਬਹੁਤ ਬੁਲੰਦ ਸਨ ਜਿਸ ਕਰਕੇ ਉਹ ਦੂਰ ਦੂਰ ਦੀਆਂ ਮੱਲਾਂ ਮਾਰਨ ਦੀਆਂ ਸੋਚਣ ਲਗ ਪਏ ਸਨ।[44]

ਧਾਰਮਿਕ ਸਮਾਗਮਾਂ ਸਮੇਂ ਸਿੱਖ ਗੁਰਬਾਣੀ ਦਾ ਸ਼ਬਦ-ਕੀਰਤਨ ਕਰਦੇ ਸਨ। ਕੀਰਤਨ ਦਾ ਕਾਰਜ ਢਾਡੀ, ਭੱਟ, ਗਿਆਨੀ, ਰਬਾਬੀ ਅਤੇ ਹੋਰ ਗੁਣੀ ਗਿਆਨੀ ਕਰਦੇ ਸਨ।[45]

ਸਿੱਖਾਂ ਵਿਚ ਖੰਡੇ ਦੀ ਪਾਹੁਲ ਤੇ ਸੰਗਤ ਦਾ ਬਹੁਤ ਮਹੱਤਵ ਸੀ। ਜਦ ਕਿ ਹਿੰਦੂ ਸਮਾਜ ਵਿਚਲੇ ਕੁਝ ਧਾਰਮਿਕ ਫਿਰਕਿਆਂ ਵਿਚ ਚਰਨ ਪਾਹੁਲ ਦੇਣ ਦਾ ਰਿਵਾਜ਼ ਸੀ ਸਿੱਖਾਂ ਵਿਚ 'ਜਪੁਜੀ ਸਾਹਿਬ' ਦੀ ਬਾਣੀ ਬਹੁਤ ਮਹੱਤਤਾ ਰੱਖਦੀ ਸੀ।[46]

ਇਸ ਦੇ ਨਾਲ ਹੀ ਇਸ ਸਮੇਂ 'ਅਕਾਲ ਤਖ਼ਤ ਸਾਹਿਬ' ਦੀ ਸਿੱਖਾਂ ਵਿਚ ਬੜੀ ਮਹੱਤਤਾ ਸੀ।[47] ਸਿੱਖਾਂ ਵਿਚ ਕਿਸੇ ਨੂੰ ਸਨਮਾਨਿਤ ਕਰਨ ਲਈ ਅਤੇ ਦੂਰੋਂ ਆਈ ਹੋਈ ਸੰਗਤ ਨੂੰ ਸਿਰੋਪੇ ਦੇਣ ਦੀ ਰਸਮ ਕੀਤੀ ਜਾਂਦੀ ਸੀ।[48] ਸਿੱਖ ਸਮਾਜ ਵਿਚ ਸ਼ਬਦ-ਕੀਰਤਨ ਕਰਨ ਦੀ ਬੜੀ ਮਹੱਤਤਾ ਸੀ[49] ਅਤੇ ਸਿੱਖ ਸੰਗਤ ਧਰਮ ਅਸਥਾਨਾਂ ਨੂੰ ਆਉਣ ਜਾਣ ਸਮੇਂ ਰਾਤ ਦਿਨ ਰਸਤੇ ਵਿਚ ਹੀ ਦੂਰੋਂ ਦੂਰੋਂ ਸ਼ਬਦ ਗਾਇਨ ਕਰਦੀ ਹੋਈ ਆਉਂਦੀ ਸੀ।[50] ਗੁਰੂ ਨਾਨਕ ਬਾਣੀ ਦਾ ਸਮੁੱਚੇ ਸਮਾਜ ਵਿਚ ਕਾਫੀ ਪ੍ਰਭਾਵ ਸੀ ਅਤੇ ਲੋਕਾਂ ਨੂੰ ਗੁਰੂ ਸਾਹਿਬ ਦੇ ਕਈ ਕਈ ਸ਼ਬਦ ਕੰਠ ਸਨ।[51]

ਸਿੱਖ ਧਰਮ ਵਿਚ ਭਾਰਤੀ ਪਰੰਪਰਾ ਵਿਚਲੇ ਮੁਕਤੀ ਦੇ ਸਿਧਾਂਤ ਦੀ ਥਾਂ ਜੀਵਨ-ਮੁਕਤੀ ਦਾ ਸਿਧਾਂਤ ਪ੍ਰਚਲਿੱਤ ਸੀ।[52] ਇਸਦੇ ਨਾਲ ਹੀ ਨਾਮ ਦਾਨ ਉਪਰ ਕਾਫ਼ੀ ਜ਼ੋਰ ਦਿੱਤਾ ਜਾਂਦਾ ਸੀ।[53]

ਸਿੱਖਾਂ ਦੀ ਇਕ ਖ਼ਾਸ ਰਹਿਤ ਮਰਯਾਦਾ ਸੀ ਜਿਸ ਅਨੁਸਾਰ ਉਹ ਜੀਵਨ ਬਿਤਾਉਂਦੇ ਸਨ।[54] ਪਰਮਾਤਮਾ ਦਾ ਨਾਮ ਜਪਣ ਦੀ ਹਦਾਇਤ ਦੇ ਨਾਲ-ਨਾਲ ਪੰਜਾਂ ਨਾਲ ਮੇਲ ਨਾ ਕਰਨ ਦੀ ਹਦਾਇਤ ਸੀ।[55] ਇਹ ਸਨ ਮੀਣੇ, ਮਸੰਦ, ਧੀਰ ਮੱਲੀਏ, ਰਾਮ ਰੱਈਏ ਅਤੇ ਸਿਰ ਗੁੰਮ।[56] ਸ਼ਸਤ੍ਰਾਂ ਨੂੰ ਸਿੱਖ ਪਿਆਰ ਕਰਦੇ ਸਨ[57] ਅਤੇ ਉਨ੍ਹਾਂ ਨੇ ਸ਼ਸਤ੍ਰਾਂ ਨੂੰ ਬਹੁਤ ਉੱਚਾ ਦਰਜਾ ਦਿੱਤਾ ਹੋਇਆ ਸੀ।[58] ਸਿੱਖ ਸਵੇਰੇ ਉੱਠ ਕੇ ਇਸ਼ਨਾਨ ਕਰਨ ਉਪਰੰਤ[59] ਗੁਰਬਾਣੀ ਦਾ ਪਾਠ ਕਰਦੇ ਸਨ ਅਤੇ ਸ਼ਾਮ ਨੂੰ ਸਿੱਖ ਸੋਦਰੁ ਰਹਿਰਾਸ ਦਾ ਪਾਠ ਕਰਦੇ ਸਨ।[60] ਗੁਰੂਆਂ ਸੰਬੰਧੀ ਯਾਦਗਾਰੀ ਮੰਗਲ ਦਿਨਾਂ ਵਿਚ ਸ਼ਬਦ ਕੀਰਤਨ ਕੀਤਾ ਜਾਂਦਾ ਸੀ।[61]

ਦਸ ਗੁਰੂ ਸਾਹਿਬਾਨ ਦੀ ਹੋਂਦ ਨੂੰ ਸਿੱਖ ਆਪਣੇ ਵਿਚ ਮਹਿਸੂਸ ਕਰਦੇ ਸਨ ਅਤੇ ਸਿੱਖ ਸੰਗਤ ਵਿਚ ਹੀ ਪਰਮਾਤਮਾ ਦਾ ਨਿਵਾਸ ਮੰਨਿਆ ਜਾਂਦਾ ਸੀ।[62] ਪੰਜ ਪਿਆਰਿਆਂ ਨੂੰ ਵਿਸ਼ੇਸ਼ ਦਰਜਾ ਤੇ ਸਤਿਕਾਰ ਪ੍ਰਾਪਤ ਸੀ ਜਿਨ੍ਹਾਂ ਦੀ ਹਾਜ਼ਰੀ ਵਿਚ ਗੁਰੂ ਸਾਹਿਬ ਦੀ ਹਾਜ਼ਰੀ ਸਮਝੀ ਜਾਂਦੀ ਸੀ।[63] ਸਿੱਖਾਂ ਵਿਚ ਭਰਾਤਰੀਭਾਵ ਦਾ ਜਜ਼ਬਾ ਇਥੋਂ ਤਕ ਸੀ ਕਿ ਹਰੇਕ ਸਿੱਖ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਸਾਹਿਬ ਕੌਰ ਜੀ ਦਾ ਪੁੱਤਰ[64], ਜਨਮ ਪਟਨੇ ਦਾ ਅਤੇ ਵਾਸੀ ਅਨੰਦਪੁਰ ਦਾ ਦਸਦਾ ਸੀ।[65] ਸਿੱਖਾਂ ਨੂੰ 'ਸੇਵਾ' ਅਤੇ 'ਭਾਉ ਭਗਤੀ' ਕਰਨ ਬਾਰੇ ਹਦਾਇਤ ਸੀ।[66] ਦੁਸ਼ਟਾਂ ਦਾ ਨਾਸ਼ ਕਰਨਾ ਅਤੇ ਸੰਤਾਂ ਦੀ ਰਖਿਆ ਕਰਨੀ ਸਿੱਖਾਂ ਦੇ ਪ੍ਰਮੁੱਖ ਫਰਜ਼ਾਂ ਵਿਚ ਸ਼ਾਮਿਲ ਸੀ।[67] ਸਿੱਖ ਰਹਿਤ ਵਿਚ ਹੀ ਸ਼ਸਤ੍ਰਾਂ ਨਾਲ ਪਿਆਰ ਕਰਨਾ, ਤਮਾਕੂ ਦਾ ਤਿਆਗ, ਤੁਰਕਣੀ ਦਾ ਸੰਗ ਨਾ ਕਰਨਾ, ਕੇਸਾਂ ਦਾ ਸਤਿਕਾਰ ਕਰਨਾ ਅਤੇ ਅੰਮ੍ਰਿਤ ਛਕ ਕੇ ਪਰਮਾਤਮਾ ਦੇ ਲੜ ਲਗਣਾ ਸ਼ਾਮਿਲ ਸੀ।[68] ਕੇਸਾਂ ਦੀ ਸੰਭਾਲ ਲਈ ਕੇਸਾਂ ਨੂੰ ਕੰਘੇ ਨਾਲ ਸੰਵਾਰਿਆ ਜਾਂਦਾ ਸੀ ਅਤੇ ਦਸਤਾਰ ਬੰਨ੍ਹੀ ਜਾਂਦੀ ਸੀ।[69] ਸਿੱਖ ਦਸਤਾਰ ਬੜੀ ਸੋਹਣੀ ਤਰ੍ਹਾਂ ਪਿਆਰ ਨਾਲ ਬੰਨ੍ਹਦੇ ਸਨ ਅਤੇ ਇਸ ਉਪਰ ਫ਼ਖ਼ਰ ਮਹਿਸੂਸ ਕਰਦੇ ਸਨ।[70] ਕੇਸਾਂ ਨੂੰ ਦਹੀ ਨਾਲ ਹਰਿਆਂ ਕੀਤਾ ਜਾਂਦਾ ਸੀ। ਸਿੱਖਾਂ ਨੇ ਪਰਮਾਤਮਾ ਦਾ ਲੜ ਪਕੜਿਆ ਹੋਇਆ ਸੀ ਅਤੇ ਉਸੇ ਦੇ ਹੀ ਚਰਨੀ ਲਗੇ ਹੋਏ ਸਨ।[71] ਖ਼ਾਲਸਾ ਪੰਥ ਦੀ ਅਗਵਾਈ ਤਲਵਾਰ ਕਰ ਰਹੀ ਸੀ।[72] ਸਿੱਖ ਸਮਾਜ ਵਿੱਚ ਅੰਮ੍ਰਿਤ ਛਕਣ ਦੀ ਬੜੀ ਮਹੱਤਤਾ ਸੀ ਅਤੇ ਸੁਰ ਨਰ ਦੇਵਤੇ ਵੀ ਅੰਮ੍ਰਿਤ ਦੀ ਕਾਮਨਾ ਕਰਦੇ ਸਮਝੇ ਜਾਂਦੇ ਸਨ।[73] ਪੰਜ ਪਿਆਰੇ ਅੰਮ੍ਰਿਤ ਸੰਸਕਾਰ ਦੀ ਰਸਮ ਕਰਦੇ ਸਨ[74] ਅਤੇ ਪੰਜਾਂ ਪਿਆਰਿਆਂ ਨੂੰ ਗੁਰੂ ਦਾ ਦਰਜਾ ਹਾਸਿਲ ਸੀ।[75] ਅੰਮ੍ਰਿਤ ਤਿਆਰ ਕਰਦੇ ਸਮੇਂ ਮੂਲ-ਮੰਤ੍ਰ ਅਤੇ ਹੋਰ ਗੁਰੂ ਸਾਹਿਬਾਨ ਦੀ ਬਾਣੀ ਪੜ੍ਹੀ ਜਾਂਦੀ ਸੀ।[76] ਦੂਰੋਂ ਦੂਰੋਂ ਆਉਣ ਵਾਲੀਆਂ ਸੰਗਤਾਂ ਨੂੰ ਅੰਮ੍ਰਿਤ ਛਕਾਇਆ ਜਾਂਦਾ ਸੀ।[77]

ਇਸ ਤਰ੍ਹਾਂ ਗੁਰਬਿਲਾਸ ਪਾਤਸ਼ਾਹੀ ਦਸਵੀਂ ਕ੍ਰਿਤ ਭਾਈ ਸੁੱਖਾ ਸਿੰਘ ਇਕ ਅਜਿਹੀ ਨਿਕਟ-ਸਮਕਾਲੀ ਰਚਨਾ ਹੈ ਜਿਸ ਤੋਂ ਗੁਰੂ ਗੋਬਿੰਦ ਸਿੰਘ ਜੀ ਸਬੰਧੀ ਮਹੱਤਵਪੂਰਨ ਜਾਣਕਾਰੀ ਪ੍ਰਾਪਤ ਹੁੰਦੀ ਹੈ। ਇਸ ਵਿਚ ਕੁਝ ਅਜਿਹੇ ਤੱਥਾਂ ਦਾ ਜ਼ਿਕਰ ਮਿਲਦਾ ਹੈ ਜੋ ਕਿਸੇ ਹੋਰ ਸਮਕਾਲੀ ਜਾਂ ਨਿਕਟ ਸਮਕਾਲੀ ਰਚਨਾ ਵਿਚ ਉਪਲਬਧ ਨਹੀਂ ਹਨ ਅਤੇ ਜੇਕਰ ਉਪਲਬਧ ਵੀ ਹਨ ਤਾਂ ਇਸ ਰਚਨਾ ਵਿਚ ਵਧੇਰੇ ਵਿਸਥਾਰ ਵਿਚ ਹੋਣ ਕਾਰਨ ਮਹੱਤਵਪੂਰਨ ਹਨ।

## ਹਵਾਲੇ ਅਤੇ ਟਿੱਪਣੀਆਂ

1. ਸੰਮਤ ਸਹਸ ਪੁਰਾਨ ਕਹੱਤ ਤਬੀਂ ਅਰਧ ਸਹਸ ਪੁਨ ਚਾਰ ਗਨਤ ਸਬੀਂ।
ਕੁਆਰ ਵਦੀ ਪੰਚਮ ਰਵਿ ਵਾਰੀਂ ਗੁਰਬਿਲਾਸ ਲੀਨੋ ਅਵਤਾਰੀਂ।
ਸੁਖਾ ਸਿੰਘ, *ਗੁਰਬਿਲਾਸ ਪਾਤਿਸਾਹੀ ਦਸਮੀ*, ਸੰਪਾ. ਡਾ. ਮਨਵਿੰਦਰ ਸਿੰਘ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2016, ਪੰਨਾ 76.
2. ਇਹ ਤਾਰੀਖ *ਬੰਸਾਵਲੀਨਾਮੇ*, *ਮਹਿਮਾ ਪ੍ਰਕਾਸ਼*, ਬਹੁਤ ਸਾਰੀਆਂ *ਗੁਰ ਪ੍ਰਣਾਲੀਆਂ*, ਸ. ਕਰਮ ਸਿੰਘ ਹਿਸਟੋਰੀਅਨ, ਡਾ. ਗੰਡਾ ਸਿੰਘ ਅਤੇ ਸ. ਰਣਧੀਰ ਸਿੰਘ ਨੇ ਮੰਨੀ ਹੈ।
3. ਸੰਬਤ ਸਤ੍ਰੈ ਸਹਸ ਭਣਿਜੈ॥ ਬੀਸ ਤੀਨ ਸੰਗ ਬਰਖ ਗਣਿਜੈ॥

ਮਾਹ ਮਾਘ ਫੁਨ ਅਧਿਕ ਸੁਚੀਨੈ॥ ਜਗਤ ਪ੍ਰਵੇਸ ਕ੍ਰਿਪਾ ਨਿਧ ਕੀਨੇ॥

(ਗੁਰਬਿਲਾਸ ਪਾਤਸ਼ਾਹੀ ਦਸਵੀਂ, 3/45)

4. ਰਣਧੀਰ ਸਿੰਘ (ਸੰਪਾ.), *ਗੁਰੁ-ਪ੍ਰਣਾਲੀਆਂ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1977, ਪੰਨਾ 159, 243, 251, 258, 271, 288.
5. ਸਤ੍ਰਹ ਸੈ ਤ੍ਰਿਜਤੀਸ ਮੈ ਭਾਖਤ ਸੁਮਤ ਸੁਜਾਨ॥
   ਰਾਜ ਸਾਜ ਪ੍ਰਭ ਧਾਰਿਯੋ ਇਹ ਪੁਰ ਅਧਿਕ ਪ੍ਰਮਾਨ॥

   (ਗੁਰਬਿਲਾਸ ਪਾਤਸ਼ਾਹੀ ਦਸਵੀਂ, 5/236)
6. ਕਰਮ ਸਿੰਘ ਹਿਸਟੋਰੀਅਨ, *ਗੁਰਪੁਰਬ ਨਿਰਣਯ*, ਭਾਈ ਬਹਾਦਰ ਸਿੰਘ ਮੈਨੇਜਰ, ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ, 1912, ਪੰਨਾ 183.
7. ਡਾ. ਗੰਡਾ ਸਿੰਘ (ਸੰਪਾ.), *ਮੁਖ਼ਤਸਰ ਨਾਨਕਸ਼ਾਹੀ ਜੰਤਰੀ*, ਸਿੱਖ ਹਿਸਟਰੀ ਸੁਸਾਇਟੀ, ਅੰਮ੍ਰਿਤਸਰ, 1949, ਪੰਨਾ 46.
8. *ਗੁਰ-ਪ੍ਰਣਾਲੀਆਂ*, ਪੰਨਾ 288.
9. *ਗੁਰਬਿਲਾਸ ਪਾਤਸ਼ਾਹੀ ਦਸਵੀਂ*, 6/334.
10. ਸੇਵਾ ਸਿੰਘ, *ਸ਼ਹੀਦ ਬਿਲਾਸ* (ਸੰਪਾ. ਗਿਆਨੀ ਗਰਜਾ ਸਿੰਘ), ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ, 1961, ਪੰਨਾ 64.
11. *ਗੁਰਬਿਲਾਸ ਪਾਤਸ਼ਾਹੀ ਦਸਵੀਂ*, 18/52.
12. ਸੈਨਾਪਤਿ ਕਵੀ, *ਸ੍ਰੀ ਗੁਰ ਸੋਭਾ* (ਸੰਪਾ. ਡਾ. ਗੰਡਾ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1980, ਪੰਨਾ 115.
13. *ਗੁਰਬਿਲਾਸ ਪਾਤਸ਼ਾਹੀ ਦਸਵੀਂ*, 21/14.
14. *ਸ੍ਰੀ ਗੁਰ ਸੋਭਾ*, ਪੰਨਾ 32.
15. *ਗੁਰਬਿਲਾਸ ਪਾਤਸ਼ਾਹੀ ਦਸਵੀਂ*, 30/47.
16. *ਸ੍ਰੀ ਗੁਰ ਸੋਭਾ*, ਪੰਨਾ 169.
17. ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਭਾਗ ਦੂਜਾ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1971, ਪੰਨਾ 892-93.
18. *ਗੁਰੁ-ਪ੍ਰਣਾਲੀਆਂ*, ਪੰਨਾ 96, 119, 130, 161, 209, 239, 244, 251, 258, 273.
19. *ਗੁਰਪੁਰਬ ਨਿਰਣਯ*, ਪੰਨਾ 182.
20. *ਮੁਖ਼ਤਸਰ ਨਾਨਕਸ਼ਾਹੀ* ਜੰਤਰੀ, ਪੰਨਾ 46.
21. ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, (ਸੰਪਾ. ਡਾ. ਰਾਏ ਜਸਬੀਰ ਸਿੰਘ), ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2001, ਪੰਨਾ 121.
22. ਕੇਸਰ ਸਿੰਘ, *ਗੁਰਬਿਲਾਸ ਪਾਤਸ਼ਾਹੀ 10*, (ਸੰਪਾ. ਸ਼ਮਸ਼ੇਰ ਸਿੰਘ ਅਸ਼ੋਕ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1986, ਪੰਨਾ 289.
23. Dr. Surjit Hans, *Historical Analysis of Sikh Literature*, (Ph.D. Thesis), p. 411.
    (b) ਡਾ. ਗੁਰਬਚਨ ਸਿੰਘ ਨਈਅਰ, ਮੌਖਿਕ ਇਤਿਹਾਸ, ਪੰਨਾ 182.
24. Dr. Surjit Hans, Op.Cit p. 411-412.
    (b) ਡਾ. ਗੁਰਬਚਨ ਸਿੰਘ ਨਈਅਰ, ਉਪਰੋਕਤ, ਪੰਨਾ 182.
25. Dr. Surjit Hans, Op.Cit p. 411-415.
    (b) ਡਾ. ਗੁਰਬਚਨ ਸਿੰਘ ਨਈਅਰ, ਮੌਖਿਕ ਇਤਿਹਾਸ, ਪੰਨਾ 183.
26. Dr. Surjit Hans, Op.Cit p. 411-412.
    (b) ਡਾ. ਗੁਰਬਚਨ ਸਿੰਘ ਨਈਅਰ, ਉਪਰੋਕਤ, ਪੰਨਾ 182-183.

27. Dr. Surjit Hans, Op.Cit p. 415.
    (b) ਡਾ. ਗੁਰਬਚਨ ਸਿੰਘ ਨਈਅਰ, ਉਪਰੋਕਤ, ਪੰਨਾ 182.
28. Dr. Surjit Hans, Op.Cit p. 415.
    (b) ਡਾ. ਸੁਰਜੀਤ ਹਾਂਸ, *ਗੁਰਬਿਲਾਸ ਸਾਹਿਤ ਰੂਪ ਬਚਿੱਤ੍ਰ ਨਾਟਕ ਤੋਂ ਗੁਰਬਿਲਾਸ ਛੇਵੀਂ ਪਾਤਸ਼ਾਹੀ ਤਕ*, ਖੋਜ ਦਰਪਣ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1986, ਪੰਨਾ 107. (c) ਡਾ. ਗੁਰਬਚਨ ਸਿੰਘ ਨਈਅਰ, ਉਪਰੋਕਤ, ਪੰਨਾ 182.
29. Dr. Surjit Hans, Op.Cit p. 411-412.
    (b) ਡਾ. ਗੁਰਬਚਨ ਸਿੰਘ ਨਈਅਰ, ਉਪਰੋਕਤ, ਪੰਨਾ 182.
30. Dr. Surjit Hans, Op.Cit p. 413-414.
31. "ਕਾਵਿ ਸੁੱਖਾ ਸਿੰਘ... ਦੀ ਧਰਮ ਪਤਨੀ ਗੁਲਾਬ ਦੇਵੀ ਦਾ ਦੇਹਾਂਤ ਸੰਮਤ 1935 ਵਿਚ ਹੋਇਆ। ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 209.
32. ਤਿਨ ਮਹਿ ਕਿੰਕਰ ਜੰਤੁ ਇਹ ਸੁਖਾ ਸਿੰਘ ਪਹਿਚਾਨ॥
    ਗੁਰ ਬਿਲਾਸ ਕੀ ਜਿਹ ਕਥਾ ਇਹ ਬਰਨੀ ਚਿਤ ਲਾਇ॥ (*ਗੁਰਬਿਲਾਸ*, 30/99-100)
33. ਜੋ ਕੋ ਮਾਰੈ ਢੀਮ ਇਟ ਪਥਰ ਦੀ ਚਮਕਾਇ॥ (ਉਹੀ, 24/33)
34. ਤੁਰਕਨ ਸਾਥ ਕਰੋ ਨਿਤ ਜੁੱਧਾ॥ ਇਹ ਉਪਦੇਸ ਹਮਾਰੀ ਬੁਧਾ॥ (ਉਹੀ, 30/81)
    ਥੂਕ ਤਾਸ ਜਨਨੀ ਕਹ ਹੋਈ॥ ਬੈਰੁ ਨ ਲਏ ਤਾਤ ਕਾ ਜੋਈ॥ (ਉਹੀ, 29/21)
35. ਸ੍ਰੀ ਅਸ ਗੋਦ ਕਾਲਕਾ ਮਾਈ॥ ਤੁਮ ਕਹ ਮਮ ਡਾਰਿਯੋ ਸੁਨ ਭਾਈ॥ (ਉਹੀ, 30/26)
    ਖੜਗ ਗੋਦ ਮੈ ਮਾਤ ਜਿਯੋ ਵਿਚਰਹੁ ਸਦਾ ਪ੍ਰਬੀਨ॥ (ਉਹੀ, 30/29)
    ਬਹੁਰ ਖੜਗ ਗਹ ਬੰਦਨ ਕਰਾ॥ ਧੂਪ ਤਿਲਕ ਕਰਿ ਗਰ ਮਧਿ ਡਰਾ॥ (ਉਹੀ, 30/16)
36. *ਉਹੀ*, 9/71-75.
37. *ਉਹੀ*, 9/6.
38. *ਉਹੀ*, 9/126.
39. *ਉਹੀ*, 12/53.
40. *ਉਹੀ*, 15/141.
41. *ਉਹੀ*, 12/53.
42. *ਉਹੀ*, 24/33-36.
43. *ਉਹੀ*, 12/143.
44. *ਉਹੀ*, 6/319.
45. *ਉਹੀ*, 5/212, 28/26.
46. *ਉਹੀ*, 5/206.
47. *ਉਹੀ*, 1/115, 116; 8/39, 12/3; 13/89, 17/155; 19/140.
48. *ਉਹੀ*, 13/4; 15/73; 20/21.
49. *ਉਹੀ*, 5/155; 30/76; 23/6.
50. *ਉਹੀ*, 8/39.
51. *ਉਹੀ*, 17/175.
52. *ਉਹੀ*, 9/122.
53. *ਉਹੀ*, 12/48.
54. *ਉਹੀ*, 7/2.
55. *ਉਹੀ*, 7/2.

56. *ਉਹੀ*, 12/48.
57. *ਉਹੀ*, 30/30.
58. *ਉਹੀ*, 12/51.
59. *ਉਹੀ*, 4/34,39; 9/78; 23/157; 26/209.
60. *ਉਹੀ*, 29/27.
61. *ਉਹੀ*, 30/28.
62. *ਉਹੀ*, 11/60; 30/30.
63. *ਉਹੀ*, 31/44, 45.
64. *ਉਹੀ*, 12/105, 109.
65. *ਉਹੀ*।
66. *ਉਹੀ*।
67. *ਉਹੀ*।
68. *ਉਹੀ*।
69. *ਉਹੀ*, 23/158.
70. *ਉਹੀ*, 18/24; 30/15.
71. *ਉਹੀ*, 30/24.
72. *ਉਹੀ*, 30/26-29.
73. *ਉਹੀ*, 12/97.
74. *ਉਹੀ*, 12/73.
75. *ਉਹੀ*।
76. *ਉਹੀ*, 10/103.
77. *ਉਹੀ*, 12/121.

* * *

# ਦਸਮ ਪਾਤਸ਼ਾਹ ਦੀ ਇਕ ਵਿਲੱਖਣ ਯਾਦਗਾਰ ਬੁਰਜ ਮਾਈ ਦੇਸਾਂ

ਅਨੰਦਪੁਰ-ਤਿਆਗ ਤੋਂ ਪਿੱਛੋਂ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਚ ਬਿਰਾਜਮਾਨ ਸਨ। ਹਰ ਰੋਜ਼ ਦਰਸ਼ਨਾਰਥੀ ਸੰਗਤਾਂ ਦਾ ਤਾਂਤਾ ਬੱਝਾ ਰਹਿੰਦਾ ਸੀ। ਇਕ ਦਿਨ ਤਲਵੰਡੀ ਸਾਬੋ ਤੋਂ ਤਕਰੀਬਨ 30 ਕਿਲੋ-ਮੀਟਰ ਦੂਰ ਪਿੰਡ ਚੱਕ ਫ਼ਤਿਹ ਸਿੰਘ ਵਾਲਾ ਤੋਂ ਚਾਰ ਸਿੱਖ ਗੁਰੂ ਜੀ ਦੀ ਹਜ਼ੂਰੀ ਵਿਚ ਹਾਜ਼ਰ ਹੋਏ ਅਤੇ ਗੁਰੂ ਜੀ ਦੇ ਕਰ-ਕਮਲਾਂ ਤੋਂ ਅੰਮ੍ਰਿਤ ਛਕ ਕੇ ਭਾਈ ਰਾਮ ਸਿੰਘ, ਭਾਈ ਫ਼ਤਿਹ ਸਿੰਘ, ਭਾਈ ਤਖ਼ਤੂ ਸਿੰਘ ਅਤੇ ਭਾਈ ਬਖ਼ਤੂ ਸਿੰਘ, ਸਿੰਘ ਸਜ ਗਏ। ਉਨ੍ਹਾਂ ਦੇ ਪਹਿਲੇ ਨਾਂ ਭਾਈ ਰਾਮਾ, ਫ਼ਤਿਹ, ਤਖ਼ਤੂ ਤੇ ਬਖ਼ਤੂ ਸਨ।

ਇਹ ਚਾਰੇ ਭਰਾ ਇਤਿਹਾਸ-ਪ੍ਰਸਿੱਧ ਭਾਈ ਭਗਤੂ ਦੇ ਪੜਪੋਤੇ ਸਨ। ਭਾਈ ਭਗਤੂ ਗੁਰੂ ਅਰਜਨ ਦੇਵ ਜੀ, ਗੁਰੂ ਹਰਿਗੋਬਿੰਦ ਸਾਹਿਬ ਤੇ ਗੁਰੂ ਹਰਿ ਰਾਏ ਜੀ ਦਾ ਅਨਿੰਨ ਸਿੱਖ ਸੀ। ਭਾਈ ਭਗਤੂ ਦਾ ਸਪੁੱਤਰ ਭਾਈ ਜਿਊਣ ਸੀ। ਜਿਊਣ ਦਾ ਪੁੱਤਰ ਸੰਤ ਦਾਸ ਅਤੇ ਸੰਤ ਦਾਸ ਦੇ ਸਪੁੱਤਰ ਇਹ ਚਾਰੇ ਗੁਰਸਿੱਖ ਸਨ।

ਚਾਰੇ ਭਰਾ ਦਮਦਮਾ ਸਾਹਿਬ ਵਿਚ ਹਰ ਰੋਜ਼ ਸੇਵਾ ਕਰਦੇ ਸਨ। ਇਕ ਦਿਨ ਗੁਰੂ ਜੀ ਨੇ ਭਾਈ ਰਾਮ ਸਿੰਘ ਨੂੰ ਕਿਹਾ- "ਭਾਈ ਰਾਮ ਸਿੰਘ, ਕਿਸੇ ਦਿਨ ਤੇਰਾ ਪਿੰਡ ਦੇਖਣ ਚਲਾਂਗੇ। ਦੇਖੀਏ ਤਾਂ ਸਹੀ, ਭਾਈ ਭਗਤੂ ਜੀ ਦੇ ਪਰਿਵਾਰ ਦਾ ਪਿੰਡ ਕਿਹੋ ਜਿਹਾ ਹੈ।" ਭਾਈ ਰਾਮ ਸਿੰਘ ਤੇ ਭਾਈ ਫ਼ਤਿਹ ਸਿੰਘ ਨੇ ਹੱਥ ਜੋੜ ਕੇ ਆਖਿਆ, "ਜੀ ਮਹਾਰਾਜ, ਸਤ ਬਚਨ ਜੀ।"

ਪਰ ਨਾਲ ਹੀ ਦੋਵੇਂ ਭਰਾ ਸੋਚਾਂ ਵਿਚ ਪੈ ਗਏ। "ਪਾਤਸ਼ਾਹਾਂ ਦੇ ਪਾਤਸ਼ਾਹ, ਦਸਮ ਪਾਤਸ਼ਾਹ ਨੂੰ ਅਸੀਂ ਆਪਣੇ ਪਿੰਡ ਬਿਠਾਵਾਂਗੇ ਕਿੱਥੇ? ਸੱਚੇ ਪਾਤਸ਼ਾਹਾਂ ਅੱਗੇ ਪਰੋਸਾਂਗੇ ਕੀ? ਸਾਡਾ ਪਿੰਡ ਤਾਂ ਮਿੱਟੀ ਘੱਟੇ ਨਾਲ ਭਰਿਆ ਹੋਇਆ ਹੈ। ਸਾਡੇ ਘਰ ਨਿਰੇ ਮਿੱਟੀ ਦੇ ਘਰੌਂਦੇ ਹਨ। ਧਰਤੀ ਤਪਦੀ ਹੈ। ਵਾਵਰੋਲੇ ਉੱਡ ਉੱਡ ਕੇ ਆਸਮਾਨ ਨੂੰ ਜਾਂਦੇ ਹਨ।"

ਸੋਚ-ਸੋਚ ਕੇ ਇਕ ਦਿਨ ਦੋਹਾਂ ਭਰਾਵਾਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ: "ਮਹਾਰਾਜ ਜੀ, ਧੰਨ ਭਾਗ ਅਸਾਡੇ, ਤੁਸੀਂ ਸਾਡੇ ਪਿੰਡ ਪਧਾਰੋ। ਪਰ ਸਾਡੇ ਪਿੰਡ ਦੀਆਂ ਗਲੀਆਂ ਰੇਤ ਨਾਲ ਭਰੀਆਂ ਹੋਈਆਂ ਹਨ। ਤਪਸ਼ ਬਹੁਤ ਪੈਂਦੀ ਹੈ। ਤੱਤੀ ਹਵਾ ਚਲਦੀ ਹੈ। ਤੁਹਾਨੂੰ ਉਥੇ ਬੇਆਰਾਮੀ ਹੋਵੇਗੀ।"

ਗੁਰੂ ਜੀ ਹੱਸ ਕੇ ਬੋਲੇ, "ਕੋਈ ਗੱਲ ਨਹੀਂ ਰਾਮ ਸਿੰਘ, ਅਸੀਂ ਤੇਰਾ ਪਿੰਡ ਦੇਖਣਾ ਜ਼ਰੂਰ ਹੈ। ਜਾਓ, ਪਿੰਡ ਜਾ ਕੇ ਤਿਆਰੀ ਕਰੋ।"

ਚਹੁੰਆਂ ਭਰਾਵਾਂ ਨੇ ਘੋੜਿਆਂ ਨੂੰ ਅੱਡੀ ਲਾਈ ਤੇ ਚੱਕ ਫ਼ਤਿਹ ਸਿੰਘ ਵਾਲਾ ਪਹੁੰਚ ਗਏ। ਸਾਰਾ ਕੋੜਮਾ ਇਕੱਠਾ ਕਰ ਲਿਆ। ਭਾਈ ਰਾਮ ਸਿੰਘ ਨੇ ਪਿੰਡ-ਵਾਸੀਆਂ ਨੂੰ ਦੱਸਿਆ ਕਿ ਦਸਮ ਪਾਤਸ਼ਾਹ ਸਾਡੇ ਪਿੰਡ ਆਉਣ ਵਾਲੇ ਹਨ। ਆਪਣੇ ਘਰਾਂ-ਕੋਠਿਆਂ ਨੂੰ ਸੁਆਰ ਲਓ। ਗਲੀਆਂ ਸੁੰਦਰ ਕਰ ਦਿਓ। ਲੰਗਰ ਲਈ ਰਸਦ-ਪਾਣੀ ਦਾ ਪ੍ਰਬੰਧ ਕਰੋ। ਪਰ ਸਭ ਤੋਂ ਵੱਡੀ ਚਿੰਤਾ ਤਾਂ ਇਹ ਹੈ ਕਿ ਮਹਿਲਾਂ ਵਿਚ ਰਹਿਣ ਵਾਲੇ ਪਾਤਸ਼ਾਹ, ਸਾਡੇ ਘਰਾਂ ਵਿੱਚ ਕਿੱਥੇ ਰਹਿਣਗੇ?

ਕੁਝ ਦੇਰ ਸੋਚ ਕੇ ਫ਼ਤਿਹ ਸਿੰਘ ਬੋਲਿਆ, "ਵੀਰ ਜੀ, ਮੇਰੀ ਮੰਨੋ ਤਾਂ ਇੰਜ ਕਰਦੇ ਹਾਂ ਕਿ ਪਿੰਡ ਦੀ ਢਾਬ ਦੇ ਕਿਨਾਰੇ ਗੁਰੂ ਜੀ ਦੇ ਨਿਵਾਸ ਲਈ ਇਕ ਕਾਠ ਦਾ ਬੰਗਲਾ ਬਣਾ ਦਿੰਦੇ ਹਾਂ। ਦਰੱਖਤਾਂ ਦੇ ਛਾਪੇ ਅਤੇ ਟਹਿਣੀਆਂ ਬੀੜ-ਬੀੜ ਕੇ ਵਿਚ ਘਾਹ ਦੇ ਮੁੱਠੇ ਬੰਨ੍ਹ ਦਿੰਦੇ ਹਾਂ। ਕਾਠ ਦੇ ਬੰਗਲੇ 'ਤੇ ਪਾਣੀ ਛਿੜਕ ਦਿਆਂਗੇ ਤਾਂ ਅੰਦਰ ਠੰਢੀ ਹਵਾ ਜਾਏਗੀ।"

ਸਾਰਾ ਪਿੰਡ ਕਾਠ ਦਾ ਬੰਗਲਾ ਬਣਾਉਣ ਵਿੱਚ ਜੁਟ ਗਿਆ। ਦਰੱਖਤਾਂ ਦੇ ਛਾਪੇ ਵੱਢ-ਵੱਢ ਕੇ ਢੇਰ ਲਾ ਦਿੱਤੇ। ਬੇਲੇ ਵਿੱਚੋਂ ਘਾਹ ਵੱਢ ਲਿਆਂਦਾ। ਦੋ ਤਿੰਨ ਦਿਨਾਂ ਵਿੱਚ ਬੰਗਲਾ ਤਿਆਰ ਹੋ ਗਿਆ। ਅੰਦਰ ਪਾਣੀ ਛਿੜਕਾ ਕੇ ਰੇਤਾ ਬਿਠਾ ਦਿੱਤਾ। ਗੁਰੂ ਜੀ ਦੇ ਬਿਰਾਜਣ ਲਈ ਨਵਾਂ ਪਲੰਘ ਲਿਆਂਦਾ। ਪਾਣੀ ਪੀਣ ਲਈ ਕੋਰੇ ਘੜੇ ਭਰ ਕੇ ਰੱਖ ਦਿੱਤੇ।

ਗੁਰੂ ਜੀ ਜਦੋਂ ਚੱਕ ਫ਼ਤਿਹ ਸਿੰਘ ਵਾਲਾ ਆਏ ਤਾਂ ਉਨ੍ਹਾਂ ਨੂੰ ਕਾਠ ਦੇ ਬੰਗਲੇ ਵਿਚ ਠਹਿਰਾਇਆ ਗਿਆ। ਗੁਰੂ ਜੀ ਜਦੋਂ ਪਲੰਘ ਉਤੇ ਬਿਰਾਜਮਾਨ ਹੋਏ ਤਾਂ ਢਾਬ ਵੱਲੋਂ ਆਉਂਦੀ ਠੰਢੀ ਹਵਾ, ਭਿੱਜੇ ਹੋਏ ਬੰਗਲੇ ਵਿਚੀਂ ਅੰਦਰ ਆ ਰਹੀ ਸੀ। ਗੁਰੂ ਜੀ ਬੜੇ ਖੁਸ਼ ਹੋਏ। ਰਾਮ ਸਿੰਘ ਨੂੰ ਕਹਿੰਦੇ, "ਰਾਮ ਸਿੰਘ, ਤੂੰ ਤਾਂ ਕਹਿੰਦਾ ਸੀ ਕਿ ਸਾਡੇ ਪਿੰਡ ਬਹੁਤ ਗਰਮੀ ਪੈਂਦੀ ਹੈ। ਪਰ ਇੱਥੇ ਤਾਂ ਠੰਢੀ ਪੌਣ ਇੰਜ ਆਉਂਦੀ ਜਿਵੇਂ ਪਾਉਂਟਾ ਸਾਹਿਬ ਵਿਚ ਦਰਿਆ ਜਮਨਾ ਵੱਲੋਂ ਆਉਂਦੀ ਹੁੰਦੀ ਸੀ।" ਰਾਮ ਸਿੰਘ ਨੇ ਹੱਥ ਜੋੜ ਕੇ ਆਖਿਆ, "ਸੱਚੇ ਪਾਤਸ਼ਾਹੋ, ਇਹ ਸਭ ਆਪ ਦੀ ਕਿਰਪਾ ਹੈ।"

ਦਸਮ ਪਾਤਸ਼ਾਹ ਸੱਤ ਦਿਨ ਚੱਕ ਫ਼ਤਿਹ ਸਿੰਘ ਵਾਲਾ ਵਿਚ ਰਹੇ। ਇਕ ਦਿਨ ਭਾਈ ਰਾਮ ਸਿੰਘ ਅਤੇ ਭਾਈ ਫ਼ਤਿਹ ਸਿੰਘ ਨੇ ਗੁਰੂ ਜੀ ਨੂੰ ਆਪਣੇ ਗ੍ਰਹਿ ਵਿਖੇ ਚਰਨ ਪਾਉਣ ਦੀ ਬੇਨਤੀ ਕੀਤੀ। ਲੰਗਰ ਦਾ ਪ੍ਰਬੰਧ ਵੀ ਕੀਤਾ।

ਭਾਈ ਰਾਮ ਸਿੰਘ ਤੇ ਫ਼ਤਿਹ ਸਿੰਘ ਦਾ ਘਰ ਕਾਠ ਦੇ ਬੰਗਲੇ ਤੋਂ ਥੋੜ੍ਹੀ ਦੂਰ ਇਕ ਗਲੀ ਵਿਚ ਸੀ। ਭਾਈ ਤਖ਼ਤੂ ਸਿੰਘ ਤੇ ਬਖ਼ਤੂ ਸਿੰਘ ਦਾ ਘਰ, ਭਾਈ ਫ਼ਤਿਹ ਸਿੰਘ ਦੇ ਘਰ ਤੋਂ ਪਹਿਲਾਂ ਆਉਂਦਾ ਸੀ। ਇਨ੍ਹਾਂ ਦੋਹਾਂ ਘਰਾਂ ਦੇ ਵਿਚਾਲੇ ਮਾਈ ਦੇਸਾਂ ਦਾ ਕੋਠਾ ਸੀ। ਮਾਈ ਦੇਸਾਂ ਇਨ੍ਹਾਂ ਚਹੁੰਆਂ ਭਰਾਵਾਂ ਦੀ ਮਤੇਈ ਮਾਂ ਸੀ। ਉਸ ਦਾ ਆਪਣਾ ਕੋਈ ਬੱਚਾ ਨਹੀਂ ਸੀ। ਮਤੇਏ ਪੁੱਤਰ ਮਾਈ ਦੇਸਾਂ ਦਾ ਸਤਿਕਾਰ ਨਹੀਂ ਕਰਦੇ ਸਨ। ਬੁਲਾਉਂਦੇ-ਚਲਾਉਂਦੇ ਘਟ ਹੀ ਸਨ। ਬਿਰਧ ਮਾਈ ਨਾਲ ਵਿਤਕਰਾ ਕਰਦੇ ਸਨ। ਮਾਈ ਦੇਸਾਂ ਸਾਰੇ ਪਰਿਵਾਰ ਵਾਂਗ ਗੁਰੂ ਗੋਬਿੰਦ ਸਿੰਘ ਜੀ ਦੀ ਅਨਿੰਨ ਸ਼ਰਧਾਲੂ ਸੀ। ਹਰ ਵੇਲੇ ਗੁਰੂ ਜੀ ਦੇ ਦਰਸ਼ਨਾਂ ਨੂੰ ਤਾਂਘਦੀ ਸੀ। ਉਸ ਨੇ ਗੁਰੂ ਜੀ ਨੂੰ ਅਰਪਣ ਕਰਨ ਵਾਸਤੇ ਆਪ ਰੂੰ ਕੱਤ ਕੇ ਇਕ ਸੁਹਣਾ ਖੇਸ ਬਣਾਇਆ ਹੋਇਆ ਸੀ। ਉਸ ਨੂੰ ਜਦੋਂ ਪਤਾ ਲੱਗਾ ਕਿ ਗੁਰੂ ਜੀ ਨੇ ਭਾਈ

ਰਾਮ ਸਿੰਘ ਦੇ ਘਰ ਆਉਣਾ ਹੈ ਤਾਂ ਬੜੀ ਖ਼ੁਸ਼ ਹੋਈ। ਸੋਚਿਆ- ਮੈਂ ਵੀ ਰੀਝ ਨਾਲ ਬਣਾਇਆ ਖੇਸ ਗੁਰੂ ਜੀ ਨੂੰ ਭੇਟ ਕਰਾਂਗੀ।

ਗੁਰੂ ਜੀ ਕਾਠ ਦੇ ਬੰਗਲੇ ਤੋਂ ਤੁਰੇ ਤਾਂ ਕਾਫ਼ੀ ਸੰਗਤ ਉਨ੍ਹਾਂ ਦੇ ਨਾਲ ਸੀ। ਗੁਰੂ ਜੀ ਦੇ ਦਰਸ਼ਨ ਕਰਨ ਲਈ ਲੋਕ ਘਰਾਂ ਵਿਚੋਂ ਨਿਕਲ ਕੇ ਦਰਵਾਜ਼ਿਆਂ ਵਿਚ ਖੜ੍ਹੇ ਸਨ। ਮਾਈ ਦੇਸਾਂ ਵੀ ਆਪਣੇ ਦਰਵਾਜ਼ੇ ਵਿਚ ਖੜ੍ਹ ਗਈ। ਉਸ ਦੀ ਖੱਬੀ ਬਾਂਹ ਉੱਤੇ ਚਿੱਟਾ ਖੇਸ ਟਿਕਿਆ ਹੋਇਆ ਸੀ। ਭਾਈ ਰਾਮ ਸਿੰਘ ਨੂੰ ਤੌਖਲਾ ਸੀ ਕਿ ਗੁਰੂ ਜੀ ਕਿਤੇ ਮਾਈ ਦੇਸਾਂ ਦੇ ਘਰ ਨਾ ਚਲੇ ਜਾਣ। ਉਹ ਗੁਰੂ ਜੀ ਦੀ ਅਗਵਾਈ ਕਰਦਾ ਹੋਇਆ ਉਨ੍ਹਾਂ ਨੂੰ ਆਪਣੇ ਘਰ ਵੱਲ ਲਿਜਾ ਰਿਹਾ ਸੀ। ਪਰ ਗੁਰੂ ਜੀ ਦੀ ਨਜ਼ਰ ਦਰਵਾਜ਼ੇ ਵਿੱਚ ਖੜ੍ਹੀ ਬੁੱਢੀ ਮਾਈ ਦੇਸਾਂ ਉਤੇ ਪੈ ਗਈ। ਇਕ ਦਮ ਗੁਰੂ ਜੀ ਮਾਈ ਦੇਸਾਂ ਦੇ ਦਰਵਾਜ਼ੇ ਵਿਚ ਜਾ ਖੜ੍ਹੇ ਹੋਏ। ਬਿਰਧ ਮਾਈ ਨੂੰ ਸੁੱਝੇ ਨਾ ਕਿ ਪਹਿਲਾਂ ਖੇਸ ਅਰਪਣ ਕਰਾਂ ਕਿ ਮੱਥਾ ਟੇਕਾਂ। ਗੁਰੂ ਜੀ ਨੇ 'ਮਾਤਾ' ਕਹਿ ਕੇ ਪੁਕਾਰਿਆ ਤਾਂ ਮਾਈ ਦੇਸਾਂ ਹੋਰ ਬੌਂਦਲ ਗਈ। ਇਕ ਦਮ ਚਰਨਾਂ 'ਤੇ ਮੱਥਾ ਟੇਕਿਆ ਤੇ ਬੇਨਤੀ ਕੀਤੀ, "ਧੰਨ ਭਾਗ ਮੇਰੇ, ਗਰੀਬਣੀ ਦੇ, ਮਹਾਰਾਜ ਜੀ ਅੰਦਰ ਚਰਨ ਪਾਓ।" ਪਰ ਗੁਰੂ ਜੀ ਨੇ ਮੁਸਕਰਾ ਕੇ ਆਖਿਆ, "ਮਾਤਾ ਜੀ, ਅੱਜ ਨਹੀਂ, ਕੱਲ੍ਹ ਆਵਾਂਗੇ ਪਰ ਇਹ ਸਾਡਾ ਖੇਸ ਸਾਨੂੰ ਦੇ ਦਿਓ।" ਮਾਈ ਦੀ ਸੁਰਤ ਸੰਭਲੀ ਤਾਂ ਇਕ ਦਮ ਚਿੱਟਾ ਖੇਸ ਗੁਰੂ ਜੀ ਦੇ ਕਰ-ਕਮਲਾਂ ਉਤੇ ਰੱਖ ਦਿੱਤਾ ਅਤੇ ਝੁਕ ਕੇ ਇਕ ਵਾਰ ਫੇਰ ਚਰਨਾਂ ਉਤੇ ਮੱਥਾ ਟੇਕਿਆ।

ਭਾਈ ਰਾਮ ਸਿੰਘ ਦੇ ਘਰ ਗੁਰੂ ਜੀ ਨੂੰ ਇਕ ਲੱਕੜ ਦੀ ਪੌੜੀ ਰਾਹੀਂ ਚੁਬਾਰੇ ਵਿਚ ਬਿਠਾਇਆ ਗਿਆ। ਸਿੰਘਾਂ ਨੇ ਬੜੇ ਸਤਿਕਾਰ ਨਾਲ ਲੰਗਰ ਛਕਾਇਆ, ਪੱਖਾ ਝੱਲਿਆ। ਅਸਲ ਵਿਚ ਇਹ ਚੁਬਾਰਾ ਮਾਈ ਦੇਸਾਂ ਦੇ ਘਰ ਉੱਤੇ ਹੀ ਬਣਿਆ ਹੋਇਆ ਸੀ। ਦਿਨ ਢਲੇ ਜਦ ਗੁਰੂ ਜੀ ਨਾਲ ਦੇ ਕੋਠੇ 'ਤੇ ਟਹਿਲ ਰਹੇ ਸਨ ਤਾਂ ਉਨ੍ਹਾਂ ਨੂੰ ਭਾਈ ਤਖ਼ਤੂ ਸਿੰਘ ਤੇ ਬਖ਼ਤੂ ਸਿੰਘ ਦੇ ਘਰ ਵਿਚ ਉਤਰਦੀ ਮਿੱਟੀ ਦੇ ਪੌਡਿਆਂ ਵਾਲੀ ਇਕ ਪੌੜੀ ਨਜ਼ਰ ਆਈ। ਰਾਮ ਸਿੰਘ ਨੂੰ ਕਹਿੰਦੇ- "ਰਾਮ ਸਿੰਘ, ਜਦ ਨਾਲ ਦੇ ਘਰ ਵਿੱਚ ਮਿੱਟੀ ਦੀ ਆਰਾਮ ਦੇਹ ਪੌੜੀ ਬਣੀ ਹੋਈ ਸੀ, ਤਾਂ ਤੂੰ ਸਾਨੂੰ ਲੱਕੜ ਦੀ ਪੌੜੀ ਰਾਹੀਂ ਕਿਉਂ ਚੁਬਾਰੇ ਵਿਚ ਲਿਆਂਦਾ?" ਇਸ ਤੋਂ ਪਹਿਲਾਂ ਕਿ ਰਾਮ ਸਿੰਘ ਕੋਈ ਉੱਤਰ ਦਿੰਦਾ, ਗੁਰੂ ਜੀ ਸਮਝ ਗਏ ਕਿ ਨਾ ਤਾਂ ਭਰਾਵਾਂ ਵਿਚ ਇਤਫ਼ਾਕ ਹੈ ਅਤੇ ਨਾ ਹੀ ਇਹ ਵਿਧਵਾ ਮਾਈ ਦੇਸਾਂ ਦਾ ਸਤਿਕਾਰ ਕਰਦੇ ਹਨ। ਅਗਲੀ ਸਵੇਰ ਗੁਰੂ ਗੋਬਿੰਦ ਸਿੰਘ ਜੀ ਮਿੱਟੀ ਦੀ ਪੌੜੀ ਰਾਹੀਂ ਭਾਈ ਤਖ਼ਤੂ ਸਿੰਘ ਤੇ ਬਖ਼ਤੂ ਸਿੰਘ ਦੇ ਘਰ ਵਿਚ ਉਤਰ ਗਏ। ਚਹੁੰਆਂ ਭਰਾਵਾਂ ਨੂੰ ਇਕੱਠੇ ਕਰ ਕੇ ਸ਼ਰੀਕਾਬਾਜ਼ੀ ਛੱਡ ਕੇ ਪਿਆਰ ਨਾਲ ਰਹਿਣ ਤੇ ਮਾਤਾ ਦੇਸਾਂ ਦਾ ਸਤਿਕਾਰ ਕਰਨ ਦਾ ਉਪਦੇਸ਼ ਦਿੱਤਾ।

ਭਾਈ ਤਖ਼ਤੂ ਸਿੰਘ ਦੇ ਘਰ ਵੱਲੋਂ ਮਾਤਾ ਦੇਸਾਂ ਦੇ ਘਰ ਵੱਲ ਇੱਕ ਕੰਧ ਵਿੱਚੀਂ ਰਾਹ ਜਾਂਦਾ ਸੀ, ਉਸ ਨੂੰ ਈਰਖਾ-ਵੱਸ ਕੱਚੀਆਂ ਇੱਟਾਂ ਚਿਣ ਕੇ ਬੰਦ ਕੀਤਾ ਹੋਇਆ ਸੀ। ਗੁਰੂ ਜੀ ਨੇ ਪੈਰ ਮਾਰ ਕੇ ਇੱਟਾਂ ਡੇਗ ਦਿੱਤੀਆਂ ਅਤੇ ਮਾਈ ਦੇਸਾਂ ਦੇ ਘਰ ਵਿਚ ਪ੍ਰਵੇਸ਼ ਕੀਤਾ। ਮਾਤਾ ਦੇਸਾਂ ਨੇ ਗੁਰੂ ਜੀ ਲਈ ਪਹਿਲਾਂ ਹੀ ਲੰਗਰ ਤਿਆਰ ਕੀਤਾ ਹੋਇਆ ਸੀ ਅਤੇ ਇਕ ਪੀੜ੍ਹੇ ਉਤੇ ਬੈਠੀ ਦਸਮ ਪਾਤਸ਼ਾਹ ਦੀ ਉਡੀਕ ਕਰ ਰਹੀ ਸੀ। ਇਕ ਦਮ ਉੱਠੀ ਤੇ ਗੁਰ

ਚਰਨਾਂ ਉਤੇ ਮਸਤਕ ਟੇਕਿਆ। ਗੁਰੂ ਜੀ ਦੇ ਬਿਰਾਜਣ ਲਈ ਇਕ ਪਲੰਘ ਉਤੇ ਸੁੰਦਰ ਵਿਛੌਣਾ ਕੀਤਾ ਹੋਇਆ ਸੀ। ਗੁਰੂ ਜੀ ਨੇ ਪਲੰਘ ਉਤੇ ਬੈਠ ਕੇ ਪ੍ਰੇਮ ਨਾਲ ਤਿਆਰ ਕੀਤਾ ਹੋਇਆ ਲੰਗਰ ਛਕਿਆ। ਜਿੰਨਾ ਚਿਰ ਗੁਰੂ ਜੀ ਪਰਸ਼ਾਦ ਛਕਦੇ ਰਹੇ, ਮਾਤਾ ਦੇਸਾਂ ਖੜ੍ਹੀ ਹੋ ਕੇ ਪੱਖਾ ਝੱਲਦੀ ਰਹੀ। ਗੁਰੂ ਜੀ ਨੇ ਕੁਝ ਚਿਰ ਮਾਤਾ ਦੇਸਾਂ ਦੇ ਘਰ ਵਿਸ਼ਰਾਮ ਕੀਤਾ ਅਤੇ ਫੇਰ ਢਾਬ ਦੇ ਕਿਨਾਰੇ ਕਾਠ ਦੇ ਬੰਗਲੇ ਵਿਚ ਚਲੇ ਗਏ। ਜਿੰਨੇ ਦਿਨ ਗੁਰੂ ਜੀ ਚੱਕ ਫ਼ਤਿਹ ਸਿੰਘ ਵਾਲਾ ਰਹੇ, ਉਹ ਦਿਨ ਦਾ ਸਮਾਂ ਕਾਠ ਦੇ ਬੰਗਲੇ ਵਿਚ ਗੁਜ਼ਾਰਦੇ ਸਨ ਅਤੇ ਰਾਤ ਨੂੰ ਮਾਤਾ ਦੇਸਾਂ ਦੇ ਚੁਬਾਰੇ ਵਿਚ ਵਿਸ਼ਰਾਮ ਕਰਦੇ ਸਨ। ਮਾਈ ਦੇਸਾਂ ਦਾ ਕੱਚਾ ਕੋਠਾ ਤੇ ਚੁਬਾਰਾ ਸੋਨੇ ਚਾਂਦੀ ਦੀਆਂ ਕੰਧਾਂ ਨਾਲੋਂ ਵੀ ਬਹੁਮੁੱਲਾ ਹੋ ਗਿਆ।

ਚੱਕ ਫ਼ਤਿਹ ਸਿੰਘ ਵਾਲਾ ਵਿਚ ਕਾਠ ਦੇ ਬੰਗਲੇ ਵਾਲੇ ਅਸਥਾਨ 'ਤੇ ਹੁਣ ਗੁਰਦੁਆਰਾ ਸਾਹਿਬ ਬਣ ਗਿਆ ਹੈ। ਠੰਢੀ ਪੌਣ ਦੇਣ ਵਾਲੀ ਢਾਬ ਸੁੰਦਰ ਸਰੋਵਰ ਵਿਚ ਬਦਲ ਗਈ ਹੈ। ਸਭ ਤੋਂ ਵੱਡੀ ਗੱਲ ਇਹ ਕਿ ਮਾਤਾ ਦੇਸਾਂ ਦੇ ਜਿਸ ਕੱਚੇ ਕੋਠੇ ਵਿਚ ਦਸਮ ਪਾਤਸ਼ਾਹ ਬਿਰਾਜਮਾਨ ਹੋਏ ਸਨ, ਉਸ ਨੂੰ ਉਸ ਦੇ ਪੁਰਾਣੇ ਅਸਲੀ ਰੂਪ ਵਿਚ ਕਾਇਮ ਰੱਖਿਆ ਗਿਆ ਹੈ। ਮਿੱਟੀ ਦੀਆਂ ਚਾਰੇ ਕੰਧਾਂ ਉਤੇ ਕਿੱਕਰ ਤੇ ਕਰੀਰ ਦੀਆਂ ਲਟੈਣਾਂ ਤੇ ਕੜੀਆਂ ਵਾਲੀ ਛੱਤ ਸਾਫ਼ ਦਿਖਾਈ ਦਿੰਦੀ ਹੈ। ਕੱਚੀਆਂ ਕੰਧਾਂ ਤੇ 300 ਸਾਲ ਪੁਰਾਣੀ ਛੱਤ ਨੂੰ ਕਾਇਮ ਰੱਖਣ ਲਈ ਪਿੱਲਰ ਉਸਾਰੇ ਗਏ ਹਨ। ਕੋਠੇ ਦਾ ਕੱਚਾ ਫਰਸ਼ ਮੌਜੂਦਾ ਗਲੀ ਨਾਲੋਂ ਕਾਫ਼ੀ ਨੀਵਾਂ ਹੈ। ਅੱਜ ਕੱਲ੍ਹ ਇਹ ਅਸਥਾਨ 'ਗੁਰਦੁਆਰਾ ਬੁਰਜ ਮਾਤਾ ਦੇਸਾਂ' ਦੇ ਨਾਮ ਨਾਲ ਪ੍ਰਸਿੱਧ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਅਜਿਹੀ ਪੁਰਾਣੀ, ਅਸਲ ਤੇ ਵਿਲੱਖਣ ਯਾਦਗਾਰ ਭਾਰਤ ਭਰ ਵਿਚ ਹੋਰ ਕਿਤੇ ਨਹੀਂ ਮਿਲਦੀ। ਸਮੁੱਚਾ ਖਾਲਸਾ ਪੰਥ ਚੱਕ ਫ਼ਤਿਹ ਸਿੰਘ ਵਾਲਾ ਦੇ ਸਿੰਘਾਂ ਦਾ ਹਾਰਦਿਕ ਧੰਨਵਾਦੀ ਹੈ ਜਿਨ੍ਹਾਂ ਨੇ ਦਸਮ ਪਾਤਸ਼ਾਹ ਦੀ ਚਰਨ-ਛੁਹ ਪ੍ਰਾਪਤ 300 ਸਾਲ ਪੁਰਾਣੇ ਮਾਈ ਦੇਸਾਂ ਦੇ ਕੱਚੇ ਕੋਠੇ ਤੇ ਚੁਬਾਰੇ ਨੂੰ ਅੱਜ ਤੱਕ ਸੰਭਾਲ ਕੇ ਰੱਖਿਆ ਹੋਇਆ ਹੈ ਅਤੇ ਭਵਿੱਖ ਵਿੱਚ ਵੀ ਸੰਭਾਲ ਕੇ ਰੱਖਣਗੇ।

ਮਾਤਾ ਦੇਸਾਂ ਨੇ ਭਾਈ ਫ਼ਤਿਹ ਸਿੰਘ ਦੇ ਸਪੁੱਤਰ ਭਾਈ ਸੰਗੂ ਸਿੰਘ ਨੂੰ ਆਪਣਾ ਮੁਤਬੰਨਾ ਬਣਾ ਲਿਆ ਸੀ। ਪਰ ਰੱਬ ਦੀ ਕਰਨੀ ਐਸੀ ਹੋਈ ਕਿ ਭਾਈ ਸੰਗੂ ਸਿੰਘ ਵੀ ਨਿਰ-ਸੰਤਾਨ ਹੀ ਰਹੇ। ਉਨ੍ਹਾਂ ਨੇ ਪਿੰਡ ਜੇਠੂ-ਕੇ ਜ਼ਿਲ੍ਹਾ ਬਠਿੰਡਾ ਵਿਚ ਰਹਿੰਦੇ, ਮਾਈ ਦੇਸਾਂ ਦੇ ਪੇਕੇ ਪਰਿਵਾਰ ਨਾਲ ਸੰਬੰਧਿਤ ਇਕ ਸਿੰਘ, ਭਾਈ ਸੁੱਖਾ ਸਿੰਘ ਢਿੱਲੋਂ ਨੂੰ ਆਪਣਾ ਮੁਤਬੰਨਾ ਬਣਾ ਲਿਆ। ਭਾਈ ਸੁੱਖਾ ਸਿੰਘ ਢਿੱਲੋਂ ਦੇ ਵੰਸ਼ਜ ਭਾਈ ਜਸਬੀਰ ਸਿੰਘ ਅੱਜ ਕੱਲ੍ਹ ਗੁਰਦੁਆਰਾ ਬੁਰਜ ਮਾਤਾ ਦੇਸਾਂ ਦੇ ਸੇਵਾਦਾਰ ਅਤੇ ਪ੍ਰਬੰਧਕ ਹਨ। ਉਹ ਦਸਮ ਪਾਤਸ਼ਾਹ ਦੀ ਇਸ ਅਲੌਕਿਕ ਯਾਦਗਾਰ ਨੂੰ ਵਧੇਰੇ ਮਜ਼ਬੂਤ ਅਤੇ ਸੁੰਦਰ ਬਣਾਉਣ ਲਈ ਹਮੇਸ਼ਾ ਯਤਨਸ਼ੀਲ ਰਹਿੰਦੇ ਹਨ।

ਭਾਈ ਭਗਤੂ ਦੇ ਵੰਸ਼ਜ ਭਾਈ ਰਾਮ ਸਿੰਘ ਆਦਿ ਚਹੁੰਆਂ ਭਰਾਵਾਂ ਦੇ ਨਾਂ 'ਤੇ ਜ਼ਿਲ੍ਹਾ ਬਠਿੰਡਾ ਵਿਚ ਨਾਲੋ-ਨਾਲ ਤਿੰਨ ਪਿੰਡ ਵਸੇ ਹੋਏ ਹਨ। ਚੱਕ ਫ਼ਤਿਹ ਸਿੰਘ ਵਾਲਾ, ਚੱਕ ਰਾਮ ਸਿੰਘ ਵਾਲਾ ਅਤੇ ਚੱਕ ਭਾਈ ਤਖ਼ਤੂ ਤੇ ਬਖ਼ਤੂ। ਮਾਲਵੇ ਵਿਚ ਇਹ ਪਿੰਡ 'ਭਾਈ ਕੇ ਚੱਕ' ਦੇ ਨਾਮ ਨਾਲ ਮਸ਼ਹੂਰ ਹਨ। ਭਾਈ ਫ਼ਤਿਹ ਸਿੰਘ ਬਾਅਦ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੀ ਫੌਜ ਵਿਚ ਸ਼ਾਮਲ ਹੋ ਗਿਆ ਅਤੇ ਚਪੜਚਿੜੀ (ਸਰਹਿੰਦ) ਦੀ ਲੜਾਈ ਵਿਚ ਬੜੀ

ਬਹਾਦਰੀ ਨਾਲ ਲੜਿਆ। ਉਸ ਦੀ ਕਿਰਪਾਨ ਦੇ ਭਰਵੇਂ ਵਾਰ ਨਾਲ ਹੀ ਸੂਬੇਦਾਰ ਵਜ਼ੀਰ ਖਾਨ ਦਾ ਸਰੀਰ ਦੋਫਾੜ ਹੋ ਗਿਆ ਸੀ ਤੇ ਉਸ ਦੀ ਮੌਤ ਹੋ ਗਈ ਸੀ। ਬਾਬਾ ਬੰਦਾ ਸਿੰਘ ਬਹਾਦਰ ਨੇ ਭਾਈ ਫ਼ਤਿਹ ਸਿੰਘ ਨੂੰ ਸਮਾਣੇ ਦਾ ਫੌਜਦਾਰ ਨਿਯੁਕਤ ਕਰ ਦਿੱਤਾ। ਅੰਤ ਵਿਚ ਮੁਗਲ ਬਾਦਸ਼ਾਹ ਫਰਖ਼ਸੀਅਰ ਦੇ ਹੁਕਮ ਨਾਲ ਭਾਈ ਫ਼ਤਿਹ ਸਿੰਘ ਨੂੰ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ 9-10 ਜੂਨ 1716 ਨੂੰ ਦਿੱਲੀ ਵਿਚ ਸ਼ਹੀਦ ਕਰ ਦਿੱਤਾ ਗਿਆ।

ਬੁਰਜ ਮਾਤਾ ਦੇਸਾਂ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਦੇਸਾਂ ਦੀਆਂ ਹੇਠ ਲਿਖੀਆਂ ਇਤਿਹਾਸਕ ਵਸਤਾਂ ਸੁਰੱਖਿਅਤ ਹਨ:

ਪਲੰਘ ਜਿਸ ਉਤੇ ਗੁਰੂ ਗੋਬਿੰਦ ਸਿੰਘ ਜੀ ਬਿਰਾਜੇ ਸਨ। ਅੱਜ ਕੱਲ੍ਹ ਇਸ ਪਲੰਘ ਉਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਜਾਂਦਾ ਹੈ। ਦਸਮ ਪਾਤਸ਼ਾਹ ਦੀ ਇਕ ਦਸਤਾਰ; ਮਾਤਾ ਸੁੰਦਰੀ ਜੀ ਦੇ ਜੋੜੇ ਦਾ ਇਕ ਪੈਰ; ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਕ ਹੱਥ-ਲਿਖਤ ਬੀੜ ਜਿਸ ਦੇ 534 ਪੱਤਰੇ ਹਨ; ਮਾਤਾ ਦੇਸਾਂ ਦਾ ਪੀਹੜਾ; ਮਾਤਾ ਦੇਸਾਂ ਦੀ ਫੁਲਕੇ ਪਕਾਉਣ ਵਾਲੀ ਤਵੀ; ਲੰਗਰ ਤਿਆਰ ਕਰਨ ਵਾਲੇ ਮਿੱਟੀ ਦੇ ਪੁਰਾਤਨ ਚੁੱਲ੍ਹੇ; ਮਾਤਾ ਦੇਸਾਂ ਦੀਆਂ ਦੋ ਚਾਦਰਾਂ; ਇਕ ਘੱਗਰਾ; ਗੁਰੂ ਜੀ ਦਾ ਇਕ ਕਛਹਿਰਾ; ਮਾਤਾ ਸਾਹਿਬ ਕੌਰ ਜੀ ਦੀਆਂ ਖੜਾਵਾਂ ਅਤੇ ਬਾਬਾ ਸੰਗੂ ਸਿੰਘ ਦੀ ਇਕ ਬੈਰਾਗਨ।

* * *

# ਗੁਰੂ ਗੋਬਿੰਦ ਸਿੰਘ ਜੀ ਦਾ ਜੰਮੂ ਵੱਲ ਸਫ਼ਰ

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਪੈਗੰਬਰੀ ਅਜ਼ਮਤ ਅਤੇ ਗਤੀਸ਼ੀਲ ਦੈਵੀ ਸ਼ਕਤੀ ਵਾਲੇ ਮਹਾਂਪੁਰਖ ਹੋਏ ਹਨ। ਗੁਰੂ ਸਾਹਿਬ ਦੇ ਕੋਹਿਨੂਰੀ ਜਲਾਲ ਦੀ ਇਕ ਝਲਕ ਜਿਸ ਨੇ ਵੀ ਵੇਖੀ, ਉਹ ਇਲਾਹੀ ਨੂਰ ਨਾਲ ਚੁੰਧਿਆ ਜਾਂਦਾ ਰਿਹਾ ਹੈ। ਉਨ੍ਹਾਂ ਦਾ ਬ੍ਰਹਮ ਫ਼ਲਸਫ਼ਾ ਉਨ੍ਹਾਂ ਦੀ ਬਾਣੀ ਵਿਚ ਆਪ ਮੁਹਾਰੇ ਉਦੈ ਹੁੰਦਾ ਹੈ। ਗੁਰੂ ਸਾਹਿਬ ਦਾ ਸੰਘਰਸ਼ ਧਾਰਮਿਕ ਅਸਹਿਨਸ਼ੀਲਤਾ ਅਤੇ ਅਤਿਆਚਾਰਾਂ ਖ਼ਿਲਾਫ਼ ਇਕ ਜੰਗੀ ਐਲਾਨ-ਨਾਮਾ ਸੀ। ਇਹੋ ਕਾਰਨ ਹੈ ਕਿ ਉਨ੍ਹਾਂ ਤੋਂ ਜਾਨ ਨਿਛਾਵਰ ਕਰਨ ਵਾਲਿਆਂ ਵਿਚ ਹਿੰਦੂ ਅਤੇ ਮੁਸਲਮਾਨ ਦੋਹਾਂ ਧਰਮਾਂ ਦੇ ਲੋਕ ਸਨ। ਗੁਰੂ ਸਾਹਿਬ ਅਨੁਸਾਰ ਬਾਹਰੀ ਰੂਪ ਵਿਭਿੰਨ ਹੋਣ ਦੇ ਬਾਵਜੂਦ ਮੂਲ ਸੱਚਾਈ ਇਕੋ ਹੈ ਕਿ ਸਾਰੇ ਮਨੁੱਖ ਸਮਾਨ ਹਨ:

ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ  
ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥  
ਕਰਤਾ ਕਰੀਮ ਸੋਈ ਰਾਜਿਕ ਰਹੀਮ ਓਈ  
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ॥  
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ  
ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥ *(ਸ੍ਰੀ ਦਸਮ ਗ੍ਰੰਥ)*

ਜੰਮੂ ਕਸ਼ਮੀਰ ਰਿਆਸਤ ਦੀ ਸਰਦੀਆਂ ਦੀ ਰਾਜਧਾਨੀ 'ਜੰਮੂ' ਸ਼ਹਿਰ ਹੈ, ਜੋ ਸੂਬੇ ਦਾ ਸਦਰ-ਮੁਕਾਮ ਵੀ ਹੈ। ਇਹ ਦਰਿਆ ਰਾਵੀ ਦੇ ਕੰਢੇ ਆਬਾਦ ਹੈ। ਜੰਮੂ ਦਾ ਅਕਸ਼ਾਸ਼ 740-550 ਅਤੇ ਰੇਖਾਂਸ਼ ਦੇਸ਼ਾਂਤਰ 320-440 ਹੈ। ਇਹ ਸ਼ਹਿਰ ਬਹੁਤ ਪੁਰਾਣਾ ਹੈ। ਜੰਮੂ ਦੀ ਤਵਾਰੀਖ਼ ਕੇਵਲ ਮੌਖਿਕ ਅਤੇ ਵਾਰਾਂ ਦੀ ਰੀਤ ਰਾਹੀਂ ਹੀ ਜ਼ਿੰਦਾ ਰਹਿ ਸਕੀ ਹੈ। ਕੁਝ ਪ੍ਰਵਾਰਾਂ ਦੇ ਬੰਸਾਵਲੀਨਾਮੇ ਜਾਂ ਗੁਪਤ ਦਸਤਾਵੇਜ਼ਾਂ ਨੇ ਵੀ ਇਸ ਦੇ ਇਤਿਹਾਸ ਨੂੰ ਸੁਰੱਖਿਅਤ ਰੱਖਿਆ ਹੈ। ਰਾਗਤਰੰਗਨੀ ਅਤੇ ਨੀਲਤਮਪੁਰਾਣ ਅਨੁਸਾਰ ਜੰਮੂ[1] ਇਲਾਕੇ ਨੂੰ ਵੱਖ-ਵੱਖ ਨਾਮ ਦਿੱਤੇ ਗਏ ਹਨ। ਅਸਲ ਵਿਚ 19ਵੀਂ ਸਦੀ ਤੋਂ ਹੀ ਜੰਮੂ ਦੇ ਇਤਿਹਾਸਕ ਸ੍ਰੋਤਾਂ ਦੇ ਹਵਾਲੇ ਮਿਲਣੇ ਸ਼ੁਰੂ ਹੁੰਦੇ ਹਨ, ਜੋ ਸਮੇਂ-ਸਮੇਂ ਅੰਗਰੇਜ਼ ਯਾਤਰੀਆਂ ਦੇ ਰੋਜ਼ਨਾਮਚਿਆਂ ਆਦਿ ਵਿਚ ਸਾਂਭੇ ਪਏ ਹਨ।

ਜੰਮੂ ਦੇ ਸ਼ਹਿਰ ਵਿਚ ਗੁਰੂ ਨਾਨਕ ਸਾਹਿਬ, ਗੁਰੂ ਹਰਿਰਾਇ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਪਵਿੱਤਰ ਚਰਨ ਪਏ ਹਨ। ਇਤਿਹਾਸਕ ਸੋਮਿਆਂ ਅਨੁਸਾਰ ਗੁਰੂ ਸਾਹਿਬ ਆਪਣੀ ਇਕ ਉਦਾਸੀ ਸਮੇਂ ਗਰਭਯੋਨੀ ਦੀ ਗੁਫਾ (ਵੈਸ਼ਨੋ ਦੇਵੀ) ਆਏ ਸਨ। ਇਹ ਕਟੜੇ

ਕਸਬੇ ਲਾਗੇ ਤ੍ਰਿਕੁਟਾਂ ਪਹਾੜੀਆਂ ਕੋਲ ਸਥਿਤ ਹੈ। 'ਗੁਰੂ ਨਾਨਕ ਪ੍ਰਕਾਸ਼' ਅਨੁਸਾਰ ਗੁਰੂ ਸਾਹਿਬ ਜੰਮੂ ਆਏ ਸਨ।

*'ਤੱਤ ਛਿਨ ਜੰਮੂ ਪੁਰ ਮਹਿ ਆਏ'*

ਤਵੀ ਦਰਿਆ ਦੇ ਕਿਨਾਰੇ ਬਣੀ 'ਜਾਮਦੇਵ' ਦੀ ਗੁਫ਼ਾ ਵਿਚ ਜਾ ਕੇ ਜੋਗੀਆਂ ਨਾਲ ਚਰਚਾ ਕੀਤੀ ਅਤੇ ਸ਼ਬਦ ਉਚਾਰਨ ਕੀਤੇ। ਗੁਰੂ ਸਾਹਿਬ ਤੋਂ ਬਾਅਦ ਗੁਰੂ ਹਰਿਰਾਇ ਸਾਹਿਬ ਨੇ ਜੰਮੂ ਦੀ ਧਰਤੀ ਨੂੰ ਫਜ਼ਲਯਾਬ ਕੀਤਾ ਸੀ। ਕਸ਼ਮੀਰ ਤੋਂ ਵਾਪਸੀ ਦਾ ਰਸਤਾ ਗੁਰੂ ਸਾਹਿਬ ਨੇ ਜੋ ਚੁਣਿਆ, ਉਹ ਸੀ ਅਖਨੂਰ, ਜੰਮੂ, ਰਾਮਗੜ੍ਹ, ਖਿਰੜੀ, ਸਾਂਬਾ, ਪਠਾਨਕੋਟ ਤੋਂ ਹੁੰਦੇ ਹੋਏ ਕੋਟਗੁਰੂ ਹਰਿਰਾਇ (ਕੀਰਤਪੁਰ) ਪੁੱਜੇ ਸਨ। ਗੁਰੂ ਸਾਹਿਬ ਦੇ ਇਸ ਸਫ਼ਰ ਬਾਰੇ 'ਭੱਟਵਹੀ ਤਲਉਢਾਂ, ਪਰਗਣਾ ਜੀਂਦ ਦੇ ਵਿਚ ਅੰਕਿਤ ਹੈ:

> "ਗੁਰੂ ਹਰਿ ਰਾਇ ਜੀ ਮਹਿਲ ਸਤਮਾਂ ਬੇਟਾ ਬਾਬਾ ਗੁਰਦਿੱਤਾ ਜੀ ਕਾ, ਸੰਮਤ ਸਤਰਾਂ ਸੈ ਸਤਾਰਾਂ ਕ੍ਰਿਸ਼ਨਾ ਪਖੇ ਜੇਠ ਮਾਸ ਕੀ ਪੰਚਮੀ ਕੇ ਦਿਹੁੰ ਸ੍ਰੀ ਨਗਰ ਆਏ। ਕਸ਼ਮੀਰ ਦੇਸ਼ ਮੇਂ, ਗੈਲੇ ਮਖਨ ਸ਼ਾਹ ਬੇਟਾ ਦਾਸੇ ਕਾ, ਪੋਤਾ ਬਿੰਨੇ ਕਾ ਨਾਤੇ, ਬਹੋੜੂ ਕੇ, ਬੰਸ ਸਾਉਨ ਕੀ, ਪਲੀਆ ਗੋਤਰ ਬਨਜਾਰਾ...।"[2]

ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਗੁਰੂ ਹਰਿਰਾਇ ਸਾਹਿਬ ਅਖਨੂਰ ਤੋਂ ਹੁੰਦੇ ਹੋਏ ਜੰਮੂ, ਅਜੋਕੇ ਗੁਰਦੁਆਰਾ ਟਾਹਲੀ ਸਾਹਿਬ, ਤਲਾਬ-ਤਿਲੋ ਦੇ ਆਸ-ਪਾਸ ਨਿਵਾਸ ਕੀਤਾ ਹੋਵੇਗਾ, ਜਿੱਥੇ ਆਸਪਾਸ ਦੀਆਂ ਸੰਗਤਾਂ ਨੇ ਆ ਕੇ ਦਰਸ਼ਨ ਕੀਤੇ ਸਨ।

ਗੁਰੂ ਗੋਬਿੰਦ ਸਿੰਘ ਜੀ 1692 ਈ. ਵਿਚ ਰਵਾਲਸਰ ਗਏ ਸਨ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, "ਰਿਆਸਤ ਮੰਡੀ ਵਿਚ ਪਹਾੜ ਦੀ ਸਿਕੰਦਰ ਧਾਰਾ ਦਾ ਇਕ ਤਾਲ, ਜੋ ਪ੍ਰਸਿੱਧ ਤੀਰਥ ਹੈ, ਇਹ ਰਾਜਧਾਨੀ ਮੰਡੀ ਤੋਂ ਦਸ ਮੀਲ ਪੱਛਮ ਹੈ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਇਸ ਤੀਰਥ ਦੇ ਵੈਸਾਖੀ ਮੇਲੇ ਪੁਰ ਪਹਾੜੀ ਰਾਜਿਆਂ ਨੂੰ ਸੁਮਤਿ ਦੇਣ ਲਈ ਇਕ ਵਾਰ ਪਧਾਰੇ ਸਨ, ਤਾਲ ਦੇ ਕਿਨਾਰੇ ਇਕ ਉੱਚੇ ਥਾਂ ਗੁਰੂ ਸਾਹਿਬ ਦੇ ਵਿਰਾਜਨ ਦੇ ਥਾਂ ਦਮਦਮਾ ਬਣਿਆ ਹੋਇਆ ਹੈ। ਰਵਾਲਸਰ ਤਾਲ ਪਾਸ ਜੋ ਵਸਤੀ ਹੈ, ਉਸ ਦਾ ਨਾਮ ਭੀ ਰਵਾਲਸਰ ਹੋ ਗਿਆ ਹੈ।[3] ਰਵਾਲਸਰ[4] ਦੇ ਤੀਰਥ 'ਤੇ ਹਰ ਸਾਲ ਵਿਸਾਖੀ ਦਾ ਮੇਲਾ ਲੱਗਦਾ ਹੈ। ਰਵਾਲਸਰ ਪਿੰਡ ਮੰਡੀ ਤੋਂ 16 ਕਿਲੋਮੀਟਰ ਦੂਰ ਹੈ। ਗੁਰੂ ਸਾਹਿਬ ਇਸ ਥਾਂ 29 ਮਾਰਚ 1692 ਈ. ਨੂੰ ਆਏ ਸਨ। ਗੁਰੂ ਸਾਹਿਬ 1672 ਈ. ਤੋਂ 1704 ਈ. ਤੱਕ ਅਨੰਦਪੁਰ ਸਾਹਿਬ ਹੀ ਰਹੇ। ਇਕ ਸੋਮੇ[5] ਅਨੁਸਾਰ ਗੁਰੂ ਸਾਹਿਬ ਨੇ ਸਿੱਖਾਂ ਨੂੰ ਸੁਣਾਯਾ ਸੀ ਕਿ ਭਾਈ ਸਿਖੋ! ਇਨ੍ਹਾਂ ਦੀ ਕੋਮਲਤਾ ਅਤੇ ਨਿਉਣੀ, ਧਿਉਣੀ ਅਰ ਸਫਾਈ ਕੌੜੀ-ਤੂੰਬੀ ਤੇ ਸ਼ੀਰਤ ਜ਼ਹਿਰੀਲੀ ਮਠਿਆਈ ਸਮਝ ਕੇ ਏਨ੍ਹਾਂ ਦਾ ਧੋਖਾ ਨਾ ਖਾਣਾ, ਏ ਬੜੇ ਭਾਰੀ ਦਗੇਬਾਜ਼ ਹਨ, ਸਕੇ ਮਾਂ ਬਾਪ ਨਾਲ ਭੀ ਦਗਾ ਕਰਨੋਂ ਫ਼ਰਕ ਨਹੀਂ ਰੱਖਦੇ। ਭਾਵੇਂ ਗੁਰੂ ਸਾਹਿਬ ਨੂੰ ਰਾਜਿਆਂ ਦੇ ਦਗੇਬਾਜ਼ੀ ਦਾ ਪਹਿਲਾਂ ਹੀ ਇਲਮ ਸੀ ਪਰ ਫਿਰ ਵੀ ਗੁਰੂ ਸਾਹਿਬ ਆਪਣੇ ਮੁਖੀ ਸਿੱਖਾਂ ਨਾਲ ਰਵਾਲਸਰ ਜਾਣ ਦੀ ਬੇਨਤੀ ਰਾਜਿਆਂ ਦੀ ਪ੍ਰਵਾਨ ਕਰ ਲਈ।

ਦੂਜੇ ਦਿਨ ਜਦੋਂ ਸਾਰੇ ਰਾਜੇ ਰਵਾਲਸਰ ਦੇ ਮੇਲੇ 'ਤੇ ਗਏ ਤਾਂ ਲੋਕਾਂ ਦਾ ਦੀਵਾਨ ਗਹਿਮਾ

ਗਹਿਮ ਕਰ ਰਿਹਾ ਸੀ। ਉਸੇ ਸਮੇਂ ਇਕ ਫਰੁੱਖਾਬਾਦ ਵਾਲੇ ਕਾਰੀਗਰ ਲੁਹਾਰ ਸਿੱਖ ਨੇ ਇਕ ਬੰਦੂਕ ਦੁਨਾਲੀ ਦੇ ਤਮੱਚੇ, ਦੋ ਬਾਘ ਬੱਚੇ, ਦੋ ਕਮਾਣਾਂ, ਤਿੰਨ ਸੌ ਕਾਨੀ ਤੀਰਾਂ ਦੀ, ਦੋ ਤਲਵਾਰਾਂ ਗੁਰੂ ਜੀ ਅੱਗੇ ਅਰਪਣ ਕੀਤੀਆਂ। ਉਨ੍ਹਾਂ ਸ਼ਸਤ੍ਰਾਂ ਨੂੰ ਵੇਖ ਕੇ ਸਭ ਰਾਜੇ ਵਾਹ-ਵਾਹ ਕਰ ਰਹੇ ਸੀ, ਤਾਂ ਗੁਰੂ ਜੀ ਨੇ ਉਹੋ ਦੁਨਾਲੀ ਬੰਦੂਕ ਭਰਕੇ ਕਿਹਾ ਕਿ ਸੌ ਗਜ਼ ਉੱਤੇ ਕੋਈ ਸਿੱਖ ਨਿਸ਼ਾਨੇ ਦੇ ਸਾਹਮਣੇ ਖੜਾ ਹੋਵੇ ਤਾਂ ਇਸਦੀ ਮਾਰ ਵੇਖੀ ਜਾਵੇ। ਗੁਰੂ ਜੀ ਨੇ ਕਿਹਾ ਕਿ ਬੀਸ ਤੀਸ ਕਦਮਾਂ ਪੁਰ ਜਾ ਖੜੋਵੇ, ਦੇਖੀਏ ਕਿਤਨਿਆਂ ਵਿਚ ਦੀ ਗੋਲੀ ਨਿਕਲੀ ਹੈ। ਝੱਟ, ਸਿੱਖਾਂ ਦੀ ਕਤਾਰ ਖੜ੍ਹੀ ਹੋ ਗਈ। ਇਕ ਤੋਂ ਅੱਗੇ ਇਕ ਅੱਗੇ ਹੋਣਾ ਚਾਹੁੰਦਾ ਸੀ। ਭਾਵੇਂ ਗੁਰੂ ਜੀ ਨੇ ਬੰਦੂਕ ਉਤਾਂਹ ਕਰ ਕੇ ਚਲਾ ਦਿੱਤੀ, ਪਰ ਸਿੱਖ ਜ਼ਰਾ ਨਾ ਡੋਲੇ। ਏਹ ਕੌਤਕ ਗੁਰੂ ਜੀ ਦਾ ਤੇ ਸਿੱਖਾਂ ਦੇ ਸਿਦਕ ਵੇਖ ਕੇ ਸਭ ਲੋਕ ਹੱਕੇ-ਬੱਕੇ ਰਹਿ ਗਏ ਤੇ ਰਜਿਆਂ ਨੇ ਆਖਿਆ ਕਿ ਜਿਨ੍ਹਾਂ ਦੇ ਸਿੱਖ ਅਜੇਹੇ ਸਿਦਕ ਵਾਲੇ ਸਿਰੋਂ ਪਰੇ ਡੇਰਾ ਰੱਖਦੇ ਹਨ ਉਨ੍ਹਾਂ ਨਾਲ ਸਾਡੀ ਲੜਾਈ ਕੀ ਪੁੱਗੀ ਹੈ?[6]

ਰਵਾਲਸਰ ਤੀਰਥ[7] 'ਤੇ 22 ਧਾਰ ਦੇ ਰਾਜੇ ਇਕੱਠੇ ਹੋਏ ਸਨ। ਉਸੇ ਤੀਰਥ ਤੋਂ ਗੁਰੂ ਸਾਹਿਬ ਦਾ ਪਰਮ ਮਿੱਤਰ ਜੰਮੂ ਦਾ ਰਾਜਾ ਗਜੇ ਸਿੰਘ ਰਾਜਪੂਤ ਅਤੇ ਉਸਦਾ ਭਰਾ ਜਸਵੰਤ ਸਿੰਘ ਵੀ ਵਿਸਾਖੀ ਦੇ ਮੇਲੇ 'ਤੇ ਆਏ ਸਨ। ਰਾਜਾ ਗਜੈ ਸਿੰਘ ਨੇ ਗੁਰੂ ਸਾਹਿਬ ਨੂੰ ਗੁਪਤ ਤੌਰ 'ਤੇ ਰਾਜਿਆਂ ਦੀ ਦਗਾਬਾਜ਼ੀ ਅਤੇ ਹੋਰ ਪੈਂਤੜੇਬਾਜ਼ੀ ਦੀ ਕਨਸੋ ਤੋਂ ਆਗਾਹ ਕਰ ਦਿੱਤਾ ਸੀ। ਇਸੇ ਲਈ ਗੁਰੂ ਸਾਹਿਬ ਨੇ ਰਵਾਲਸਰ ਤੋਂ ਵਾਪਸੀ ਦਾ ਰਸਤਾ ਹੋਰ ਚੁਣਿਆ ਅਤੇ ਰਾਜਾ ਗਜੈ ਸਿੰਘ ਦੀ ਬੇਨਤੀ ਪ੍ਰਵਾਨ ਕਰ ਕੇ ਜੰਮੂ ਵੱਲ ਚਲੇ ਗਏ। ਜੰਮੂ ਜਾਣ ਦਾ ਗੁਰੂ ਸਾਹਿਬ ਦਾ ਗੁਪਤ ਪਲਾਨ ਹੀ ਆਖਿਆ ਜਾ ਸਕਦਾ ਹੈ। ਗੁਰੂ ਸਾਹਿਬ ਪਹਿਲੀ ਵੇਰ ਜੰਮੂ ਦੇ ਪਹਾੜੀ ਇਲਾਕੇ ਵੱਲ ਆਏ ਸਨ। ਰਾਜਾ ਗਜੈ ਸਿੰਘ ਅਤੇ ਉਸਦਾ ਛੋਟਾ ਭਾਈ ਜਸਵੰਤ ਸਿੰਘ 'ਨਿਹਾਲ'[8] ਵਾਲੀ ਥਾਂ 'ਤੇ ਗੁਰੂ ਸਾਹਿਬ ਅਤੇ ਸਿੱਖਾਂ ਦਾ ਇੰਤਜ਼ਾਰ ਕਰਦੇ ਸਨ। ਰਾਜਾ ਗਜੈ ਸਿੰਘ ਦੀ ਰਾਣੀ ਰਾਜ ਕੌਰ ਨੇ ਗੁਰੂ ਸਾਹਿਬ ਦਾ ਬੜਾ ਆਦਰ ਕੀਤਾ। ਜੰਮੂ ਵਿਚ ਬਣੇ ਕਿਲ੍ਹਿਆਂ ਦਾ ਗੁਰੂ ਸਾਹਿਬ ਨੇ ਚੰਗੀ ਤਰ੍ਹਾਂ ਨਿਰੀਖਣ ਕੀਤਾ। ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਗੁਰੂ ਸਾਹਿਬ ਰਾਜਾ ਗਜੈ ਸਿੰਘ ਦੇ ਮਹਿਮਾਨ ਖਸੂਮੀ ਹੋਣ ਦੇ ਨਾਤੇ ਕਿਲ੍ਹੇ ਲਾਗੇ ਹੀ ਨਿਵਾਸ ਕੀਤਾ ਹੋਵੇਗਾ। ਇੱਥੇ ਹੀ ਰਾਜੌਰੀ, ਕਿਸ਼ਤਵਾੜ, ਚਨੈਨੀ ਆਦਿ ਦੇ ਰਾਜੇ ਸ਼ਹਿਜ਼ਾਦੇ ਮਿਲੇ ਹੋਣਗੇ, ਜਿਨ੍ਹਾਂ ਮਾਧੋ ਦਾਸ (ਬਾਬਾ ਬੰਦਾ ਸਿੰਘ ਬਹਾਦਰ) ਦੀ ਦਲੇਰੀ ਅਤੇ ਸੂਰਮਤਾਈ ਦੀਆਂ ਦਾਸਤਾਨਾਂ ਗੁਰੂ ਸਾਹਿਬ ਨੂੰ ਦੱਸੀਆਂ ਹੋਣਗੀਆਂ! ਯਾਦ ਰਹੇ ਰਾਜਾ ਗਜੈ ਸਿੰਘ ਭੀਮਸੈਨ ਕਹਲੂਰੀਏ ਦਾ ਸੰਬੰਧੀ ਸੀ। ਗੁਰੂ ਸਾਹਿਬ ਦੇ ਜੰਮੂ ਆਉਣ ਦਾ ਸਭ ਤੋਂ ਪਹਿਲਾ ਜ਼ਿਕਰ 'ਭੱਟ ਵਹੀਆਂ' ਵਿਚ ਆਇਆ ਹੈ:

> "...ਇਸੀ ਤੀਰਥ ਤੈ ਰਾਜਾ ਗਜੈ ਸਿੰਘ ਦੀ ਬੇਨਤੀ ਮਾਨ ਕੇ ਉਸ ਕੇ ਗੈਲ ਆਏ। ਬੈਸਾਖ ਸੁਦੀ ਪੁਰਨਮਾ ਕੇ ਦਿਵਸ ਪੁਰਮੰਡਲ ਤੀਰਥ ਜਾਇ ਪਹੁੰਚੇ। ਗੁਰੂ ਜੀ ਕਾ ਆਨਾ ਸੁਨ ਸਿੱਖ ਸੰਗਤਾਂ ਦਰਸ਼ਨ ਪਾਨੈ ਹੁਮ ਹੁਮਾਇ ਕੇ ਆਈਆਂ। ਕਾਈ ਵਾਰ ਪਾਰ ਨਾ ਰਹਾ। ਸਤਿਗੁਰੂ ਜੀ ਏਕ ਦਿਵਸ ਪੁਰਮੰਡਲ ਤੀਰਥ ਤੇ ਰਹਿ ਕੇ ਅਗਲੇ ਦਿਹੁੰ ਪਹਾੜਾਂ ਕੇ ਸੈਰ ਕਰਤੇ ਹੂਏ ਜੰਮੂ ਨਗਰੀ ਮੈਂ ਆਇ

ਬਿਰਾਜੇ। ਅਗਲੇ ਦਿਵਸ ਰਾਜਾ ਜੀ ਕੇ ਗੈਲ ਤਿਰਕੁਸ ਦੇਵੀ ਕਾ ਅਸਥਾਨ ਦੇਖਾ।"[9]

'ਭਟ ਵਹੀਆਂ' ਤੋਂ ਬਾਅਦ 'ਰਾਜਦਰਸ਼ਨੀ'[10] ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਜੰਮੂ ਆਉਣ ਦਾ ਸੰਕੇਤ ਆਉਂਦਾ ਹੈ। ਇਸੇ ਤਰ੍ਹਾਂ ਤਾਰੀਖ਼ ਜਦੀਦ ਡੋਗਰਾ ਦੇਸ਼[11] (ਹਿੱਸਾ ਅਵਲ) ਉਰਦੂ ਦੀ ਪੁਸਤਕ ਵਿਚ ਵੀ ਗੁਰੂ ਸਾਹਿਬ ਦਾ ਜੰਮੂ ਆਉਣ ਦਾ ਹਵਾਲਾ ਮਿਲਦਾ ਹੈ। ਪਰ ਇਸ ਵਿਚ ਤਾਰੀਖ਼ ਦੀ ਮਿਤੀ, ਲੇਖਕ ਨੇ 1692 ਈ. ਦੀ ਥਾਂ 1672 ਈ. ਗਲਤ ਲਿਖ ਦਿੱਤੀ ਹੈ, ਜਦ ਕਿ ਭੱਟ ਵਹੀਆਂ ਦੀ ਮਿਤੀ ਬਿਲਕੁਲ ਠੀਕ ਹੈ। ਸਾਨੂੰ ਇਕ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਸਾਜਣ ਤੋਂ ਸੱਤ ਸਾਲ ਪਹਿਲਾਂ ਦੀ ਇਹ ਘਟਨਾ ਹੈ। ਇਸ ਘਟਨਾ ਨੂੰ ਉਸੇ ਸੰਦਰਭ ਵਿਚ ਦੇਖਣਾ ਚਾਹੀਦਾ ਹੈ। ਗੁਰੂ ਸਾਹਿਬ ਨੇ ਜੰਮੂ ਵਿਚ ਬਣੇ ਕਿਲ੍ਹਿਆਂ ਦਾ ਚੰਗੀ ਤਰ੍ਹਾਂ ਨਿਰੀਖਣ ਕੀਤਾ। ਗੁਰੂ ਸਾਹਿਬ ਨੇ ਅਨੰਦਪੁਰ ਸਾਹਿਬ ਦੀ ਹਿਫਾਜ਼ਤ ਲਈ ਪੰਜ ਕਿਲ੍ਹੇ ਉਸਾਰੇ ਸਨ। ਇਹ ਕਿਲ੍ਹੇ ਸਨ ਅਨੰਦਗੜ੍ਹ, ਕੇਸਗੜ੍ਹ, ਲੋਹਗੜ੍ਹ, ਹੋਲਗੜ੍ਹ, ਫਤਹਿਗੜ੍ਹ ਅਤੇ ਤਾਰਾਗੜ੍ਹ। ਇਹ ਸਾਰੇ ਕਿਲ੍ਹੇ ਕੇਸਗੜ੍ਹ ਕਿਲ੍ਹੇ ਦੇ ਆਸ-ਪਾਸ ਹੀ ਉਸਾਰੇ ਗਏ ਹਨ। ਇਨ੍ਹਾਂ ਕਿਲ੍ਹਿਆਂ ਦੀ ਉਸਾਰੀ ਲਈ ਦਸ ਸਾਲ (1689-1705 ਈ. ਤੱਕ) ਲੱਗ ਗਏ ਸਨ।

ਰਾਜਾ ਗਜੈ ਸਿੰਘ ਤੋਂ ਵਿਦਾਇਗੀ ਲੈ ਕੇ ਗੁਰੂ ਸਾਹਿਬ ਆਪਣੇ ਪ੍ਰਮੁੱਖ ਸਿੱਖਾਂ ਨਾਲ ਚੱਕ ਕਾਨ੍ਹਾਂ, ਰਾਮਗੜ੍ਹ, ਖਿਰੜੀ, ਸਾਂਬਾ, ਪਠਾਨਕੋਟ, ਹੁਸ਼ਿਆਰਪੁਰ ਆਦਿ ਨਗਰਾਂ ਤੋਂ ਹੁੰਦੇ ਹੋਏ ਅਨੰਦਪੁਰ ਸਾਹਿਬ ਆ ਗਏ ਸਨ। ਪੰਜਾਬ ਆਉਣ ਤੋਂ ਪਹਿਲਾਂ ਗੁਰੂ ਸਾਹਿਬ ਨੇ ਰਾਜਾ ਗਜੈ ਸਿੰਘ ਨੂੰ ਇਕ ਬਰਛੀ ਭੇਟਾ ਕੀਤੀ ਸੀ।[12] "ਬਰਛੀ' ਜਸਵੰਤ ਸਿੰਘ ਦੇ ਖਾਨਦਾਨ ਕੋਲ ਕਾਫੀ ਵਰ੍ਹੇ ਰਹੀ ਪਰ ਉਸ ਦਾ ਕੋਈ ਪਤਾ ਨਹੀਂ ਚੱਲਦਾ।

ਇਕ ਵੇਰ ਗੁਰੂ ਸਾਹਿਬ 'ਬਸੌਲੀ'[13] ਨਗਰ ਵੀ ਗਏ ਸਨ। 1700 ਈ. ਵਿਚ ਸਤਿਲੁਜ ਦਰਿਆ ਦੇ ਕੰਢੇ ਪਹਾੜੀ ਰਾਜਿਆਂ ਦੀਆਂ ਫ਼ੌਜਾਂ ਨਾਲ ਲੜਾਈ ਹੋਈ। ਸਿੱਖ ਫ਼ੌਜੀ ਜਾਨ ਤੋੜ ਕੇ ਲੜੇ ਜਿਸ ਕਾਰਨ ਪਹਾੜੀ ਫ਼ੌਜਾਂ ਨੂੰ ਮੂੰਹ ਦੀ ਖਾਣੀ ਪਈ[14] ਬਸੌਲੀ ਦਾ ਰਾਜਾ ਧਰਮਪਾਲ (ਧੀਰਜਮੱਲ) ਗੁਰੂ ਸਾਹਿਬ ਦਾ ਵਿਸ਼ਵਾਸਪਾਤਰ ਸੀ। ਗੁਰੂ ਸਾਹਿਬ ਅਤੇ ਸਿੱਖ ਫ਼ੌਜਾਂ ਬਸੌਲੀ ਨਗਰ ਪੁੱਜ ਗਈਆਂ। ਇੱਥੇ ਗੁਰੂ ਸਾਹਿਬ ਕੁਝ ਦਿਨ ਠਹਿਰੇ ਅਤੇ ਆਰਾਮ ਕੀਤਾ। ਬਸੌਲੀ ਦੇ ਜੰਗਲਾਂ ਵਿਚ ਸਿੰਘਾਂ ਨਾਲ ਸ਼ਿਕਾਰ 'ਤੇ ਵੀ ਜਾਂਦੇ ਰਹੇ।

ਉੱਪਰ ਸੰਖੇਪ ਚਰਚਾ ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੇ ਪਵਿੱਤਰ ਕਦਮਾਂ ਨਾਲ ਜੰਮੂ ਦੀ ਧਰਤੀ ਨੂੰ ਫ਼ੈਜ਼ਯਾਬ ਕੀਤਾ। ਇਹੋ ਕਾਰਨ ਸੀ ਕਿ ਗੁਰੂ ਸਾਹਿਬ ਨੇ ਬਾਅਦ ਵਿਚ ਖ਼ਾਲਸਾ ਪੰਥ ਦੀ ਸਾਜਨਾ ਸਮੇਂ ਸੰਤ ਭਾਈ ਫੇਰੂ ਸਿੰਘ ਜੀ ਨੂੰ ਜੰਮੂ ਅਤੇ ਪਹਾੜ ਦੇਸ਼ ਵੱਲ ਖੰਡਾ ਬਾਟਾ ਦੇ ਕੇ ਰਵਾਨਾ ਕੀਤਾ ਸੀ।

## ਹਵਾਲੇ ਤੇ ਟਿੱਪਣੀਆਂ

1. Chark, Sukhdev Singh — *Historiography on Jammu*, Jammu, 1997. P. 10.
"It is interesting to note that, there is conference to Jammu as a place in the

Rajatarangini of Kalhana. It has been ingested that barring the ancient names Jambu Nad and Jammu Marg of doubtful information no mention is found of Jammu in Indo-Person historic, prior to Timuri Auto biography Malfuzat-I-Timuri' a work of the first decade of the Fifteenth Century."

2. ਕੋਸ਼ਿਸ਼, ਸਵਰੂਪ ਸਿੰਘ, ਭਾਈ, *ਗੁਰੂ ਕੀਆਂ ਸਾਖੀਆਂ*, ਸਿੰਘ ਬ੍ਰਦਰਜ਼, (ਸੰਪਾ. ਪਿਆਰਾ ਸਿੰਘ ਪਦਮ) ਅੰਮ੍ਰਿਤਸਰ, 1991, ਅੰਕ 44-45.
3. *ਗੁਰਸ਼ਬਦ ਰਤਨਾਕਰ ਮਹਾਨਕੋਸ਼*, ਨਵੀਂ ਦਿੱਲੀ, ਛਾਪ 1990, ਅੰਕ 1025.
4. Kirpal Singh, Kharak Singh, *History of the Sikhs and their religion*, DPC, SGPC, Amritsar, 2004, P. 298.
5. ਗਿਆਨ ਸਿੰਘ, ਗਿਆਨੀ, *ਤਵਾਰੀਖ਼ ਗੁਰੂ ਖ਼ਾਲਸਾ*, ਭਾਗ ਪਹਿਲਾ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਛਾਪ 2011, ਅੰਕ 943-44.
6. ਪੂਰਵ ਅੰਕਿਤ, 947.
7. Fauja Singh Dr. Atlas, *Travels of Guru Gobind Singh*, Punjabi University, Patiala, 2002, P. 4.

   "....During his long stay here (Anandpur Sahib) he had several opportunities of going out and visiting prominent places of the neighbouring areas. Quite early, on the occasion of a Baisakhi fair, he went to Rawalsar (non in Mandi district) to see the Sacred Tank there. There is a raised platform on a bank of two tank, which commemorates the Guru's visit to the place."
8. Badhera, Ganesh Das Rajdarhni: *A Persian History of North-western India from earliest times in 1847 A.D.* (Translated by S.D.S. Charak, Annotated by Anita Billwaria, Jammu, 1991, P. 152.

   "...After him his son Gaja Singh received the title of Raja, but the Government of the country remained in the hands of imperial officers. It so happened that Guru Gobind Singh came to Jammu hills via Purmandal to have the Sacred Sight of the Devi Trikaota. Raja Gaja Singh and Jaswant Singh, both the brothers reached the place of Nihal and received the Guru. The Guru prayed for their well being and gave a dastar to the Raja and a spear was in passion of Mian Rattan Dev hill the reign of Raja Ranjit Dev and he Carefully and respectfully guarded it."
9. (i) *ਗੁਰੂ ਕੀਆਂ ਸਾਖੀਆਂ*. ਪੂਰਵ ਅੰਕਿਤ, ਅੰਕ 107.
   (ii) ਸਰਨਾ, ਜਸਬੀਰ ਸਿੰਘ, *ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ*, ਸੰਤ ਐਂਡ ਸਿੰਘ ਪਬਲਿਸ਼ਰਜ਼, ਕਸ਼ਮੀਰ, 1997, ਅੰਕ 107.
10. (i) ਰਾਜ ਦਰਸ਼ਨੀ (ਤਵਾਰੀਖ ਰਾਜਾਗਨ-ਇ-ਜੰਮੂ) ਗਨੇਸ਼ ਦਾਸ ਬਡੇਰਾ ਦੀ ਫ਼ਾਰਸੀ ਲਿਖਤ ਹੈ, ਜੋ 1847 ਈ. ਵਿਚ ਮੁਕੰਮਲ ਹੋਈ। ਬਡੇਰਾ ਗੁਜਰਾਤ ਵਿਚ ਕਾਨੂੰਨਗੋ ਸੀ, ਜਿਸ ਨੂੰ ਰਾਜਾ ਗੁਲਾਬ ਸਿੰਘ ਜੰਮੂ ਲੈ ਆਇਆ ਅਤੇ ਦਫ਼ਤਰ ਰਿਆਸਤ ਵਿਚ ਨਿਯੁਕਤ ਕਰ ਦਿੱਤਾ। ਇਸ ਦੀ ਇਕ ਹੱਥ ਲਿਖਤ ਬ੍ਰਿਟਿਸ਼ ਮਿਊਜ਼ਯਮ ਲਾਇਬ੍ਰੇਰੀ ਲੰਡਨ, ਇੰਗਲੈਂਡ ਵਿਚ ਮੌਜੂਦ ਹੈ।
   (ii) ਸਰਨਾ, ਜਸਬੀਰ ਸਿੰਘ, *ਸਿੱਖ ਇਤਿਹਾਸ ਦੇ ਮੁੱਢਲੇ ਫ਼ਾਰਸੀ ਤੇ ਉਰਦੂ ਸਰੋਤ*, ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ, 2008, ਅੰਕ 43.
11. (i) ਨਰਗਸ ਦਾਸ ਨਰਗਸ, *ਦੀਵਾਨ ਤਾਰੀਖ਼ ਜਦੀਦ ਡੋਗਰਾ ਦੇਸ਼* (ਹਿੱਸਾ ਅਵਲ), ਚਾਂਦ ਪਬਲਿਕੇਸ਼ਨ

ਹਾਊਸ, ਜੰਮੂ, ਜਨਵਰੀ, 1967, ਅੰਕ 79, 299.

"ਰਾਜਾ ਗਜੈ ਸਿੰਘ ਵਾਲੀ ਜੰਮੂ ਕੇ ਅਹਿਦ ਕਾ ਇਕ ਤਾਰੀਖ਼ੀ ਵਾਕਾ ਯੇ ਭੀ ਹੈ ਕਿ ਸਿੱਖੋਂ ਕੇ ਦਸਵੇਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪਰਮੰਡਲ ਮੇਂ ਆਏ ਤੋ ਰਾਜਾ ਗਜੈ ਸਿੰਘ ਕੀ ਇਸਤਗਾਹ ਪਰ ਗੁਰੂ ਸਾਹਿਬ ਜੰਮੂ ਮੇਂ ਭੀ ਆਏ ਔਰ ਚੰਦ ਦਿਨ ਕਿਆਮ ਕਰ ਕੇ ਵੋਹ ਵਿਸ਼ਨੂੰ ਦੇਵੀ ਕੇ ਦਰਸ਼ਨੋ ਕੋ ਗਏ। ਵਾਪਸੀ ਪਰ ਭੀ ਜੰਮੂ ਸੇ ਹੋਤੇ ਹੂਏ ਪੰਜਾਬ ਚਲੇ ਗਏ।"...

"ਯੇਹ ਅਗਰ ਯਹਾਂ ਕਾਬਲੇ ਜ਼ਿਕਰ ਹੈ ਕਿ ਭਗਾਉਤੀ ਵੀਸ਼ਨੂੰ ਕੇ ਦਰਸ਼ਨੋਂ ਕੇ ਲੀਯੇ 1672 ਈ. ਮੈਂ ਸਿਖੋਂ ਕੇ ਦਸਮੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਏ ਔਰ ਵੋਹ ਜੰਮੂ ਮੇਂ ਰਾਜਾ ਗਜ਼ੈ ਸਿੰਘ ਵਾਲੀ ਜੰਮੂ ਕੇ ਮਹਿਮਾਨ ਰਹੇ।"

(ii) ਸ਼ਿਵ ਨਿਰਮੋਈ, ਪ੍ਰੋ., *ਡੁੱਗਰ ਕੀ ਲੋਕ ਗਥਾਹਾਂ*, ਜੰਮੂ, 1970, ਅੰਕ 39.

(iii) *ਉਹੀ*, 1988, ਅੰਕ 39.

12. ਸਰਨਾ, ਜਸਬੀਰ ਸਿੰਘ, *ਮੌਲਿਕ ਪੈੜਾਂ ਸਿਰਜਦਾ ਸਿੱਖ ਇਤਿਹਾਸ*, ਲੋਕ ਗੀਤ ਪ੍ਰਕਾਸ਼ਨ, ਚੰਡੀਗੜ੍ਹ, 2015, ਅੰਕ 47.
13. ਨਾਭਾ, ਕਾਨ੍ਹ ਸਿੰਘ, ਭਾਈ, *ਗੁਰਸ਼ਬਦ ਰਤਨਾਕਰ ਮਹਾਨਕੋਸ਼*, ਦਿੱਲੀ, ਛਾਪ 1990, ਅੰਕ 825.
14. *History of the Sikhs and their Religion*, op. cit, pp. 297-298.

* * *

# ਗੁਰੂ ਗੋਬਿੰਦ ਸਿੰਘ ਜੀ ਦੇ ਸ਼ਸਤਰ-ਅਸਤ੍ਰ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਸਾਰ ਦੇ ਧਾਰਮਿਕ ਆਗੂਆਂ ਵਿਚ ਇਕ ਵਿਸ਼ੇਸ਼ ਸਥਾਨ ਰੱਖਦੇ ਹਨ। ਧਾਰਮਿਕ ਨੇਤਾ ਹੋਣ ਦੇ ਨਾਲ ਹੀ ਉਨ੍ਹਾਂ ਵਿਚ ਰਾਜਨੀਤਿਕ ਵਿਸ਼ੇਸ਼ਤਾ ਬਹੁਤੀ ਇਹ ਸੀ ਕਿ ਉਹ ਦੇਸ਼ ਵਾਸੀਆਂ ਨੂੰ ਮੁਰਦਿਹਾਨ ਦੀ ਜ਼ਿੰਦਗੀ ਵਿੱਚੋਂ ਕੱਢ ਕੇ ਸਮਾਨਤਾ ਦੀ ਉਸ ਪੱਧਰ 'ਤੇ ਲਿਆ ਖਲਾਰਨਾ ਚਾਹੁੰਦੇ ਸਨ, ਜਿਸ ਵਿਚ ਹਰ ਇਕ ਇਨਸਾਨ ਨੂੰ ਪੂਰਨ ਸੁਤੰਤਰਤਾ ਹੁੰਦੀ ਹੈ ਤੇ ਰੱਬ ਦੇ ਬੰਦੇ ਆਪਸ ਵਿਚ ਭਾਈ-ਭਾਈ ਬਣੇ ਰਹਿਣ ਦਾ ਮਾਣ ਪ੍ਰਾਪਤ ਕਰਦੇ ਹਨ। ਇਸ ਕਰਕੇ ਗੁਰੂ ਸਾਹਿਬ ਨੇ ਨਾਮ ਜਪਣ ਦੇ ਨਾਲ ਹੀ ਸਿੱਖਾਂ ਨੂੰ ਸ਼ਸਤ੍ਰਧਾਰੀ ਬਣੇ ਰਹਿਣ ਦਾ ਉਪਦੇਸ਼ ਦਿੱਤਾ ਸੀ।

ਪਰ ਨਿਹੱਥੀ ਪਰਜਾ 'ਤੇ ਜ਼ੁਲਮ ਹੁੰਦੇ ਦੇਖ ਕੇ ਉਹ ਸਹਾਰ ਨਹੀਂ ਸਨ ਸਕਦੇ। ਇਹੋ ਕਾਰਣ ਸੀ ਜਿਸ ਕਰਕੇ ਉਹ ਮੁਗ਼ਲੀਆ ਸਲਤਨਤ ਦੀਆਂ ਅੱਖਾਂ ਵਿਚ ਰੜਕੇ, ਤੇ ਰਾਜਾ ਭੀਮ ਚੰਦ, ਫਤੇ ਸ਼ਾਹ ਆਦਿ ਪਹਾੜੀ ਰਾਜਿਆਂ ਨੇ ਉਨ੍ਹਾਂ ਨੂੰ ਸਵਾਧੀਨਤਾ ਦੇ ਹਾਮੀ ਦੇਖ ਕੇ ਤੰਗ ਕਰਨਾ ਸ਼ੁਰੂ ਕੀਤਾ, ਪਰ ਗੁਰੂ ਜੀ ਦੇ ਚਿੱਤ ਉੱਤੇ ਵਿਰੋਧੀ ਪੱਖ ਦੇ ਅਜਿਹੇ ਕਿਸੇ ਵੀ ਕੋਝ ਜਾਂ ਘਟੀਆਪਨ ਦਾ ਅਸਰ ਨਾ ਪਿਆ ਤੇ ਉਹ ਸਾਰੀ ਉਮਰ ਕੁਰਬਾਨੀਆਂ ਕਰਦੇ ਹੋਏ ਮਰਦਾਂ ਦੀ ਤਰ੍ਹਾਂ ਬੜੀ ਦ੍ਰਿੜ੍ਹਤਾ ਨਾਲ ਆਪਣੇ ਇਰਾਦੇ ਉੱਤੇ ਡਟੇ ਰਹੇ।

ਸ਼ਸਤ੍ਰ ਅਸਤ੍ਰਾਂ ਦੇ ਮੁਕਾਬਲੇ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੋਰ ਮਾਇਕ ਪਦਾਰਥਾਂ ਨੂੰ ਤੁਛ ਗਿਣਦੇ ਸਨ। ਮਹਾਤਮਾ ਬੁੱਧ ਤੇ ਮਹਾਂਵੀਰ ਦੇ ਅਹਿੰਸਕ ਭਾਵ, ਜੋ ਹਿੰਦੂ ਜਾਤੀ ਵਿਚ ਸਦੀਆਂ ਤੋਂ ਭਰਦੇ ਚਲੇ ਆ ਰਹੇ ਤੇ ਦੇਸ਼ ਨੂੰ ਦਿਨੋਂ-ਦਿਨ ਢਹਿੰਦੀ ਕਲਾ ਵੱਲ ਲਿਜਾ ਰਹੇ ਸਨ, ਗੁਰੂ ਸਾਹਿਬਾਨ ਨੇ ਤਕੜੀ ਜੱਦੋ-ਜਹਿਦ ਕਰਕੇ ਦੂਰ ਕੀਤੇ ਤੇ ਸਿੰਘ ਸੂਰਮਿਆਂ ਦੀ ਸ਼ਸਤ੍ਰਧਾਰੀ ਫੌਜ ਸਜਾ ਕੇ ਦੇਸ਼ ਦੀ ਰਖਯਾ ਲਈ ਸਾਚੀ ਅਹਿੰਸਾ ਦਾ ਰਾਹ ਦੱਸਿਆ। ਉਹ ਅਹਿੰਸਾ, ਜੀਹਦੇ ਅਸੂਲਾਂ 'ਤੇ ਚੱਲਣ ਨਾਲ ਦੇਸ਼ਵਾਸੀ ਆਪਣੀ ਕੌਮੀਅਤ ਦਾ ਤੇ ਆਪਣਾ ਘਾਤ ਕਰਨ ਤੋਂ ਬਚੇ ਰਹਿਣ ਤੇ ਆਪਣੀ ਆਨ-ਇੱਜ਼ਤ ਨੂੰ ਸੰਭਾਲ ਸਕਣ। ਸਿੱਖ ਪੁਰਾਤਨ ਸਮੇਂ ਤੋਂ ਸਤਿਗੁਰਾਂ ਅੱਗੇ ਬਤੌਰ ਭੇਟਾ ਮੋਹਰਾਂ ਜਾਂ ਰੁਪਏ ਅਰਦਾਸ ਕਰਦੇ ਆ ਰਹੇ ਸਨ, ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਨੂੰ ਚੰਗੇ ਸਸ਼ਤ੍ਰ-ਅਸਤ੍ਰ ਜਾਂ ਘੋੜੇ ਲਿਆਉਣ ਲਈ ਹੁਕਮਨਾਮੇ ਲਿਖੇ* ਤੇ ਸ਼ਾਸਤ੍ਰ ਵਿਦਿਆ ਦਾ ਪਰਚਾਰ ਸ਼ੁਰੂ ਕੀਤਾ ਅਤੇ ਹੁਕਮ ਕੀਤਾ ਕਿ ਬਿਨ੍ਹਾਂ ਸ਼ਸਤ੍ਰ ਸਜਾਏ ਕੋਈ ਸਿੰਘ ਦਰਬਾਰ ਨਾ ਆਵੇ:

ਬਿਨਾਂ ਤੇਗ ਤੀਰ, ਰਹੋ ਨਾਂਹ ਭਾਈ।

ਇਹੈ ਮੋਰ ਬੈਨਾ ਮੰਨੇਗਾ ਸੁ ਜੋਈ।
ਤਿਸੈ ਇੱਛ ਪੂਰੇ, ਸਭੇ ਜਾਨ ਹੋਈ।

*(ਗੁਰ ਬਿਲਾਸ ਪਾਤਸ਼ਾਹੀ ੧੦)*

ਇਸ ਤਰ੍ਹਾਂ ਆਗਯਾਪਤ੍ਰ ਜਾਰੀ ਹੋਣ 'ਤੇ ਜੋ ਸਭ ਤੋਂ ਚੰਗੀ ਭੇਟ ਪੁੱਜੀ, ਉਹ ਰਾਜਾ ਰਤਨ ਆਦਿ ਆਸਾਮ ਵਾਲੇ ਵੱਲੋਂ ਸੀ। ਇਸ ਭੇਟਾ ਵਿਚ ਗਿਆਨੀ ਗਿਆਨ ਸਿੰਘ ਦੇ ਕਥਨ ਅਨੁਸਾਰ ਪੰਜ ਕਲਾਂ[1] ਸ਼ਸਤ੍ਰ[2], ਪ੍ਰਸਾਦੀ ਹਾਥੀ, ਪੰਜ ਵਧੀਆ ਘੋੜੇ, ਚੰਦਨ ਦੀ ਚੌਂਕੀ, ਫੌਲਾਦੀ ਸੰਜੋਹ ਆਦਿ ਬਹੁਮੁਲੀਆਂ ਚੀਜ਼ਾਂ ਸਨ। ਗੁਰੂ ਸਾਹਿਬ ਅਜਿਹੀਆਂ ਸ਼ਸਤ੍ਰ-ਅਸਤ੍ਰ ਆਦਿ ਯੁੱਧ ਸੰਬੰਧੀ ਭੇਟਾ ਲੈਂਦੇ ਤੇ ਕੁਝ ਉਨ੍ਹਾਂ ਵਿੱਚੋਂ ਜ਼ਰੂਰਤ ਦੇ ਮੁਤਾਬਕ ਖੁਦ ਰੱਖਦੇ ਤੇ ਕੁਝ ਯੋਗ ਸੱਜਣਾਂ ਵਿਚ ਵੰਡਦੇ ਰਹਿੰਦੇ ਸਨ, ਜਿਸ ਤਰ੍ਹਾਂ ਕਿ ਸੂਰਜ ਪ੍ਰਕਾਸ਼ (ਰੁਤ 1, ਅੱਸੂ 9) ਵਿਚ ਲਿਖਿਆ ਹੈ:

ਸੁਨਿ ਸੁਨਿ ਜਸ ਆਵਹਿ ਨਰ ਘਨੇ।
ਆਯੁਧ ਅਰਪਤ ਹੈਂ ਅਨ ਗਿਨੇ।
ਬੀਰ ਸਮੀਪੀ ਬਖਸ਼ਨ ਕਰੈਂ।
ਗਹਿ ਸੁ ਹਰਖ ਰਿਦੈ ਬਹੁ ਧਰੈਂ।

ਇਸ ਉਦਾਰਤਾ ਵਿਚ ਗੁਰੂ ਜੀ ਦੀ ਵਡੇਰੀ ਸੱਧਰ ਸੀ ਮਜ਼ਲੂਮ ਦੇਸ਼ ਵਾਸੀਆਂ ਨੂੰ ਸ਼ਸਤ੍ਰ ਵਿਦਿਆ ਵਿਚ ਹਰ ਤਰ੍ਹਾਂ ਨਿਪੁੰਨ ਕਰਕੇ ਕੌਮੀਅਤ ਦੀ ਇਕ ਲੜੀ ਵਿਚ ਪਰੋਣ ਦੀ। ਇਸੇ ਲਈ ਉਨ੍ਹਾਂ ਨੇ ਧਰਮ ਦੇ ਨਾਲ ਸ਼ਾਸਤ੍ਰ ਵਿਦਿਆ ਦਾ ਸੰਬੰਧ ਜੋੜਿਆ ਤੇ ਆਪਣੇ ਬਹਾਦਰਾਂ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਸ਼ਸਤ੍ਰ-ਅਸਤ੍ਰਾਂ ਦੇ ਧਾਰਨੀ ਹੋਣ ਲਈ ਰਹਿਤਨਾਮਿਆਂ ਰਾਹੀਂ ਇਸ ਤਰ੍ਹਾਂ ਤਾਕੀਦਾਂ ਕੀਤੀਆਂ ਹਨ:

(ੳ) ਕਛ ਕ੍ਰਿਪਾਨ ਨ ਕਬਹੂੰ ਤਿਆਗੈ।
ਸਨਮੁਖ ਲਰੈ ਨ ਰਣ ਤੇ ਭਾਗੈ।
ਸਸਤ੍ਰ ਹੀਣ ਜੋ ਕਬਹੂੰ ਨ ਹੋਈ।
ਰਹਿਤਵਾਨ ਗੁਰੂ ਕਾ ਸਿੰਘ ਸੋਈ। *(ਰਹਿਤਨਾਮਾ ਭਾਈ ਨੰਦ ਲਾਲ)*

(ਅ) ਘੋੜੇ ਔਰ ਸ਼ਸਤ੍ਰ ਕੀ ਸਾਰ ਰਖੇ। *(ਰਹਿਤਨਾਮਾ ਭਾਈ ਦਯਾ ਸਿੰਘ)*

(ੲ) ਸ਼ਸਤ੍ਰ ਰਖਣੇ, ਰਣ ਮੈਂ ਪਿਠ ਨਹੀਂ ਦੇਣੀ।

*(ਰਹਿਤਨਾਮਾ ਭਾਈ ਚੌਪਾ ਸਿੰਘ)*

ਪੰਜ ਕਕਾਰਾਂ ਵਿੱਚੋਂ ਕ੍ਰਿਪਾਨ ਇਕ ਜ਼ਰੂਰੀ ਕਕਾਰ ਹੈ, ਜਿਸ ਨੂੰ ਗੁਰੂ ਦੇ ਸਿੱਖ ਮੁੱਢ ਤੋਂ ਧਾਰਨ ਕਰਦੇ ਆ ਰਹੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਸਤ੍ਰ-ਅਸਤ੍ਰ ਜੋ ਉਨ੍ਹਾਂ ਨੇ ਖੁਦ ਧਾਰਨ ਕੀਤੇ, ਅਥਵਾ ਆਪਣੇ ਸਿੱਖਾਂ-ਸੇਵਕਾਂ ਨੂੰ ਬਤੌਰ ਬਖਸ਼ਿਸ਼ ਦਿੱਤੇ, ਗਿਣਤੀ ਵਿਚ ਕਾਫੀ ਹਨ, ਤੇ ਇਹ ਸ਼ਸਤ੍ਰ-ਅਸਤ੍ਰ ਅਨੇਕ ਥਾਵੀਂ ਦੇਖਣ ਸੁਣਨ ਵਿਚ ਆਉਂਦੇ ਹਨ। ਗੁਰੂ ਜੀ ਦੇ ਸ਼ਸਤ੍ਰ-ਅਸਤ੍ਰ, ਜਿਸ ਤਰ੍ਹਾਂ ਕਿ ਉਸ ਵੇਲੇ ਦਾ ਰਿਵਾਜ ਸੀ। ਚਾਰ ਕਿਸਮ ਦੇ ਮਿਲਦੇ ਹਨ:

(1) **ਮੁਕਤ:** ਜੋ ਹੱਥੋਂ ਛੱਡ ਕੇ ਚਲਾਏ ਜਾਂਦੇ ਸਨ, ਜਿਸ ਤਰ੍ਹਾਂ ਚੱਕਰ, ਤੀਰ ਆਦਿ ਜੋ ਮੁਕਤ ਸ਼ਸਤ੍ਰ ਹਨ, ਉਨ੍ਹਾਂ ਨੂੰ ਹੀ ਦੂਜੇ ਸ਼ਬਦਾਂ ਵਿਚ ਅਸਤ੍ਰ ਕਿਹਾ ਜਾਂਦਾ ਹੈ।

(2) **ਅਮੁਕਤ:** ਜੋ ਚਲਾਉਣ ਵੇਲੇ ਹੱਥੋਂ ਨਹੀਂ ਛੱਡੇ ਜਾਂਦੇ ਸਨ, ਜਿਸ ਤਰ੍ਹਾਂ ਤਲਵਾਰ, ਕਟਾਰ ਆਦਿ।

(3) **ਮੁਕਤਾ ਮੁਕਤ:** ਜੋ ਹੱਥ ਵਿਚ ਰੱਖ ਕੇ ਵੀ ਚਲਾਏ ਜਾਂਦੇ ਹਨ, ਤੇ ਹੱਥੋਂ ਛੱਡ ਕੇ ਵੀ, ਜਿਸ ਤਰ੍ਹਾਂ ਬਰਛੀ, ਗੁਰਜ ਆਦਿ।

(4) **ਯੰਤ੍ਰ-ਮੁਕਤ:** ਜੋ ਕਲ ਨਾਲ ਚਲਾਏ ਜਾਂਦੇ ਸਨ, ਜਿਸ ਤਰ੍ਹਾਂ ਬੰਦੂਕ, ਤਮੰਚਾ ਆਦਿ।

ਇਨ੍ਹਾਂ ਚਾਰ ਕਿਸਮ ਦੇ ਸ਼ਸਤ੍ਰ-ਅਸਤ੍ਰਾਂ ਦਾ ਵੇਰਵਾ ਸਰਦਾਰ ਕਾਨ੍ਹ ਸਿੰਘ ਜੀ ਨਾਭਾ ਨੇ *ਗੁਰਮਤਿ ਸੁਧਾਕਰ* ਤੇ *ਗੁਰ ਸ਼ਬਦ ਰਤਨਾਕਰ ਮਹਾਨ ਕੋਸ਼* ਵਿਚ ਦਿੱਤਾ ਹੈ।

ਗੁਰੂ ਸਾਹਿਬ ਦੇ ਸ਼ਸਤ੍ਰ-ਅਸਤ੍ਰ ਖਾਸ ਕਰਕੇ ਤਿੰਨ ਥਾਵੀਂ ਪਾਏ ਜਾਂਦੇ ਹਨ:

(1) ਸਾਧਾਰਣ ਲੋਕਾਂ ਦੇ ਕੋਲ।

(2) ਸਿੱਖ ਇਤਿਹਾਸਕ ਗੁਰਦੁਆਰਿਆਂ ਵਿਚ।

(3) ਰਿਆਸਤਾਂ ਦੇ ਰਾਜੇ ਮਹਾਰਾਜੇ ਜਾਂ ਰਈਸਾਂ ਦੇ ਪਾਸ।

ਇਨ੍ਹਾਂ ਥਾਵਾਂ ਵਿੱਚੋਂ ਕਿੱਥੇ-ਕਿੱਥੇ ਤੇ ਕਿਤਨੇ-ਕਿਤਨੇ ਸ਼ਸਤ੍ਰ-ਅਸਤ੍ਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਿਲਦੇ ਹਨ। ਉਨ੍ਹਾਂ ਦਾ ਸੰਖੇਪ ਵੇਰਵਾ ਇਸ ਤਰ੍ਹਾਂ ਹੈ:

(1) ਸਾਧਾਰਣ ਲੋਕਾਂ ਪਾਸੋਂ ਗੁਰੂ ਜੀ ਦੇ ਸ਼ਸਤ੍ਰ-ਅਸਤ੍ਰ ਆਮ ਤੌਰ 'ਤੇ ਸਿੱਖ ਗੁਰਦੁਆਰਿਆਂ ਜਾਂ ਰਿਆਸਤਾਂ ਵਿਚ ਚਲੇ ਗਏ ਹਨ, ਜਿਸ ਤਰ੍ਹਾਂ ਕਿ ਅੱਗੇ ਇਸ ਲੇਖ ਵਿਚ ਕਈ ਥਾਵੀਂ ਜ਼ਿਕਰ ਆਵੇਗਾ।

(2) **ਸਿੱਖ ਇਤਿਹਾਸਕ ਗੁਰਦੁਆਰਿਆਂ ਦੇ ਸ਼ਸਤ੍ਰ-ਅਸਤ੍ਰ:**

(ੳ) ਸ੍ਰੀ ਅਕਾਲ ਤਖਤ ਸਾਹਿਬ (ਅੰਮ੍ਰਿਤਸਰ) ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਹ ਸ਼ਸਤ੍ਰ ਅਸਤ੍ਰ ਹਨ:

(1) ਸ੍ਰੀ ਸਾਹਿਬ (ਤਲਵਾਰ)।

(2) ਦੋ ਤੀਰ, ਜਿਨ੍ਹਾਂ ਦੀਆਂ ਮੁਠੀਆਂ ਨਾਲ ਇਕ-ਇਕ ਤੋਲਾ ਸੋਨਾ ਲੱਗਾ ਹੋਇਆ ਹੈ।

ਇਨ੍ਹਾਂ ਤੋਂ ਇਲਾਵਾ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਅਤੇ ਜੁਝਾਰ ਸਿੰਘ ਜੀ ਦੇ ਦੋ ਕਟਾਰ ਹਨ।

(ਅ) **ਤਖਤ ਸ੍ਰੀ ਕੇਸਗੜ੍ਹ ਸਾਹਿਬ (ਅਨੰਦਪੁਰ)**

(1) ਨਾਗਣੀ (ਇਸਦੀ ਲੰਬਾਈ 8 ਫੁੱਟ 9 ਇੰਚ ਹੈ)

(2) ਬਰਛਾ (ਭਾਲਾ)

(3) ਸੈਫ (ਇਸ ਦਾ ਤੋਲ 32 ਛਟਾਂਕ ਹੈ)

(4) ਦੁਧਾਰਾ ਖੰਡਾ

(5) ਕਟਾਰ (ਜਿਸ ਦੇ ਉੱਤੇ ਹਾਥੀ ਸ਼ੇਰਾਂ ਦੀਆਂ ਤਸਵੀਰਾਂ ਹਨ)।

**(ੲ) ਤਖਤ ਸ੍ਰੀ ਪਟਨਾ ਸਾਹਿਬ (ਬਿਹਾਰ)**

ਏਥੇ ਗੁਰਦੁਆਰਾ ਪੰਘੂੜਾ ਸਾਹਿਬ ਵਿਚ ਦਸਮੇਸ਼ ਜੀ ਦੇ ਇਹ ਸ਼ਸਤ੍ਰ-ਅਸਤ੍ਰ ਰੱਖੇ ਹੋਏ ਹਨ:

(1) ਤੀਰ 4
(2) ਛੋਟੀ ਤਲਵਾਰ 1
(3) ਛੋਟਾ ਖੰਡਾ 1
(4) ਛੋਟੀ ਕਟਾਰ 1

**(ਸ) ਤਖਤ ਸ੍ਰੀ ਅਬਚਲ ਨਗਰ (ਹਜ਼ੂਰ ਸਾਹਿਬ) ਦੱਖਣ**

(1) ਚੱਕਰ
(2) ਚੌੜਾ ਤੇਗਾ
(3) ਫੌਲਾਦੀ ਕਮਾਨ
(4) ਗੁਰਜ
(5) ਨਾਰਾਚ (ਸਰਬ ਲੋਹ ਦਾ ਤੀਰ)
(6) ਸੁਨਹਿਰੀ ਸ੍ਰੀ ਸਾਹਿਬ 5
(7) ਇਕ ਸੁਨਹਿਰੀ ਛੋਟੀ ਕ੍ਰਿਪਾਨ 6 ਇੰਚ ਦੀ
(ਗੁਰਸ਼ਬਦ ਰਤਨਾਕਰ ਮਹਾਨਕੋਸ਼ ਦੇ ਅਨੁਸਾਰ)।

**(3) ਸਿੱਖ ਰਿਆਸਤਾਂ ਦੇ ਸ਼ਸਤ੍ਰ-ਅਸਤ੍ਰ:**

(ੳ) ਸਾਬਕਾ ਖਾਲਸਾ ਦਰਬਾਰ ਲਾਹੌਰ-ਉਨੀਵੀਂ ਸਦੀ ਵਿਚ ਜਦ ਸ਼ੇਰਿ-ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦਾ ਸਤਾਰਾ ਚਮਕਿਆ ਤਾਂ ਲਾਹੌਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਸਤ੍ਰ-ਅਸਤ੍ਰ ਸੰਗ੍ਰਹਿ ਹੋਣੇ ਸ਼ੁਰੂ ਹੋਏ। ਸ਼ੇਰਿ-ਪੰਜਾਬ ਨੂੰ ਗੁਰੂ ਜੀ ਦੇ ਸ਼ਸਤ੍ਰ-ਅਸਤ੍ਰ ਸੰਗ੍ਰਹਿ ਹੋਣੇ ਸ਼ੁਰੂ ਹੋਏ। ਸ਼ੇਰਿ-ਪੰਜਾਬ ਨੂੰ ਗੁਰੂ ਜੀ ਦੇ ਸ਼ਸਤ੍ਰ-ਅਸਤ੍ਰ ਤੇ ਹੋਰ ਹਰ ਪ੍ਰਕਾਰ ਦੀਆਂ ਪੁਰਾਤਨ ਪੁਸਤਕਾਂ ਇਕੱਤਰ ਕਰਨ ਦਾ ਸ਼ੌਕ ਸੀ। ਸੰਨ 1859 ਈ. ਵਿਚ ਜਦ ਪੰਜਾਬ ਉੱਤੇ ਅੰਗਰੇਜ਼ੀ ਹਕੂਮਤ ਕਾਇਮ ਹੋਈ ਤਾਂ ਖ਼ਾਲਸਾ ਦਰਬਾਰ ਦੇ ਅਦੁੱਤੀ ਤੋਹਫੇ ਲਾਹੌਰ ਦੇ ਤੋਸ਼ੇਖਾਨੇ ਵਿੱਚੋਂ ਅੰਗਰੇਜ਼ਾਂ ਦੇ ਹੱਥ ਆਏ। ਲੇਡੀ ਲੋਗਿਨ ਦੇ ਕਥਨ ਅਨੁਸਾਰ ਉਹਨਾਂ ਅਦੁੱਤੀ ਤੋਹਫਿਆਂ ਵਿਚ ਬੇਬਹਾ ਸੋਨੇ ਤੇ ਹੀਰੇ ਜਵਾਹਰਾਤ ਤੋਂ ਬਿਨਾਂ ਸ਼ਾਹ ਸੁਜਾਹ ਦਾ ਸ਼ਾਹੀ ਖੇਮਾ, ਸੰਸਾਰ ਪ੍ਰਸਿੱਧ ਕੋਹਿਨੂਰ ਹੀਰਾ, ਮੁਸਲਮਾਨ ਦੇ ਪੈਗੰਬਰ ਹਜ਼ਰਤ ਮੁਹੰਮਦ ਸਾਹਿਬ[3] ਦੀਆਂ ਮੁਕੱਦਸ ਚੀਜ਼ਾਂ (ਹਜ਼ਰਤ ਦੇ ਜੁੱਤੇ, ਛੜੀ, ਕੁੜਤਾ, ਟੋਪੀ, ਪੰਜਾਮੇ, ਕੂਫੇ ਦੀ ਲਿਪੀ ਵਿਚ ਲਿਖੀ ਹੋਈ ਬੰਦਗੀ ਦੀ ਇਕ ਕਿਤਾਬ ਤੇ ਸਿਰ ਦੇ ਰੋਮ), ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕਲਗੀ[4], ਸ਼ੇਰਿ-ਪੰਜਾਬ ਦੀ ਸੁਨਹਿਰੀ ਕੁਰਸੀ ਤੇ ਚਾਂਦੀ ਦਾ ਬੰਗਲਾ, ਫ਼ਾਰਸ ਦੇ ਹੀਰੋ ਰੁਸਤਮ ਦੀ ਤਲਵਾਰ ਜੋ ਮਹਾਰਾਜਾ ਰਣਜੀਤ ਸਿੰਘ ਜੀ ਨੂੰ ਸ਼ਾਹ ਸੁਜਾਹ ਪਾਸੋਂ ਮਿਲੀ ਸੀ, ਪ੍ਰਸਿੱਧ ਸੂਰਮਿਆਂ ਤੇ ਸਰਦਾਰਾਂ

ਦੇ ਜਿਰਹ-ਬਕਤਰ (ਕਵਚ), ਜਿਨ੍ਹਾਂ ਵਿੱਚੋਂ ਬਹੁਤਿਆਂ ਉੱਤੇ ਉਨ੍ਹਾਂ ਦੇ ਲਹੂ ਦੇ ਛਟੇ ਪਏ ਹੋਏ ਸਨ ਅਤੇ ਸਰਦਾਰ ਮਹਾਂ ਸਿੰਘ ਜੀ (ਸ਼ੇਰਿ-ਪੰਜਾਬ ਦੇ ਪਿਤਾ) ਦੇ ਸ਼ਾਦੀ ਦੇ ਕੱਪੜੇ ਆਦਿ ਚੀਜ਼ਾਂ ਸ਼ਾਮਿਲ ਸਨ।[5]

ਇਨ੍ਹਾਂ ਕੀਮਤੀ ਚੀਜ਼ਾਂ ਵਿਚ ਸ੍ਰੀ ਦਸਮੇਸ਼ ਜੀ ਦੀ ਕਲਗੀ ਦੇ ਨਾਲ ਹੀ ਗੁਰੂ ਸਾਹਿਬ ਦੇ ਹੋਰ ਸ਼ਸਤ੍ਰ-ਅਸਤ੍ਰ ਵੀ ਸਨ, ਜਿਨ੍ਹਾਂ ਬਾਰੇ ਉਸ ਵੇਲੇ ਦੀਆਂ ਸਿੱਖ-ਰਾਜ ਸੰਬੰਧੀ ਸਰਕਾਰੀ ਲਿਖਤਾਂ ਵਿਚ ਜ਼ਿਕਰ ਤਾਂ ਆਇਆ ਹੈ, ਪਰ ਲੇਡੀ ਲੋਗਿਨ ਨੇ ਆਪਣੀਆਂ ਪੁਸਤਕਾਂ ਵਿਚ ਕੋਈ ਥਹੁ ਪਤਾ ਨਹੀਂ ਦਿੱਤਾ। ਸਰਕਾਰੀ ਲਿਖਤਾਂ ਦਾ ਖੁਲਾਸਾ ਇਹ ਹੈ ਕਿ ਜਦ ਗਵਰਨਮੈਂਟ ਨੇ ਲਾਹੌਰ ਦੇ ਖਜ਼ਾਨਚੀ ਮਿਸਰ ਮੇਘ ਰਾਜ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਸਤ੍ਰ-ਅਸਤ੍ਰਾਂ ਦਾ, ਜੋ ਖਾਲਸਾ ਦਰਬਾਰ ਪਾਸ ਜਮ੍ਹਾ ਸੀ, ਵੇਰਵਾ ਮੰਗਿਆ।[6] ਮਿਸਰ ਜੀ ਨੇ ਆਪਣੀ 12 ਸਤੰਬਰ, ਸੰਨ 1851 ਦੀ ਅਰਜ਼ਦਾਸ਼ਤ ਵਿਚ ਸ਼ਸਤ੍ਰ-ਸੂਚੀ ਸਮੇਤ ਉਨ੍ਹਾਂ ਦੇ ਪ੍ਰਾਪਤ ਹੋਣ ਦੇ ਹਾਲ ਇਸ ਤਰ੍ਹਾਂ ਲਿਖ ਕੇ ਦਿੱਤੇ ਸਨ:

(ੳ) ਸ਼ਮਸ਼ੇਰ (ਤਲਵਾਰ)

(ਅ) ਢਾਲ—ਇਹ ਦੋਵੇਂ ਸ਼ਸਤ੍ਰ 30 ਵੈਸਾਖ ਸੰਮਤ 1880 ਮੁਤਾਬਕ ਸੰ. 1823 ਈ. ਨੂੰ ਪਿਸ਼ਾਵਰ ਨਿਵਾਸੀ ਦਿਆ ਸਿੰਘ ਨਾਮੀ ਇਕ ਸੱਜਣ ਨੇ ਮਹਾਰਾਜਾ ਰਣਜੀਤ ਸਿੰਘ ਜੀ ਦੇ ਪੇਸ਼ ਕੀਤੇ। ਮਹਾਰਾਜੇ ਨੇ ਉਸ ਨੂੰ ਇਨ੍ਹਾਂ ਦੇ ਬਦਲੇ ਇਕ ਖੂਹ ਅਤੇ ਇਕ ਸੂਟ ਕੱਪੜਿਆਂ ਦਾ ਦਿੱਤਾ।

(ੲ) ਲੋਹੇ ਦੀ ਦਾਉ (ਸਰਬ ਲੋਹ ਦਾ ਇਕ ਹਥਿਆਰ) 28 ਵਰ੍ਹੇ ਪਹਿਲਾਂ ਇਹ ਸ਼ਸਤ੍ਰ ਮਹਾਰਾਜੇ ਨੂੰ ਇਕ ਪਹਾੜੀਏ ਨੇ ਲਿਆ ਕੇ ਦਿੱਤਾ ਸੀ।

(ਸ) ਨੇਜ਼ਾ—ਇਹ ਸ਼ਸਤ੍ਰ ਅਬਚਲ ਨਗਰ (ਹਜ਼ੂਰ ਸਾਹਿਬ) ਦੇ ਸਿੰਘਾਂ ਨੇ ਮਹਾਰਾਜੇ ਦੇ ਪੇਸ਼ ਕੀਤਾ ਸੀ।

(ਹ) ਸਰਬ ਲੋਹ ਦਾ ਚੱਕ੍ਰ-ਅਟਕ ਦੇ ਮੁਕਾਮ 'ਤੇ ਇਹ ਸ਼ਸਤ੍ਰ ਮਹਾਰਾਜਾ (ਰਣਜੀਤ ਸਿੰਘ) ਨੂੰ ਇਕ ਅਕਾਲੀ ਸਿੰਘ ਨੇ ਦਿੱਤਾ ਸੀ।

(ਕ) ਸ਼ਮਸ਼ੇਰ ਤੇਗਾ—ਇਹ ਸ਼ਸਤ੍ਰ ਬਾਬਾ ਭਾਰਤੀ ਨਾਮੀ ਇਕ ਸੱਜਣ ਤੋਂ 25 ਮੱਘਰ, ਸੰਮਤ 1878 (ਮੁਤਾਬਕ ਸੰਨ 1821 ਈ.) ਨੂੰ ਮਹਾਰਾਜਾ ਰਣਜੀਤ ਸਿੰਘ ਨੇ ਲਿਆ ਅਤੇ ਤੋਸ਼ੇਖਾਨੇ ਵਿਚ ਜਮ੍ਹਾਂ ਕੀਤਾ ਸੀ।

(ਖ) ਕੱਚ ਦੀ ਕਲਗੀ[7]—ਸ੍ਰੀ ਗੁਰੂ ਨਾਨਕ ਦੇਵ ਜੀ ਦੇ ਖਾਨਦਾਨ ਵਿੱਚੋਂ ਇਕ ਸਾਹਿਬਜ਼ਾਦੇ ਨੇ, ਜੋ ਵੈਰੋਵਾਲ ਦਾ ਵਸਨੀਕ ਸੀ, ਇਹ ਪਵਿੱਤ੍ਰ ਚੀਜ਼ ਮਹਾਰਾਜਾ ਰਣਜੀਤ ਸਿੰਘ ਜੀ ਨੂੰ 7 ਚੇਤ੍ਰ ਸੰਮਤ 1881 (ਮੁਤਾਬਕ ਸੰਨ 1824 ਈ.) ਨੂੰ ਲਿਆ ਕੇ ਦਿੱਤੀ ਸੀ।

(ਗ) ਬਰਛੀ — ਇਹ ਬਰਛੀ ਕਮਲਾ ਗੜ੍ਹ (ਮੰਡੀ) ਦੇ ਰਾਜੇ ਪਾਸ ਸੀ, ਜੋ ਇਸ ਦੀ ਪੂਜਾ ਕਰਦਾ ਹੁੰਦਾ ਸੀ। ਜਦ ਜਨਰਲ ਵੈਨਤੂਰਾ ਨੇ ਕਮਲਾਗੜ੍ਹ ਲਿਆ ਤਾਂ ਇਹ ਬਰਛੀ ਉਸ ਦੇ ਕਬਜ਼ੇ ਵਿਚ ਆਈ ਅਤੇ ਉਸ ਨੇ ਇਹ (ਪਵਿਤ੍ਰ ਚੀਜ਼ ਸਮਝ ਕੇ) ਮੱਘਰ ਸੰਮਤ 1896 ਵਿਚ ਕੰਵਰ ਨੌਨਿਹਾਲ ਸਿੰਘ ਜੀ ਨੂੰ ਭੇਟਾ ਕੀਤੀ।

(ਘ) ਬਰਛਾ—8 ਸਾਲ ਪਹਿਲਾਂ ਜਦ ਖਾਲਸਾ ਫ਼ੌਜ ਨੇ ਜੰਮੂ 'ਤੇ ਚੜ੍ਹਾਈ ਕੀਤੀ ਤਾਂ ਇਹ ਸ਼ਸਤਰ ਉਸ ਦੇ ਹੱਥ ਲੱਗਿਆ। ਸਾਰੀ ਫੌਜ ਇਸ ਦੀ ਪੂਜਾ ਕਰਦੀ ਹੁੰਦੀ ਸੀ। ਇਨ੍ਹਾਂ ਸ਼ਸਤ੍ਰਾਂ-ਅਸਤ੍ਰਾਂ ਦੀ ਸੂਚੀ ਨਾਲ ਸੰਬੰਧਿਤ ਸੈਕਰੇਟਰੀ ਬੋਰਡ ਅਤੇ ਐਡਮਿਨਸਟ੍ਰੇਸ਼ਨ, ਪੰਜਾਬ ਦਾ ਇਕ ਖਤ ਹੈ, ਜੋ ਉਸ ਨੇ ਗਵਰਨਮੈਂਟ ਹਿੰਦ ਦੇ ਸਕੱਤਰ ਨੂੰ 30 ਸਤੰਬਰ, 1951 ਈ. ਨੂੰ ਲਿਖ ਕੇ ਭੇਜਿਆ ਸੀ। ਇਸ ਖਤ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਸੁਨਹਿਰੀ ਕੁਰਸੀ ਦਾ ਜ਼ਿਕਰ ਹੈ। ਇਹ ਸੁਨਹਿਰੀ ਕੁਰਸੀ ਅਸਲ ਵਿਚ ਗੁਰੂ ਜੀ ਦੀ ਨਹੀਂ ਬਲਕਿ ਮਹਾਰਾਜਾ ਰਣਜੀਤ ਸਿੰਘ ਜੀ ਦੀ ਸੀ, ਜਿਸ ਦਾ ਕਿ ਪਿੱਛੇ ਜ਼ਿਕਰ ਆ ਚੁੱਕਾ ਹੈ। ਇਸ ਸੁਨਹਿਰੀ ਕੁਰਸੀ ਸਮੇਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਸਤ੍ਰ-ਅਸਤ੍ਰ 23 ਸਤੰਬਰ 1951 ਈ. ਨੂੰ ਗਵਰਨਮੈਂਟ ਦੇ ਤੋਸ਼ੇਖਾਨੇ ਵਿਚ ਅਸਤ੍ਰਾਂ ਨੂੰ ਸਹੀ ਸਲਾਮਤ ਲੰਘਾਉਣ ਲਈ 31 ਆਦਮੀ ਜਿਨ੍ਹਾਂ ਵਿਚ 1 ਜਮਾਂਦਾਰ, 2 ਹੌਲਦਾਰ, ਦੋ ਨਾਇਕ ਤੇ 26 ਸਿਪਾਹੀ ਸਨ, ਬਤੌਰ ਐਸਕੋਰਟ ਡਿਊਟੀ ਅੰਬਾਲੇ ਗਏ ਸਨ।[8]

(ਅ) **ਰਿਆਸਤ ਪਟਿਆਲਾ:** ਏਥੇ ਬੁਰਜ ਬਾਬਾ ਆਲਾ ਸਿੰਘ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਹ ਸ਼ਸਤ੍ਰ-ਅਸਤ੍ਰ ਹਨ:

(1) ਸ਼ਿਕਾਰਗਾਹ ਤਲਵਾਰ—ਇਸ ਦੇ ਉੱਤੇ ਸ਼ਿਕਾਰ ਦੀਆਂ ਤਸਵੀਰਾਂ ਹਨ।
(2) ਸ੍ਰੀ ਸਾਹਿਬ (ਤਲਵਾਰ) ਇਸ ਦੇ ਉੱਤੇ ਲਿਖਿਆ ਹੈ:
"ਅਕਾਲ ਸਹਾਇ ਗੁਰੂ ਗੋਬਿੰਦ ਸਿੰਘ, ਜੋ ਦਰਸ਼ਨ ਕਰੇਗਾ, ਸੋ ਨਿਹਾਲ ਹੋਇਗਾ।"
(3) ਦੋ ਫਾਂਕਾ ਤੀਰ, ਜਿਸ ਦੇ ਉੱਤੇ ਸੋਨੇ ਦੇ ਤਿੰਨ ਬੰਦ ਹਨ।
(4) ਅਜੀਬ ਜੌਹਰਦਾਰ ਦਸਤੇ ਵਾਲਾ ਬਰਛਾ।
(5) ਸਫਾ ਜੰਗ।
(6) ਸੁਨਹਿਰੀ ਸ਼ਿਕਾਰਗਾਹ ਕਟਾਰ।
(7) ਖੰਡਾ, ਜੋ ਭਾਈ ਸਾਹਿਬ ਬਾਗੜੀਆਂ ਨੇ ਮਹਾਰਾਜੇ ਨੂੰ ਦਿੱਤਾ ਸੀ।

(ੲ) **ਕਿਲ੍ਹਾ ਨਾਭਾ:** ਗੁਰਦੁਆਰਾ ਸਿਰੋਪਾ ਸਾਹਿਬ ਵਿਚ ਸ੍ਰੀ ਦਸਮੇਸ਼ ਜੀ ਦੇ ਨਿਮਨ-ਲਿਖਤ ਸ਼ਸਤ੍ਰ-ਅਸਤ੍ਰ ਹਨ:

(1) ਦਸਤਾਰ ਨਾਲ ਕਰਦ, ਜੋ ਸਾਢੇ ਤਿੰਨ ਇੰਚ ਲੰਬੀ ਹੈ।
(2) ਸ੍ਰੀ ਸਾਹਿਬ (ਤਲਵਾਰ), ਜੋ ਸ੍ਰੀ ਦਸਮੇਸ਼ ਜੀ ਨੇ ਭਾਈ ਤ੍ਰਿਲੋਕ ਸਿੰਘ ਨੂੰ ਅੰਮ੍ਰਿਤ ਛਕਾਉਣ ਸਮੇਂ ਦਮਦਮੇ ਬਖਸ਼ਿਆ ਸੀ। ਇਸ ਸ੍ਰੀ ਸਾਹਿਬ ਦੇ ਇਕ ਪਾਸੇ ਪਾਠ ਹੈ: 'ਸ੍ਰੀ ਭਗਉਤੀ ਜੀ ਸਹਾਇ, ਗੁਰੂ ਗੋਬਿੰਦ ਸਿੰਘ ਪਾਤਸ਼ਾਹ ਦਸ।'
(3) ਸ੍ਰੀ ਸਾਹਿਬ ਦੂਜਾ, ਜੋ ਵਡਪੁਰਖਿਆਂ ਤੋਂ ਮਹਾਰਾਜਾ ਹੀਰਾ ਸਿੰਘ ਜੀ ਆਪਣੇ ਨਾਲ ਨਾਭਾ ਲਿਆਏ। ਇਸ ਦੇ ਉੱਪਰ ਲਿਖਿਆ ਹੈ:

"ਗੁਰੂ ਗੋਬਿੰਦ ਸਿੰਘ ਕੇ ਕਮਰ ਕੀ ਤਲਵਾਰ ਹੈਗੀ, ਬਧੇ ਦੇਗ ਤੇ ਯਾ ਤੇਗ ਤੇ।" ਅਤੇ ਇਸ ਸ੍ਰੀ ਸਾਹਿਬ ਦੇ ਕਬਜ਼ੇ ਪੁਰ ਪਾਠ ਹੈ: "ਗੁਰੂ ਨਾਨਕ ਸਰਬ ਸਿੱਖਾਂ ਨੂੰ ਸਹਾਇ।"

(4) ਰਾਇਕੋਟ ਦੇ ਰਈਸ ਰਾਇ ਕਲ੍ਹੇ ਵਾਲੀ ਤਲਵਾਰ ਜੋ ਉਸ ਨੂੰ ਸ੍ਰੀ ਦਸਮੇਸ਼ ਜੀ ਨੇ ਪ੍ਰਦਾਨ ਕੀਤੀ ਸੀ। ਨਾਭੇ ਵਾਲਿਆਂ ਦਾ ਖਿਆਲ ਹੈ ਕਿ ਇਹ ਤਲਵਾਰ ਰਾਜਾ ਜਸਵੰਤ ਸਿੰਘ ਜੀ ਨਾਭਾ ਨੂੰ ਨਵਾਬ ਮਲੇਰਕੋਟਲਾ ਦੀ ਮਾਰਫਤ ਰਾਇਕਿਆਂ ਦੇ ਖਾਨਦਾਨ ਪਾਸੋਂ ਮਿਲੀ ਸੀ, ਪਰ ਦੂਜੇ ਪਾਸੇ ਰਾਇਕਿਆਂ ਦੀਆਂ ਲਿਖਤਾਂ ਦੱਸਦੀਆਂ ਹਨ ਕਿ ਇਹ ਤਲਵਾਰ ਉਹਨਾਂ ਨੇ ਸੰਨ 1854 ਈ. ਵਿਚ, ਜਦ ਰਾਣੀ ਭਾਗ ਭਰੀ ਦਾ ਦੇਹਾਂਤ ਹੋਇਆ ਤਾਂ ਗਵਰਨਮੈਂਟ ਨੂੰ ਦੇ ਦਿੱਤੀ ਸੀ, ਜਿਸ ਕਰਕੇ ਉਸੇ ਸਾਲ ਵਿਲਾਇਤ ਭੇਜੀ ਗਈ। (ਸਬੂਤ ਲਈ ਦੇਖੋਂ ਪੰ: ਗਾ: ਰੀ: (ਪੁ: ਡੀ) 23 ਸਤੰਬਰ, 1854 ਨੰ: 7-10 ਅਤੇ 2 ਦਸੰਬਰ, 1854, ਨੰ: 11-14 ਤੇ ਇਸ ਸੰਬੰਧ ਵਿਚ 11 ਫਰਵਰੀ, 1854 ਦੇ ਅਕਾਲੀ (ਸੰਡੇ ਐਡੀਸ਼ਨ) ਵਿੱਚੋਂ ਮੇਰਾ ਲੇਖ।

(5) ਖੰਜਰ, ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਛੋਟੀ ਉਮਰ ਵਿਚ ਗਾਤਰੇ ਸਜਾਇਆ ਕਰਦੇ ਸਨ। ਇਸ ਖੰਜ ਉੱਤੇ ਪਾਠ ਹੈ:

'ਸੰਮਤ ੧੭੪੧ ਸਤਿ ਸ੍ਰੀ ਅਕਾਲ ਪੁਰਖ ਜੀ ਸਹਾਇ।
ਤੁਹੀ ਖੜਗ ਧਾਰਾ, ਤੁਹੀ ਬਾਢ ਵਾਰੀ।
ਹਲੱਬੀ ਜੁਨੱਬੀ ਮਗਰਬੀ ਤੁਹੀ ਹੈ।
ਨਿਹਾਰੋ ਜਹਾ ਤਹਾਂ ਠਾਢੀ ਵਹੀ ਹੈ।'

(6) ਢਾਲੇ ਦੇ ਦੋ ਫੁੱਲ, ਜਿਹਨਾਂ ਉੱਤੇ ਦਸ ਅਵਤਾਰਾਂ ਦੀਆਂ ਤਸਵੀਰਾਂ ਹਨ।

(7) ਤੀਰ ਦੀ ਮੁਖੀ—ਇਹ ਮੁਖੀ ਸ੍ਰੀ ਅਨੰਦਪੁਰ ਸਾਹਿਬ ਦੇ ਇਕ ਪੁਜਾਰੀ ਨੇ ਬਾਬਾ ਨਾਰਾਇਣ ਦਾਸ ਜੀ (ਸ. ਕਾਨ੍ਹ ਸਿੰਘ ਜੀ ਨਾਭਾ ਦੇ ਪਿਤਾ) ਦੀ ਮਾਰਫਤ ਮਹਾਰਾਜਾ ਹੀਰਾ ਸਿੰਘ ਨੂੰ ਦਿੱਤੀ ਸੀ।

(ਸ) **ਸੰਗਰੂਰ (ਰਿਆਸਤ ਜੀਂਦ) ਵਿਚ ਗੁਰੂ ਜੀ ਦੇ ਸ਼ਸਤ੍ਰ:**

(1) ਤਲਵਾਰ ਜਿਸਦੇ ਉੱਤੇ ਸੁਨਹਿਰੀ ਅੱਖਰਾਂ ਵਿਚ ਲਿਖਿਆ ਹੈ: 'ਈ ਤਲਵਾਰ ਗੁਰੂ ਗੋਬਿੰਦ ਸਿੰਘ ਜੀ ਕੀ ਕਮਰ ਕੀ ਹੈ, ਇਲਾਕਾ ਸੂਰਤ ਬੰਦਰ ਮੇਂ ਮੁਹੰਮਤ ਯਾਰ ਸੇ।'

ਇਹ ਤਲਵਾਰ ਸ੍ਰੀ ਦਸਮੇਸ਼ ਜੀ ਨੇ ਧਰਮ ਸਿੰਘ ਨੂੰ ਦਿੱਤੀ ਸੀ। ਭਾਈ ਸਾਹਿਬ ਬਾਗੜੀਆਂ ਦੇ ਵਡੇਰੇ ਭਾਈ ਗੁਦੜ ਸਿੰਘ ਨੇ ਜਦ ਰਾਜਾ ਗਜਪਤਿ ਸਿੰਘ ਜੀਂਦ ਵਾਲੇ ਨੂੰ ਅੰਮ੍ਰਿਤ ਛਕਾਇਆ ਤਾਂ ਇਹ ਤਲਵਾਰ ਦਿੱਤੀ ਸੀ।

(2) ਪੇਸ਼ ਕਬਜ਼—ਇਸ ਦੇ ਉੱਤੇ ਸੰਮਤ 1752 ਲਿਖਿਆ ਹੈ ਅਤੇ ਅੱਗੇ ਇਹ ਇਬਾਰਤ ਦਰਜ ਹੈ:

'ਸਿੱਕਾ ਜਦ ਬਰ ਹਰ ਦੋ ਆਲਮ ਵ ਫਜ਼ਲ ਸਾਖੀ।
ਸ਼ਾਹ ਗੋਬਿੰਦ ਸਿੰਘ ਖੁਦ ਸ਼ਾਹ ਜਹਾਂ ਤੇਗ ਪਨਾਹ।'

ਇਹ ਤਲਵਾਰ ਗੁਰੂ ਕਲਗੀਧਰ ਜੀ ਨੇ ਬਾਬਾ ਤ੍ਰਿਲੋਕ ਸਿੰਘ ਨੂੰ ਬਖਸ਼ੀ ਸੀ।

(ਹ) **ਰਿਆਸਤ ਫਰੀਦਕੋਟ:** ਏਥੇ ਗੁਰੂ ਜੀ ਦੇ ਇਹ ਸ਼ਸਤ੍ਰ ਹਨ:
ਖੜਗ ਅਤੇ ਢਾਲਾ, ਜੋ ਗੁਰੂ ਜੀ ਨੇ ਚੌਧਰੀ ਕਪੂਰ ਸਿੰਘ ਨੂੰ ਬਖਸ਼ੇ ਸਨ।

(ਕ) **ਦਮਦਮਾ ਸਾਹਿਬ (ਤਲਵੰਡੀ ਸਾਬੋ):**

ਏਥੇ ਡਲ ਸਿੰਘ ਦੀ ਔਲਾਦ ਵਿੱਚੋਂ ਸ੍ਰ. ਸ਼ਮਸ਼ੇਰ ਸਿੰਘ ਜੀ ਦੇ ਪਾਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਖੜਗ ਹੈ। ਇਹ ਖੜਗ ਗੁਰੂ ਸਾਹਿਬ ਨੇ ਡਲ ਸਿੰਘ ਨੂੰ ਬਖਸ਼ੀ ਸੀ।[9]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਸਤ੍ਰਾਂ-ਅਸਤ੍ਰਾਂ ਦੀ ਇਹ ਸੰਖੇਪ ਜਿਹੀ ਜਾਣ-ਪਛਾਣ ਹੈ। ਇਨ੍ਹਾਂ ਤੋਂ ਇਲਾਵਾ ਗੁਰੂ ਜੀ ਦੇ ਹੋਰ ਸ਼ਸਤ੍ਰ-ਅਸਤ੍ਰ ਵੀ ਰਿਆਸਤ ਪਟਿਆਲਾ, ਨਾਭਾ ਆਦਿ ਵਿਚ ਕਈ ਥਾਈਂ ਪਾਏ ਜਾਂਦੇ ਹਨ, ਜਿਨ੍ਹਾਂ ਦਾ ਜ਼ਿਕਰ ਵਿਸਥਾਰ ਦੇ ਭੈ ਕਰਕੇ ਏਥੇ ਨਹੀਂ ਕੀਤਾ ਗਿਆ। ਗੁਰੂ ਜੀ ਦਾ ਪੰਜ ਕਲਾ ਸ਼ਸਤ੍ਰ ਜੋ ਰਾਜਾ ਰਤਨ ਰਾਇ ਆਸਾਮ ਵਾਲੇ ਨੇ ਭੇਟਾ ਕੀਤਾ ਸੀ, ਕਿੱਥੇ ਗਿਆ? ਇਸੇ ਤਰ੍ਹਾਂ ਗੁਰੂ ਜੀ ਦੇ ਹੋਰ ਸ਼ਸਤ੍ਰ-ਅਸਤ੍ਰ ਹਨ, ਜੋ ਗੁਰੂ ਪੰਥ ਦੇ ਹੱਥਾਂ ਵਿਚ ਨਹੀਂ ਰਹੇ। ਜਿਵੇਂ-ਕਿਵੇਂ ਵੀ ਹੋ ਸਕੇ ਸ੍ਰੀ ਦਸਮੇਸ਼ ਜੀ ਦੀਆਂ ਇਹ ਪਵਿੱਤਰ ਯਾਦਗਾਰਾਂ ਖੋਜ-ਖੋਜ ਕੇ ਇਕੱਤ੍ਰ ਹੋਣੀਆਂ ਸੁਚੱਜੇ ਪ੍ਰਬੰਧ ਹੇਠ ਆਉਣੀਆਂ ਚਾਹੀਦੀਆਂ ਹਨ।

## ਹਵਾਲੇ ਅਤੇ ਟਿੱਪਣੀਆਂ

1. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖ਼ਾਲਸਾ* (ਛਾਪਾ ਪੱਥਰ), ਸਫਾ 285.
2. ਸੂਰਜ ਪ੍ਰਕਾਸ਼, ਰੁਤ 1, ਅੰਸ਼ੂ 22 ਵਿਚ ਰਾਜਾ ਰਤਨ ਰਾਇ ਆਸਾਮ ਵਾਲੇ ਦੀਆਂ ਭੇਟਾਂ ਦਾ ਜ਼ਿਕਰ ਕਰਦਿਆਂ 'ਪੰਜ ਕਲਾ ਸ਼ਸਤ੍ਰ' ਬਾਰੇ ਇਸ ਤਰ੍ਹਾਂ ਖੋਲ੍ਹ ਕੇ ਲਿਖਿਆ ਹੈ:
   ਪੰਜ ਕਲਾ ਯਹ ਸ਼ਸਤ੍ਰ ਬਿਸਾਲਾ। ਕਰਹਿ ਕਾਜ ਬਹੁਤੇ ਰਣ ਕਾਲਾ॥
   ਬਰਛੀ ਜਮਧਰ ਖੜਗ ਤਮਾਰਾ। ਚਹੇ ਸੁ ਕਰੈਂ ਰੋਸ ਹੁਣ ਚਾਰਾ॥
   ਦੁਧ ਕਿ ਹਤਹੁ ਦਾਵ ਜਸ ਹੋਇ। ਇਸ ਤੇ ਬਚਿ ਕੈ ਜਾਇ ਨ ਕੋਇ॥
3. ਹਜ਼ਰਤ ਮੁਹੰਮਦ ਸਾਹਿਬ ਦੀਆਂ ਮੁਕੱਦਸ ਚੀਜ਼ਾਂ ਸੰਨ 1780 ਈ. ਵਿਚ ਜਦ ਸ. ਮਹਾਂ ਸਿੰਘ ਨੇ ਪੀਰ ਮੁਹੰਮਦ ਖਾਨ ਚੱਠੇ ਨੂੰ ਜੰਗ ਕਰਕੇ ਜਿੱਤਿਆ ਤਾਂ ਰਸੂਲ ਨਗਰੋਂ ਉਸ ਦੇ ਕਬਜ਼ੇ ਵਿਚ ਆਈਆਂ ਅਤੇ ਸਰਦਾਰ ਜੀ ਨੇ ਇਹ ਚੀਜ਼ਾਂ ਬੜੇ ਅਦਬ ਨਾਲ ਗੁਜਰਾਂ ਵਾਲਾ ਲਿਆ ਕੇ ਰੱਖੀਆਂ। (ਲਤੀਫ ਸਫਾ 341, ਕਨ੍ਹੈਯਾ ਲਾਲਾ, ਸਫੇ 126-27), ਮਹਾਰਾਜਾ ਰਣਜੀਤ ਸਿੰਘ ਜੀ ਹਜ਼ਰਤ ਸਾਹਿਬ ਦੀਆਂ ਇਹਨਾਂ ਮੁਕੱਦਸ ਚੀਜ਼ਾਂ ਦਾ ਬੜਾ ਅਦਬ ਰੱਖਦੇ ਰਹੇ ਅਤੇ ਉਨ੍ਹਾਂ ਨੇ ਇਕ ਮੁਸਲਮਾਨ ਜਮਾਂਦਾਰ ਇਹਨਾਂ ਦੀ ਸੰਭਾਲ ਵਾਸਤੇ ਨੌਕਰ ਰੱਖਿਆ ਹੋਇਆ ਸੀ।
4. ਮਹਾਰਾਜਾ ਰਣਜੀਤ ਸਿੰਘ ਜੀ ਰੋਜ਼ ਸਵੇਰੇ ਸੋਚ-ਇਸ਼ਨਾਨ ਤੋਂ ਫਾਰਗ ਹੋ ਕੇ ਗੁਰੂ ਜੀ ਦੀ ਕਲਗੀ ਦੇ ਦਰਸ਼ਨ ਕਰਿਆ ਕਰਦੇ ਸਨ ਅਤੇ ਗੁਰੂ ਜੀ ਦੇ ਹੋਰ ਸ਼ਸਤ੍ਰ-ਅਸਤ੍ਰਾਂ ਨੂੰ ਪਰਸ ਕੇ ਆਪਣੇ ਚਿਤ ਤ੍ਰਿਪਤ ਕੀਤਾ ਕਰਦੇ ਹਨ।
5. *ਸਰ ਜਾਨ ਲੋਗਿਨ ਐਂਡ ਦਲੀਪ ਸਿੰਘ*, ਸਫੇ 182-83, ਲੇਡੀ ਲੋਗਿਨ ਰੀਕੁਲੈਕਸ਼ਨਜ਼, ਸਫਾ 80.
6. ਇਸ ਸੰਬੰਧ ਵਿਚ ਮੁਕਾਬਲੇ ਲਈ ਦੇਖੋ ਗਵਰਨਮੈਂਟ ਆਫ ਇੰਡੀਆ ਦੇ ਸਕੱਤ੍ਰ ਮਿਸਟਰ ਐਚ. ਐਫ. ਐਮ. ਈਲੀਅਟ ਦਾ ਖਤ ਨੰ: 1846, ਜੋ ਉਸ ਨੇ ਬੋਰਡ ਆਫ ਐਡਮਨਿਸਟ੍ਰੇਸ਼ਨ ਪੰਜਾਬ ਦੀ ਸੇਵਾ 11 ਜੂਨ, 1851 ਨੂੰ ਸ਼ਿਮਲੇ ਤੋਂ ਲਿਖਿਆ ਸੀ। (ਪੰ. ਗ੍ਰ. ਰੀ. ਜਨਰਲ ਡੀਪਾਰਟਮੈਂਟ 28 ਜੂਨ, 1851 ਨੰ: 20-21) ਅਤੇ ਇਸੇ ਫਾਈਲ ਵਿੱਚੋਂ ਬੋਰਡ ਆਫ ਐਡਮਿਨਸਟ੍ਰੇਸ਼ਨ ਪੰਜਾਬ ਦੇ ਸਕੱਤਰ ਦਾ ਖਤ ਨੰ. 780, ਜੋ ਉਸਨੇ 24 ਜੂਨ, 1851 ਨੂੰ ਮੈਕਗ੍ਰੀਗਰ ਡਿਪਟੀ ਕਮਿਸ਼ਨਰ ਲਾਹੌਰ ਨੂੰ ਭੇਜਿਆ ਸੀ।

7. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਇਸ ਕਲਗੀ ਦੇ ਮੁਤੱਲਕ ਸ. ਕਾਨ੍ਹ ਸਿੰਘ ਜੀ ਨਾਭਾ ਨੇ ਪੰਜਾਬ ਗਵਰਨਮੈਂਟ ਦੇ ਰੀਕਾਰਡ ਨਹੀਂ ਦੇਖੇ ਸਨ, ਇਸ ਲਈ ਉਨ੍ਹਾਂ ਨੇ ਅੰਗਰੇਜ਼ੀ ਕਿਤਾਬ ਲੇਡੀ ਲੋਗਿਨਜ਼ ਰੀਕੁਲੈਕਸ਼ਨਜ਼ (ਸਫਾ 80) ਦਾ ਹਵਾਲਾ ਦੇ ਕੇ ਲਿਖਿਆ ਹੈ- ਜਦ ਲਾਹੌਰ ਪੁਰ ਅੰਗਰੇਜ਼ੀ ਕਬਜ਼ਾ ਹੋਇਆ ਤਦ ਡਾ. ਲੋਗਿਨ ਨੇ ਮਹਾਰਾਜਾ ਰਣਜੀਤ ਸਿੰਘ ਦੀ ਤੋਸ਼ੇਖਾਨੇ ਦੀ ਫਹਿਰਿਸਤ ਬਣਾ ਕੇ ਚਾਰਜ ਲਿਆ। ਤੋਸ਼ੇਖਾਨੇ ਵਿਚ ਉਸ ਵੇਲੇ ਦਸਮੇਸ਼ ਜੀ ਦੀ ਕਲਗੀ ਮੌਜੂਦ ਸੀ। ਪਤਾ ਨਹੀਂ ਉਹ ਮਹਾਰਾਜਾ ਰਣਜੀਤ ਸਿੰਘ ਦੇ ਕਬਜ਼ੇ ਕਿਸ ਤਰ੍ਹਾਂ ਆਈ ਅਤੇ ਹੁਣ ਉਹ ਅਮੋਲਕ ਵਸਤੂ ਕਿੱਥੇ ਹੈ। (ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਸਫਾ 921)
8. ਪੰ. ਗ. ਰੀ (ਜਨਰਲ ਡੀਪਾਰਟਮੈਂਟ), ਨੰ: 19-21, 3 ਅਕਤੂਬਰ, 1851.
9. ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਦੇ ਅਨੁਸਾਰ।

* * *

# ਗੁਰੂ ਗੋਬਿੰਦ ਸਿੰਘ ਜੀ ਦੇ ਦੱਖਣ ਦੇ ਸਫ਼ਰ ਦੌਰਾਨ ਬਾਬਾ ਬੰਦਾ ਸਿੰਘ ਬਹਾਦਰ ਨਾਲ ਮੁਲਾਕਾਤ

ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦਾ ਅੰਤਲਾ ਸਮਾਂ ਇਤਿਹਾਸਕ ਤੌਰ 'ਤੇ ਬਹੁਤ ਹੀ ਮਹੱਤਵਪੂਰਨ ਹੈ। ਇਸ ਸਮੇਂ ਦੌਰਾਨ ਗੁਰੂ ਜੀ ਨੇ ਪੰਜਾਬ ਤੋਂ ਚੱਲ ਕੇ ਦੱਖਣੀ ਭਾਰਤ ਵੱਲ ਦੇ ਖੇਤਰਾਂ ਦਾ ਸਫ਼ਰ ਕੀਤਾ ਸੀ। ਇਹ ਸਫ਼ਰ ਕਿਸੇ ਵੀ ਵੱਡੀ ਮੁਹਿੰਮ ਤੋਂ ਘੱਟ ਨਹੀਂ ਸੀ। ਪਰ ਇਤਿਹਾਸਕਾਰਾਂ ਨੇ ਉਹਨਾਂ ਦੇ ਇਸ ਸਮੇਂ ਨੂੰ ਗੰਭੀਰਤਾ ਨਾਲ ਨਹੀਂ ਲਿਆ। ਗੁਰੂ ਜੀ ਦੇ ਜੀਵਨ ਦੇ ਅੰਤਲੇ ਸਮੇਂ ਵਿੱਚ ਉਹਨਾਂ ਵੱਲੋਂ ਲਏ ਗਏ ਐਸੇ ਮਹੱਤਵਪੂਰਨ ਫੈਸਲੇ ਸ਼ਾਮਲ ਹਨ, ਜਿਨ੍ਹਾਂ ਨੇ ਸਿੱਖਾਂ ਦੇ ਆਉਣ ਵਾਲੇ ਸਮੇਂ ਵਿੱਚ ਮਾਰਗ-ਦਰਸ਼ਨ ਦਾ ਕੰਮ ਕੀਤਾ ਹੈ। ਗੁਰੂ ਜੀ ਨੇ ਇਨ੍ਹਾਂ ਸਫ਼ਰਾਂ ਨੂੰ ਇਕ ਬਹੁਤ ਤਕੜੀ ਸੈਨਿਕ ਮੁਹਿੰਮ ਦੀ ਤਰ੍ਹਾਂ ਤਿਆਰੀ ਕਰਕੇ ਹੀ ਸ਼ੁਰੂ ਕੀਤਾ ਸੀ ਅਤੇ ਅਨੇਕ ਉਤਰਾਅ-ਚੜ੍ਹਾਅ ਬਾਅਦ ਪੂਰਾ ਕੀਤਾ ਸੀ। ਇਹ ਸਫ਼ਰ ਦਮਦਮਾ ਸਾਹਿਬ (ਤਲਵੰਡੀ ਸਾਬੋ) ਪੰਜਾਬ ਤੋਂ ਸ਼ੁਰੂ ਕਰਕੇ ਅਹਿਮਦ ਨਗਰ ਵਿਖੇ ਪਹੁੰਚ ਕੇ ਬਾਦਸ਼ਾਹ ਔਰੰਗਜ਼ੇਬ ਨਾਲ ਮੁਲਾਕਾਤ ਕਰਨ ਤੱਕ ਸੀ। ਪਰ ਸਮੇਂ ਦੇ ਗੇੜ ਅਨੁਸਾਰ ਇਹ ਮੁਲਾਕਾਤ ਨਾ ਹੋ ਸਕੀ, ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਔਰੰਗਜ਼ੇਬ ਦੀ ਮੌਤ ਦੀ ਖਬਰ ਰਸਤੇ ਵਿੱਚ ਹੀ ਮਿਲ ਗਈ ਸੀ। ਉਸਦੀ ਮੌਤ 1707 ਈ: ਵਿੱਚ ਹੋਈ। ਅਗਰ ਇਹ ਮੁਲਾਕਾਤ ਹੋ ਜਾਂਦੀ ਤਾਂ ਇਸਨੇ ਸਿੱਖ ਇਤਿਹਾਸ ਵਿੱਚ ਬਹੁਤ ਮਹੱਤਵਪੂਰਨ ਘਟਨਾ ਸਾਬਤ ਹੋਣਾ ਸੀ। ਔਰੰਗਜ਼ੇਬ ਦੀ ਮੌਤ ਦੀ ਖ਼ਬਰ ਸੁਣ ਕੇ ਗੁਰੂ ਜੀ ਨੇ ਦਿੱਲੀ ਤੇ ਆਗਰੇ ਵੱਲ ਦੀ ਵਾਪਸੀ ਕਰ ਦਿੱਤੀ। ਇਹ ਸਮਾਂ ਗੁਰੂ ਜੀ ਦੇ ਜੀਵਨ ਦਾ ਬਹੁਤ ਮਹੱਤਵਪੂਰਨ ਸਮਾਂ ਸੀ। ਇਹ ਸਮਾਂ ਮਾਰਚ 1707 ਤੋਂ ਲੈ ਕੇ ਅਗਸਤ 1708 ਤੱਕ ਦਾ ਸੀ ਭਾਵ ਇਕ ਸਾਲ ਪੰਜ ਕੁ ਮਹੀਨਿਆਂ ਦਾ ਪਰ ਇਸ ਸਮੇਂ ਦੌਰਾਨ ਅਨੇਕ ਮਹੱਤਵਪੂਰਨ ਘਟਨਾਵਾਂ ਵਾਪਰੀਆਂ ਸਨ।[1]

ਔਰੰਗਜੇਬ ਦੀ ਮੌਤ ਮਗਰੋਂ ਦਿੱਲੀ ਦੇ ਤਖ਼ਤ ਲਈ ਉਸਦੇ ਪੁੱਤਰਾਂ ਦੀ ਆਪੋ ਵਿੱਚ ਲੜਾਈ ਸ਼ੁਰੂ ਹੋ ਗਈ। ਬਹਾਦਰ ਸ਼ਾਹ ਉਸ ਸਮੇਂ ਕਾਬਲ ਵਿੱਚ ਸੀ। ਉਹ ਆਪਣੇ ਪਿਉ ਦੀ ਖ਼ਬਰ ਸੁਣ ਕੇ ਵਾਹੋ-ਦਾਹੀ ਭੱਜਦਾ ਦਿੱਲੀ ਆ ਪੁੱਜਾ। ਅੱਗੇ ਉਸਦਾ ਭਰਾ ਤਾਰਾ ਆਜਿਮ ਤਖ਼ਤ ਦਾ ਦਾਹਵੇਦਾਰ ਬਣੀ ਬੈਠਾ ਸੀ। ਬਹਾਦਰ ਸ਼ਾਹ ਨੇ ਰਾਹ 'ਚੋਂ ਹੀ ਗੁਰੂ ਗੋਬਿੰਦ ਸਿੰਘ ਜੀ ਨੂੰ ਬੇਨਤੀ ਕਰ ਘੱਲੀ, ਕਿ ਉਹ ਗੁਰੂ ਘਰ ਦਾ ਪ੍ਰੇਮੀ ਹੈ, ਇਸ ਲਈ ਇਸ ਔਖੀ ਘੜੀ ਉਸਦੀ ਮਦਦ ਕੀਤੀ ਜਾਵੇ। ਬਹਾਦਰ ਸ਼ਾਹ ਦੀ ਬਿਨੈ 'ਤੇ ਗੁਰੂ ਜੀ ਨੇ ਆਪਣੀ ਫੌਜ ਉਸਦੀ ਮਦਦ ਲਈ ਘੱਲ ਦਿੱਤੀ। ਬਹਾਦਰ ਸ਼ਾਹ ਅਤੇ ਤਾਰਾ ਆਜ਼ਮ ਦੀ ਜਾਜੌਂ[2] ਦੇ

ਸਥਾਨ 'ਤੇ ਯੁੱਧ ਹੋਇਆ। ਜਿਸ ਵਿੱਚ ਬਹਾਦਰ ਸ਼ਾਹ ਦੀ ਜਿੱਤ ਹੋਈ ਤੇ ਉਹ ਦਿੱਲੀ ਦੇ ਤਖ਼ਤ ਦਾ ਬਾਦਸ਼ਾਹ ਬਣ ਗਿਆ।[2] ਦਿੱਲੀ ਦਾ ਤਖ਼ਤ ਸੰਭਾਲਣ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਅਤੇ ਬਹਾਦਰ ਸ਼ਾਹ ਵਿੱਚ ਮਿੱਤਰਤਾ ਪੂਰਵਕ ਸੰਬੰਧ ਹੋ ਗਏ। ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਆਗਰੇ ਸੱਦਾ ਭੇਜਿਆ। ਜਦੋਂ ਗੁਰੂ ਜੀ ਉਸ ਨੂੰ ਮਿਲਣ ਉਸਦੇ ਦਰਬਾਰ ਪਹੁੰਚੇ ਤਾਂ ਬਾਦਸ਼ਾਹ ਨੇ ਗੁਰੂ ਜੀ ਦਾ ਤਖਤ ਪ੍ਰਾਪਤ ਕਰਨ 'ਚ ਉਹਨਾਂ ਵੱਲੋਂ ਦਿਤੀ ਸਹਾਇਤਾ ਲਈ ਉਹਨਾਂ ਦਾ ਯਥਾਯੋਗ ਧੰਨਵਾਦ ਕੀਤਾ, ਕੀਮਤੀ ਤੋਹਫੇ ਭੇਟ ਕੀਤੇ। ਉਸਨੇ ਇਕ ਬੜਾ ਹੀ ਕੀਮਤੀ ਸਰੋਪਾ, ਇਕ ਧੁੱਖਧੁਖੀ, ਜਿਸਦੀ ਕੀਮਤ 60 ਹਜ਼ਾਰ ਰੁਪਏ ਸੀ, ਗੁਰੂ ਜੀ ਨੂੰ ਭੇਟ ਕੀਤੀ। ਗੁਰੂ ਜੀ ਬਾਦਸ਼ਾਹ ਨੂੰ ਮਿਲ ਬੜੇ ਖੁਸ਼ ਹੋਏ ਅਤੇ ਮੁਗਲਾਂ ਨਾਲ ਇਕ ਯੁਗ ਪੁਰਾਣੇ ਮਤਭੇਦ ਸਮਾਪਤ ਕਰਨ ਦੀ ਸੰਭਾਵਨਾ ਜਾਪੀ। ਉਸਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਕੁਝ ਸਮਾਂ ਉਸ ਪਾਸ ਠਹਿਰਣ। ਗੁਰੂ ਜੀ ਨੇ ਇਹ ਬੇਨਤੀ ਖੁਸ਼ੀ-ਖੁਸ਼ੀ ਸਵੀਕਾਰ ਕਰ ਲਈ। ਪਰ ਹਾਲਾਤ ਦੇ ਚੱਕਰ ਨੇ ਉਨ੍ਹਾਂ ਨੂੰ ਦੱਖਣ ਵਿੱਚ ਪਹੁੰਚਾ ਦਿੱਤਾ।[3]

ਜਦੋਂ ਹਾਲੇ ਗੱਲਬਾਤ ਚੱਲ ਹੀ ਰਹੀ ਸੀ ਤਾਂ ਬਹਾਦਰ ਸ਼ਾਹ ਨੇ ਕਛਵਾਹਿਆਂ ਦੇ ਵਿਰੁੱਧ ਕਾਰਵਾਈ ਕਰਨ ਲਈ ਕੂਚ ਕੀਤਾ ਤੇ ਉਥੋਂ ਆਪਣੇ ਭਰਾ ਕਾਮ ਬਖ਼ਸ਼ ਦੀ ਬਗਾਵਤ ਦਬਾਉਣ ਲਈ ਦੱਖਣ ਨੂੰ ਚਲਾ ਗਿਆ। ਗੁਰੂ ਜੀ ਵੀ ਆਪਣੇ ਮਨੋਰਥ ਨੂੰ ਸਾਹਮਣੇ ਰੱਖ ਕੇ ਬਹਾਦਰ ਸ਼ਾਹ ਦੇ ਨਾਲ ਦੱਖਣ ਵੱਲ ਚੱਲ ਪਏ। ਪਰ ਬਾਦਸ਼ਾਹ ਵੱਲੋਂ ਉਹਨਾਂ ਦੀਆਂ ਸ਼ਿਕਾਇਤਾਂ ਦੂਰ ਕਰਨ ਲਈ ਅਤੇ ਕਿਸੇ ਵੀ ਸੁਝਾਓ ਨੂੰ ਮੰਨਣ ਦੀ ਕੋਈ ਫੌਰੀ ਸੰਭਾਵਨਾ ਨਹੀਂ ਸੀ ਜਾਪਦੀ, ਇਸ ਕਰਕੇ ਉਹ ਬਾਦਸ਼ਾਹ ਨਾਲੋਂ ਵੱਖ ਹੋ ਗਏ ਤੇ ਨਾਂਦੇੜ (ਦੱਖਣ) ਜਾ ਪੁੱਜੇ।[4] ਨਾਂਦੇੜ ਸਾਹਿਬ ਵਿਖੇ ਪਹੁੰਚ ਕੇ ਗੁਰੂ ਜੀ ਨੇ ਇਥੇ ਹੀ ਆਪਣਾ ਡੇਰਾ ਲਗਾ ਲਿਆ ਅਤੇ ਬਾਦਸ਼ਾਹ ਬਹਾਦਰ ਸ਼ਾਹ ਅੱਗੇ ਹੈਦਰਾਬਾਦ ਵੱਲ ਰਵਾਨਾ ਹੋ ਗਿਆ। ਇਹ ਸਮਾਂ ਗੁਰੂ ਜੀ ਦੇ ਜੀਵਨ ਦਾ ਬਹੁਤ ਮਹੱਤਵਪੂਰਨ ਸਮਾਂ ਸੀ ਕਿਉਂਕਿ ਇਸ ਸਮੇਂ ਦੌਰਾਨ ਹੀ ਗੁਰੂ ਜੀ ਜੋਤੀ ਜੋਤਿ ਸਮਾ ਗਏ ਸਨ ਅਤੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਉਹਨਾਂ ਵੱਲੋਂ ਬਾਕਾਇਦਾ ਰੂਪ ਵਿੱਚ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਸੌਂਪੀ ਗਈ ਸੀ ਅਤੇ ਨਾਲ ਹੀ ਬਾਬਾ ਬੰਦਾ ਸਿੰਘ ਬਹਾਦਰ ਨੂੰ ਖਾਲਸੇ ਦਾ ਰਾਜਨੀਤਿਕ ਨੇਤਾ ਥਾਪਿਆ ਗਿਆ ਸੀ। ਗੁਰੂ ਜੀ ਨੇ ਫੈਸਲਾ ਕੀਤਾ ਕਿ ਉਹਨਾਂ ਤੋਂ ਬਾਅਦ ਖਾਲਸਾ ਪੰਥ ਦੀ ਅਗਵਾਈ ਲਈ ਕੋਈ ਦੇਹਧਾਰੀ ਗੁਰੂ ਨਹੀਂ ਹੋਵੇਗਾ। ਗੁਰੂ ਜੀ ਨੇ ਹੁਕਮ ਕੀਤਾ ਕਿ ਹੁਣ ਮੈਂ ਆਪਣੀ ਸਾਰੀ ਸਰੀਰਕ ਸ਼ਕਤੀ ਖਾਲਸਾ ਪੰਥ ਨੂੰ ਅਤੇ ਅਧਿਆਤਮਿਕ ਸ਼ਕਤੀ ਗ੍ਰੰਥ ਸਾਹਿਬ ਨੂੰ ਬਖਸ਼ਦਾ ਹਾਂ। ਅੱਜ ਤੋਂ ਗੁਰੂ ਖਾਲਸਾ ਪੰਥ ਹੈ। ਮੈਕਾਲਿਫ ਵਿਸਤਾਰ ਵਿਚ ਦੱਸਦਾ ਹੈ ਕਿ ਗੁਰਗੱਦੀ ਕਿਵੇਂ ਗ੍ਰੰਥ ਸਾਹਿਬ ਨੂੰ ਸੌਂਪੀ ਗਈ।

"ਗੁਰੂ ਜੀ ਨੇ ਰੇਸ਼ਮੀ ਕਮਰਕੱਸਾ ਬੰਨ੍ਹਿਆ, ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਅਤੇ ਮੋਢੇ 'ਤੇ ਕਮਾਣ ਟੰਗੀ ਅਤੇ ਹੱਥ ਵਿਚ ਬੰਦੂਕ ਪਕੜੀ। ਉਹਨਾਂ ਗ੍ਰੰਥ ਸਾਹਿਬ ਸਾਹਮਣੇ ਪੰਜ ਪੈਸੇ ਅਤੇ ਨਾਰੀਅਲ ਰੱਖ ਇਸ ਨੂੰ ਆਪਣਾ ਜਾਨਸ਼ੀਨ ਥਾਪ ਮੱਥਾ ਟੇਕਿਆ ਅਤੇ ਗ੍ਰੰਥ ਸਾਹਿਬ ਨੂੰ ਗੁਰੂ ਦਾ ਦਰਜਾ ਦੇ ਗੁਰੂ ਗ੍ਰੰਥ ਸਾਹਿਬ ਬਣਾ ਦਿੱਤਾ। ਵਾਹਿਗੁਰੂ ਜੀ ਕਾ ਖਾਲਸਾ ਅਤੇ ਵਾਹਿਗੁਰੂ ਜੀ ਕੀ ਫਤਿਹ ਉਚਾਰਦੇ ਹੋਏ ਉਹਨਾਂ ਪਵਿੱਤਰ ਗ੍ਰੰਥ ਦੀ ਪਰਿਕਰਮਾ ਕੀਤੀ। ਫਿਰ ਆਖਿਆ ਪਿਆਰੇ ਖਾਲਸਾ ਜੀ! ਜਿਸ ਨੇ ਮੇਰੇ ਦਰਸ਼ਨ ਕਰਨੇ ਹੋਣ ਉਹ ਗੁਰੂ ਗ੍ਰੰਥ

ਸਾਹਿਬ ਦੇ ਦਰਸ਼ਨ ਕਰੇ।"[5] ਇਹ ਦੋਵੇ ਪੱਖ ਹੀ ਸਿੱਖ ਇਤਿਹਾਸ ਵਿੱਚ ਮਹੱਤਵਪੂਰਨ ਪੱਖ ਹਨ। ਕਿਉਂਕਿ ਆਉਣ ਵਾਲਾ ਸਾਰਾ ਸਿੱਖ ਇਤਿਹਾਸ ਇਹਨਾਂ ਦੋਵਾਂ ਗੱਲਾਂ ਦੇ ਦੁਆਲੇ ਕੇਂਦਰਤ ਹੈ।

## 2

ਗੁਰੂ ਗੋਬਿੰਦ ਸਿੰਘ ਜੀ ਜਦੋਂ ਦੱਖਣ (ਨਾਂਦੇੜ) ਨੂੰ ਜਾ ਰਹੇ ਸਨ ਤਾਂ ਦਾਦੂ ਦੁਆਰਾ (ਨਰਾਇਣ, ਰਿਆਸਤ ਜੈਪੁਰ) ਦੇ ਇਕ ਦਾਦੂਪੰਥੀ ਸਾਧੂ ਜੈਤਰਾਮ (ਚੇਤ ਰਾਮ) ਨੇ ਆਪ ਨੂੰ ਇਕ ਬੈਰਾਗੀ ਦੇ ਬਾਰੇ ਦੱਸਿਆ ਜਿਸਦਾ ਨਾਮ ਮਾਧੋ ਦਾਸ ਸੀ। ਜੈਤ ਰਾਮ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਦੱਸਿਆ, ਕਿ ਉਹ ਆਪਣੇ ਮਿਲਣ ਆਉਣ ਵਾਲਿਆਂ 'ਤੇ ਜਾਦੂ ਚਲਾ ਕੇ ਉਨ੍ਹਾਂ ਦਾ ਮਾਖੌਲ ਉਡਾ ਕੇ ਬੜਾ ਖੁਸ਼ ਹੁੰਦਾ ਹੈ। ਪਰ ਗੁਰੂ ਜੀ ਉਸ ਗੁਰੂ ਨਾਨਕ ਸਾਹਿਬ ਦੇ ਚੇਲੇ ਜਾਨਸ਼ੀਨ ਸਨ ਜੋ ਕਿ ਕਈ ਵਾਰੀ ਇਕ ਭੁੱਲੀ ਭਟਕੀ ਆਤਮਾ ਨੂੰ ਰਾਹੇ ਪਾਉਣ ਲਈ ਕਈ ਸੌ ਮੀਲਾਂ ਦੇ ਸਫਰ 'ਤੇ ਟੁਰ ਪੈਂਦੇ ਸਨ। ਗੁਰੂ ਸਾਹਿਬ ਨੇ ਜੈਤ ਰਾਮ ਦਾ ਕੋਈ ਖਿਆਲ ਨਾ ਕੀਤਾ ਤੇ ਨਾਂਦੇੜ ਪਹੁੰਚ ਕੇ ਬੈਰਾਗੀ ਮਾਧੋ ਦਾਸ ਦੇ ਮੱਠ ਨੂੰ ਚੱਲ ਪਏ।[6]

ਇਤਿਹਾਸ ਗਵਾਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨਾਲ ਇੱਕੋ ਮੁਲਾਕਾਤ ਪਿਛੋਂ ਹੀ ਮਾਧੋ ਦਾਸ (ਪਹਿਲਾਂ ਲਛਮਣ ਦਾਸ) ਬੰਦਾ ਸਿੰਘ ਬਹਾਦਰ ਬਣ ਗਿਆ ਜਾਂ ਇਉਂ ਕਹਿ ਲਉ ਕਿ ਗੁਰੂ ਸਾਹਿਬ ਦੀ ਇਕ ਨਦਰ ਨਾਲ ਹੀ ਉਸ ਦਾ ਕਾਇਆ ਕਲਪ ਹੋ ਗਿਆ। ਜਿਸ ਨੂੰ ਗੁਰੂ ਮਿਲਾਪ ਨਾਲ ਹੀ ਸਕੂਨ ਮਿਲਿਆ, ਸਹਿਜ ਪ੍ਰਾਪਤ ਹੋਇਆ। ਉਦਾਹਰਣ ਵਜੋਂ ਜਦ ਸ਼ਿਕਾਰ ਕੀਤੀ ਗਰਭਵਤੀ ਹਿਰਨੀ ਦੇ ਦੋ ਬੱਚੇ ਲਛਮਣ ਦਾਸ ਦੀਆਂ ਅੱਖਾਂ ਸਾਹਮਣੇ ਤੜਫ-ਤੜਫ ਕੇ ਮਰ ਗਏ ਤਾਂ ਉਸਨੇ ਨਾ ਕੇਵਲ ਸ਼ਿਕਾਰ ਕਰਨਾ ਹੀ ਛੱਡ ਦਿੱਤਾ, ਸਗੋਂ ਸਾਧੂਆਂ ਦੀ ਸੰਗਤ ਕਰਨ ਲੱਗ ਪਿਆ। ਇਸੇ ਦੌਰਾਨ ਜਾਨਕੀ ਪ੍ਰਸ਼ਾਦ ਨਾਂ ਦਾ ਇਕ ਸਾਧੂ ਉਸ ਇਲਾਕੇ ਵਿੱਚ ਆਇਆ ਤਾਂ ਲਛਮਣ ਦਾਸ ਉਸਦੀ ਸੰਗਤ ਦੇ ਅਸਰ ਹੇਠ ਆ ਗਿਆ ਅਤੇ ਉਸਦਾ ਨਾਂ ਬਦਲ ਕੇ ਜਾਨਕੀ ਦਾਸ ਨੇ ਲਛਮਣ ਦਾਸ ਤੋਂ ਮਾਧੋ ਦਾਸ ਨਾਮ ਰੱਖ ਦਿੱਤਾ। ਖੈਰ ਸਾਧੂ ਜਾਨਕੀ ਦਾਸ ਦੀ ਸੰਗਤ ਤੋਂ ਵੀ ਮਾਧੋ ਦਾਸ ਸੰਤੁਸ਼ਟ ਨਾ ਹੋਇਆ। ਮਾਧੋ ਦਾਸ ਇਕ ਅੱਧ ਸਾਲ ਇਥੇ ਰਹਿਣ ਤੋਂ ਬਾਅਦ 29 ਮਾਰਚ 1685 ਈ: ਨੂੰ ਕਸੂਰ ਨੇੜੇ ਪਿੰਡ ਰਾਮ ਥੰਮਣ ਵਿਖੇ ਵਿਸਾਖੀ ਦੇ ਮੇਲੇ 'ਤੇ ਗਿਆ। ਇਥੇ ਇਸ ਦਾ ਮੇਲ ਇਕ ਹੋਰ ਸਾਧੂ ਰਾਮਦਾਸ ਨਾਲ ਹੋਇਆ। ਰਾਮਦਾਸ ਉਸਨੂੰ ਆਪਣੇ ਨਾਲ ਦੱਖਣ ਦੀ ਯਾਤਰਾ 'ਤੇ ਲੈ ਗਿਆ। ਕੁਝ ਦੇਰ ਪਿੱਛੋਂ ਉਹ ਨਾਸਿਕ ਨਾਂ ਦੇ ਨਗਰ ਕੋਲ ਪੰਚਵਟੀ ਚਲਾ ਗਿਆ ਤੇ ਇਥੇ ਇਕ ਤਾਂਤਰਿਕ ਅਖਾਉਂਦੇ ਯੋਗੀ ਔਘੜ ਨਾਥ (ਬਾਬਾ ਲੂਣੀਆਂ) ਦਾ ਚੇਲਾ ਬਣ ਗਿਆ।[7] ਸੰਨ 1691 ਈ: ਵਿੱਚ ਔਘੜ ਨਾਥ ਦੀ ਮੌਤ ਉਪਰੰਤ ਉਸਨੇ ਨਾਸਿਕ ਛੱਡ ਦਿੱਤਾ ਤੇ ਦਰਿਆ ਗੋਦਾਵਰੀ ਦੇ ਕੰਢੇ ਉਤੇ ਨਾਂਦੇੜ ਵਿਖੇ ਆਪਣਾ ਡੇਰਾ ਕਾਇਮ ਕਰ ਲਿਆ।

ਰਿੱਧੀਆਂ-ਸਿੱਧੀਆਂ ਤੇ ਉਸ ਪਾਸ ਹੈ ਹੀ ਸਨ ਪਰ ਮਨ ਦਾ ਟਿਕਾਉ ਨਹੀਂ ਸੀ। ਪਰ ਇਹ ਭਟਕਣਾ 1708 ਈ ਨੂੰ ਗੁਰੂ ਗੋਬਿੰਦ ਸਿੰਘ ਜੀ ਨਾਲ ਮੁਲਾਕਾਤ ਉਪਰੰਤ ਖਤਮ ਹੋਈ।[8] ਮਾਨਸਿਕ ਭਟਕਣਾ ਦੀ ਲੰਮੀ ਯਾਤਰਾ ਦਾ ਸਮਾਂ ਹੁਣ ਸਮਾਪਤ ਹੋ ਗਿਆ ਤੇ ਅੱਜ

ਪਹੁੰਚ ਗਏ ਪੀਰਾਂ ਦੇ ਪੀਰ, ਗੁਰੂਆਂ ਦੇ ਗੁਰੂ ਖੁਦ ਦਸਮ ਪਾਤਸ਼ਾਹ ਮਾਧੋ ਦਾਸ ਦੇ ਮੱਠ ਵਿੱਚ, ਉਸ ਸਮੇਂ ਉਹ ਕਿਤੇ ਬਾਹਰ ਗਿਆ ਹੋਇਆ ਸੀ। ਗੁਰੂ ਸਾਹਿਬ ਉਸਦੇ ਪਲੰਘ 'ਤੇ ਬਿਰਾਜਮਾਨ ਹੋ ਗਏ। ਉਸ ਦੇ ਚੇਲੇ ਬਹੁਤ ਘਬਰਾਏ ਪਰ ਗੁਰੂ ਜੀ ਨੇ ਉਨ੍ਹਾਂ ਨੂੰ ਸ਼ਾਂਤ ਰਹਿਣ ਦਾ ਹੁਕਮ ਦਿੱਤਾ। ਅਖੀਰ ਮਾਧੋ ਦਾਸ ਆ ਗਿਆ। ਵੇਖਿਆ ਕੋਈ ਮਹਾਂਪੁਰਖ ਉਸਦੇ ਪਲੰਘ 'ਤੇ ਬਿਰਾਜਮਾਨ ਹੈ। ਉਸਨੇ ਆਪਣੇ ਤੰਤਰਾਂ ਦੀ ਸ਼ਕਤੀ ਨਾਲ ਪਲੰਘ ਉਲਟਾਣਾ ਚਾਹਿਆ ਪਰ ਕੁਝ ਨਾ ਬਣਿਆ। ਸਾਰੀਆਂ ਰਿੱਧੀਆਂ-ਸਿੱਧੀਆਂ ਦੀ ਵਰਤੋਂ ਕੀਤੀ ਪਰ ਨਾ ਪਲੰਘ ਹੀ ਹਿੱਲਿਆ ਤੇ ਨਾ ਹੀ ਪਲੰਘ 'ਤੇ ਆਸੀਨ ਮਹਾਂਪੁਰਖ 'ਤੇ ਕੋਈ ਪ੍ਰਭਾਵ ਪਿਆ। ਪਰ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਆਤਮਾ ਦੇ ਸਾਹਮਣੇ ਹੰਕਾਰੀ ਮਾਧੋ ਦਾਸ ਦੀਆਂ ਅੱਖਾਂ ਨੀਵੀਆਂ ਪੈ ਗਈਆਂ। ਹੁਣ ਤੱਕ ਕੋਈ ਸਾਧੂ ਉਸਦੇ ਸਾਹਮਣੇ ਨਹੀਂ ਸੀ ਅੜਿਆ। ਪਰ ਇਥੇ ਤਾਂ ਉਹ ਆਪ ਝੜ ਗਿਆ। ਆਇਆ ਤਾਂ ਬੜੇ ਰੋਹ ਨਾਲ ਆਪਣਾ ਦਬਦਬਾ ਜਮਾਉਣ, ਪਰ ਦਰਸ਼ਨ ਕਰਦਿਆਂ ਮਨ ਸ਼ਾਂਤ ਹੋ ਗਿਆ। ਉਹ ਸ਼ਾਂਤੀ ਜਿਸ ਨੂੰ ਉਹ ਵਰ੍ਹਿਆਂ ਤੋਂ ਲੱਭ ਰਿਹਾ ਸੀ। ਮਾਧੋ ਦਾਸ ਕਲਗੀਧਰ ਦੇ ਚਰਨਾਂ 'ਤੇ ਡਿੱਗ ਪਿਆ ਤੇ ਕਿਹਾ, "ਮੈਂ ਹਾਜ਼ਰ ਹਾਂ, ਹਜ਼ੂਰ ਦਾ ਬੰਦਾ ਹਾਂ"। ਗੁਰੂ ਸਾਹਿਬ ਦੇ ਦਰਸ਼ਨਾਂ ਤੇ ਬਚਨਾਂ ਦਾ ਅਜਿਹਾ ਅਸਰ ਹੋਇਆ ਮਾਧੋ ਦਾਸ ਸਦਾ ਲਈ ਉਨ੍ਹਾਂ ਦਾ ਬੰਦਾ ਬਣ ਗਿਆ। ਉਹ ਵਿਖਾਵੇ ਦੀ ਜਲ੍ਹਣ ਤੋਂ ਨਿਕਲ ਕੇ ਸੂਰਬੀਰ, ਕਰਮਯੋਗੀ ਬਣ ਗਿਆ। ਗੁਰੂ ਸਾਹਿਬ ਨੇ ਉਸਨੂੰ ਹੋ ਰਹੇ ਮੁਗਲਾਂ ਦੇ ਅਤਿਆਚਾਰਾਂ ਤੋਂ ਜਾਣੂ ਕਰਾਇਆ। ਉਨ੍ਹਾਂ ਦੇ ਜ਼ੁਲਮਾਂ ਦਾ ਟਾਕਰਾ ਕਰਨ ਲਈ ਪ੍ਰੇਰਿਆ ਤਾਂ ਜੋ ਦੇਸ਼ ਦੇ ਮਜ਼ਲੂਮ, ਗਰੀਬਾਂ ਤੇ ਦੁਖੀਆਂ ਦਾ ਭਲਾ ਹੋ ਸਕੇ।[9] ਮੁਗਲ ਹਕੂਮਤ ਨੂੰ ਖਤਮ ਕਰਨ ਦੇ ਮਨਸੂਬੇ ਨੂੰ ਪੂਰਾ ਕਰਨ ਦੇ ਮੌਕੇ ਨੇ ਬੰਦਾ ਬਹਾਦਰ ਨੂੰ ਖਾਲਸਾ ਪੰਥ ਵਿਚ ਸ਼ਾਮਲ ਹੋਣ ਲਈ ਜ਼ਿਆਦਾ ਪ੍ਰਭਾਵਤ ਕੀਤਾ ਸੀ। ਜਿਸ ਗੈਰ ਮਨੁੱਖੀ, ਜਾਂਗਲੀ ਤੇ ਵਹਿਸ਼ੀ ਤਰੀਕੇ ਨਾਲ ਗੁਰੂ ਜੀ ਦੇ ਮਾਸੂਮਾਂ ਨੂੰ ਹਲਾਲ ਕੀਤਾ ਗਿਆ ਸੀ ਉਸਨੂੰ ਸੁਣ ਕੇ ਉਸਦਾ ਖੂਨ ਖੌਲ ਗਿਆ ਅਤੇ ਉਸਦਾ ਹਿਰਦਾ ਵਲੂੰਧਰਿਆ ਗਿਆ ਸੀ। ਉਸਨੇ ਆਪਣੀ ਅਰਾਮਦਾਇਕ ਜ਼ਿੰਦਗੀ ਛੱਡ ਰਾਜਨੀਤਕ ਸ਼ਕਤੀ ਪ੍ਰਾਪਤ ਕਰਨ ਲਈ ਖਾਲਸਾ ਸੰਘਰਸ਼ ਵਿਚ ਸ਼ਾਮਿਲ ਹੋਣ ਦਾ ਫੈਸਲਾ ਕਰ ਲਿਆ।[10]

ਮਾਧੋ ਦਾਸ ਨੇ ਆਪਣਾ ਡੇਰਾ ਹਰੀ ਦਾਸ ਦੱਖਣੀ ਦੇ ਹਵਾਲੇ ਕੀਤਾ ਤੇ ਆਪ ਗੁਰੂ ਸਾਹਿਬ ਨਾਲ ਉਨ੍ਹਾਂ ਦੇ ਡੇਰੇ ਆ ਗਿਆ। ਅਗਲੀ ਸਵੇਰੇ 4 ਸਤੰਬਰ 1708 ਈ: ਵਾਲੇ ਦਿਨ ਆਸਾ ਦੀ ਵਾਰ ਦੇ ਭੋਗ ਉਪਰੰਤ ਸਤਿਗੁਰਾਂ ਨੇ ਆਪਣੇ ਦਸਤ ਮੁਤਾਬਿਕ ਮਾਧੋ ਦਾਸ ਨੂੰ ਕੰਘਾ, ਕੜਾ, ਕਿਰਪਾਨ, ਕਛਹਿਰਾ, ਪਹਿਨਾ ਕੇ ਸਿਰ 'ਤੇ ਛੋਟੀ ਦਸਤਾਰ (ਕੇਸਕੀ) ਸਜਾ ਕੇ ਉਸਨੂੰ ਸਿੰਘ ਰੂਪ ਵਿੱਚ ਲੈ ਆਂਦਾ। ਮਾਧੋ ਦਾਸ ਢਾਲ ਪਹਿਨ ਕੇ, ਸ੍ਰੀ ਸਾਹਿਬ ਸਜਾ ਕੇ, ਨੇਜ਼ਾ ਪਕੜ ਗੁਰੂ ਸਾਹਿਬ ਨੂੰ ਨਮਸਕਾਰ ਕਰਕੇ ਸਾਵੇ ਖਲੋ ਗਿਆ। ਗੁਰੂ ਸਾਹਿਬ ਨੇ ਭਾਈ ਦਇਆ ਸਿੰਘ ਤੇ ਤਿੰਨ ਹੋਰ ਸਿੰਘਾਂ ਨੂੰ ਨਾਲ ਲੈ ਕੇ ਆਪਣੇ ਹੱਥੀਂ ਮਾਧੋ ਦਾਸ ਨੂੰ ਖੰਡੇ ਦੀ ਪਾਹੁਲ ਦੇ ਕੇ ਸਿੰਘ ਸਜਾ ਦਿੱਤਾ। ਸਤਿਗੁਰਾਂ ਨੇ ਆਪਣੇ ਮੁਖਾਰਬਿੰਦ ਤੋਂ ਉਸਦਾ ਨਾਮ ਬੰਦਾ ਸਿੰਘ ਬਹਾਦਰ ਰੱਖਿਆ। ਹਾਜ਼ਰ ਸਿੰਘਾਂ ਨੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਅਸਮਾਨ ਗੁੰਜਾ ਦਿੱਤਾ। ਬਾਬਾ ਬੰਦਾ ਸਿੰਘ ਬਹਾਦਰ ਇਕ ਮਹੀਨਾ ਗੁਰੂ ਸਾਹਿਬ ਦੀ

ਸੇਵਾ ਵਿੱਚ ਹਾਜ਼ਰ ਰਿਹਾ। ਇਸ ਦੌਰਾਨ ਗੁਰੂ ਸਾਹਿਬ ਨੇ ਉਸਨੂੰ ਸਿੱਖ ਇਤਿਹਾਸ, ਸਿਧਾਂਤ ਤੇ ਮਿਸ਼ਨ ਬਾਰੇ ਸਮਝਾਇਆ।[11]

ਗੁਰੂ ਜੀ ਨੇ ਬੰਦਾ ਸਿੰਘ ਬਹਾਦਰ ਨੂੰ ਬਹੁਤ ਸਾਰੀਆਂ ਹਦਾਇਤਾਂ ਦਿੱਤੀਆਂ। ਉਹ ਪੰਜਾਬ ਜਾਣ ਲਈ ਤਿਆਰ ਹੋ ਗਿਆ। ਗੁਰੂ ਜੀ ਨੇ ਉਸਨੂੰ ਆਪਣੇ ਪੰਜ ਤੀਰ, ਇਕ ਨਗਾਰਾ ਤੇ ਨਿਸ਼ਾਨ ਸਹਿਬ ਦੀ ਬਖ਼ਸ਼ਸ਼ ਕੀਤੀ, ਨਾਲ ਹੀ ਪੰਜ ਸਿੱਖਾਂ, ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਦਯਾ ਸਿੰਘ, ਭਾਈ ਬਾਜ ਸਿਘ ਤੇ ਭਾਈ ਰਣ ਸਿੰਘ ਨੂੰ ਬੰਦੇ ਨਾਲ ਜਾਣ ਦੀ ਆਗਿਆ ਕੀਤੀ। ਇਨ੍ਹਾਂ ਪੰਜਾਂ ਪਿਆਰਿਆਂ ਤੋਂ ਬਿਨਾਂ 25 ਹੋਰ ਬਹਾਦਰ ਸਿੱਖਾਂ ਨੂੰ ਪੰਜਾਬ ਜਾਣ ਲਈ ਹੁਕਮ ਦਿੱਤਾ। ਪੰਜਾਬ ਦੇ ਸਿੱਖਾਂ ਵੱਲ ਹੁਕਮਨਾਮੇ ਲਿਖ ਘੱਲੇ, ਕਿ ਬੰਦਾ ਸਿੰਘ ਬਹਾਦਰ ਨੂੰ ਸਿੱਖਾਂ ਦਾ ਜਥੇਦਾਰ ਥਾਪ ਕੇ ਪੰਜਾਬ ਘੱਲਿਆ ਜਾ ਰਿਹਾ ਹੈ। ਇਸਦੀ ਆਗਿਆ ਵਿੱਚ ਰਹਿ ਕੇ ਜ਼ਾਲਮਾਂ ਨੂੰ ਸੋਧਣਾ ਤੇ ਗਰੀਬਾਂ ਦੀ ਰੱਖਿਆ ਕਰਨੀ। ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਦੀ ਕਮਾਨ ਹੇਠ 25 ਸਿੱਖਾਂ ਦਾ ਜਥਾ ਗੁਰੂ ਜੀ ਦੀਆਂ ਅਸੀਸਾਂ ਲੈ ਕੇ ਪੰਜਾਬ ਵੱਲ ਰਵਾਨਾ ਹੋ ਗਿਆ।[12]

## 3

ਸੋ ਅੰਤ ਵਿੱਚ ਅਸੀਂ ਕਹਿ ਸਕਦੇ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਬਖ਼ਸ਼ਿਸ਼ ਤਾਂ ਇਤਨੀ ਹੀ ਵਾਧੂ ਹੈ ਕਿ ਉਨ੍ਹਾਂ ਨੇ ਖੁਦ ਬੰਦਾ ਸਿੰਘ ਬਹਾਦਰ ਨੂੰ ਪੰਥ ਦਾ ਨੇਤਾ ਨਿਯੁਕਤ ਕੀਤਾ ਸੀ ਅਤੇ ਧਾਰਮਿਕ ਗੁਰਿਆਈ ਗੁਰੂ ਗ੍ਰੰਥ ਸਾਹਿਬ ਨੂੰ ਸੌਂਪੀ ਸੀ। ਗੁਰੂ ਜੀ ਨੇ ਬੰਦਾ ਸਿੰਘ ਬਹਾਦਰ ਨੂੰ ਪੰਜਾਬ ਰਵਾਨਾ ਕਰਨ ਤੋਂ ਪਹਿਲਾਂ ਇਕ ਪੰਜ-ਮੈਂਬਰੀ ਸਲਾਹਕਾਰ ਕੌਂਸਲ ਦੀ ਨਿਯੁਕਤੀ ਕਰਕੇ ਉਸ ਨਾਲ ਭੇਜਿਆ। ਕਿਉਂਕਿ ਪੰਜ ਪਿਆਰਿਆਂ ਦੀ ਸੰਸਥਾ ਖਾਲਸਾ ਰਹਿਤ-ਮਰਯਾਦਾ ਵਿੱਚ ਇਤਨੀ ਪੱਕੀ ਤਰ੍ਹਾਂ ਪ੍ਰਚੱਲਤ ਹੈ ਕਿ ਕੋਈ ਵੀ ਖਾਲਸਾ ਸਮਾਗਮ ਭਾਵੇਂ ਉਹ ਵੱਡੇ ਜਾਂ ਛੋਟੇ ਪੱਧਰ ਦਾ ਹੈ, ਪੰਜ ਪਿਆਰਿਆਂ ਬਿਨਾਂ ਸੰਪੂਰਨ ਨਹੀਂ ਹੋ ਸਕਦਾ। ਇਸ ਕਰਕੇ ਇਹ ਮੰਨਿਆ ਜਾ ਸਕਦਾ ਹੈ ਕਿ ਬੰਦਾ ਸਿੰਘ ਬਹਾਦਰ ਨੂੰ ਹਰ ਸਮੇਂ ਸਲਾਹ ਦੇਣ ਲਈ ਅਤੇ ਉਸ ਉਪਰ ਇਕ ਵਿਸ਼ੇਸ਼ ਕੰਟਰੋਲ ਰੱਖਣ ਲਈ ਗੁਰੂ ਜੀ ਨੇ ਇਹ ਪੰਜ ਮੈਂਬਰੀ ਕੌਂਸਲ (ਮੰਡਲ) ਦਾ ਗਠਨ ਕਰਕੇ ਅਤੇ ਇਸਨੂੰ ਬੰਦਾ ਸਿੰਘ ਬਹਾਦਰ ਨਾਲ ਪੰਜਾਬ ਰਵਾਨਾ ਕੀਤਾ ਸੀ। ਮੈਕਾਲਿਫ ਅਨੁਸਾਰ ਗੁਰੂ ਜੀ 14 ਮਹੀਨੇ 10 ਦਿਨ ਨਾਂਦੇੜ ਰਹੇ ਅਤੇ ਇਸ ਸਮੇਂ ਦੌਰਾਨ ਉਹਨਾਂ ਹੌਲੀ-ਹੌਲੀ ਬਾਬਾ ਬੰਦਾ ਸਿੰਘ ਬਹਾਦਰ ਨੂੰ ਤਿਆਗੀ ਜੀਵਨ ਨੂੰ ਤੱਜ ਉੱਤਰ ਵਿਚ ਮੁਗਲਾਂ ਦੇ ਜ਼ੁਲਮਾਂ ਵਿਰੁੱਧ ਇਕ ਧਰਮ ਯੁੱਧ ਦੀ ਅਗਵਾਈ ਕਰਨ ਲਈ ਰਾਜ਼ੀ ਕਰ ਲਿਆ ਸੀ। "ਗੁਰੂ ਜੀ ਬੰਦੇ ਨੂੰ ਆਪਣੇ ਧਰਮ ਦੇ ਅਸੂਲਾਂ ਬਾਰੇ ਸਿਖਿਅਤ ਕਰਦੇ ਰਹੇ ਅਤੇ ਸਮਾਂ ਪਾ ਕੇ ਉਸ ਨੂੰ ਨਵੀਆਂ ਰਸਮਾਂ ਅਨੁਸਾਰ ਦੀਕਸ਼ਤ ਕਰ ਦਿਤਾ ਗਿਆ। ਇਸ ਮੌਕੇ ਉਸਨੂੰ ਗੁਰਬਖਸ਼ ਸਿੰਘ ਦਾ ਨਵਾਂ ਨਾਂ ਦਿੱਤਾ ਗਿਆ ਪਰ ਉਹ ਸਿੱਖ ਇਤਿਹਾਸ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਂ ਨਾਲ ਹੀ ਜਾਣਿਆ ਜਾਂਦਾ ਰਿਹਾ।"

## ਹਵਾਲੇ ਤੇ ਟਿੱਪਣੀਆਂ:

1. ਜਾਜ਼ੋਂ ਦੀ ਲੜਾਈ ਦੀ ਮਿਤੀ ਬਾਰੇ ਇਤਿਹਾਸਕਾਰਾਂ ਵਿੱਚ ਇਕ ਮੱਤ ਨਹੀਂ ਹੈ। ਡਾ: ਗੰਡਾ ਸਿੰਘ ਇਹ ਲੜਾਈ 8 ਜੂਨ, 1707 ਨੂੰ ਹੋਈ ਦੱਸਦੇ ਹਨ, ਵਿਲੀਅਮ ਇਰਵਿਨ 'ਦੀ ਲੇਟਰ ਮੁਗਲਾਂ' ਵਿੱਚ ਇਹ ਮਿਤੀ 18 ਜੂਨ ਦੱਸਦੇ ਹਨ। ਇਨ੍ਹਾਂ ਦੋਵਾਂ ਤਾਰੀਖਾਂ ਵਿੱਚ ਵਿਲੀਅਮ ਇਰਵਿਨ ਦੀ ਤਾਰੀਖ ਨੂੰ ਸਹੀ ਸਮਝਿਆ ਜਾ ਰਿਹਾ ਹੈ। ਇਸਲਾਮੀ ਕੈਲੰਡਰ ਅਨੁਸਾਰ ਭਾਵੇ ਸਾਰੇ ਹੀ 18 ਰੱਬੀ ਉਲ-ਅੱਵਾਲ, 1119 ਹਿਜਰੀ ਮੰਨਦੇ ਹਨ। ਇਸ ਇਸਲਾਮੀ ਕੈਲੰਡਰ ਦੀ ਮਿਤੀ ਇਹਾਦਤ ਖਾਂ ਵੱਲੋਂ ਦਿੱਤੀ ਗਈ ਹੈ, ਜਿਹੜਾ ਕਿ ਖੁਦ ਜੰਗ ਵਿੱਚ ਸ਼ਾਮਲ ਸੀ।
2. ਪਿਆਰਾ ਸਿੰਘ ਦਾਤਾ, *ਮਹਾਂਬਲੀ ਬੰਦਾ ਸਿੰਘ ਬਹਾਦਰ,* ਨੈਸ਼ਨਲ ਬੁੱਕ ਸ਼ਾਪ, ਦਿੱਲੀ, 2003, ਪੰਨਾ 33
3. ਪ੍ਰੋ: ਤੇਜਾ ਸਿੰਘ ਅਤੇ ਗੰਡਾ ਸਿੰਘ, *ਸਿੱਖ ਇਤਿਹਾਸ,* ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2013, ਪੰਨਾ 78.
4. ਅਹਿਮਦ ਸ਼ਾਹ ਬਟਾਲੀਆ, *ਤਵਾਰੀਖ-ਇ-ਹਿੰਦ,* ਪੰਨਾ 11, ਇਹ ਹੱਥ-ਲਿਖਤ 1233 ਹਿਜਰੀ (1818 ਈ:) ਵਿੱਚ ਤਿਆਰ ਹੋਈ ਸੀ। ਇਸ ਵਿੱਚ ਪੰਜਾਬ ਦਾ ਇਤਿਹਾਸ ਹੈ। 'ਜ਼ਿਕਰ-ਏ-ਗੁਰੂਆਂ-ਵਾ-ਇਬਤਦਾ-ਏ-ਸਿੰਘਾਂ-ਵਾ-ਮਜ਼ੁਬ-ਏ ਇਸ਼ਾਨ'। ਇਹ ਉਪਰ ਦੱਸੀ ਤਵਾਰੀਖ-ਇ-ਹਿੰਦ ਦਾ ਹੀ ਭਾਗ ਹੈ। ਇਹ ਭਾਗ ਸੋਹਨ ਲਾਲ ਦੀ ਪੁਸਤਕ *ਉਮਦਾਤ-ਤਵਾਰੀਖ* ਦੀ ਪਹਿਲੀ ਜਿਲਦ 'ਤੇ ਅੰਤਿਕਾ ਵਜੋਂ ਵੀ ਛਪਿਆ ਸੀ। ਹੋਰ ਵਿਸਤਾਰ ਅਤੇ ਹਵਾਲਿਆਂ ਲਈ ਦੇਖੋ, ਡਾ. ਗੰਡਾ ਸਿੰਘ, *ਬੰਦਾ ਸਿੰਘ ਬਹਾਦਰ,* ਪੰਨੇ 14-19.
5. ਮੈਕਾਲਿਫ, ਐਮ.ਏ., *ਦੀ ਸਿੱਖ ਰਿਲੀਜਨ,* ਨਵੀਂ ਦਿੱਲੀ।
6. ਡਾ: ਗੰਡਾ ਸਿੰਘ, *ਸਿੱਖ ਇਤਿਹਾਸ ਬਾਰੇ,* ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 2014, ਪੰਨਾ 38
7. ਸਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ,* ਸੰਪਾਦਕ ਪਿਆਰਾ ਸਿੰਘ ਪਦਮ, ਪਟਿਆਲਾ, 1986, ਪੰਨਾ 185; ਹਰਬੰਸ ਸਿੰਘ, 'ਇਨਸਾਈਕਲੋਪੀਡੀਆ ਆਫ ਸਿਖਇਜ਼ਮ', ਪੰਜਾਬੀ ਯੂਨੀਵਰਸਿਟੀ, ਪਟਿਆਲਾ 2002, ਪੰਨਾ 273.
8. ਡਾ. ਗੰਡਾ ਸਿੰਘ, *ਲਾਇਫ ਆਫ ਬੰਦਾ ਸਿੰਘ ਬਹਾਦਰ,* ਪਬਲਿਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ 1999, ਪੰਨਾ 9.
9. ਡਾ: ਮਹਿੰਦਰ ਕੌਰ ਗਿੱਲ, *ਬਾਬਾ ਬੰਦਾ ਸਿੰਘ ਬਹਾਦਰ, ਜੀਵਨ, ਸਮਾਂ ਤੇ ਪ੍ਰਾਪਤੀਆਂ (1670-1716),* ਮਨਪ੍ਰੀਤ ਪ੍ਰਕਾਸ਼ਨ, ਦਿੱਲੀ 2012, ਪੰਨੇ 57-58.
10. ਐਮ.ਐਸ. ਚਾਂਦਲਾ, *ਬੰਦਾ ਬਹਾਦਰ : ਆਪਣੇ ਹੀ ਨਾਇਬਾਂ ਦੀ ਗਦਾਰੀ ਦਾ ਸ਼ਿਕਾਰ,* ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 2010, ਪੰਨਾ 102
11. ਸਰੂਪ ਦਾਸ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ,* ਪੰਨੇ 10-15
12. ਪਿਆਰਾ ਸਿੰਘ ਦਾਤਾ, *ਮਹਾਂਬਲੀ ਬੰਦਾ ਸਿੰਘ ਬਹਾਦਰ,* ਪੰਨਾ 41; ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼,* ਪੰਨਾ 82; ਡਾ. ਗੰਡਾ ਸਿੰਘ, *ਬੰਦਾ ਸਿੰਘ ਬਹਾਦਰ,* ਪੰਨੇ 4-5.

* * *

# ਦਸਮ ਪਾਤਸ਼ਾਹ ਜੀ ਦਾ ਇਤਿਹਾਸਕ ਸਫ਼ਰ: ਮਾਛੀਵਾੜੇ ਤੋਂ ਦੀਨਾ ਕਾਂਗੜ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਕਵੀਆਂ ਵਿੱਚੋਂ ਸਿਰਮੌਰ ਕਵੀ ਭਾਈ ਸਾਹਿਬ ਭਾਈ ਨੰਦ ਲਾਲ ਜੀ ਗੋਆ ਆਪਣੀ ਇਕ ਗਜ਼ਲ ਦੇ ਵਿਚ ਸਾਹਿਬਾਂ ਦੀ ਸਿਫਤ ਸਲਾਹ ਕਰਦਿਆਂ ਇਕ ਬੰਦ ਵਿਚ ਲਿਖਦੇ ਹਨ:

ਹੱਕ-ਹੱਕ ਆਦੇਸ਼ ਗੁਰੂ ਗੋਬਿੰਦ ਸਿੰਘ,
ਬਾਦਸ਼ਾਹ ਦਰਵੇਸ਼, ਗੁਰੂ ਗੋਬਿੰਦ ਸਿੰਘ।

ਸੱਚਮੁੱਚ ਉਹਨਾਂ ਵਰਗੀ ਨਾ ਕਿਸੇ ਨੂੰ ਬਾਦਸ਼ਾਹੀ ਨਸੀਬ ਹੋਈ ਅਤੇ ਨਾ ਹੀ ਉਹਨਾਂ ਵਰਗੀ ਕਿਸੇ ਨੇ ਦਰਵੇਸ਼ੀ ਮਾਣੀ। 8 ਪੋਹ ਸੰਮਤ 1761 ਬਿਕ੍ਰਮੀ ਨੂੰ ਸੰਸਾਰ ਦਾ ਅਨੋਖਾ ਯੁੱਧ ਚਮਕੌਰ ਦੀ ਧਰਤੀ 'ਤੇ ਹੋਇਆ ਜਿੱਥੇ ਸਵਾ ਲੱਖ ਦੀ ਗਿਣਤੀ ਨਾਲ ਇਕੱਲਾ-ਇਕੱਲਾ ਸੂਰਮਾ ਲੜ ਕੇ ਸ਼ਹੀਦ ਹੋਇਆ। ਮਿਰਜ਼ਾ ਹਕੀਮ ਅੱਲਾ ਯਾਰ ਖਾਂ ਜੋਗੀ ਨੇ ਕਿਆ ਖੂਬ ਲਿਖਿਆ ਹੈ:

ਬੱਸ ਏਕ ਹੀ ਤੀਰਥ ਹੈ ਹਿੰਦ ਮੇਂ ਯਾਤਰਾ ਕੇ ਲੀਏ।
ਕਟਾਏ ਥੇ ਬਾਪ ਨੇ ਬੱਚੇ, ਯਹਾਂ ਖੁਦਾ ਕੇ ਲੀਏ।

8 ਪੋਹ ਦੀ ਅੱਧੀ ਕੁ ਰਾਤ ਨੂੰ ਪੰਜਾਂ ਪਿਆਰਿਆ ਦੇ ਗੁਰਮਤੇ ਨੂੰ ਪ੍ਰਵਾਨ ਕਰਕੇ ਸ੍ਰੀ ਦਸਮੇਸ਼ ਪਿਤਾ ਜੀ ਅਜਿਹੇ ਸਫ਼ਰ 'ਤੇ ਨਿਕਲ ਤੁਰੇ ਜਿਸ ਦੇ ਹਰ ਮੀਲ ਪੱਥਰ ਉੱਤੇ ਅਗਲੀ ਮੁਸੀਬਤ ਦਾ ਸਿਰਨਾਵਾਂ ਉਕਰਿਆ ਹੋਇਆ ਸੀ। ਕਾਲੀ ਬੋਲੀ ਰਾਤ, ਕਹਿਰ ਦੀ ਸਰਦੀ, ਭੁੱਖ, ਪਿਆਸ, ਥਕੇਵਾਂ, ਦਹਿਸ਼ਤ, ਇਕੱਲਤਾ ਆਦਿਕ ਚੁਣੌਤੀਆਂ ਦੀ ਹਿੱਕ 'ਤੇ ਕਦਮ ਰੱਖਦੇ ਹੋਏ ਬਾਜਾਂ ਵਾਲੇ ਪਾਤਸ਼ਾਹ ਆਪਣੀ ਮੰਜ਼ਿਲ ਵੱਲ ਵੱਧ ਰਹੇ ਸਨ। ਸਤਿਗੁਰਾਂ ਦੇ ਜੀਵਨ ਦਾ ਇਹ ਇਤਿਹਾਸਕ ਸਫ਼ਰ ਮਨੁੱਖਤਾ ਨੂੰ ਔਖੀਆਂ ਘਾਟੀਆਂ ਨੂੰ ਹਿੰਮਤ ਨਾਲ ਪਾਰ ਕਰਨ ਦੀ ਪ੍ਰੇਰਨਾ ਵੀ ਦੇਂਦਾ ਰਹੇਗਾ। ਪਰਬਤਾਂ ਦੀ ਹਿੱਕ ਚੀਰ ਕੇ ਨਿਕਲੇ ਦਰਿਆ ਰਸਤੇ ਪੁੱਛਦੇ ਕਹੀ ਤੁਰਦੇ ਸਗੋਂ ਉਹਨਾਂ ਦੇ ਤੁਰਨ ਨਾਲ ਹੀ ਰਸਤੇ ਬਣਦੇ ਸਨ।

ਆਖ਼ਿਰਕਾਰ ਗੁਰੂ ਜੀ ਦਿਨ ਚੜ੍ਹਦੇ ਤੱਕ ਕੀਵੀ ਪਿੰਡ ਦੀ ਜੂਹ ਵਿਚ ਜਾ ਅੱਪੜੇ। ਏਥੇ ਅਕੱਠੂ ਅਤੇ ਗੰਗੂ ਨਾਂ ਦੇ ਦੋ ਮੁਸਲਮਾਨ ਪਠਾਣਾਂ ਨੇ ਗੁਰਦੇਵ ਨੂੰ ਪਛਾਣ ਕੇ ਸ਼ੋਰ ਮਚਾਉਣਾ ਆਰੰਭ ਕਰ ਦਿੱਤਾ। ਜਦ ਉਹਨਾਂ ਦੋਵਾਂ ਨੇ ਗੁਰੂ ਜੀ ਦੇ ਇਸ਼ਾਰਿਆਂ ਦੀ ਰਮਜ਼ ਨਾ ਸਮਝੀ ਤਾਂ ਹਜ਼ੂਰ ਦੀ ਨੰਗੀ ਤਲਵਾਰ ਨੇ ਇਕ-ਇਕ ਵਾਰ ਕਰਕੇ ਦੋਨਾਂ ਨੂੰ ਸਦਾ ਲਈ ਖਾਮੋਸ਼

ਕਰ ਦਿੱਤਾ। ਬਹਿਲੋਲ ਪਿੰਡ ਵਿਚ ਕੁਝ ਆਰਾਮ ਫ਼ੁਰਮਾ ਕੇ ਸਤਿਗੁਰ ਜੀ ਫੇਰ ਅਗਲੇਰੀ ਮੰਜ਼ਿਲ 'ਤੇ ਰਵਾਨਾ ਹੋ ਪਏ। ਇਤਿਹਾਸ ਦੱਸਦਾ ਹੈ ਕਿ ਮਾਛੀਵਾੜੇ ਤੱਕ ਸਫ਼ਰ ਕਰਦਿਆਂ ਕਲਗੀਧਰ ਪਾਤਸ਼ਾਹ ਦਾ ਪਹਿਨਿਆ ਚੋਲਾ ਕੰਡਿਆਲੀਆਂ ਝਾੜੀਆਂ ਨਾਲ ਅੜ-ਅੜ ਕੇ ਲੀਰਾਂ ਦੀ ਬੁੱਕ ਹੋ ਗਿਆ ਅਤੇ ਪਾਤਸ਼ਾਹ ਦੇ ਪਵਿੱਤਰ ਚਰਨ ਤਿੱਖੇ ਕੰਡਿਆਂ ਦੀਆਂ ਨੋਕਾਂ ਨਾਲ ਲਹੂ-ਲੁਹਾਨ ਹੋ ਗਏ। ਹੈ ਕੋਈ ਸੰਸਾਰ ਦਾ ਰਹਿਬਰ ਜਿਸ ਨੇ ਆਪਣੇ ਵਤਨ, ਆਪਣੀ ਕੌਮ ਬਦਲੇ ਇੰਨੇ ਕਠਿਨ ਤਜਰਬੇ ਕੀਤੇ ਹੋਣ। 'ਯੁੱਗ ਪੁਰਸ਼' ਦੇ ਕਰਤਾ ਨੇ ਸਵਾਲੀਆ ਲਹਿਜੇ ਵਿਚ ਲਿਖਿਆ ਸੀ ਕਿ ਕੀ ਮੇਰੇ ਦੇਸ਼ ਦੀ ਧਰਤੀ ਉਸ ਧਰਮਾਤਮਾ ਦਾ ਕਰਜ਼ਾ ਕਦੇ ਉਤਾਰ ਸਕੇਗੀ।

ਇਸ ਅਸਥਾਨ 'ਤੇ ਇਕ ਬਾਗ ਵਿਚ ਲੱਗੇ ਖੂਹ ਤੋਂ ਅੰਮ੍ਰਿਤ ਦੇ ਦਾਤੇ ਨੇ ਦੋ ਕੁ ਘੁੱਟ ਪਾਣੀ ਪੀ ਕੇ ਆਪਣੀ ਪਿਆਸ ਦੂਰ ਕੀਤੀ ਅਤੇ ਖੂਹ ਦੀ ਇਕ ਮਿੱਟੀ ਦੀ ਟਿੰਡ ਖੋਲ੍ਹ ਕੇ ਇਸ ਨੂੰ ਸਿਰਹਾਣੇ ਰੱਖ ਕੇ ਧਰਤੀ ਦੀ ਹਿੱਕ ਉੱਤੇ ਇਸ ਤਰ੍ਹਾਂ ਲੇਟ ਗਏ ਜਿਵੇਂ ਕੋਈ ਕਰਜ਼ਾਈ ਕਰਜ਼ੇ ਦੀ ਪੰਡ ਲਾਹ ਕੇ ਬੇਪ੍ਰਵਾਹ ਹੋ ਕੇ ਗੂੜ੍ਹੀ ਨੀਦ ਦੇ ਹੁਲਾਰੇ ਮਾਣ ਰਿਹਾ ਹੋਵੇ। ਕੈਸਾ ਵਕਤ ਸੀ ਜਦ ਸੰਸਾਰ ਦਾ ਅਤਿ ਗਰੀਬ ਇਨਸਾਨ ਵੀ ਮਾੜੇ-ਮੋਟੇ ਬਿਸਤਰੇ 'ਚ ਨਿੱਘ ਮਾਣ ਰਿਹਾ ਸੀ, ਪਰ ਦੁਖੀਆਂ, ਮਜ਼ਲੂਮਾਂ ਦਾ ਰੱਖਿਅਕ ਖੁੱਲ੍ਹੇ ਅਸਮਾਨ ਦੀ ਛੱਤ ਹੇਠਾਂ ਨੰਗੀ ਤਲਵਾਰ ਨੂੰ ਹਿੱਕ ਨਾਲ ਲਾ ਕੇ ਵਕਤ ਗੁਜ਼ਾਰ ਰਿਹਾ ਸੀ। ਇਸ ਹਾਲਤ ਵਿਚ ਗੁਰਦੇਵ ਦੀ ਦਰਦਾਂ ਭਿੰਨੀ ਆਤਮਾ ਨੇ ਆਪਣੇ ਪ੍ਰੀਤਮ ਪਿਆਰੇ ਦੇ ਸਿਦਕ ਨੂੰ ਇਨ੍ਹਾਂ ਸ਼ਬਦਾਂ ਰਾਹੀਂ ਪ੍ਰਗਟ ਕੀਤਾ:

ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ॥
ਤੁੱਧ ਬਿਨ ਰੋਗ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਿਣਾ॥
ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਿਣਾ॥
ਯਾਰੜੇ ਦਾ ਸਾਨੂੰ ਸੱਥਰ ਚੰਗਾ ਭੱਠ ਖੇੜਿਆ ਦੇ ਰਹਿਣਾ॥

ਖੈਰ, ਚਮਕੌਰ ਦੀ ਗੜ੍ਹੀ ਵਿੱਚੋਂ ਨਿਕਲੇ ਸਤਿਗੁਰਾਂ ਦੇ ਤਿੰਨ ਹਮਸਫ਼ਰ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਲੱਭਦੇ-ਲਭਾਉਂਦੇ ਇਸ ਜਗ੍ਹਾ 'ਤੇ ਆ ਮਿਲੇ। ਆਪਣੇ ਮਾਲਕ ਦੀ ਬਾਹਰੀ ਤਸਵੀਰ ਵੇਖ ਕੇ ਨੈਣਾਂ ਵਿਚ ਹੰਝੂ ਭਰ ਆਏ ਪਰ ਗੁਰਦੇਵ ਨੇ ਪਰਮੇਸ਼ਰ ਦੇ ਭਾਣੇ ਵਿਚ ਰਹਿਣ ਦੀ ਤਾਕੀਦ ਕੀਤੀ। ਗੱਲਾਂਬਾਤਾਂ ਕਰਦਿਆਂ ਹੀ ਇਸ ਬਾਗ ਦਾ ਮਾਲਕ ਗੁਲਾਬਾ ਮਸੰਦ ਅਤੇ ਉਸ ਦਾ ਭਰਾ ਪੰਜਾਬਾ ਗੁਰਦੇਵ ਨੂੰ ਪਛਾਣ ਕੇ ਚਰਨਾਂ 'ਤੇ ਡਿੱਗ ਪਏ। ਉਹਨਾਂ ਦੀ ਬੇਨਤੀ ਨੂੰ ਮੰਨ ਕੇ ਦਸਮੇਸ਼ ਗੁਰੂ ਸਮੇਤ ਸਿੰਘਾਂ ਦੇ ਉਸ ਦੇ ਘਰ ਵਿਚ ਜਾ ਠਹਿਰੇ ਜਿੱਥੇ ਕਈਆਂ ਚਿਰਾਂ ਪਿੱਛੋਂ ਸਾਰਿਆਂ ਨੇ ਪ੍ਰਸ਼ਾਦਾ ਛਕਿਆ। ਗੁਲਾਬਾ ਭਾਵੇਂ ਗੁਰਦੇਵ ਦਾ ਸੇਵਕ ਸੀ ਪਰ ਹਾਲਾਤਾਂ ਦੀ ਚਿੰਤਾ ਉਸ ਦੇ ਚਿਹਰੇ 'ਤੇ ਸਾਫ਼ ਦਿਖਾਈ ਦੇ ਰਹੀ ਸੀ। ਅੰਤਰਯਾਮੀ ਸਤਿਗੁਰ ਤੋਂ ਕੁਝ ਗੁੱਝਾ ਨਹੀਂ ਸੀ ਪਰ ਅੱਗੇ ਤੁਰਨ ਲਈ ਕਿਸੇ ਜੁਗਤਿ ਦੀ ਜ਼ਰੂਰਤ ਸੀ। ਗੁਲਾਬੇ ਦੀ ਚਿੰਤਾ ਮੁਕਤ ਕਰਨ ਵਾਸਤੇ ਦੋ ਪਠਾਨ ਭਰਾ ਭਾਈ ਗਨੀ ਖਾਂ ਤੇ ਭਾਈ ਨਬੀ ਖਾਂ ਪਹੁੰਚੇ, ਜਿਨ੍ਹਾਂ ਨੇ ਨਮਸਕਾਰ ਕਰ ਕੇ ਸਾਰੇ ਹਾਲਾਤ

ਦੀ ਜਾਣਕਾਰੀ ਦਿੱਤੀ ਅਤੇ ਇੱਥੋਂ ਜਲਦੀ ਨਾਲ ਅੱਗੇ ਨਿਕਲ ਜਾਣ ਲਈ ਬੇਨਤੀ ਵੀ ਕੀਤੀ। ਉਹਨਾਂ ਦੱਸਿਆ ਕਿ ਸਰਹਿੰਦ ਦੇ ਹਾਕਮ ਨੇ ਥਾਂ-ਥਾਂ ਹਰਕਾਰੇ ਭੇਜ ਕੇ ਆਪ ਜੀ ਦੀ ਦੱਸ ਪਾਉਣ ਵਾਲੇ ਨੂੰ ਇਨਾਮ ਅਤੇ ਘਰ ਰੱਖਣ ਵਾਲੇ ਨੂੰ ਸਜ਼ਾ ਦਾ ਐਲਾਨ ਕੀਤਾ ਹੈ। ਫਿਰ ਲੰਮੀ ਵਿਚਾਰ ਤੋਂ ਬਾਅਦ ਇਹ ਤਜਵੀਜ਼ ਸਿਰੇ ਚੜ੍ਹੀ ਕਿ ਸੱਚੇ ਪਾਤਸ਼ਾਹ ਉੱਚ ਦੇ ਪੀਰ ਦੇ ਭੇਸ ਵਿਚ ਪਾਲਕੀ ਵਿਚ ਬੈਠ ਜਾਣ 'ਤੇ ਉਹਨਾਂ ਦੇ ਸਿੱਖ ਸ਼ਰਧਾਲੂ ਬਣ ਕੇ ਪਾਲਕੀ ਆਪਣੇ ਮੋਢਿਆਂ ਤੇ ਰੱਖ ਕੇ ਉਚ ਦਿਆਂ ਪੀਰਾਂ ਦਾ ਹੋਕਾ ਦਿੰਦੇ ਗੁਰਦੇਵ ਨੂੰ ਮਾਲਵੇ ਤੱਕ ਪਹੁੰਚਾ ਦੇਣ। ਇਸ ਲਿਬਾਸ ਵਿਚ ਵਿਚਰਣ ਵਾਸਤੇ ਨੀਲੇ ਵਸਤਰਾਂ ਦੀ ਜ਼ਰੂਰਤ ਸੀ ਜੋ ਮਾਤਾ ਗੁਰਦੇਈ ਦੇ ਭੇਟ ਕੀਤੇ ਚਿੱਟੇ ਖੱਦਰ ਨੇ ਪੂਰੀ ਕਰ ਦਿੱਤੀ।

ਚਿੱਟੇ ਖੱਦਰ ਦੇ ਥਾਨ ਨੂੰ ਨੀਲੇ ਰੰਗ 'ਚ ਰੰਗ ਕੇ ਚੋਲੇ ਤਿਆਰ ਕਰਕੇ ਜਦ ਅੰਗੀਕਾਰ ਕੀਤੇ ਤਾਂ ਪਲਾਂ ਵਿਚ ਹੀ 'ਨੀਲੇ ਦਾ ਸ਼ਾਹ ਅਸਵਾਰ ਨੀਲੇ ਬਸਤਰਾਂ ਵਿਚ' ਉੱਚ ਦੇ ਪੀਰ ਦਾ ਸੱਚਮੁੱਚ ਭੁਲੇਖਾ ਪਾਉਣ ਲੱਗ ਪਿਆ। ਸਤਿਗੁਰਾਂ ਦਾ ਨੂਰਾਨੀ ਚਿਹਰਾ ਨੀਲੇ ਬਸਤਰਾਂ 'ਚੋਂ ਇਸ ਤਰ੍ਹਾਂ ਲੱਗ ਰਿਹਾ ਸੀ ਜਿਵੇਂ ਨੀਲੇ ਅੰਬਰਾਂ ਵਿੱਚੋਂ ਪੂਰਨਮਾਸ਼ੀ ਦਾ ਚੰਨ ਧਰਤੀ ਦੇ ਜ਼ਰਿਆਂ ਨੂੰ ਰੌਸ਼ਨੀ ਦਾਨ ਕਰ ਰਿਹਾ ਹੋਵੇ। ਪਾਲਕੀ ਦੇ ਅਗਲੇ ਪਾਵੇ ਭਾਈ ਨਬੀ ਖਾਨ ਅਤੇ ਭਾਈ ਗਨੀ ਖਾਨ ਨੇ ਉਠਾਏ ਹੋਏ ਸਨ। ਪੰਥ ਦੇ ਪ੍ਰਸਿੱਧ ਵਿਦਵਾਨ ਸ੍ਰ. ਪਿਆਰਾ ਸਿੰਘ 'ਪਦਮ' ਨੇ ਆਪਣੀ ਪੁਸਤਕ 'ਗੋਬਿੰਦ ਸਾਗਰ' ਵਿਚ ਕੁਝ ਹੋਰ ਮੁਸਲਿਮ ਦਰਵੇਸ਼ਾਂ ਦਾ ਜ਼ਿਕਰ ਕੀਤਾ ਹੈ ਜਿਹਨਾਂ ਦੇ ਕ੍ਰਮਵਾਰ ਨਾਮ ਇਸ ਤਰ੍ਹਾਂ ਹਨ: ਕਾਜ਼ੀ ਚਿਰਾਗ ਸ਼ਾਹ ਅਜਨੇਰੀਆ, ਇਨਾਇਤ ਅਲੀ ਨੂਰਪੁਰੀਆ, ਹਸਨ ਅਲੀ ਮੋਠੂ ਮਜਾਰਾ ਅਤੇ ਕਾਜ਼ੀ ਪੀਰ ਮੁਹੰਮਦ ਸਨੌਰ ਵਾਲਾ।

ਖੋਜ ਪੜਤਾਲ ਤੋਂ ਇਉਂ ਲੱਗਦਾ ਹੈ ਜਿਵੇਂ ਇਹ ਫਕੀਰ ਲੋਕ ਪਿੰਡ ਲੱਲ ਤੋਂ ਬਾਅਦ ਗੁਰਦੇਵ ਦੀ ਸਹਾਇਤਾ ਹਿੱਤ ਕਾਰਵਾਂ ਦਾ ਹਿੱਸਾ ਬਣੇ ਹੋਣ, ਕਿਉਂਕਿ ਦਿਲਾਵਰ ਖਾਨ ਨੇ ਇਕ ਨਾਕੇ ਦੌਰਾਨ ਸ਼ੱਕੀ ਹਾਲਤ 'ਚ ਗੁਰਦੇਵ ਨੂੰ ਰੋਕ ਲਿਆ ਸੀ। ਉਸ ਨੇ ਮਾਮਲੇ ਦੀ ਤਸੱਲੀ ਵਾਸਤੇ ਕਾਜ਼ੀ ਪੀਰ ਮੁਹੰਮਦ ਨੂੰ ਸੱਦਿਆ ਸੀ ਜਿਸ ਦੇ ਬਾਰੇ ਪ੍ਰਸਿੱਧ ਸੀ ਉਸ ਨੇ ਕੁਰਾਨ ਮਜੀਦ ਨੂੰ ਜਾਮਿਨ ਮੰਨ ਕੇ "ਝੂਠ ਨਾ ਬੋਲਣ" ਦਾ ਪ੍ਰਣ ਕੀਤਾ ਹੋਇਆ ਹੈ। ਵਰਣਨਯੋਗ ਹੈ ਇਹ ਕਾਜ਼ੀ ਆਲਮਫਾਜ਼ਿਲ ਉਹ ਇਨਸਾਨ ਸੀ ਜਿਸ ਤੋਂ ਦਸਵੇਂ ਪਾਤਸ਼ਾਹ ਨੇ ਬਾਲ ਉਮਰੇ ਫ਼ਾਰਸੀ ਦੀ ਤਾਲੀਮ ਹਾਸਿਲ ਕੀਤੀ ਸੀ। ਉਸ ਨੇ ਜਦੋਂ ਆਣ ਕੇ ਆਪਣੇ ਦਿਲ ਦੇ ਮਹਿਰਮ ਨੂੰ ਉੱਚ ਦੇ ਪੀਰ ਦੇ ਭੇਸ ਵਿਚ ਦੇਖਿਆ ਤਾਂ ਉਸ ਦੀ ਸੁਰਤ ਘੁੰਮਣ ਘੇਰੀਆਂ ਵਿਚ ਗੋਤੇ ਖਾਣ ਲੱਗ ਪਈ। ਜ਼ਿੰਦਗੀ ਦਾ ਨਾਜ਼ੁਕ ਮੋੜ "ਸੱਚ ਬੋਲੇ ਤਾਂ ਗੁਰੂ ਨੂੰ ਖਤਰਾ", ਝੂਠ ਬੋਲੇ ਤਾਂ "ਪ੍ਰਣ ਨੂੰ ਖਤਰਾ"। ਫਿਰ ਅਚਾਨਕ ਉਸ ਦੇ ਕੰਠ ਵਿੱਚੋਂ ਬੁਲੰਦ ਅਵਾਜ਼ ਨਿਕਲੀ— "ਐ ਦਿਲਾਵਰ ਖਾਨ! ਇਹ ਪੀਰਾਂ ਦੇ ਵੀ ਪੀਰ ਹਨ ਜਿਹਨਾਂ ਦੀ ਇਬਾਦਤ ਕਰਨ ਨਾਲ ਦੁਨੀਆਂ ਦੇ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ। ਇਹਨਾਂ ਦੀ ਅਜ਼ਮਤ 'ਤੇ ਸ਼ੱਕ ਕਰਨਾ ਖੁਦਾਈ ਸਿਧਾਂਤ ਦੀ ਤੌਹੀਨ ਹੈ।" ਬਸ ਫਿਰ ਕੀ ਸੀ ਵਕਤ ਦੇ ਹਾਕਮ ਨੇ ਪਾਲਕੀ ਨੂੰ ਮੱਥਾ ਟੇਕਿਆ ਅਤੇ ਹੋਈ ਭੁੱਲ ਦੀ ਖਿਮਾ ਮੰਗੀ।

ਇਸ ਪੜਾਅ ਤੋਂ ਅੱਗੇ ਨਿਕਲ ਕੇ ਬਿਪਤਾ ਦੇ ਇਸ ਦੌਰ ਵਿਚ ਇਕ ਪੁਰਾਣੇ ਸੱਜਣ

ਦੀ ਪਿਆਰ ਦੀ ਪਰਖ ਕਰਨੀ ਚਾਹੀ ਜਿਸ ਦਾ ਨਾਮ ਤਵਾਰੀਖ ਵਿਚ ਫੱਤਾ ਜ਼ਿਮੀਂਦਾਰ ਹੈ, ਕਈਆਂ ਨੇ ਉਸ ਨੂੰ ਪਿੰਡ ਦਾ ਲੰਬੜਦਾਰ ਵੀ ਲਿਖਿਆ ਹੈ। ਇਹ ਵਾਰਤਾ ਕਨੇਚ ਪਿੰਡ ਦੀ ਹੈ ਜਿੱਥੇ ਫੱਤੇ ਪਾਸੋਂ ਗੁਰੂ ਜੀ ਨੇ ਥੋੜ੍ਹੇ ਕੁ ਚਿਰ ਵਾਸਤੇ ਇਕ ਘੋੜੀ ਦੀ ਮੰਗ ਕੀਤੀ ਪਰ ਇਹ ਘਰਵਾਲੀ ਦੇ ਕਹਿਣ 'ਤੇ ਮੁਕਰ ਗਿਆ। ਬਾਅਦ ਵਿਚ ਇਸ ਦੇ ਪੱਲੇ ਪਛਤਾਵਾ ਹੀ ਪਿਆ।

ਉੱਚ ਦੇ ਪੀਰਾਂ ਦੇ ਭੇਸ ਵਿਚ ਲੋਕਾਂ ਦਾ ਸਤਿਕਾਰ ਕਬੂਲਦੇ ਹੋਏ ਚੋਜੀ ਪਾਤਸ਼ਾਹ ਮਹੰਤ ਕ੍ਰਿਪਾਲ ਦਾਸ ਪਾਸ ਪਿੰਡ ਹੇਅਰੀ ਜਾ ਪਹੁੰਚੇ। ਇਸ ਪਹਿਰਾਵੇ ਵਿਚ ਵੇਖ ਕੇ ਕ੍ਰਿਪਾਲ ਦਾਸ ਹੈਰਾਨ ਹੋ ਗਿਆ ਤੇ ਫੇਰ ਸ਼ਰਧਾ ਵੱਸ ਹਜ਼ੂਰ ਦੇ ਚਰਨੀਂ ਢਹਿ ਪਿਆ। ਇਹ ਉਹੀ ਮਹੰਤ ਹੈ ਜਿਸ ਨੇ ਭੰਗਾਣੀ ਦੇ ਯੁੱਧ ਵਿਚ ਹਜ਼ੂਰ ਦੀ ਤਰਫੋਂ ਜੰਗ ਕਰਦਿਆਂ ਪਠਾਣ ਹਯਾਤ ਖਾਂ ਦਾ ਸਿਰ ਭੰਨ ਕੇ ਉਦਾਸੀਆਂ ਦੀ ਲਾਜ ਰੱਖ ਲਈ ਸੀ। ਪਰ ਅੱਜ ਵਕਤ ਦੇ ਹਿਸਾਬ ਨਾਲ ਗੁਰੂ ਜੀ ਸਰਕਾਰ ਦੇ ਬਾਗੀ ਹਨ। ਜ਼ਰਾ ਕੁ ਵੀ ਕਿਸੇ ਨੇ ਚੁਗਲੀ ਜਾ ਲਾਈ ਤਾਂ ਨਤੀਜਾ ਮੌਤ ਵਿਚ ਨਿਕਲੇਗਾ। ਸੋ ਇਸ ਨੇ ਆਨੇ-ਬਹਾਨੇ ਲਾ ਕੇ ਗੁਰਦੇਵ ਨੂੰ ਵਿਦਾ ਕਰਕੇ ਸੁੱਖ ਦਾ ਸਾਹ ਲਿਆ। ਭਾਵੇਂ ਡੇਰੇ ਤੋਂ ਇਕ ਪੜਾਅ ਤੱਕ ਪਾਲਕੀ ਨੂੰ ਮੋਢਾ ਦੇਣ ਵੀ ਗਿਆ। ਆਪਣੇ ਪਿਆਰੇ ਦੇਸ਼ ਵਾਸੀਆਂ ਦੀ ਤਕਦੀਰ ਤੋਂ ਆਪਣਾ ਸਭ ਕੁਝ ਨਿਛਾਵਰ ਕਰ ਦੇਣ ਵਾਲੇ ਪਰਉਪਕਾਰੀ ਗੁਰੂ ਨੂੰ ਕਿਨ੍ਹਾਂ ਹਲਾਤਾਂ ਵਿੱਚੋਂ ਦੀ ਗੁਜ਼ਰਨਾ ਪਿਆ ਫਿਰ ਵੀ "ਨਿਸਚੈ ਕਰ ਅਪਨੀ ਜੀਤ ਕਰੋਂ" ਦੇ ਸਿਧਾਂਤ ਦੇ ਜਨਮ ਦਾਤੇ ਲੰਮਾ ਪੈਂਡਾ ਤੈਅ ਕਰਕੇ ਰਾਇ ਕੱਲ੍ਹੇ ਕੋਲ ਜਾ ਬਿਰਾਜੇ, ਜਿਹੜਾ ਉਸ ਵਕਤ ਇਸ ਇਲਾਕੇ ਦਾ ਸਰਦਾਰ ਸੀ ਅਤੇ ਨਿਹੰਗ ਖਾਂ ਦੀ ਰਿਸ਼ਤੇਦਾਰੀ 'ਚੋਂ ਕੁੜਮ ਲੱਗਦਾ ਸੀ।

ਇਸ ਨੇ ਗੁਰਦੇਵ ਦੇ ਕਾਫਿਲੇ ਨੂੰ ਦੁੱਧ ਛਕਾ ਕੇ ਕੋਈ ਹੋਰ ਸੇਵਾ ਪ੍ਰਤੀ ਕਿਹਾ ਤਾਂ ਮਹਾਰਾਜ ਨੇ ਹੁਕਮ ਕੀਤਾ, ਕਿਸੇ ਸਰਹਿੰਦ ਦੇ ਜਾਣਕਾਰ ਬੰਦੇ ਨੂੰ ਭੇਜੋ ਜਿਹੜਾ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਬਾਰੇ ਉਡਦੀਆਂ ਕਨਸੋਆਂ ਦੀ ਹਕੀਕਤ ਮਾਲੂਮ ਕਰ ਕੇ ਆਏ। ਇਸ ਕਾਰਜ ਲਈ ਉਸ ਨੇ ਨੂਰੇ ਮਾਹੀ ਦੀ ਡਿਊਟੀ ਲਾਈ ਜਿਸ ਦੀ ਭੈਣ ਨੂਰਾਂ ਸਰਹਿੰਦ ਵਿਚ ਵਿਆਹੀ ਹੋਈ ਸੀ ਅਤੇ ਉਸ ਦਾ ਖਾਵੰਦ ਸਰਕਾਰੀ ਚਾਕਰ ਸੀ।

ਆਪਣੀ ਭੈਣ ਕੋਲੋਂ ਦਰਦ ਭਰੀ ਵਿਥਿਆ ਸੁਣ ਕੇ ਜਦ ਨੂਰਾ ਮਾਹੀ ਗੁਰਦੇਵ ਕੋਲ ਪੁੱਜਾ ਤਾਂ ਉਹਨੂੰ ਸਮਝ ਨਾ ਆਏ ਕਿ ਮਾਤਾ ਗੁਜਰੀ ਜੀ ਅਤੇ ਬਾਬਾ ਜ਼ੋਰਾਵਰ ਸਿੰਘ, ਬਾਬਾ ਫਤਹਿ ਸਿੰਘ ਜੀ ਦੀ ਸ਼ਹੀਦੀ ਨੂੰ ਕਿਸ ਤਰ੍ਹਾਂ ਬਿਆਨ ਕਰੇ। ਆਖਿਰ ਆਪਣੇ ਰੋਂਦੇ ਦਿਲ ਨੂੰ ਸਬਰਾਂ ਦੀ ਮੁੱਠ ਵਿਚ ਦੇ ਕੇ ਜਦ ਸਾਰੀ ਵਿਥਿਆ ਸੁਣਾਈ ਤਾਂ ਇਕ ਵਾਰੀ ਪੱਥਰਾਂ ਦੇ ਸੀਨੇ ਵੀ ਛੋਕੋ-ਛੇਕ ਹੋ ਗਏ। ਵਾਰੇ ਜਾਈਏ ਸਰਬੰਸਦਾਨੀ ਸਤਿਗੁਰ ਜੀ ਦੇ ਜਿਹਨਾਂ ਆਪਣੀਆਂ ਅੱਖੀਆਂ 'ਚੋਂ ਇਕ ਵੀ ਹੰਝੂ ਨਾ ਡਿੱਗਣ ਦਿੱਤਾ ਸਗੋਂ ਤੀਰ ਦੀ ਨੋਕ ਨਾਲ ਕਾਹੀ ਦੇ ਬੂਟੇ ਦੀ ਜੜ੍ਹ ਪੁੱਟ ਕੇ ਸਰਹਿੰਦ 'ਤੇ ਡਿੱਗਣ ਵਾਲੀ ਪਰਲੋ ਦਾ ਸੰਕੇਤ ਦੇ ਦਿੱਤਾ। ਹੁਣ ਜ਼ਰਾ ਤਾਰੀਖ਼ ਦੇ ਦਿਲ 'ਤੇ ਹੱਥ ਧਰ ਕੇ ਵੇਖੋ ਹੈ ਕੋਈ ਰਹਿਬਰ ਜਿਸ ਦੀ ਕੁਰਬਾਨੀ ਨੂੰ ਇਸ ਕੁਰਬਾਨੀ ਦੇ ਸਾਹਮਣੇ ਰੱਖ ਕੇ ਵੇਖਿਆ ਜਾਵੇ ਪਰ ਅਫਸੋਸ ਅਸੀਂ ਅੱਜ ਆਪਣੇ ਫਰਜ਼ਾਂ ਤੋਂ ਅਵੇਸਲੇ ਹੋ ਕੇ ਸ਼ਹੀਦਾਂ ਦੇ ਸ਼ਾਨਾਂਮੱਤੇ ਇਤਿਹਾਸ ਨੂੰ ਭੁੱਲਦੇ ਜਾ ਰਹੇ ਹਾਂ। ਇਹ

ਸੱਚਾਈ ਸੰਸਾਰ ਪ੍ਰਸਿੱਧ ਹੈ ਕਿ ਕੌਮਾਂ ਰਾਜਭਾਗ ਜਾਂ ਧਨ ਦੌਲਤ ਦੇ ਨਸ਼ਟ ਹੋਣ ਨਾਲ ਬਰਬਾਦ ਨਹੀਂ ਹੁੰਦੀਆਂ ਉਦੋਂ ਮਰਦੀਆਂ ਨੇ ਜਦੋਂ ਉਹਨਾਂ ਦਾ ਇਤਿਹਾਸਕ ਖਜ਼ਾਨਾ ਲਾਪ੍ਰਵਾਹੀ ਦੀ ਭੇਟ ਚੜ੍ਹ ਜਾਏ।

ਖੈਰ ਰਾਏ ਕੱਲ੍ਹੇ ਨੂੰ ਕੁਝ ਯਾਦਗਾਰੀ ਨਿਸ਼ਾਨੀਆਂ ਦੇ ਕੇ ਬਿਖੜੇ ਪੈਂਡਿਆਂ ਦੇ ਕਈ ਅਨੁਭਵ ਸੀਨੇ ਨਾਲ ਲਾ ਕੇ ਵੱਖ-ਵੱਖ ਪਿੰਡਾਂ ਥਾਵੀਂ ਹੁੰਦੇ ਹੋਏ ਮਾਲਵੇ ਦੇ ਪ੍ਰਸਿੱਧ ਨਗਰ ਦੀਨੇ ਕਾਂਗੜ ਪਹੁੰਚੇ ਜਿੱਥੇ ਛੇਵੇਂ ਪਾਤਸ਼ਾਹ ਦੇ ਸੂਰਬੀਰ ਯੋਧੇ ਰਾਇ ਬੋਧ ਦੀ ਔਲਾਦ ਨੇ ਉਹਨਾਂ ਦਾ ਭਰਪੂਰ ਸਵਾਗਤ ਕੀਤਾ। ਇੱਥੇ ਪੁੱਜਣ ਤੱਕ ਸਰਹਿੰਦ ਦੇ ਨਵਾਬ ਨੂੰ ਗੁਰੂ ਜੀ ਬਾਰੇ ਪੂਰੀ ਜਾਣਕਾਰੀ ਪ੍ਰਾਪਤ ਹੋ ਗਈ ਤੇ ਉਸ ਨੇ ਭਾਈ ਲਖਮੀਰੇ ਤੇ ਸਮੀਰੇ ਨੂੰ ਤਾੜਨਾ ਕੀਤੀ ਕਿ ਬਾਗੀ ਗੁਰੂ ਨੂੰ ਘਰ ਰੱਖ ਕੇ ਸਰਕਾਰ ਦੀ ਨਰਾਜ਼ਗੀ ਸਹੇੜਨ ਤੋਂ ਗੁਰੇਜ਼ ਕਰੋ। ਅੱਗੋਂ ਸੂਰਬੀਰਾਂ ਨੇ ਮਰਦਾਂ ਵਾਲੀ ਭਾਸ਼ਾ ਵਿਚ ਜਵਾਬ ਦਿੱਤਾ ਕਿ ਜਿਵੇਂ ਮੁਸਲਮਾਨਾਂ ਵਾਸਤੇ ਹਜ਼ਰਤ ਮੁਹੰਮਦ ਜੀ ਦੀ ਵਡਿਆਈ ਹੈ ਉਵੇਂ ਸਾਡੇ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਸਾਡੇ ਪੈਗੰਬਰ ਹਨ ਜਿਹਨਾਂ ਦੀ ਖਾਤਿਰ ਅਸੀਂ ਜਾਨਾਂ ਵਾਰਨ ਨੂੰ ਵੀ ਤਿਆਰ ਹਾਂ। ਸਤਿਗੁਰੂ ਜੀ ਏਹਨਾਂ ਦੀ ਦਲੇਰਾਨਾ ਬਿਨਤੀ 'ਤੇ ਪ੍ਰਸੰਨ ਹੋਏ ਤੇ ਇੱਥੇ ਹੀ ਬੈਠ ਕੇ ਉਨ੍ਹਾਂ ਨੇ ਆਪਣੇ ਦਿਲ ਦੇ ਵਲਵਲਿਆਂ ਦੇ ਤੂਫਾਨ ਨੂੰ ਕਾਗਜ਼ ਦੀ ਹਿੱਕ 'ਤੇ ਜ਼ਫਰਨਾਮੇ ਦੇ ਰੂਪ ਵਿਚ ਅੰਕਿਤ ਕੀਤਾ। ਇਹ ਜ਼ਫਰਨਾਮਾ (ਫਤਹਿ ਦੀ ਚਿੱਠੀ) ਜਦੋਂ ਔਰੰਗਜ਼ੇਬ ਨੇ ਪੜ੍ਹੀ ਤਾਂ ਸ਼ਬਦਾਂ ਦੇ ਤਿੱਖੇ ਅਗਨ ਬਾਣਾਂ ਦਾ ਦਰਦ ਨਾ ਸਹਾਰਦਾ ਹੋਇਆ ਸੰਸਾਰ ਤੋਂ ਕੂਚ ਕਰ ਗਿਆ ਤੇ ਆਖਰੀ ਵਸੀਅਤ ਵਿਚ ਲਿਖ ਗਿਆ ਕਿ "ਰੱਬ ਕਿਸੇ ਨੂੰ ਬਾਦਸ਼ਾਹ ਨਾ ਬਣਾਵੇ"। ਇਸ ਤੋਂ ਬਾਅਦ ਮਹਾਨ ਇਨਕਲਾਬੀ ਗੁਰੂ ਜੀ ਨੇ ਮਾਯੂਸ ਹੋਏ ਲੋਕਾਂ ਦੇ ਦਿਲਾਂ ਅੰਦਰ ਗੈਰਤ ਦੀ ਜਵਾਲਾ ਪਰਚੰਡ ਕੀਤੀ। ਖਿੰਡੀ-ਪੁੰਡੀ ਸ਼ਕਤੀ ਨੂੰ ਇਕੱਤਰ ਕਰਕੇ ਖਿਦਰਾਣੇ ਦੀ ਢਾਬ ਵਿੱਚੋਂ ਦੁਸ਼ਮਣਾਂ ਨੂੰ ਹਾਰ ਦੇ ਕੇ ਸਾਬਿਤ ਕਰ ਦਿੱਤਾ ਕਿ ਗੁਰੂ ਗੋਬਿੰਦ ਸਿੰਘ ਜੀ ਤੋਂ ਫਤਹਿ ਪ੍ਰਾਪਤ ਕਰਨੀ ਅਸੰਭਵ ਹੈ। ਖਿਦਰਾਣੇ ਦੀ ਢਾਬ ਨੂੰ ਮੁਕਤਸਰ ਦਾ ਖਿਤਾਬ ਦੇ ਕੇ ਸਤਿਗੁਰੂ ਜੀ ਨੇ ਬਿਖੜਿਆਂ ਪੈਂਡਿਆਂ ਤੋਂ ਬਾਅਦ ਤਲਵੰਡੀ ਸਾਬੋ ਕੀ ਵਿਖੇ ਕੁਝ ਸਮਾਂ ਦਮ ਲਿਆ। ਇਸ ਅਸਥਾਨ ਦਾ ਨਾਮ ਤਖ਼ਤ ਸ੍ਰੀ ਦਮਦਮਾ ਸਾਹਿਬ ਪ੍ਰਸਿੱਧ ਹੋ ਗਿਆ। ਆਉ ਆਪਣੇ ਸਤਿਗੁਰਾਂ ਦੇ ਕੁਰਬਾਨੀਆਂ ਭਰੇ ਇਤਿਹਾਸ ਨੂੰ ਪੜ੍ਹ ਕੇ ਆਪਣਾ ਜੀਵਨ ਗੁਰ ਉਪਦੇਸ਼ਾਂ ਮੁਤਾਬਿਕ ਢਾਲ ਕੇ ਅਸਲੀ ਵਾਰਿਸ ਹੋਣ ਦਾ ਮਾਣ ਪ੍ਰਾਪਤ ਕਰੀਏ। ਸਾਹਿਬੇ ਕਮਾਲ ਕਲਗੀਧਰ ਪਾਤਸ਼ਾਹ ਜੀ ਨੇ ਪੰਥ 'ਤੇ ਬੇਹੱਦ ਗੌਰਵ ਕਰਦਿਆਂ ਕਿਹਾ ਸੀ:

ਇਨ ਪੁਤਰਨ ਕੇ ਸੀਸ ਪੈ ਵਾਰ ਦੀਏ ਸੁਤ ਚਾਰ।
ਚਾਰ ਮੂਏ ਤੋ ਕਯਾ ਭਯਾ ਜੀਵਤ ਕਈ ਹਜ਼ਾਰ॥

* * *

# ਤਖ਼ਤ ਸ੍ਰੀ ਤਲਵੰਡੀ ਸਾਬੋ ਤੋਂ ਤਖ਼ਤ ਸ੍ਰੀ ਹਜ਼ੂਰ ਸਾਹਿਬ ਤੱਕ

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਤਲਵੰਡੀ ਸਾਬੋ ਤੋਂ ਨਾਂਦੇੜ ਸਾਹਿਬ ਤੱਕ ਜੋ ਯਾਤਰਾ ਕੀਤੀ ਉਹ ਉਨ੍ਹਾਂ ਦੀ ਅੰਤਿਮ, ਇਤਿਹਾਸਕ ਅਤੇ ਮਹੱਤਵਪੂਰਨ ਯਾਤਰਾ ਕਹੀ ਜਾਂਦੀ ਹੈ, ਕਿਉਂਕਿ ਇਸੇ ਹੀ ਯਾਤਰਾ ਨੇ ਖਾਲਸੇ ਦੇ ਭਵਿੱਖ ਦੀ ਆਧਾਰਸ਼ਿਲਾ ਰੱਖੀ ਸੀ। ਆਉ ਹੁਣ ਅਸੀਂ ਉਸ ਮਹਾਨ ਸ਼ਖਸੀਅਤ ਦੇ ਅੰਤਿਮ ਭਾਗ ਨਾਲ ਜੁੜੇ ਇਤਿਹਾਸ ਬਾਬਤ ਸੰਖੇਪ ਚਰਚਾ ਕਰਦੇ ਹਾਂ। ਜਿਵੇਂ ਕਿ ਆਪ ਸਭ ਜਾਣਦੇ ਹੋ ਕਿ ਤਲਵੰਡੀ ਸਾਬੋ ਵਿਖੇ ਪਧਾਰਨ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਮਾਤਾ ਜੀ, ਚਾਰ ਪੁੱਤਰ, ਪੰਜਾਂ ਪਿਆਰਿਆਂ ਵਿੱਚੋਂ ਤਿੰਨ ਪਿਆਰੇ, ਚਾਲੀ ਮੁਕਤੇ ਅਤੇ ਹੋਰ ਸੈਂਕੜੇ ਸਿੱਖ ਸ਼ਹੀਦ ਹੋ ਗਏ ਸਨ। ਗੁਰੂ ਸਾਹਿਬ ਦੇ ਮਹਿਲ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਭਾਈ ਮਨੀ ਸਿੰਘ ਜੀ ਨਾਲ ਦਿੱਲੀ ਵੱਲ ਚਲੇ ਗਏ ਸਨ ਅਤੇ ਇੱਥੇ ਗੁਰੂ ਸਾਹਿਬ ਨਾਲ ਪ੍ਰੀਵਾਰ ਦਾ ਕੋਈ ਵੀ ਮੈਂਬਰ ਮੌਜੂਦ ਨਹੀਂ ਸੀ। ਅਜਿਹੇ ਹਾਲਾਤ ਵਿਚ ਵੀ ਗੁਰੂ ਸਾਹਿਬ ਨੇ ਅਕਾਲ ਪੁਰਖ ਉੱਤੇ ਪੂਰਾ ਭਰੋਸਾ ਰੱਖਦਿਆਂ ਤਲਵੰਡੀ ਸਾਬੋ ਵਿਖੇ ਆਪਣਾ ਮਿਸ਼ਨ ਅਤੇ ਸੰਘਰਸ਼ ਜਾਰੀ ਰੱਖਿਆ। ਸਿੱਖ ਪੰਥ ਨੂੰ ਮੁੜ ਇਕੱਤਰ ਕਰਨ ਲਈ ਸਿੱਖ ਸੰਗਤਾਂ ਵੱਲ ਹੁਕਮਨਾਮੇ ਭੇਜੇ। ਸੰਗਤਾਂ ਇੱਥੇ ਦੂਰ ਦੁਰਾਡਿਓਂ ਅਤੇ ਰੇਗਿਸਤਾਨ ਦੇ ਜੰਗਲ ਬੀਆਬਾਨਾਂ ਵਿੱਚੋਂ ਲੰਘ ਕੇ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਹੁੰਮ-ਹੁਮਾ ਕੇ ਆਉਣ ਲੱਗੀਆਂ। ਗੁਰੂ ਸਾਹਿਬ ਦੇ ਇੱਥੇ ਪਧਾਰਨ ਕਰਕੇ ਇੱਥੋਂ ਦੀ ਬੰਜਰ ਜ਼ਮੀਨ ਆਬਾਦ ਅਤੇ ਹਰੀ-ਭਰੀ ਹੋ ਗਈ। ਇਸ ਬਾਬਤ ਗੁਰੂ ਸਾਹਿਬ ਜੀ ਨੇ ਖ਼ੁਦ ਲਿਖਿਆ, "ਲੱਖੀ ਜੰਗਲ ਖਾਲਸਾ, ਆਇ ਦੀਦਾਰ ਲਗੋ ਨੇ। ਸੁਣ ਕੈ ਸਦ ਮਾਹੀ ਦਾ, ਮੇਹੀਂ ਪਾਣੀ ਘਾਹ ਮੁਤੋ ਨੇ।" ਇਸ ਇਲਾਕੇ ਨੂੰ ਲੱਖੀ ਜੰਗਲ ਕਿਹਾ ਜਾਂਦਾ ਸੀ। ਗੁਰੂ ਸਾਹਿਬ ਜੀ ਨੇ ਇੱਥੇ ਆਪਣਾ ਜੰਗੀ ਕਮਰਕੱਸਾ ਖੋਲ੍ਹ ਦਿੱਤਾ ਸੀ। ਉਸ ਸਮੇਂ ਇਸ ਇਲਾਕੇ ਦਾ ਮਾਲਕ ਚੌਧਰੀ ਡੱਲਾ ਸੀ। ਇਕ ਦਿਨ ਉਹ ਆਪਣੇ ਨਾਲ ਚਾਰ-ਪੰਜ ਸੌ ਹਥਿਆਰਬੰਦ ਜੁਆਨ ਲੈ ਕੇ ਗੁਰੂ ਸਾਹਿਬ ਦੇ ਦਰਸ਼ਨ ਕਰਨ ਆਇਆ। ਉਸ ਨੇ ਸੋਨੇ ਦੀਆਂ ਮੋਹਰਾਂ ਤੋਂ ਇਲਾਵਾ ਇਕ ਵਧੀਆ ਨਸਲ ਦਾ ਘੋੜਾ ਭੇਟ ਕੀਤਾ ਅਤੇ ਗੁਰੂ ਸਾਹਿਬ ਉੱਪਰ ਬੀਤੇ ਸੰਕਟਮਈ ਸਮੇਂ ਅਤੇ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਪ੍ਰਤੀ ਅਫਸੋਸ ਜ਼ਾਹਿਰ ਕਰਦਿਆਂ ਕਿਹਾ ਕਿ ਜੇ ਉਸ ਸਮੇਂ ਗੁਰੂ ਸਾਹਿਬ ਉਸ ਨੂੰ ਯਾਦ ਕਰਦੇ ਤਾਂ ਉਸਦੇ ਦੇਆਂ ਵਰਗੇ ਜੁਆਨ ਤੁਰਕਾਂ ਦੇ ਬੁਥਾੜ ਭੰਨ ਦਿੰਦੇ। ਉਸ ਸਮੇਂ ਉੱਥੇ ਲਾਹੌਰ ਤੋਂ ਆਈ ਸੰਗਤ ਵੀ ਗੁਰੂ ਸਾਹਿਬ ਦੀ ਹਜ਼ੂਰੀ ਬੈਠੀ ਸੀ, ਜਿਸਨੇ ਗੁਰੂ ਸਾਹਿਬ ਨੂੰ ਵਧੀਆ ਕਿਸਮ ਦੀ ਇਕ ਬੰਦੂਕ ਅਤੇ

ਗੋਲੀ-ਸਿੱਕਾ ਭੇਟ ਕੀਤਾ ਸੀ। ਲਾਹੌਰ ਦੀਆਂ ਸੰਗਤਾਂ ਵੱਲੋਂ ਭੇਟ ਕੀਤੀ ਬੰਦੂਕ ਦੀ ਬਣਤਰ ਵੇਖ ਕੇ ਗੁਰੂ ਸਾਹਿਬ ਬਹੁਤ ਖੁਸ਼ ਹੋਏ ਅਤੇ ਡੱਲੇ ਚੌਧਰੀ ਨੂੰ ਕਹਿਣ ਲੱਗੇ ਕਿ ਉਨ੍ਹਾਂ ਬੰਦੂਕ ਦੀ ਮਾਰ ਅਤੇ ਨਿਸ਼ਾਨਾ ਪਰਖਣਾ ਹੈ। ਇਸ ਵਾਸਤੇ ਉਹ ਆਪਣਾ ਕੋਈ ਜਵਾਨ ਸਾਹਮਣੇ ਖੜ੍ਹਾ ਕਰੇ। ਜਦੋਂ ਡੱਲੇ ਨੇ ਵਾਰੀ ਵਾਰੀ ਆਪਣੇ ਸੂਰਬੀਰਾਂ ਨੂੰ ਆਵਾਜ਼ ਦਿੱਤੀ, ਪਰ ਬੰਦੂਕ ਦੇ ਨਿਸ਼ਾਨੇ 'ਤੇ ਖੜਨ ਲਈ ਕੋਈ ਤਿਆਰ ਨਾ ਹੋਇਆ। ਫਿਰ ਗੁਰੂ ਸਾਹਿਬ ਜੀ ਨੇ ਡੱਲੇ ਨੂੰ ਕਿਹਾ ਕਿ ਜਾਹ ਸਿੱਖਾਂ ਨੂੰ ਆਵਾਜ਼ ਦੇਹ ਕਿ ਨਵੀਂ ਭੇਟ ਕੀਤੀ ਬੰਦੂਕ ਦਾ ਨਿਸ਼ਾਨਾ ਪਰਖਣ ਲਈ ਇਕ ਸਿੱਖ ਚਾਹੀਦਾ ਹੈ। ਜਦੋਂ ਡੱਲੇ ਨੇ ਆਵਾਜ਼ ਦਿੱਤੀ ਤਾਂ ਦੋ ਸਿੱਖ ਅੱਗੜ ਪਿਛੜ ਨੱਸ ਉਠੇ ਅਤੇ ਆਪਸ ਵਿਚ ਬਹਿਸਣ ਲੱਗੇ ਕਿ ਆਵਾਜ਼ ਪਹਿਲਾਂ ਮੈਂ ਸੁਣੀ ਸੀ ਅਤੇ ਦੂਜਾ ਕਹੇ ਮੈਂ ਸੁਣੀ ਸੀ। ਇਹ ਦੋਵੇਂ ਸਿੱਖ ਭਾਈ ਬੀਰ ਸਿੰਘ ਅਤੇ ਭਾਈ ਧੀਰ ਸਿੰਘ ਪਿਉ ਪੁੱਤਰ ਸਨ। ਇਹ ਦੇਖਕੇ ਗੁਰੂ ਜੀ ਨੇ ਉਨ੍ਹਾਂ ਨੂੰ ਅੱਗੇ-ਪਿੱਛੇ ਖੜੇ ਹੋਣ ਲਈ ਹੁਕਮ ਕੀਤਾ। ਉਹ ਦੋਵੇਂ ਆਪਣੀਆਂ ਛਾਤੀਆਂ ਤਾਣ ਕੇ ਗੁਰੂ ਜੀ ਅੱਗੇ ਗੋਲੀ ਦਾ ਨਿਸ਼ਾਨਾ ਬਣਨ ਲਈ ਖਲੋ ਗਏ। ਗੁਰੂ ਜੀ ਨੇ ਬੰਦੂਕ ਦੀ ਸ਼ਿਸਤ ਬੱਧੀ ਅਤੇ ਘੋੜਾ ਨੱਪਿਆ। ਗੋਲੀ ਉਨ੍ਹਾਂ ਦੇ ਸਿਰਾਂ ਉਪਰੋਂ ਸਾਂ ਕਰਦੀ ਲੰਘ ਗਈ। ਗੁਰੂ ਜੀ ਦੇ ਸਿੰਘਾਂ ਦੀ ਦਲੇਰੀ ਅਤੇ ਆਪਣੇ ਗੁਰੂ ਦੇ ਇਕ ਇਸ਼ਾਰੇ 'ਤੇ ਜਾਨਾਂ ਤੱਕ ਵਾਰ ਦੇਣ ਦਾ ਜਜ਼ਬਾ ਦੇਖਕੇ ਭਾਈ ਡੱਲਾ ਦੰਗ ਰਹਿ ਗਿਆ ਅਤੇ ਗੁਰੂ ਸਾਹਿਬ ਦੇ ਚਰਨੀਂ ਢਹਿ ਪਿਆ। ਭਾਈ ਡੱਲਾ ਗੁਰੂ ਜੀ ਪਾਸੋਂ ਅੰਮ੍ਰਿਤ ਛਕ ਕੇ ਭਾਈ ਡੱਲਾ ਸਿੰਘ ਬਣ ਗਿਆ। ਇਸ ਅਰਸੇ ਦੌਰਾਨ ਗੁਰੂ ਸਾਹਿਬ ਜੀ ਨੇ ਇਸ ਇਲਾਕੇ ਦੇ ਹਜ਼ਾਰਾਂ ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇਆ।

ਇਸ ਅਰਸੇ ਦੌਰਾਨ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਭਾਈ ਮਨੀ ਸਿੰਘ ਜੀ ਨਾਲ ਇੱਥੇ ਗੁਰੂ ਸਾਹਿਬ ਨੂੰ ਆਣ ਮਿਲੇ ਸਨ। ਇੱਥੇ ਗੁਰੂ ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਤਾਰੇ ਕਰਨ ਹਿੱਤ ਟਕਸਾਲ ਕਾਇਮ ਕੀਤੀ ਅਤੇ ਉਸਦਾ ਮੁਖੀ ਬਾਬਾ ਦੀਪ ਸਿੰਘ ਜੀ (ਸ਼ਹੀਦ) ਨੂੰ ਥਾਪਿਆ। ਇਸ ਕਰਕੇ ਇੱਥੇ ਕੀਤੇ ਗਏ ਉਤਾਰਿਆਂ ਨੂੰ ਦਮਦਮੀ ਬੀੜਾਂ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਗੁਰੂ ਸਾਹਿਬ ਨੇ ਆਪਣੀ ਦੇਖ-ਰੇਖ ਵਿਚ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਨੂੰ ਆਦਿ ਗ੍ਰੰਥ ਵਿਚ ਲਿਖੇ ਰਾਗਾਂ ਅਤੇ ਬਾਣੀਆਂ ਦੀ ਤਰਤੀਬ ਅਨੁਸਾਰ ਦਰਜ ਕਰਵਾਇਆ ਸੀ ਅਤੇ ਗੁਰੂ ਸਾਹਿਬ ਨੇ ਇਸ ਅਸਥਾਨ ਨੂੰ ਗੁਰੂ ਕੀ ਕਾਸ਼ੀ ਹੋਣ ਦਾ ਵਰ ਵੀ ਦਿੱਤਾ ਸੀ। ਇਥੇ ਗੁਰੂ ਸਾਹਿਬ ਤਕਰੀਬਨ ਨੌਂ ਮਹੀਨੇ ਰਹੇ, ਜਿਸ ਕਰਕੇ ਬਾਅਦ ਵਿਚ ਇਸ ਅਸਥਾਨ ਦਾ ਨਾਮ 'ਦਮਦਮਾ ਸਾਹਿਬ' ਪ੍ਰਚਲਤ ਹੋਇਆ। ਇਹ ਅਸਥਾਨ ਨੂੰ ਹੁਣ ਸਿੱਖ ਪੰਥ ਦਾ ਪੰਜਵਾਂ ਤਖ਼ਤ ਹੋਣ ਦਾ ਮਾਣ ਪ੍ਰਾਪਤ ਹੈ।

ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਕਿਆਮ ਦੌਰਾਨ ਗੁਰੂ ਸਾਹਿਬ ਨੂੰ ਸਰਕਾਰੀ ਹਰਕਾਰਿਆਂ ਰਾਹੀਂ ਔਰੰਗਜ਼ੇਬ ਆਲਮਗੀਰ ਵੱਲੋਂ ਭੇਜਿਆ ਸੱਦਾ ਪੱਤਰ ਮਿਲਿਆ। ਉਸ ਵਕਤ ਔਰੰਗਜ਼ੇਬ ਭਾਰਤ ਦੇ ਦੱਖਣ ਵਿਚ ਸਥਿਤ ਅਹਿਮਦ ਨਗਰ ਦੇ ਕਿਲ੍ਹੇ ਵਿਚ ਰਹਿ ਰਿਹਾ ਸੀ। ਪੱਤਰ ਵਿਚ ਔਰੰਗਜ਼ੇਬ ਨੇ ਗੁਰੂ ਸਾਹਿਬ ਨੂੰ ਜ਼ਾਤੀ ਤੌਰ 'ਤੇ ਮਿਲਣ ਦੀ ਆਪਣੀ ਪ੍ਰਬਲ ਇੱਛਾ ਜ਼ਾਹਿਰ ਕੀਤੀ, ਕਿਉਂਕਿ ਜ਼ਫ਼ਰਨਾਮਾ ਪੜ੍ਹਨ ਤੋਂ ਬਾਅਦ ਉਸਦੇ ਮਨ ਉਤੇ

ਗਹਿਰਾ ਅਸਰ ਹੋਇਆ ਸੀ। ਇਸ ਗੱਲ ਦਾ ਖੁਲਾਸਾ 'ਅ਼ਖਮ-ਏ-ਆਲਮਗੀਰੀ' ਵਿਚ ਕੀਤਾ ਹੋਇਆ ਮਿਲਦਾ ਹੈ ਕਿ ਔਰੰਗਜ਼ੇਬ ਨੇ ਗੁਰੂ ਸਾਹਿਬ ਜੀ ਦੀ ਦੱਖਣ ਵੱਲ ਯਾਤਰਾ ਨੂੰ ਮੱਦੇਨਜ਼ਰ ਰੱਖਦਿਆਂ ਲਾਹੌਰ ਦੇ ਗਵਰਨਰ ਮੁਨੀਮ ਖਾਨ ਨੂੰ ਉਨ੍ਹਾਂ ਦੀ ਸੁਰੱਖਿਅਤ ਯਾਤਰਾ ਬਾਬਤ ਖ਼ਾਸ ਹਦਾਇਤਾਂ ਜਾਰੀ ਕੀਤੀਆਂ ਸਨ।

ਤਖ਼ਤ ਸ੍ਰੀ ਦਮਦਮਾ ਸਾਹਿਬ ਤੋਂ ਇਲਾਵਾ ਇਥੇ ਦੂਸਰੇ ਗੁਰ-ਅਸਥਾਨ; ਜੰਡ ਸਾਹਿਬ, ਟਿੱਬੀ ਸਾਹਿਬ, ਲਿਖਣਸਰ, ਗੁਰੂਸਰ ਮਨੀਕਰਣ ਸਾਹਿਬ, ਗੁਰਦੁਆਰਾ ਵੱਡਾ ਦਰਬਾਰ, ਗੁਰੂਸਰ-ਸਰੋਵਰ, ਗੁਰਦੁਆਰਾ ਮਾਤਾ ਸਾਹਿਬ ਕੌਰ, ਬੁਰਜ ਬਾਬਾ ਦੀਪ ਸਿੰਘ ਸ਼ਹੀਦ ਅਤੇ ਯਾਦਗਾਰੀ ਅਸਥਾਨ ਬਾਬਾ ਬੀਰ ਸਿੰਘ ਅਤੇ ਬਾਬਾ ਧੀਰ ਸਿੰਘ ਸੁਭਾਏਮਾਨ ਹਨ। ਇੱਥੇ ਰਹਿੰਦਿਆਂ ਗੁਰੂ ਸਾਹਿਬ ਨੇ ਇਲਾਕੇ ਦੇ ਆਸ-ਪਾਸ ਸਥਿਤ ਨਗਰਾਂ ਅਤੇ ਪਿੰਡਾਂ ਵਿਚ ਵੀ ਚਰਨ ਪਾਏ ਸਨ, ਜਿਨ੍ਹਾਂ ਵਿੱਚੋਂ ਪਿੰਡ ਭਾਗੀ ਵਾਂਦਰ, ਕੋਟ ਸ਼ਮੀਰ, ਟਾਹਲਾ ਸਾਹਿਬ, ਮਠਿਆਈ ਸਰ, ਮਾਈਸਰਖਾਨਾ, ਚੱਕ ਫਤਹਿ ਸਿੰਘ ਵਾਲਾ, ਗੁਰਦੁਆਰਾ ਲਵੇਰੀਸਰ ਸਾਹਿਬ, ਭਾਗੀ ਵਾਂਦਰ, ਹਾਜੀ ਰਤਨ, ਬਠਿੰਡੇ ਦਾ ਕਿਲ੍ਹਾ, ਭੋਖੜੀ ਆਦਿ ਪ੍ਰਮੁੱਖ ਹਨ।

ਔਰੰਗਜ਼ੇਬ ਵੱਲੋਂ ਭੇਜਿਆ ਸ਼ਾਹੀ ਸੱਦਾ-ਪੱਤਰ ਮਿਲਣ ਤੋਂ ਬਾਅਦ ਗੁਰੂ ਸਾਹਿਬ ਜੀ ਨੇ ਸਿੱਖ ਸੰਗਤਾਂ ਦੀ ਸਲਾਹ ਨਾਲ ਦੱਖਣ ਵੱਲ ਕੂਚ ਕਰਨ ਦਾ ਫੈਸਲਾ ਕੀਤਾ। ਤਖ਼ਤ ਸ੍ਰੀ ਦਮਦਮਾ ਸਾਹਿਬ ਤੋਂ ਦੱਖਣ ਵੱਲ ਦੀ ਇਹ ਯਾਤਰਾ ਗੁਰੂ ਸਾਹਿਬ ਦੀ ਇਤਿਹਾਸਕ ਅਤੇ ਅੰਤਿਮ ਮਹਾਨ ਯਾਤਰਾ ਹੋ ਨਿਬੜੀ ਹੈ। ਤਲਵੰਡੀ ਸਾਬ੍ਹੋ ਤੋਂ ਕੂਚ ਕਰਨ ਤੋਂ ਬਾਅਦ ਗੁਰੂ ਸਾਹਿਬ ਨੇ ਪਹਿਲਾ ਪੜਾਵ ਪਿੰਡ ਕੇਵਲ ਵਿਚ ਕੀਤਾ। ਇੱਥੋਂ ਚੱਲ ਕੇ ਗੁਰੂ ਜੀ ਪਿੰਡ ਝੋਰੜ, ਜ਼ਿਲ੍ਹਾ ਸਿਰਸਾ ਹਰਿਆਣਾ ਵਿਖੇ ਆਏ ਅਤੇ ਪਿੰਡ ਝੰਡਾ ਕਲਾਂ ਪਹੁੰਚੇ। ਇਹ ਪਿੰਡ ਸਰਦੂਲਗੜ੍ਹ ਤੋਂ ਸੱਤ ਕਿਲੋਮੀਟਰ ਦੂਰ ਸਿਰਸਾ-ਰਤੀਆ-ਸਿਰਸਾ ਸੜਕ ਮਾਰਗ ਪੁਰ ਸਥਿਤ ਹੈ। ਇੱਥੋਂ ਗੁਰੂ ਸਾਹਿਬ ਸਰਸਾ ਪੁੱਜੇ ਅਤੇ ਲੱਖੀ ਤਲਾਅ ਦੇ ਕੰਢੇ ਡੇਰੇ ਲਾਏ। ਇਸ ਅਸਥਾਨ ਨੂੰ ਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਚਰਨਾਂ ਦੀ ਛੋਹ ਵੀ ਪ੍ਰਾਪਤ ਹੈ। ਗੁਰੂ ਸਾਹਿਬ ਜੀ ਇਥੇ ਦੋ ਦਿਨ ਠਹਿਰੇ ਸਨ। ਇੱਥੇ ਇਕ ਬਹੁਤ ਸੁੰਦਰ ਗੁਰਦੁਆਰਾ ਸਾਹਿਬ ਸੁਭਾਏਮਾਨ ਹੈ। ਇਥੋਂ ਗੁਰੂ ਸਾਹਿਬ ਸਿਰਸੇ ਨਗਰ ਦੀ ਪੱਛਮ ਦਿਸ਼ਾ ਵਿਚ ਸਥਿਤ ਪਿੰਡ ਖੁੜਾਲ ਜਾਂ ਅਕਬਰ ਵਾਲੀ ਖੁੜਾਲ ਵਿਖੇ ਪਧਾਰੇ। ਇਹ ਅਸਥਾਨ ਸਿਰਸੇ ਤੋਂ ਤਕਰੀਬਨ 50 ਕਿਲੋਮੀਟਰ ਦੂਰ ਪੰਜਾਬ ਦੇ ਮਾਨਸਾ ਜਿਲ੍ਹੇ ਵਿਚ ਜਾਖਲ ਤੋਂ ਬਠਿੰਡਾ ਸੜਕੀ ਮਾਰਗ ਉੱਤੇ ਸਥਿਤ ਹੈ। ਸਥਾਨਕ ਅਤੇ ਸਿੱਖ ਪਰੰਪਰਾਵਾਂ ਅਨੁਸਾਰ ਗੁਰੂ ਸਾਹਿਬ ਨੇ ਇਥੋਂ ਦੇ ਆਪਣੇ ਇਕ ਸਿੰਘ ਭਾਈ ਗੁਲਾਬ ਸਿੰਘ ਸਿਦਕੀ ਸੁਨਿਆਰੇ ਨੂੰ ਇਲਾਕੇ ਦੇ ਮੁਸਲਿਮ ਨਾਜ਼ਿਮ ਦੀ ਕੈਦ ਵਿਚੋਂ ਜ਼ਖਮੀ ਹਾਲਤ ਵਿਚ ਆਜ਼ਾਦ ਕਰਵਾਇਆ ਸੀ। ਉਸਦੀ ਸਿੱਖੀ ਸੇਵਕੀ ਅਤੇ ਖਾਲਸਈ ਰਹਿਤ ਵੇਖ ਕੇ ਗੁਰੂ ਸਾਹਿਬ ਬਹੁਤ ਖੁਸ਼ ਹੋਏ ਅਤੇ ਆਪਣੇ ਪਿੱਛੇ ਘੋੜੇ ਉੱਪਰ ਸਵਾਰ ਹੋਣ ਦਾ ਹੁਕਮ ਕੀਤਾ। ਗੁਰੂ ਸਾਹਿਬ ਦੀ ਬਰਾਬਰੀ ਨਾ ਕਰਦਿਆਂ ਹੋਇਆਂ, ਭਾਈ ਗੁਲਾਬ ਸਿੰਘ ਘੋੜੇ ਦੀ ਰਕਾਬ ਵਿਚ ਆਪਣਾ ਇਕ ਪੈਰ ਰੱਖਕੇ ਖਲੋ ਗਿਆ ਅਤੇ ਇਸ ਤਰ੍ਹਾਂ ਉਹ ਗੁਰੂ ਸਾਹਿਬ ਨਾਲ ਕੁਝ ਕੋਹ ਜਾ ਕੇ ਉਤਰ ਗਿਆ। ਕੁਝ ਦਿਨਾਂ ਮਗਰੋਂ ਉਹ ਅਕਾਲ ਚਲਾਣਾ ਕਰ ਗਿਆ ਸੀ। ਪਿੰਡ ਅਕਬਰਵਾਲੀ ਖੁੜਾਲ ਵਿਖੇ ਇਕ ਯਾਦਗਾਰੀ ਗੁਰਦੁਆਰਾ ਸਾਹਿਬ

ਸੁਸ਼ੋਭਿਤ ਹੈ। ਇੱਥੋਂ ਗੁਰੂ ਸਾਹਿਬ ਰਾਜਸਥਾਨ ਦੇ ਇਲਾਕੇ ਵੱਲ ਚੱਲ ਪਏ। ਉਨ੍ਹਾਂ ਨਾਲ ਤਕਰੀਬਨ ਤਿੰਨ ਸੌ ਤਿਆਰ-ਬਰ-ਤਿਆਰ ਸਿੰਘਾਂ ਦਾ ਜਥਾ ਸੀ।

ਗੁਰੂ ਸਾਹਿਬ ਏਲਨਾਬਾਦ, ਮਧੂ ਸਿੰਘਾਣਾ (ਇੱਥੇ ਗੁਰਦੁਆਰਾ ਗੁਰੂ ਗੋਬਿੰਦ ਸਿੰਘ ਸੁਭਾਏਮਾਨ ਹੈ) ਤੋਂ ਹੁੰਦੇ ਹੋਏ ਨੌਹਰ ਦੇ ਅਸਥਾਨ 'ਤੇ ਆ ਗਏ। ਇਹ ਰਾਜਸਥਾਨ ਦੇ ਗੰਗਾਨਗਰ ਜ਼ਿਲ੍ਹੇ ਵਿਚ ਸਥਿਤ ਹੈ ਅਤੇ ਇਹ ਸਿਰਸੇ ਤੋਂ 80 ਕਿਲੋਮੀਟਰ ਉੱਤਰ ਦਿਸ਼ਾ ਵੱਲ ਹਨੂਮਾਨਗੜ੍ਹ-ਸਰਦੂਲਗੜ੍ਹ ਰੇਲ ਲਾਈਨ ਨਾਲ ਜੁੜਿਆ ਹੋਇਆ ਹੈ। ਇਥੇ ਗੁਰੂ ਸਾਹਿਬਾਂ ਨੇ ਛਿਪ ਤਲਾਈ ਅਸਥਾਨ ਪੁਰ ਡੇਰੇ ਲਾਏ ਸਨ (ਇੱਥੇ ਗੁਰਦੁਆਰਾ ਕਬੂਤਰਸਰ ਸਾਹਿਬ ਸੁਭਾਏਮਾਨ ਹੈ)। ਇਥੋਂ ਚੱਲ ਕੇ ਗੁਰੂ ਸਾਹਿਬ ਭਾਦਰਾ ਗਏ। (ਇੱਥੇ ਸਥਿਤ ਗੁਰਧਾਮ ਦੀ ਸੇਵਾ ਸਿੰਧੀ ਸਿੱਖਾਂ ਵੱਲੋਂ ਕੀਤੀ ਜਾ ਰਹੀ ਹੈ।) ਇਹ ਅਸਥਾਨ ਨੌਹਰ ਤੋਂ 45 ਕਿਲੋਮੀਟਰ ਦੱਖਣ ਪੂਰਬ ਵਾਲੇ ਪਾਸੇ ਸਥਿਤ ਹੈ। ਇੱਥੋਂ ਗੁਰੂ ਸਾਹਿਬ ਸੁਹੇਵਾ ਜਾਂ ਸੁਹੋਵਾ ਗਏ। ਇਹ ਅਸਥਾਨ ਰਾਜਸਥਾਨ ਦੇ ਚੂਰੂ ਜ਼ਿਲ੍ਹੇ ਵਿਚ ਭਾਦਰਾ-ਤਾਰਾਨਗਰ ਸੜਕ ਮਾਰਗ ਪੁਰ ਸਥਿਤ ਹੈ। ਇਥੇ ਸੰਗਤਾਂ ਦੀਆਂ ਪੈੜਾਂ ਦੇ ਨਿਸ਼ਾਨ ਅੱਜ ਤੱਕ ਮੌਜੂਦ ਹਨ। ਇਥੇ ਇਕ ਜੰਡ ਉਪਰ ਪਿੱਪਲ ਦਾ ਦਰੱਖਤ ਉਗਿਆ ਹੋਇਆ ਜੋ ਬਹੁਤ ਅਨੋਖਾ ਦ੍ਰਿਸ਼ ਪੇਸ਼ ਕਰਦਾ ਹੈ। ਹੁਣ ਇੱਥੇ ਇਕ ਬਹੁਤ ਵੱਡਾ ਸਰੋਵਰ ਅਤੇ ਸੁੰਦਰ ਗੁਰ-ਅਸਥਾਨ ਬਾਬਾ ਪ੍ਰੀਤਮ ਸਿੰਘ ਜੀ ਕਾਰ ਸੇਵਾ ਵਾਲਿਆਂ ਵੱਲੋਂ ਤਿਆਰ ਕਰਵਾਇਆ ਗਿਆ ਹੈ। ਗੁਰੂ ਸਾਹਿਬ ਸੁਹੇਵਾ ਤੋਂ 43 ਕਿਲੋਮੀਟਰ ਦੱਖਣ ਵਾਲੇ ਪਾਸੇ ਮਧੂ ਸਿੰਘਾਣਾ ਪਿੰਡ ਗਏ। ਇਥੋਂ ਚੱਲ ਕੇ ਗੁਰੂ ਸਾਹਿਬ ਪੁਸ਼ਕਰ ਤੀਰਥ ਦੀ ਝੀਲ ਦੇ ਸਥਾਨ ਪੁਰ ਗਏ। ਇਹ ਵੀ ਮਧੂ ਸਿੰਘਾਣੇ ਤੋਂ 43 ਕਿਲੋਮੀਟਰ ਦੀ ਦੂਰੀ ਪੁਰ ਅਜਮੇਰ ਦੇ ਨਜ਼ਦੀਕ ਸਥਿਤ ਹੈ। ਹੁਣ ਇਥੇ ਗੋਬਿੰਦ ਘਾਟ ਨਾਮ ਦਾ ਇਕ ਯਾਦਗਾਰੀ ਪੱਥਰ ਹੀ ਲੱਗਾ ਹੋਇਆ ਹੈ। ਪਹਿਲਾਂ ਗੁਰੂ ਨਾਨਕ ਸਾਹਿਬ ਉਦਾਸੀਆਂ ਸਮੇਂ ਇੱਥੇ ਪਧਾਰੇ ਸਨ। ਇੱਥੇ ਉਨ੍ਹਾਂ ਦੀ ਯਾਦ ਨੂੰ ਦਰਸਾਉਂਦਾ ਇਕ ਸੁੰਦਰ ਗੁਰਦੁਆਰਾ ਸੁਭਾਏਮਾਨ ਹੈ।

ਇੱਥੋਂ ਚੱਲ ਕੇ ਗੁਰੂ ਸਾਹਿਬ ਨਾਰਾਇਣਾ ਗਏ ਜੋ ਦਾਦੂ ਪੰਥੀਆਂ ਦਾ ਮਸ਼ਹੂਰ ਕੇਂਦਰ ਸੀ। ਇਹ ਪੁਸ਼ਕਰ ਤੋਂ ਤਕਰੀਬਨ 100 ਕਿਲੋਮੀਟਰ ਅਤੇ ਜੈਪੁਰ ਤੋਂ 60 ਕਿਲੋਮੀਟਰ ਦੂਰੀ 'ਤੇ ਸਥਿਤ ਹੈ। ਸਿੱਖ ਪ੍ਰੰਪਰਾਵਾਂ ਅਨੁਸਾਰ ਇਥੇ ਜਦੋਂ ਗੁਰੂ ਸਾਹਿਬ ਨੇ ਦਾਦੂ ਦੀ ਸਮਾਧੀ ਨੂੰ ਆਪਣੇ ਤੀਰ ਨਾਲ ਨਮਨ ਕੀਤਾ ਤਾਂ ਇਹ ਕੌਤਕ ਵੇਖ ਕੇ ਗੁਰੂ ਜੀ ਦੇ ਸਾਥੀ ਸਿੰਘਾਂ ਨੇ ਕਿਹਾ ਕਿ ਗੁਰੂ ਜੀ! ਤੁਸੀਂ ਤਾਂ ਸਾਨੂੰ ਕਬਰਾਂ ਅਤੇ ਸਮਾਧਾਂ ਨੂੰ ਨਮਨ ਕਰਨ ਤੋਂ ਮਨ੍ਹਾਂ ਕਰਦੇ ਹੋ, ਪਰ ਅੱਜ ਤੁਸਾਂ ਖੁਦ ਆਪਣੇ ਬਚਨਾਂ ਤੋਂ ਉਲਟ ਇਹ ਵਰਤਾਰਾ ਕੀਤਾ ਹੈ, ਇਹ ਆਪ ਜੀ ਦੁਆਰਾ ਹੀ ਲਾਗੂ ਕੀਤੀ ਹੋਈ ਮਰਿਆਦਾ ਅਨੁਸਾਰ ਨਹੀਂ ਹੈ, ਇਸ ਕਰਕੇ ਤੁਸੀਂ ਦੰਡ ਦੇ ਭਾਗੀ ਹੋ। ਸਿੰਘਾਂ ਦੇ ਇਹ ਬਚਨ ਸੁਣ ਕੇ ਗੁਰੂ ਸਾਹਿਬ ਮੁਸਕਰਾ ਪਏ ਅਤੇ ਫੁਰਮਾਇਆ ਕਿ ਇਹ ਸਭ ਕੁਝ ਉਨ੍ਹਾਂ ਨੇ ਆਪਣੇ ਖ਼ਾਲਸੇ ਦੀ ਪ੍ਰੀਖਿਆ ਲਈ ਕੀਤਾ ਸੀ ਕਿ ਉਹ ਖਾਲਸਾਈ ਰਹਿਤ ਵਿਚ ਪਰਪੱਕ ਹਨ ਕਿ ਨਹੀਂ। ਅੱਜ ਖਾਲਸਾ ਇਸ ਪ੍ਰੀਖਿਆ ਵਿਚੋਂ ਸਫਲ ਹੋ ਕੇ ਨਿਕਲਿਆ ਹੈ, ਪਰ ਰਹਿਤ ਮਰਿਆਦਾ ਦੀ ਉਨ੍ਹਾਂ ਪਾਸੋਂ ਉਲੰਘਣਾ ਜ਼ਰੂਰ ਹੋਈ ਹੈ ਅਤੇ ਉਹ ਖਾਲਸੇ ਦੁਆਰਾ ਲਗਾਈ ਗਈ ਤਨਖਾਹ ਨੂੰ ਪ੍ਰਵਾਨ ਕਰਦੇ ਹਨ। ਹੁਣ ਇਸ ਅਸਥਾਨ 'ਤੇ ਇਕ ਬਹੁਤ ਸੁੰਦਰ ਗੁਰਦੁਆਰਾ ਸ੍ਰੀ ਚਰਨਕਮਲ ਸਾਹਿਬ ਪਾ: ਦਸਵੀਂ

ਸੁਭਾਇਮਾਨ ਹੈ। ਉਸ ਵਕਤ ਦਾਦੂ ਪੰਥੀ ਡੇਰੇ ਦਾ ਮੁਖੀ ਮਹੰਤ ਜੈਤ ਰਾਮ ਸਨ। ਉਨ੍ਹਾਂ ਨੇ ਗੁਰੂ ਸਾਹਿਬ ਜੀ ਦਾ ਭਰਪੂਰ ਸਵਾਗਤ ਕੀਤਾ ਅਤੇ ਸਾਰੀ ਸੰਗਤ ਦੀ ਸੇਵਾ ਲੰਗਰ-ਪਾਣੀ ਨਾਲ ਕੀਤੀ। ਦਾਦੂ ਪੰਥੀ ਸੰਤ, ਗੁਰੂ ਸਾਹਿਬ ਜੀ ਦੇ ਸ਼ਾਹੀ ਠਾਠ-ਬਾਠ ਵੇਖ ਕੇ ਬਹੁਤ ਹੈਰਾਨ ਹੋਏ ਅਤੇ ਇਸ ਬਾਬਤ ਕਈ ਪ੍ਰਸ਼ਨ ਕੀਤੇ ਸਨ।

ਇਥੋਂ ਚੱਲ ਕੇ ਗੁਰੂ ਸਾਹਿਬ ਕੋਲਾਇਤ ਪਿੰਡ ਗਏ। ਇਹ ਪਿੰਡ ਬਘੌਰ ਸ਼ਹਿਰ ਦੇ ਨਜ਼ਦੀਕ ਸਥਿਤ ਹੈ ਅਤੇ ਬੀਕਾਨੇਰ ਜ਼ਿਲ੍ਹੇ ਵਿਚ ਪੈਂਦਾ ਹੈ। ਇਹ ਬੀਕਾਨੇਰ ਤੋਂ 52 ਕਿਲੋਮੀਟਰ ਉਤਰ-ਪੂਰਬ ਵਾਲੇ ਪਾਸੇ ਸਥਿਤ ਹੈ। ਇਹ ਰੇਲ ਅਤੇ ਸੜਕ ਮਾਰਗਾਂ ਨਾਲ ਜੁੜਿਆ ਹੋਇਆ ਹੈ। ਛੋਟਾ ਜਿਹਾ ਇਹ ਸ਼ਹਿਰ ਰਿਸ਼ੀ ਕਪਿਲ ਮੁਨੀ ਦੇ ਪ੍ਰਸਿੱਧ ਮੰਦਰ ਕਰਕੇ ਪ੍ਰਸਿੱਧ ਵੀ ਹੈ। ਉਦਾਸੀਆਂ ਸਮੇਂ ਗੁਰੂ ਨਾਨਕ ਦੇਵ ਜੀ ਇਥੇ ਪਧਾਰੇ ਸਨ। ਇਥੇ ਹੀ ਗੁਰੂ ਗੋਬਿੰਦ ਸਿੰਘ ਜੀ ਨੂੰ ਭਾਈ ਦਯਾ ਸਿੰਘ ਅਤੇ ਭਾਈ ਧਰਮ ਸਿੰਘ ਜੀ, ਔਰੰਗਜ਼ੇਬ ਨੂੰ ਅਹਿਮਦ ਨਗਰ ਵਿਖੇ ਜ਼ਫਰਨਾਮਾ ਸੌਂਪ ਕੇ ਵਾਪਸ ਆਣ ਮਿਲੇ ਸਨ। ਇਸਦੀ ਯਾਦ ਵਿਚ ਇਕ ਸੁੰਦਰ ਝੀਲ ਦੇ ਕਿਨਾਰੇ ਗੁਰਦੁਆਰਾ ਕੋਲਾਇਤ ਸਾਹਿਬ ਸੁਭਾਏਮਾਨ ਹੈ। ਇਥੋਂ ਚੱਲ ਕੇ ਗੁਰੂ ਸਾਹਿਬ ਬਘੌਰ ਸ਼ਹਿਰ ਪਹੁੰਚੇ। ਛੋਟਾ ਜਿਹਾ ਇਹ ਕਸਬਾ ਕੋਠਾਰੀ ਦਰਿਆ ਦੇ ਖੱਬੇ ਕੰਢੇ ਪੁਰ ਵਸਿਆ ਹੋਇਆ ਹੈ ਅਤੇ ਇਹ ਨਗਰ ਰਾਜਸਥਾਨ ਵਿਚ ਜੈਪੁਰ-ਅਜਮੇਰ ਹਾਈਵੇ ਦਰਮਿਅਨ ਸਥਿਤ ਹੈ। ਬਘੌਰ ਵਿਖੇ ਰਾਜਾ ਸ਼ਿਵਰਾਜ ਸਿੰਘ ਦਾ ਇਕ ਕਿਲ੍ਹਾ ਸੀ ਅਤੇ ਇਸ ਵਿਚ ਉਸਦਾ ਨਿਵਾਸ ਅਸਥਾਨ ਵੀ ਸੀ। ਜਦੋਂ ਗੁਰੂ ਸਾਹਿਬ ਬਘੌਰ ਆਏ ਤਾਂ ਉਨ੍ਹਾਂ ਨੇ ਆਪਣੇ ਸਿੰਘਾਂ ਸਮੇਤ ਕਿਲ੍ਹੇ ਦੇ ਬਾਹਰ ਇਕ ਸੁੰਦਰ ਬਾਗ ਵਿਚ ਡੇਰੇ ਲਗਾਏ। ਉਸ ਵਕਤ ਰਾਜਾ ਸ਼ਿਵਰਾਜ ਕਿਲ੍ਹੇ ਵਿਚ ਮੌਜੂਦ ਨਹੀਂ ਸੀ। ਉਸਦੇ ਫ਼ੌਜੀਆਂ ਨੇ ਗੁਰੂ ਸਾਹਿਬ ਨਾਲ ਤਿਆਰ ਬਰ ਤਿਆਰ ਖਾਲਸਾ ਵੇਖ ਕੇ ਉਨ੍ਹਾਂ ਨੂੰ ਕੋਈ ਹਮਲਾਵਰ ਸਮਝ ਲਿਆ ਅਤੇ ਉਨ੍ਹਾਂ ਉਪਰ ਹਮਲਾ ਕਰ ਦਿੱਤਾ। ਜਿਸਦੇ ਸਿੱਟੇ ਵਜੋਂ ਗੁਰੂ ਸਾਹਿਬ ਜੀ ਦੇ ਦੋ ਸਿੰਘ ਸ਼ਹੀਦ ਹੋ ਗਏ। ਇਤਨੇ ਵਿਚ ਜਦੋਂ ਰਾਜਾ ਸ਼ਿਵਰਾਜ ਬਘੌਰ ਵਾਪਸ ਆਇਆ ਤਾਂ ਉਸਨੂੰ ਆਪਣੇ ਫ਼ੌਜੀਆਂ ਦੀ ਗਲਤ ਕਾਰਵਾਈ ਬਾਰੇ ਪਤਾ ਲੱਗਾ ਤਾਂ ਉਸਨੇ ਗੁਰੂ ਸਾਹਿਬ ਪਾਸੋਂ ਮੁਆਫ਼ੀ ਮੰਗੀ। ਰਾਜੇ ਦੀ ਬੇਨਤੀ ਸਵੀਕਾਰ ਕਰਦਿਆਂ ਗੁਰੂ ਸਾਹਿਬ ਆਪਣੇ ਸਿੰਘਾਂ ਨਾਲ ਬਘੌਰ ਦੇ ਕਿਲ੍ਹੇ ਵਿਚ ਆਏ, ਜਿਥੇ ਉਹ 17 ਦਿਨ ਠਹਿਰੇ ਸਨ। ਇਥੇ ਗੁਰੂ ਸਾਹਿਬ ਨੂੰ ਔਰੰਗਜ਼ੇਬ ਦੇ ਮਰਨ ਦੀ ਅਤੇ ਉਸਦੇ ਪੁੱਤਰਾਂ ਦਰਮਿਆਨ ਰਾਜਗੱਦੀ ਦੀ ਲੜਾਈ ਛਿੜਨ ਬਾਬਤ ਖਬਰ ਮਿਲੀ ਸੀ। ਇਨ੍ਹਾਂ ਹਾਲਾਤ ਨੂੰ ਮੱਦੇਨਜ਼ਰ ਰੱਖਦਿਆਂ ਗੁਰੂ ਸਾਹਿਬ ਨੇ ਦੱਖਣ ਵੱਲ ਜਾਣ ਦਾ ਇਰਾਦਾ ਬਦਲ ਲਿਆ। ਬਹਾਦਰ ਸ਼ਾਹ ਦੇ ਮੀਰ ਮੁਨਸ਼ੀ ਭਾਈ ਨੰਦ ਲਾਲ ਜੀ ਵੀ ਗੁਰੂ ਸਾਹਿਬ ਜੀ ਨੂੰ ਇਥੇ ਆ ਕੇ ਮਿਲੇ ਸਨ। ਦਸਮ ਪਾਤਸ਼ਾਹ ਦੀ ਯਾਦ ਨੂੰ ਦਰਸਾਉਂਦਾ ਗੁਰਦੁਆਰਾ ਸਾਹਿਬ ਉਸੇ ਮਹਿਲ ਦੇ ਹੀ ਇਕ ਹਿੱਸੇ ਵਿਚ ਸੁਭਾਏਮਾਨ ਹੈ। ਇਸਦੇ ਦੂਸਰੇ ਪਾਸੇ ਪੁਰਾਤਨ ਮਹਿਲ ਦੇ ਬਚੇ ਖੁਚੇ ਹਿੱਸੇ ਅੱਜ ਵੀ ਮੌਜੂਦ ਹਨ।

ਇੱਥੋਂ ਗੁਰੂ ਸਾਹਿਬ ਦਿੱਲੀ ਸ਼ਹਿਰ ਵੱਲ ਆ ਗਏ। ਇੱਥੇ ਆ ਕੇ ਜਿਸ ਅਸਥਾਨ 'ਤੇ ਗੁਰੂ ਸਾਹਿਬ ਨੇ ਡੇਰੇ ਲਾਏ ਉੱਥੇ ਹੁਣ ਇਕ ਸੁੰਦਰ ਯਾਦਗਾਰੀ ਗੁਰਦੁਆਰਾ ਦਮਦਮਾ ਸਾਹਿਬ ਸੁਭਾਏਮਾਨ ਹੈ ਅਤੇ ਇਹ ਮੁਗ਼ਲ ਬਾਦਸ਼ਾਹ ਹੰਮਾਯੂ ਦੇ ਮਕਬਰੇ ਨੇੜੇ ਸਥਿਤ ਹੈ।

ਕਿਹਾ ਜਾਂਦਾ ਹੈ ਕਿ ਸਾਹਿਬਜ਼ਾਦਾ ਮੁਅੱਜ਼ਮ, ਜੋ ਕਿ ਬਾਅਦ ਵਿਚ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਦੇ ਨਾਮ ਨਾਲ ਜਾਣਿਆ ਜਾਂਦਾ ਹੈ ਅਤੇ ਗੁਰੂ ਗੋਬਿੰਦ ਸਿੰਘ ਜੀ ਦਰਮਿਆਨ ਗੱਲਬਾਤ ਇਸੇ ਅਸਥਾਨ 'ਤੇ ਹੋਈ ਸੀ ਅਤੇ ਸ਼ਾਹਿਬਜ਼ਾਦਾ ਮੁਅੱਜ਼ਮ ਨੇ ਗੁਰੂ ਸਾਹਿਬ ਦਾ ਆਸ਼ੀਰਵਾਦ ਪ੍ਰਾਪਤ ਕੀਤਾ ਸੀ। ਦਿੱਲੀ ਵਿਖੇ ਹੀ ਕਿਆਮ ਦੌਰਾਨ ਗੁਰੂ ਸਾਹਿਬ ਨੇ ਆਪਣੇ ਤਿਆਰ-ਬਰ-ਤਿਆਰ ਸਿੰਘਾਂ ਨਾਲ ਦਿੱਲੀ ਦੇ ਇਕ ਸਿੱਖ ਵਪਾਰੀ ਮੋਤੀ ਰਾਮ ਦੇ ਬਾਗ ਵਿਚ ਡੇਰਾ ਲਾਇਆ ਸੀ। ਉਹਨਾਂ ਦੀ ਯਾਦ ਵਿਚ ਹੁਣ ਇਥੇ ਗੁਰਦੁਆਰਾ ਮੋਤੀ ਬਾਗ ਸਥਿਤ ਹੈ। ਇਹ ਦਿੱਲੀ ਦੀ ਰਿੰਗ ਰੋਡ ਪੁਰ ਸਥਿਤ ਹੈ ਅਤੇ ਗੁਰਦੁਆਰਾ ਰਕਾਬਗੰਜ ਤੋਂ ਪੰਜ ਕਿਲੋਮੀਟਰ ਦੱਖਣ-ਪੱਛਮ ਦਿਸ਼ਾ ਵੱਲ ਹੈ। ਸਿੱਖ ਸੰਗਤਾਂ ਦੀ ਬੇਨਤੀ ਨੂੰ ਪ੍ਰਵਾਨ ਕਰਦਿਆਂ ਹੋਇਆਂ ਆਪ ਜੀ ਨੇ ਮਾਤਾ ਸੁੰਦਰੀ ਜੀ ਨੂੰ ਦਿੱਲੀ ਵਿਖੇ ਹੀ ਟਿਕੇ ਰਹਿਣ ਦਾ ਹੁਕਮ ਕੀਤਾ ਸੀ।

ਸ਼ਹਿਜ਼ਾਦਾ ਮੁਅੱਜ਼ਮ ਦੀ ਜਿੱਤ ਦੀ ਖਬਰ ਸੁਣ ਕੇ ਗੁਰੂ ਸਾਹਿਬ ਦਿੱਲੀ ਤੋਂ ਆਗਰੇ ਵੱਲ ਚੱਲ ਪਏ। ਗੁਰੂ ਸਾਹਿਬ ਰਸਤੇ ਵਿਚ ਸਥਿਤ ਪ੍ਰਸਿੱਧ ਤੀਰਥ ਅਸਥਾਨ ਮਥਰਾ ਅਤੇ ਬ੍ਰਿੰਦਾਬਨ ਵੀ ਗਏ। ਆਗਰੇ ਪਹੁੰਚ ਕੇ ਗੁਰੂ ਸਾਹਿਬ ਨੇ ਇਕ ਬਾਗ ਵਿਚ ਡੇਰਾ ਲਾਇਆ ਜੋ ਬਾਦਸ਼ਾਹ ਦੇ ਸ਼ਾਹੀ ਡੇਰੇ ਤੋਂ ਤਕਰੀਬਨ ਪੰਜ ਕਿਲੋਮੀਟਰ ਦੂਰ ਸੀ। ਬਾਦਸ਼ਾਹ ਮੁਅੱਜ਼ਮ ਉਰਫ ਬਹਾਦਰ ਸ਼ਾਹ ਨੇ ਗੁਰੂ ਸਾਹਿਬ ਦੀ ਆਮਦ ਬਾਬਤ ਪਤਾ ਲੱਗਦਿਆਂ ਹੀ ਆਪਣੇ ਆਹਲਾ ਵਜ਼ੀਰ ਖ਼ਾਨਿ ਖਾਨਾ ਮੁਨੀਮ ਖਾਨ ਰਾਹੀਂ ਗੁਰੂ ਸਾਹਿਬ ਨੂੰ ਆਪਣੇ ਨਾਲ ਮੁਲਾਕਾਤ ਕਰਨ ਦਾ ਸੱਦਾ ਪੱਤਰ ਭੇਜਿਆ। ਗੁਰੂ ਸਾਹਿਬ ਨੇ ਸ਼ਾਹੀ ਸੱਦਾ-ਪੱਤਰ ਪ੍ਰਵਾਨ ਕਰਦਿਆਂ ਬਾਦਸ਼ਾਹ ਨਾਲ ਮੁਲਾਕਾਤ ਕੀਤੀ। ਗੁਰੂ ਸਾਹਿਬ ਸ਼ਾਹੀ ਠਾਠ ਨਾਲ ਘੋੜੇ 'ਤੇ ਸਵਾਰ ਹੋ ਕੇ ਬਾਦਸ਼ਾਹ ਕੋਲ ਪਹੁੰਚੇ। ਬਹਾਦਰ ਸ਼ਾਹ ਅੱਗੋਂ ਕਿਲ੍ਹੇ ਦੇ ਦਰਵਾਜ਼ੇ 'ਤੇ ਲੈਣ ਆਇਆ। ਦਰਬਾਰ ਵਿਚ ਦਾਖ਼ਲ ਹੋਣ ਸਮੇਂ ਸਭਨਾਂ ਨੇ ਉੱਠ ਕੇ ਗੁਰੂ ਜੀ ਦਾ ਸਤਿਕਾਰ ਕੀਤਾ। ਬਾਦਸ਼ਾਹ ਬਹਾਦਰ ਸ਼ਾਹ ਨੇ ਗੁਰੂ ਜੀ ਦਾ ਸਨਮਾਨ ਕਰਦਿਆਂ ਉਨ੍ਹਾਂ ਨੂੰ ਧੁਖ-ਧੁਖੀ, ਸਰਾਇ ਪਰਦਾ, ਖੇਮਾ ਅਤੇ ਨਗਾਰਾ ਭੇਟ ਕੀਤਾ। ਗੁਰੂ ਜੀ ਨੇ ਇਹ ਸਾਰੀਆਂ ਵਸਤਾਂ ਇਕ ਸਿੱਖ ਰਾਹੀਂ ਉਸ ਵੇਲੇ ਆਪਣੇ ਡੇਰੇ ਪਹੁੰਚਾ ਦਿੱਤੀਆਂ। ਇੱਥੇ ਗੁਰੂ ਸਾਹਿਬ ਅਤੇ ਬਹਾਦਰ ਸ਼ਾਹ ਦਰਮਿਆਨ ਗੱਲਬਾਤ ਦੇ ਕਈ ਦੌਰ ਚੱਲੇ ਪਰ ਬਾਦਸ਼ਾਹ ਟਾਲਮਟੋਲ ਹੀ ਕਰਦਾ ਰਿਹਾ ਕਿਉਂਕਿ ਉਸ ਵਕਤ ਉਹ ਕੱਟੜਪੰਥੀ ਮੁਲਾਣਿਆਂ ਦੇ ਅਸਰ ਹੇਠ ਸੀ ਜੋ ਗੁਰੂ ਸਾਹਿਬ ਅਤੇ ਬਾਦਸ਼ਾਹ ਦਰਮਿਆਨ ਚੱਲ ਰਹੀ ਗੱਲਬਾਤ ਦੀ ਪਲ-ਪਲ ਦੀ ਖਬਰ ਸਰਹੰਦ ਦੇ ਸੂਬੇਦਾਰ ਵਜ਼ੀਰ ਖਾਨ ਨੂੰ ਪਹੁੰਚਾ ਰਹੇ ਸਨ। ਆਗਰੇ ਨੇੜੇ ਸਿਕੰਦਰਾ ਵਿਖੇ ਕਿਆਮ ਦੌਰਾਨ ਗੁਰੂ ਸਾਹਿਬ ਜਿਸ ਬਾਗ ਵਿਚ ਠਹਿਰੇ ਸਨ, ਉੱਥੇ ਹੁਣ ਇਕ ਸੁੰਦਰ ਗੁਰਦੁਆਰਾ ਸਾਹਿਬ ਬੜੀ ਸੰਗਤ ਪਾਤਸ਼ਾਹੀ ਦਸਵੀਂ ਸੁਭਾਏਮਾਨ ਹੈ। ਇਸਦੇ ਬਾਵਜੂਦ ਬਾਦਸ਼ਾਹ ਦੇ ਨਾਲ ਗੱਲਬਾਤ ਦਾ ਦੌਰ ਜਾਰੀ ਰੱਖਦਿਆਂ ਗੁਰੂ ਸਾਹਿਬ ਬੁਰਹਾਨਪੁਰ ਪਹੁੰਚੇ ਅਤੇ ਤਪੀ ਦਰਿਆ ਦੇ ਕੰਢੇ 'ਤੇ ਡੇਰੇ ਲਾਏ। ਇਥੇ ਪਧਾਰਨ 'ਤੇ ਸਥਾਨਿਕ ਸਿੱਖਾਂ ਨੇ ਗੁਰੂ ਸਾਹਿਬ ਜੀ ਦਾ ਨਿੱਘਾ ਸਵਾਗਤ ਕੀਤਾ ਅਤੇ ਉਹਨਾਂ ਦੀ ਰਿਹਾਇਸ਼ ਦਾ ਪ੍ਰਬੰਧ ਕੀਤਾ। ਹੁਣ ਇੱਥੇ ਇਕ ਸੁੰਦਰ ਗੁਰਦੁਆਰਾ ਸਾਹਿਬ ਸੁਭਾਏਮਾਨ ਹੈ ਅਤੇ ਗੁਰੂ ਸਾਹਿਬ ਜੀ ਦੇ ਦਸਖਤਾਂ ਵਾਲੀ ਇਕ ਹੱਥ ਲਿਖਤ ਬੀੜ ਵੀ ਮੌਜੂਦ ਹੈ। ਇਥੋਂ ਚੱਲ ਕੇ ਗੁਰੂ ਸਾਹਿਬ ਬਸਮਤ ਆ ਗਏ ਅਤੇ ਉੱਥੇ ਉਹ ਅੱਠ ਦਿਨ

ਰਹੇ ਸਨ। ਸ਼ਾਂਤ, ਸੁੰਦਰ ਅਤੇ ਸੋਹਣੇ ਫੁੱਲ ਬੂਟਿਆਂ ਨਾਲ ਭਰਪੂਰ ਇਸ ਅਸਥਾਨ 'ਤੇ ਹੁਣ ਗੁਰਦੁਆਰਾ ਦਮਦਮਾ ਸਾਹਿਬ ਸੁਸ਼ੋਭਿਤ ਹੈ। ਇੱਥੋਂ ਨਾਂਦੇੜ ਪਹੁੰਚ ਕੇ ਗੁਰੂ ਸਾਹਿਬ ਨੇ ਬਾਦਸ਼ਾਹ ਨਾਲ ਦੋ ਟੁੱਕ ਗੱਲਬਾਤ ਕਰਨ ਦਾ ਫੈਸਲਾ ਕੀਤਾ ਅਤੇ ਸਰਹੰਦ ਦੇ ਸੂਬੇਦਾਰ ਵਜ਼ੀਰ ਖਾਨ ਨੂੰ ਬਿਨਾਂ ਦੇਰ ਕੀਤੇ ਆਪਣੇ ਹਵਾਲੇ ਕਰਨ ਨੂੰ ਕਿਹਾ। ਪਰ ਬਾਦਸ਼ਾਹ ਨੇ ਪੁਰਾਣੀ ਟਾਲਮਟੋਲ ਨੀਤੀ ਨੂੰ ਹੀ ਅਪਣਾਈ ਰੱਖਿਆ। 'ਗੁਰ ਬਿਲਾਸ ਪਾਤਸ਼ਾਹ ਦਸਵੀਂ' ਵਿਚ ਭਾਈ ਸੁੱਖਾ ਸਿੰਘ ਇਸ ਬਾਬਤ ਲਿਖਦੇ ਹਨ:-

ਸੁਣੋ ਸਿਖੋ ਤੁਮ ਇਹ ਮਿਰਜਾਦਾ।
ਕਰਨ ਨਾ ਆਏ ਹਮ ਫਰਿਆਦਾ।
ਕਿਸੀ ਸਾਥ ਹਮ ਨਹਿ ਪ੍ਰਯੋਜਨ।
ਜੋ ਕੁਛ ਹੋਏ ਸੋ ਹਮਰੇ ਓਜਨ।

ਬਾਦਸ਼ਾਹ ਦੀ ਢਿੱਲਮੱਠ ਨੀਤੀ ਕਰਕੇ ਗੁਰੂ ਸਾਹਿਬ ਨੇ ਬਾਦਸ਼ਾਹ ਦੇ ਸ਼ਾਹੀ ਕੈਂਪ ਨਾਲੋਂ ਆਪਣਾ ਨਾਤਾ ਤੋੜ ਲਿਆ। ਨਾਂਦੇੜ ਸ਼ਹਿਰ ਤੋਂ ਇਕ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਗੋਦਾਵਰੀ ਨਦੀ ਦੇ ਕੰਢੇ 'ਤੇ ਜਿਸ ਅਸਥਾਨ 'ਤੇ ਡੇਰੇ ਲਾਏ ਸਨ, ਉੱਥੇ ਹੁਣ ਤਖਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ, ਅਬਚਲ ਨਗਰ ਸੁਭਾਇਮਾਨ ਹੈ। ਇਹ ਸਿੱਖ ਕੌਮ ਦੇ ਪੰਜ ਤਖਤਾਂ ਵਿੱਚੋਂ ਇਕ ਹੈ ਅਤੇ ਭਾਰਤ ਦੇ ਦੱਖਣੀ ਰਾਜ ਮਹਾਂਰਾਸ਼ਟਰ ਵਿਚ ਸਿੱਖਾਂ ਦਾ ਇਕ ਮਹਾਨ ਤੀਰਥ ਅਸਥਾਨ ਹੈ। ਇੱਥੇ ਗੁਰਦੁਆਰਾ ਸਾਹਿਬ ਨਾਲ ਸੰਬੰਧਿਤ ਦੂਸਰੇ ਪ੍ਰਮੁੱਖ ਗੁਰ-ਅਸਥਾਨ ਇਸ ਤਰ੍ਹਾਂ ਹਨ: ਗੋਦਾਵਰੀ ਨਦੀ ਦੇ ਕੰਢੇ 'ਤੇ ਗੁਰਦੁਆਰਾ ਗੰਗਾਘਾਟ, ਗੁਰਦੁਆਰਾ ਨਗੀਨਾ ਘਾਟ, ਗੁਰਦੁਆਰਾ ਸੰਗਤ ਸਾਹਿਬ, ਗੁਰਦੁਆਰਾ ਮਾਲਟੇਕੜੀ ਸਾਹਿਬ, ਗੁਰਦੁਆਰਾ ਸ਼ਿਕਾਰਘਾਟ ਸਾਹਿਬ, ਗੁਰਦੁਆਰਾ ਮਾਤਾ ਸਾਹਿਬ ਕੌਰ, ਬੁੰਗਾ ਮਾਈ ਭਾਗ ਕੌਰ, ਅੰਗੀਠਾ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਮੌਜੂਦ ਹਨ।

ਨਾਂਦੇੜ ਵਿਖੇ ਹੀ ਗੋਦਾਵਰੀ ਨਦੀ ਦੇ ਕੰਢੇ 'ਤੇ ਮਾਧੋ ਦਾਸ ਬੈਰਾਗੀ ਨਾਮ ਦੇ ਇਕ ਵੈਸ਼ਨੋ ਸਾਧੂ ਦਾ ਮਸ਼ਹੂਰ ਡੇਰਾ ਸੀ। ਉਸਦੇ ਬਾਰੇ ਇਹ ਆਮ ਚਰਚਾ ਸੀ ਕਿ ਉਹ ਬਹੁਤ ਰਿਧੀਆਂ, ਸਿਧੀਆਂ ਅਤੇ ਅਲੌਕਿਕ ਸ਼ਕਤੀਆਂ ਦਾ ਮਾਲਕ ਸੀ ਅਤੇ ਇਨ੍ਹਾਂ ਦੀ ਵਰਤੋਂ ਨਾਲ ਉਹ ਆਮ ਆਦਮੀਆਂ ਤੋਂ ਇਲਾਵਾ ਸੰਤਾਂ, ਸਾਧੂਆਂ ਅਤੇ ਫਕੀਰਾਂ ਦੀ ਹੇਠੀ ਅਤੇ ਅਪਮਾਨ ਕਰਕੇ ਬਹੁਤ ਖੁਸ਼ ਹੁੰਦਾ ਸੀ। ਉਸਦੀਆਂ ਅਜਿਹੀਆਂ ਹਰਕਤਾਂ ਬਾਬਤ ਗੁਰੂ ਸਾਹਿਬ ਨੂੰ ਦਮਦਮਾ ਸਾਹਿਬ, ਦਾਦੂ ਦੁਆਰੇ ਅਤੇ ਬੁਰਹਾਨਪੁਰ ਵਿਖੇ ਵੀ ਲੋਕਾਂ ਦੁਆਰਾ ਜਾਣੂ ਕਰਵਾਇਆ ਗਿਆ ਸੀ। ਨਾਂਦੇੜ ਵਿਖੇ ਵੀ ਸਿੱਖ ਸੰਗਤਾਂ ਨੇ ਗੁਰੂ ਸਾਹਿਬ ਨੂੰ ਮਾਧੋ ਦਾਸ ਬੈਰਾਗੀ ਦੇ ਮੱਥੇ ਨਾ ਲੱਗਣ ਬਾਰੇ ਕਿਹਾ ਸੀ, ਪਰ ਗੁਰੂ ਸਾਹਿਬ ਜੀ ਨੇ ਇਸ ਵੱਲ ਧਿਆਨ ਨਾ ਦਿੱਤਾ। ਉਹ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਵਾਰਸ ਸਨ ਜੋ ਭੁੱਲਿਆਂ, ਭਟਕਿਆਂ, ਹੰਕਾਰੀਆਂ ਅਤੇ ਠੱਗਾਂ ਨੂੰ ਸਿੱਧੇ ਰਸਤੇ ਲਈ ਉਨ੍ਹਾਂ ਕੋਲ ਉਚੇਚਾ ਪੁੱਜ ਕੇ ਜਾਂਦੇ ਸਨ। ਗੁਰੂ ਗੋਬਿੰਦ ਸਿੰਘ ਸਾਹਿਬ ਇਕ ਸਵੇਰ ਮਾਧੋ ਦਾਸ ਦੇ ਡੇਰੇ 'ਤੇ ਜਾ ਪੁੱਜੇ, ਉਸ ਵੇਲੇ ਮਾਧੋ ਦਾਸ ਆਸ਼ਰਮ ਵਿਚ ਮੌਜੂਦ ਨਹੀਂ ਸੀ। ਗੁਰੂ ਸਾਹਿਬ ਉਸਦੀ ਉਡੀਕ ਵਿਚ

ਉਸਦੇ ਪਲੰਘ 'ਤੇ ਜਾ ਬਿਰਾਜੇ। ਇਸ ਵਰਤਾਰੇ ਨਾਲ ਮਾਧੋ ਦਾਸ ਦੇ ਡੇਰੇ ਵਿਚ ਕੋਹਰਾਮ ਮੱਚ ਗਿਆ ਅਤੇ ਕੁਝ ਬੈਰਾਗੀ ਚੇਲਿਆਂ ਨੇ ਮਾਧੋ ਦਾਸ ਨੂੰ ਇਸ ਘਟਨਾ ਬਾਰੇ ਸੂਚਿਤ ਕੀਤਾ। ਉਸ ਵਕਤ ਮਾਧੋ ਦਾਸ ਗੋਦਾਵਰੀ ਨਦੀ ਵਿਚ ਇਸ਼ਨਾਨ ਕਰ ਰਿਹਾ ਸੀ। ਉਹ ਆਪਣੇ ਚੇਲਿਆਂ ਦੀਆਂ ਗੱਲਾਂ ਸੁਣ ਕੇ ਗੁੱਸੇ ਵਿਚ ਲਾਲ ਪੀਲਾ ਹੋਇਆ ਆਪਣੇ ਡੇਰੇ ਵਿਚ ਆਇਆ।ਉਸਨੇ ਆਪਣੀਆਂ ਰਿਧੀਆਂ ਸਿਧੀਆਂ ਅਤੇ ਮੰਤਰਾਂ ਨਾਲ ਪਲੰਘ ਨੂੰ ਉਲਟਾਉਣ ਦਾ ਯਤਨ ਕੀਤਾ, ਪਰ ਅਜਿਹੇ ਹੀਲੇ ਵਸੀਲੇ ਨਾਕਾਮ ਸਿੱਧ ਹੋਏ। ਇਹ ਦੇਖਕੇ ਮਾਧੋ ਦਾਸ ਘਬਰਾ ਗਿਆ। ਗੁਰੂ ਗੋਬਿੰਦ ਸਿੰਘ ਜੀ ਦੇ ਤੇਜ਼ ਪ੍ਰਤਾਪ ਦੇ ਸਾਹਮਣੇ ਮਾਧੋ ਦਾਸ ਬੈਰਾਗੀ ਦੀਆਂ ਅੱਖਾਂ ਨੀਵੀਆਂ ਹੋ ਗਈਆਂ।ਉਸਦਾ ਸਿਰ ਗੁਰੂ ਜੀ ਅੱਗੇ ਝੁਕ ਗਿਆ।ਉਸਨੇ ਜੋ ਬੇਨਤੀ ਕੀਤੀ ਉਸਨੂੰ ਇਤਿਹਾਸਕਾਰ ਅਹਿਮਦ ਸ਼ਾਹ ਬਟਾਲੀਏ ਦੁਆਰਾ ਫਾਰਸੀ ਵਿਚ ਲਿਖਤ ਪੁਸਤਕ 'ਇਬਤਿਦਾਇ ਸਿੰਘਾਂ ਵ ਮਜ਼ਹਬਿ ਏਸ਼ਾਂ' ਵਿਚ ਇਸ ਤਰ੍ਹਾਂ ਬਿਆਨ ਕੀਤਾ ਹੈ: ਮਾਧੋ ਦਾਸ ਬੋਲਿਆ: "ਆਪ ਕੌਣ ਹੋ?" ਗੁਰੂ ਸਾਹਿਬ: "ਉਹੋ ਜਿਸਨੂੰ ਤੂੰ ਜਾਣਦਾ ਹੈਂ।" ਮਾਧੋ ਦਾਸ: "ਮੈਂ ਕੀ ਜਾਣਦਾ ਹਾਂ?" ਗੁਰੂ ਸਾਹਿਬ: "ਆਪਣੇ ਮਨ ਵਿਚ ਚੰਗੀ ਤਰ੍ਹਾਂ ਸੋਚ।" ਮਾਧੋ ਦਾਸ: (ਸੋਚ ਕੇ) "ਆਪ ਗੁਰੂ ਗੋਬਿੰਦ ਸਿੰਘ ਹੋ?" ਗੁਰੂ ਸਾਹਿਬ: "ਹਾਂ"। ਮਾਧੋ ਦਾਸ: "ਤੁਹਾਡਾ ਇਧਰ ਆਉਣਾ ਕਿਸ ਤਰ੍ਹਾਂ ਹੋਇਆ?" ਗੁਰੂ ਸਾਹਿਬ: "ਮੈਂ ਇਸ ਲਈ ਆਇਆ ਹਾਂ ਕਿ ਮੈਂ ਤੈਨੂੰ ਆਪਣਾ ਸਿੰਘ ਸਜਾਵਾਂ।" ਮਾਧੋ ਦਾਸ: "ਮੈਂ ਹਾਜ਼ਰ ਹਾਂ, ਹਜ਼ੂਰ ਮੈਂ ਆਪਦਾ ਬੰਦਾ (ਗੁਲਾਮ) ਹਾਂ।" 'ਤਾਰੀਖ-ਏ-ਪੰਜਾਬ' ਦਾ ਲਿਖਾਰੀ ਅਬਦੁਲ ਕਰੀਮ ਲਿਖਦਾ ਹੈ ਕਿ ਗੁਰੂ ਸਾਹਿਬ ਨੇ ਇਹ ਵੀ ਫੁਰਮਾਇਆ ਸੀ, "ਜੇ ਤੂੰ ਬੰਦਾ ਹੈਂ ਤਾਂ ਬੰਦਿਆਂ ਵਾਲੇ ਕੰਮ ਕਰ।"

ਇਹ ਗੁਰੂ ਸਾਹਿਬ ਜੀ ਦੀ ਦੈਵੀ ਸ਼ਖਸੀਅਤ ਦੀ ਹੀ ਕਰਾਮਾਤ ਸੀ ਕਿ ਇਕ ਕੱਟੜ ਅਤੇ ਹੰਕਾਰੀ ਬੈਰਾਗੀ ਬੜੀ ਅਧੀਨਗੀ ਨਾਲ ਉਨ੍ਹਾਂ ਦੇ ਚਰਨੀਂ ਢਹਿ ਪਿਆ ਅਤੇ ਬਿਨਾਂ ਹੀਲ ਹੁਜਤ ਦੇ ਸਿੰਘ ਸੱਜਣ ਲਈ ਤਿਆਰ ਹੋ ਗਿਆ ਅਤੇ ਗੁਰੂ ਜੀ ਨੇ ਉਸਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਸਿੰਘ ਸਜਾ ਦਿੱਤਾ। ਉਸਦਾ ਪਹਿਲਾ ਨਾਮ ਬਦਲ ਕੇ ਬੰਦਾ ਸਿੰਘ ਰੱਖ ਦਿੱਤਾ ਜੋ ਬਾਅਦ ਵਿਚ ਬੰਦਾ ਸਿੰਘ ਬਹਾਦਰ ਦੇ ਨਾਮ ਨਾਲ ਮਸ਼ਹੂਰ ਹੋਇਆ। 'ਭੱਟ ਵਹੀ ਮੁਲਤਾਨੀ ਸਿੰਧੀ' ਇਸ ਤੱਥ ਦੀ ਪ੍ਰੋੜਤਾ ਕਰਦੀ ਲਿਖਦੀ ਹੈ: "ਸਤਿਗੁਰਾਂ ਇਸੇ ਆਪਣੇ ਦਸਤ ਮੁਬਾਰਕ ਸੇ ਪਾਹੁਲ ਦੀ, ਬੰਦਾ ਸਿੰਘ ਨਾਂਵ ਰੱਖਾ, ਇਸੇ ਰਹਿਤ ਬਹਿਤ ਬਤਾਈ...।" ਗੁਰੂ ਦਰਬਾਰ ਵਿਚ ਗੁਰੂ ਸਾਹਿਬ ਪਾਸੋਂ ਸਿੱਖ ਇਤਿਹਾਸ ਦੀਆਂ ਹਿਰਦੇ ਵੇਦਕ ਘਟਨਾਵਾਂ ਸੁਣ ਕੇ ਉਸਦੇ ਮਨ ਵਿਚ ਇਕ ਨਵਾਂ ਜੋਸ਼ ਜਾਗਿਆ। ਵੱਡੇ ਅਤੇ ਛੋਟੇ ਸਾਹਿਬਜ਼ਾਦਿਆਂ ਦੀਆਂ ਸ਼ਹਾਦਤਾਂ ਬਾਰੇ ਸੁਣ ਕੇ ਉਸਦਾ ਖ਼ੂਨ ਉਬਾਲੇ ਖਾਣ ਲੱਗ ਪਿਆ। ਉਸਨੇ ਪ੍ਰਣ ਕੀਤਾ ਕਿ ਉਹ ਅਜਿਹੇ ਜ਼ੁਲਮੀਂ ਰਾਜ ਨੂੰ ਉਖਾੜ ਕੇ ਹੀ ਦਮ ਲਏਗਾ। ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਅੰਮ੍ਰਿਤ ਦੀ ਸ਼ਕਤੀ ਨੇ ਦੁਨੀਆਂ ਛੱਡ ਚੁੱਕੇ, ਬੇਮਾਅਨਾ ਜ਼ਿੰਦਗੀ ਜੀਅ ਰਹੇ, ਇਕ ਨਕਾਰੇ ਜਿਹੇ ਪਾਖੰਡੀ ਅਤੇ ਹੰਕਾਰੇ ਹੋਏ ਬੈਰਾਗੀ ਸਾਧੂ ਨੂੰ ਦੁਨੀਆਂ ਦੀ ਤਵਾਰੀਖ ਵਿਚ ਇਕ ਜੰਗੀ ਹੀਰੋ ਬਣਾ ਦਿੱਤਾ ਸੀ। ਇਹ ਖੰਡੇ ਦੀ ਪਾਹੁਲ ਦੀ ਹੀ ਕਰਾਮਾਤ ਸੀ ਕਿ ਇਕ ਬੈਰਾਗੀ ਦਲੇਰ ਅਤੇ ਨਿਡਰ ਜਰਨੈਲ ਬਣ ਗਿਆ। ਜੇਕਰ ਉਹ ਖੰਡੇ ਬਾਟੇ ਦੀ ਪਾਹੁਲ ਨਾ

ਛਕਦਾ ਅਤੇ ਸਿੰਘ ਨਾ ਸਜਦਾ ਤਾਂ ਉਹ ਹੋਰ ਲੱਖਾਂ ਬੈਰਾਗੀਆਂ ਅਤੇ ਜੋਗੀਆਂ ਵਾਂਗ ਇਸ ਦੁਨੀਆਂ ਵਿਚ ਗੁੰਮਨਾਮੀ ਦੀ ਜ਼ਿੰਦਗੀ ਬਸਰ ਕਰਕੇ ਅਗਲੀ ਦੁਨੀਆਂ ਵੱਲ ਕੂਚ ਕਰ ਗਿਆ ਹੁੰਦਾ।

ਗੁਰੂ ਸਾਹਿਬ ਜੀ ਨੇ ਉਸ ਨੂੰ ਇਕ ਕਿਰਪਾਨ, ਭੱਥੇ ਵਿਚੋਂ ਪੰਜ ਤੀਰ, ਇਕ ਨਗਾਰਾ ਅਤੇ ਇਕ ਨਿਸ਼ਾਨ ਸਾਹਿਬ ਬਖਸ਼ਿਸ਼ ਕੀਤਾ। ਉਸਦੇ ਨਾਲ ਕੁਝ ਸਿੰਘ ਵੀ ਰਵਾਨਾ ਕੀਤੇ ਅਤੇ ਗੁਰੂ ਸਾਹਿਬ ਜੀ ਦੇ ਹੁਕਮ ਅਨੁਸਾਰ ਪੰਜਾਬ ਦੀ ਸਿੱਖ ਸੰਗਤ ਦੇ ਨਾਮ ਦੇ ਹੁਕਮਨਾਮੇ ਲੈ ਕੇ ਬਾਬਾ ਬੰਦਾ ਸਿੰਘ ਬਹਾਦਰ ਨੇ ਖਾਲਸੇ ਦਾ ਜਥੇਦਾਰ ਬਣ ਕੇ ਪੰਜਾਬ ਵੱਲ ਕੂਚ ਕੀਤਾ, ਜਿਸਨੇ ਪੰਜਾਬ ਵਿਚ ਜਾ ਕੇ ਸਰਹੰਦ ਦੀ ਇੱਟ ਨਾਲ ਇੱਟ ਖੜਕਾ ਕੇ ਅਤੇ ਜ਼ਾਲਮਾਂ ਨੂੰ ਸੋਧ ਕੇ ਦਰਿਆ ਸਤਲੁਜ ਅਤੇ ਯਮੁਨਾ ਦਰਮਿਆਨ ਸੁਤੰਤਰ ਖਾਲਸਾ ਰਾਜ ਕਾਇਮ ਕੀਤਾ। ਇਸ ਤਰ੍ਹਾਂ ਭਾਰਤ ਦੇ ਇਸ ਖਿੱਤੇ ਦੇ ਲੋਕਾਂ ਨੂੰ ਉਦੋਂ ਸੱਤ ਸੌ ਸਾਲ ਦੀ ਜ਼ਾਲਮ ਵਿਦੇਸ਼ੀ ਗੁਲਾਮੀ ਤੋਂ ਬਾਅਦ ਪਹਿਲੀ ਵਾਰ ਆਜ਼ਾਦੀ ਦੀ ਫਿਜ਼ਾ ਵਿਚ ਸਾਹ ਲੈਣ ਦਾ ਮੌਕਾ ਪ੍ਰਾਪਤ ਹੋਇਆ ਸੀ।ਅਖੀਰ ਗ੍ਰਿਫਤਾਰ ਹੋ ਜਾਣ 'ਤੇ ਉਸਨੇ ਦਿੱਲੀ ਵਿਖੇ 1716 ਈ. ਨੂੰ ਖਾਲਸਾਈ ਰਹੁਰੀਤਾਂ 'ਤੇ ਚੱਲਦਿਆਂ ਸ਼ਹੀਦੀ ਪ੍ਰਾਪਤ ਕੀਤੀ।

ਨਾਂਦੇੜ ਸਾਹਿਬ ਵਿਖੇ ਕਿਆਮ ਦੌਰਾਨ ਗੁਰੂ ਸਾਹਿਬ ਉਪਰ ਦੋ ਪਠਾਣਾਂ ਨੇ ਖੰਜਰ ਨਾਲ ਹਮਲਾ ਕਰਕੇ, ਉਨ੍ਹਾਂ ਨੂੰ ਸਖਤ ਫੱਟੜ ਕਰ ਦਿੱਤਾ ਸੀ। ਇਹ ਪਠਾਣ ਸਰਹੰਦ ਦੇ ਸੂਬੇਦਾਰ ਵਜ਼ੀਰ ਖਾਨ ਵੱਲੋਂ ਗੁਰੂ ਸਾਹਿਬ ਜੀ ਦੀਆਂ ਸਰਗਰਮੀਆਂ ਉਪਰ ਨਜ਼ਰ ਰੱਖਣ ਅਤੇ ਮੌਕਾ ਮਿਲਣ 'ਤੇ ਉਨ੍ਹਾਂ ਨੂੰ ਸ਼ਹੀਦ ਕਰਨ ਵਾਸਤੇ ਉਚੇਚੇ ਤੌਰ 'ਤੇ ਭੇਜੇ ਗਏ ਸਨ। ਉਹ ਸ਼ਰਧਾਲੂਆਂ ਦੇ ਭੇਸ ਵਿਚ ਗੁਰੂ ਸਾਹਿਬ ਦਾ ਲਗਾਤਾਰ ਪਿੱਛਾ ਕਰਦੇ ਆ ਰਹੇ ਸਨ। ਇਕ ਦਿਨ ਜਦੋਂ ਰਹਿਰਾਸ ਦੇ ਦੀਵਾਨ ਮਗਰੋਂ ਗੁਰੂ ਸਾਹਿਬ ਆਪਣੇ ਖੇਮੇ ਵਿਚ ਆਰਾਮ ਕਰ ਰਹੇ ਸਨ ਅਤੇ ਉਨ੍ਹਾਂ ਦੇ ਪਾਸ ਕੇਵਲ ਇਕ ਹੀ ਸਿੱਖ ਸੀ। ਉਦੋਂ ਇਹ ਦੋਵੇਂ ਪਠਾਣ ਵੀ ਗੁਰੂ ਜੀ ਦੇ ਪਾਸ ਬੈਠੇ ਹੋਏ ਸਨ। ਉਨ੍ਹਾਂ ਨੇ ਮੌਕਾ ਵੇਖਦਿਆਂ ਹੀ ਗੁਰੂ ਜੀ ਉੱਪਰ ਖੰਜਰ ਨਾਲ ਵਾਰ ਕਰ ਦਿੱਤਾ ਪਰ ਦੂਜਾ ਵਾਰ ਕਰਨ ਤੋਂ ਪਹਿਲਾਂ ਹੀ ਗੁਰੂ ਸਾਹਿਬ ਨੇ ਉਸਨੂੰ ਮਾਰ ਮੁਕਾਇਆ। ਇਹ ਵੇਖਕੇ ਦੂਜਾ ਪਠਾਣ ਦੌੜ ਪਿਆ, ਜਿਸਨੂੰ ਤੰਬੂ ਦੇ ਬਾਹਰ ਤੈਨਾਤ ਸਿੰਘਾਂ ਨੇ ਪਕੜ ਲਿਆ। ਉਸਨੇ ਸਾਰੀ ਸਾਜ਼ਿਸ਼ ਦਾ ਪਰਦਾ ਲਾਹ ਦਿੱਤਾ ਕਿ ਕਿਸ ਤਰ੍ਹਾਂ ਸਰਹੰਦ ਦੇ ਵਜ਼ੀਰ ਖਾਨ ਨੇ ਉਨ੍ਹਾਂ ਨੂੰ ਗੁਰੂ ਸਾਹਿਬ ਨੂੰ ਕਤਲ ਕਰਨ ਦਾ ਮਨਸੂਬਾ ਬਣਾ ਕੇ ਭੇਜਿਆ ਸੀ। ਇਕ ਦਾ ਨਾਮ ਜਮਸ਼ੇਦ ਖਾਨ ਅਤੇ ਦੂਸਰੇ ਦਾ ਨਾਮ ਗੁੱਲ ਖਾਨ ਸੀ।ਗੁਰੂ ਸਾਹਿਬ ਜੀ ਦਾ ਜ਼ਖਮ ਜ਼ਿਰਾਹਾਂ ਦੁਆਰਾ ਤੁਰੰਤ ਸੀਤਾ ਗਿਆ ਅਤੇ ਮਲਮ-ਪੱਟੀ ਕੀਤੀ ਗਈ। ਕੁਝ ਦਿਨਾਂ ਵਿਚ ਹੀ ਜ਼ਖਮ ਠੀਕ ਹੋਣਾ ਸ਼ੁਰੂ ਹੋ ਗਿਆ। ਗੁਰੂ ਸਾਹਿਬ ਤੰਦਰੁਸਤੀ ਮਹਿਸੂਸ ਕਰਨ ਲੱਗ ਪਏ, ਪਰ ਇਕ ਦਿਨ ਜਦੋਂ ਸਖ਼ਤ ਕਮਾਨ ਨੂੰ ਨੱਪਕੇ ਜ਼ੋਰ ਨਾਲ ਚਿਲ੍ਹਾ ਚੜ੍ਹਾਇਆ ਉਦੋਂ ਸੀਤੇ ਹੋਏ ਜ਼ਖਮਾਂ ਵਿਚੋਂ ਖੂਨ ਵਹਿ ਪਿਆ ਜਿਸ ਨਾਲ ਗੁਰੂ ਸਾਹਿਬ ਜੀ ਦੀ ਤਬੀਅਤ ਵਿਗੜ ਗਈ, ਜੋ ਅਗਲੇ ਕੁਝ ਦਿਨਾਂ ਵਿਚ ਹੋਰ ਵੀ ਖਰਾਬ ਹੁੰਦੀ ਗਈ। ਹੁਣ ਗੁਰੂ ਸਾਹਿਬ ਨੂੰ ਪ੍ਰਤੀਤ ਹੋ ਗਿਆ ਕਿ ਉਨ੍ਹਾਂ ਦੀ ਸੱਚਖੰਡ ਵਾਪਸੀ ਦਾ ਸਮਾਂ ਨੇੜੇ ਹੈ, ਤਾਂ ਉਨ੍ਹਾਂ ਨੇ ਇਕ ਦਿਨ ਵਿਸ਼ੇਸ਼ ਦੀਵਾਨ ਦੇ ਮੌਕੇ ਹਾਜ਼ਰ ਸਿੱਖ ਸੰਗਤ ਵਿਚ ਗ੍ਰੰਥ ਸਾਹਿਬ ਨੂੰ ਸਦੀਵੀ ਗੁਰੂ

ਥਾਪਣ ਅਤੇ ਸ਼ਖ਼ਸੀ ਗੁਰੂ-ਪ੍ਰਥਾ ਨੂੰ ਖਤਮ ਕਰਨ ਦਾ ਐਲਾਨ ਕੀਤਾ। ਆਪ ਜੀ ਨੇ ਪੰਜ ਪੈਸੇ ਅਤੇ ਨਾਰੀਅਲ ਗ੍ਰੰਥ ਸਾਹਿਬ ਅੱਗੇ ਰੱਖ ਕੇ ਮੱਥਾ ਟੇਕਿਆ ਅਤੇ ਗ੍ਰੰਥ ਸਾਹਿਬ ਨੂੰ ਗੁਰਤਾਗੱਦੀ ਦੇ ਦਿੱਤੀ। ਉਸ ਸਮੇਂ ਆਪ ਜੀ ਨੇ ਸਿੱਖਾਂ ਨੂੰ ਹੁਕਮ ਕੀਤਾ ਕਿ ਅੱਗੇ ਤੋਂ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਇਲਾਵਾ ਕਿਸੇ ਦੇਹਧਾਰੀ ਵਿਅਕਤੀ ਨੂੰ ਗੁਰੂ ਨਹੀਂ ਮੰਨਣਗੇ। ਅੱਜ ਤੋਂ ਗੁਰੂ ਦੀ ਆਤਮਾ ਗ੍ਰੰਥ ਸਾਹਿਬ ਵਿਚ ਅਤੇ ਸਰੀਰ ਪੰਥ ਵਿਚ ਹੋਵੇਗਾ। ਭੱਟ ਨਰਬਦ ਸਿੰਘ (ਜੋ ਉਸ ਵੇਲੇ ਗੁਰੂ ਸਾਹਿਬ ਦੇ ਪਾਸ ਮੌਜੂਦ ਸੀ) ਨੇ ਭੱਟ ਵਹੀ ਤਲਾਉਂਡਾ ਪਰਗਨਾ ਵਿਚ ਇਸ ਇਤਿਹਾਸਕ ਘਟਨਾ ਨੂੰ ਇਸ ਤਰ੍ਹਾਂ ਕਲਮਬੰਦ ਕੀਤਾ ਹੈ: "ਗੁਰੂ ਗੋਬਿੰਦ ਸਿੰਘ ਜੀ ਮਹਲ ਦਸਮਾਂ...ਬਾਸੀ ਆਨੰਦਪੁਰ...ਮੁਕਾਮ ਨਾਂਦੇੜ...ਸੰਮਤ ਸਤਰਾਂ ਸੈ ਪੈਸਠ, ਕਾਰਤਿਕ ਮਾਸ ਕੀ ਚੌਥ...ਭਾਈ ਦਯਾ ਸਿੰਘ ਸੇ ਬਚਨ ਹੋਇਆ, ਸ੍ਰੀ ਗ੍ਰੰਥ ਸਾਹਿਬ ਜੀ ਲੈ ਆਓ. ਬਚਨ ਪਾਏ ਦਯਾ ਸਿੰਘ ਸ੍ਰੀ ਗ੍ਰੰਥ ਸਾਹਿਬ ਲੈ ਆਏ। ਗੁਰੂ ਜੀ ਨੇ ਪਾਂਚ ਪੈਸੇ ਨਾਰੀਅਲ ਅਗੇ ਭੇਟਾ ਰਖਾ, ਮਾਥਾ ਟੇਕਾ, ਸਰਬਤ ਸੰਗਤ ਸੇ ਕਹਾ ਮੇਰਾ ਹੁਕਮ ਹੈ ਮੇਰੀ ਜਗਹ ਸ੍ਰੀ ਗ੍ਰੰਥ ਜੀ ਕੋ ਜਾਨਣਾ, ਜੋ ਸਿੱਖ ਜਾਣੇਗਾ ਤਿਸ ਕੀ ਘਾਲ ਥਾਂਏ ਪਏਗੀ। ਗੁਰੂ ਤਿਸ ਕੀ ਬਹੁੜੀ ਕਰੇਗਾ। ਸਤ ਕਰ ਮਾਨਨਾਂ...।" ਇਸ ਤਰ੍ਹਾਂ ਅਗਲੇ ਦਿਨ ਕੱਤਕ ਸੁਦੀ ਪੰਜ ਸੰਮਤ ਸਤਾਰਾਂ ਸੌ ਪੈਂਸਠ ਮੁਤਾਬਕ 7 ਅਕਤੂਬਰ, ਸੰਨ 1708 ਨੂੰ ਆਪ ਜੀ "ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥ ਬੁਲਾ ਕੇ ਜੋਤੀ ਜੋਤ ਸਮਾ ਗਏ। ਸੰਘਰਸ਼ਮਈ ਜੀਵਨ ਬਤੀਤ ਕਰਦਿਆਂ ਹੱਕ, ਸੱਚ ਅਤੇ ਧਰਮ ਖਾਤਿਰ ਕੁਰਬਾਨ ਹੋਣ ਦੀ ਐਸੀ ਮਿਸਾਲ ਅੱਜ ਤੱਕ ਦੁਨੀਆਂ ਦੇ ਕਿਸੇ ਦੂਸਰੇ ਧਾਰਮਿਕ ਗੁਰੂ ਦੇ ਹਿੱਸੇ ਨਹੀਂ ਆਈ। 'ਬਚਿਤ੍ਰ ਨਾਟਕ' ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਆਪਣੇ ਜੀਵਨ ਉਦੇਸ਼ ਬਾਬਤ ਇੰਜ ਲਿਖਦੇ ਹਨ:

ਹਮ ਇਹ ਕਾਜ ਜਗਤ ਮੋ ਆਏ॥
ਧਰਮ ਹੇਤ ਗੁਰਦੇਵ ਪਠਾਏ॥
ਜਹਾਂ ਤਹਾਂ ਤੁਮ ਧਰਮ ਬਿਥਾਰੋ॥
ਦੁਸਟ ਦੋਖੀਅਨਿ ਪਕਰਿ ਪਛਾਰੋ॥

ਆਪ ਜੀ ਨੇ ਬਿਹਾਰ ਦੇ ਪਟਨਾ ਸ਼ਹਿਰ ਵਿਖੇ ਅਵਤਾਰ ਧਾਰਿਆ। ਸੰਘਰਸ਼ਮਈ ਜੀਵਨ ਬਤੀਤ ਕਰਦਿਆਂ ਮਹਾਂਰਾਸ਼ਟਰ ਦੇ ਨਾਂਦੇੜ ਸ਼ਹਿਰ ਵਿਖੇ ਜੋਤੀ ਜੋਤਿ ਸਮਾਏ। ਇਸ ਤਰ੍ਹਾਂ ਭਾਰਤ ਦੀ ਧਰਤੀ ਦਾ ਚੱਪਾ ਚੱਪਾ ਆਪ ਜੀ ਦੇ ਚਰਨ ਕਮਲਾਂ ਦੀ ਛੋਹ ਨਾਲ ਵਰੋਸਾਇਆ ਹੋਇਆ ਹੈ।

* * *

# ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਇਤਿਹਾਸਿਕ ਗੁਰਦੁਆਰਾ ਸਾਹਿਬਾਨ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਬਿਹਾਰ ਦੇ ਸ਼ਹਿਰ ਪਟਨਾ ਸਾਹਿਬ ਵਿਖੇ ਹੋਇਆ ਅਤੇ ਜੋਤੀ-ਜੋਤਿ ਮਹਾਂਰਾਸ਼ਟਰ ਦੇ ਨਾਂਦੇੜ ਸਾਹਿਬ ਵਿਖੇ ਗੁਦਾਵਰੀ ਦਰਿਆ ਦੇ ਕੰਢੇ ਸਮਾਏ। ਆਪ ਜੀ ਦਾ ਸਾਰਾ ਜੀਵਨ ਸੰਘਰਸ਼ਮਈ ਰਿਹਾ ਜਿਸ ਦੌਰਾਨ ਆਪ ਜੀ ਪੰਜਾਬ ਸਮੇਤ ਭਾਰਤ ਦੇ ਲੱਗਭਗ ਦਸ ਰਾਜਾਂ ਵਿਚ ਬਹੁਤ ਸਾਰੇ ਅਲੱਗ-ਅਲੱਗ ਅਸਥਾਨਾਂ 'ਤੇ ਪ੍ਰਚਾਰ ਯਾਤਰਾਵਾਂ ਅਤੇ ਜੰਗਾਂ-ਯੁੱਧਾਂ ਲਈ ਗਏ। ਆਪ ਜਿੱਥੇ-ਜਿੱਥੇ ਵੀ ਗਏ, ਉੱਥੇ-ਉੱਥੇ ਗੁਰਦੁਆਰਾ ਸਾਹਿਬਾਨ ਸੁਸ਼ੋਭਿਤ ਹਨ। ਆਓ! ਉਨ੍ਹਾਂ ਗੁਰਦੁਆਰਾ ਸਾਹਿਬਾਨ ਬਾਰੇ ਜਾਣਕਾਰੀ ਪ੍ਰਾਪਤ ਕਰੀਏ:

## ਬਿਹਾਰ

ਤਖਤ ਸ੍ਰੀ ਹਰਿਮੰਦਰ ਸਾਹਿਬ (ਪਟਨਾ): 'ਪਟਨਾ ਸਾਹਿਬ' ਸਿੱਖਾਂ ਦੇ ਪੰਜਾਂ ਤਖਤਾਂ 'ਚੋਂ ਇਕ 'ਤਖਤ' ਹੈ। ਤਖਤ ਸ੍ਰੀ ਹਰਿਮੰਦਰ ਸਾਹਿਬ ਬਿਹਾਰ ਦੀ ਰਾਜਧਾਨੀ ਪਟਨਾ ਵਿਖੇ ਮੁਹੱਲਾ ਸੁਨਾਰਟੋਲੀ ਵਿਖੇ ਸੁਸ਼ੋਭਿਤ ਹੈ। ਇਸ ਪਵਿੱਤਰ ਅਸਥਾਨ 'ਤੇ ਹੀ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਹੋਇਆ ਸੀ। ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਕ ਸਿੱਖ ਸਾਲਸ ਰਾਇ ਜੌਹਰੀ ਦੀ ਰਿਹਾਇਸ਼ ਸੀ, ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਸਾਲਸ ਰਾਏ ਜੌਹਰੀ ਦੀ ਬੇਨਤੀ 'ਤੇ ਆਏ ਸਨ। ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ-ਛੋਹ ਵੀ ਪ੍ਰਾਪਤ ਹੈ। ਤਖਤ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪੰਘੂੜਾ ਸਾਹਿਬ, ਚਾਰ ਤੀਰ, ਇਕ ਛੋਟੀ ਕ੍ਰਿਪਾਨ, ਇਕ ਛੋਟਾ ਖੰਡਾ, ਇਕ ਛੋਟੀ ਕਟਾਰ, ਚੰਦਨ ਦਾ ਕੰਘਾ, ਹਾਥੀ ਦੰਦ ਦੀਆਂ ਖੜ੍ਹਾਵਾਂ, ਕਲਗੀਧਰ ਬਾਲ ਅਵਸਥਾ ਵਿਚ ਜੋ ਗੁਰਮੁਖੀ ਅੱਖਰ ਪੈਂਤੀ ਦੇ ਲਿਖਦੇ ਰਹੇ ਹਨ, ਉਹ ਵੀ ਕਾਗਜ਼ਾਂ ਉੱਤੇ ਚਿੰਨ੍ਹਤ ਹਨ। ਮਾਤਾ ਗੁਜਰੀ ਜੀ ਦੀਆਂ ਚੰਦਨ ਦੀਆਂ ਖੜ੍ਹਾਵਾਂ, ਇਕ ਪੁਰਾਣਾ ਚੋਲਾ ਅਤੇ ਕਈ ਹੁਕਮਨਾਮੇ 'ਤਖਤ ਸਾਹਿਬ' ਵਿਚ ਰੱਖੇ ਹੋਏ ਹਨ। ਗੁਰਦੁਆਰਾ ਸਾਹਿਬ ਨਾਲ ੨੨੫ ਏਕੜ ਜ਼ਮੀਨ ਅਤੇ ਬਾਕੀ ਪੁਰਾਣੀਆਂ ਸਿੱਖ ਰਿਆਸਤਾਂ ਵੱਲੋਂ ਕਾਫੀ ਸਾਲਾਨਾ ਜਾਗੀਰਾਂ ਵੀ ਸਨ।

ਗੁਰਦੁਆਰਾ ਸਾਹਿਬ ਬਾਲ ਲੀਲ੍ਹਾ ਮੈਨੀ ਸੰਗਤ : ਗੁਰਦੁਆਰਾ ਸਾਹਿਬ ਬਾਲ ਲੀਲ੍ਹਾ ਮੈਨੀ ਸੰਗਤ ਤਖਤ ਸ੍ਰੀ ਹਰਿਮੰਦਰ ਸਾਹਿਬ ਦੇ ਨਜ਼ਦੀਕ ਹੀ ਸੁਸ਼ੋਭਿਤ ਹੈ। ਇਹ ਰਾਜਾ ਫਤਿਹ ਚੰਦ ਮੈਨੀ ਦੀ ਰਿਹਾਇਸ਼ਗਾਹ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਚਪਨ ਵਿਚ ਆਪਣੇ ਸਾਥੀਆਂ ਨਾਲ ਇੱਥੇ ਖੇਡਣ ਆਇਆ ਕਰਦੇ ਸਨ। ਇੱਥੇ ਗੁਰੂ ਸਾਹਿਬ ਜੀ ਦੀਆਂ ਪਵਿੱਤਰ ਨਿਸ਼ਾਨੀਆਂ ਅੱਜ ਵੀ ਸੰਭਾਲੀਆਂ ਹੋਈਆਂ ਹਨ।

**ਗੁਰਦੁਆਰਾ ਸਾਹਿਬ ਗੁਰੂ ਕਾ ਬਾਗ, ਪਟਨਾ:** ਗੁਰਦੁਆਰਾ ਸਾਹਿਬ ਗੁਰੂ ਕਾ ਬਾਗ ਪਟਨਾ ਵਿਖੇ ਤਖਤ ਸਾਹਿਬ ਦੇ ਨਜ਼ਦੀਕ ਹੀ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਹੀ ਪਹਿਲੀ ਵਾਰ ਬਾਲ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਮਿਲੇ ਸਨ। ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਹੱਥ ਦਾ ਕੜਾ ਵੀ ਸੰਭਾਲਿਆ ਹੋਇਆ ਹੈ।

**ਗੁਰਦੁਆਰਾ ਸਾਹਿਬ (ਕੰਗਨ ਘਾਟ) ਸ੍ਰੀ ਗੁਰੂ ਗੋਬਿੰਦ ਸਿੰਘ ਘਾਟ :** ਗੁਰਦੁਆਰਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਘਾਟ ਪਟਨਾ ਵਿਖੇ 'ਤਖਤ ਸ੍ਰੀ ਹਰਿਮੰਦਰ ਸਾਹਿਬ' ਦੇ ਨਜ਼ਦੀਕ ਗੰਗਾ ਕਿਨਾਰੇ ਉਸ ਥਾਂ 'ਤੇ ਸੁਸ਼ੋਭਿਤ ਹੈ ਜਿੱਥੇ ਗੁਰੂ ਸਾਹਿਬ ਬਚਪਨ ਵਿਚ ਆਪਣੇ ਸਾਥੀਆਂ ਸਮੇਤ ਖੇਡਦੇ ਹੁੰਦੇ ਸਨ। ਇੱਥੇ ਹੀ ਗੁਰੂ ਸਾਹਿਬ ਜੀ ਨੇ ਪੰਡਤ ਸ਼ਿਵ ਦੱਤ ਨੂੰ 'ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ॥' ਸ਼ਬਦ ਸੁਣਾ ਕੇ ਕਰਮ ਕਾਂਡ ਕਰਨ ਤੋਂ ਮੁਕਤ ਕੀਤਾ ਸੀ।

**ਗੁਰਦੁਆਰਾ ਸਾਹਿਬ ਹਾਂਡੀ ਵਾਲੀ ਸੰਗਤ, ਦਾਨਾਪੁਰ :** ਬਿਹਾਰ ਰਾਜ ਦੇ ਪਟਨਾ ਸ਼ਹਿਰ ਦੇ ਨਜ਼ਦੀਕ ਇਕ ਪਿੰਡ ਦਾਨਾਪੁਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਦਾ ਮਾਣ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਬੁਲਾਵੇ 'ਤੇ ਜਦੋਂ ਬਾਲ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਤਾ ਗੁਜਰੀ ਜੀ ਅਤੇ ਮਾਮਾ ਕਿਰਪਾਲ ਚੰਦ ਜੀ ਸਮੇਤ ਪਟਨਾ ਤੋਂ ਪੰਜਾਬ ਆ ਰਹੇ ਸਨ ਤਾਂ ਰਸਤੇ ਵਿਚ ਇੱਥੇ ਬਿਰਾਜੇ ਸਨ। ਗੁਰੂ ਜੀ ਦੀ ਆਮਦ 'ਤੇ ਇੱਥੇ ਇਕ ਬਜ਼ੁਰਗ ਮਾਈ ਨੇ ਆਪ ਜੀ ਨੂੰ ਮਿੱਟੀ ਦੀ ਹਾਂਡੀ ਵਿਚ ਖਿੱਚੜੀ ਪਕਾ ਕੇ ਖੁਆਈ ਸੀ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਦੀ ਪਵਿੱਤਰ ਆਮਦ ਦੀ ਯਾਦਗਾਰ ਉਹ ਹਾਂਡੀ ਅੱਜ ਵੀ ਇੱਥੇ ਸੁਰੱਖਿਅਤ ਹੈ।

## ਹਰਿਆਣਾ

### ਜ਼ਿਲ੍ਹਾ ਅੰਬਾਲਾ

**ਗੁਰਦੁਆਰਾ ਸਾਹਿਬ ਬਾਦਸ਼ਾਹੀ ਬਾਗ, ਅੰਬਾਲਾ:** ਹਰਿਆਣਾ ਦੇ ਜ਼ਿਲ੍ਹਾ ਅੰਬਾਲਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਬਾਦਸ਼ਾਹੀ ਬਾਗ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਲਖਨੌਰ ਜਾਣ ਸਮੇਂ ਇੱਥੇ ਬਿਰਾਜੇ ਸਨ। ਇਸੇ ਅਸਥਾਨ 'ਤੇ ਗੁਰੂ ਸਾਹਿਬ ਜੀ ਨੇ ਪੀਰ ਅਮੀਰ ਦੀਨ ਦਾ ਹੰਕਾਰ ਤੋੜਿਆ ਸੀ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਗੋਬਿੰਦਪੁਰਾ:** ਹਰਿਆਣਾ ਦੇ ਜ਼ਿਲ੍ਹਾ ਅੰਬਾਲਾ ਵਿਖੇ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਗੋਬਿੰਦਪੁਰਾ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਪੀਰ ਅਮੀਰ ਦੀਨ ਦਾ ਬਾਜ਼ ਜੋ ਗੁਰੂ ਸਾਹਿਬ ਦੀਆਂ ਚਿੜੀਆਂ ਨਾਲ ਲੜਿਆ ਸੀ। ਉਹ ਇੱਥੇ ਪਹੁੰਚ ਕੇ ਚਿੜੀਆਂ ਦੁਆਰਾ ਬੋਟੀ-ਬੋਟੀ ਹੋ ਕੇ ਡਿੱਗਾ ਸੀ। ਇਸ ਲਈ ਇਸ ਥਾਂ 'ਤੇ ਪੀਰ ਨੇ ਗੁਰੂ ਜੀ ਦੇ ਸਤਿਕਾਰ ਵਜੋਂ ਗੁਰਦੁਆਰਾ ਗੋਬਿੰਦਪੁਰਾ ਸਾਹਿਬ ਸੁਸ਼ੋਭਿਤ ਕਰਵਾਇਆ। ਇੱਥੇ ਗੁਰੂ ਸਾਹਿਬ ਜੀ ਛੋਹ ਪ੍ਰਾਪਤ ਇਕ ਖੂਹ ਅੱਜ ਵੀ ਗੁਰਦੁਆਰਾ ਸਾਹਿਬ ਵਿਖੇ ਸੁਰੱਖਿਅਤ ਹੈ।

**ਗੁਰਦੁਆਰਾ ਸ੍ਰੀ ਗੇਂਦਸਰ ਸਾਹਿਬ, ਭਾਨੋਖੇੜੀ (ਅੰਬਾਲਾ):** ਹਰਿਆਣਾ ਦੇ ਜ਼ਿਲ੍ਹਾ ਅੰਬਾਲਾ ਦੇ ਪਿੰਡ ਭਾਨੋਖੇੜੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਹੈ। ਸ੍ਰੋਤਾਂ ਅਨੁਸਾਰ ਪਟਨਾ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਆਉਂਦੇ ਸਮੇਂ ਬਾਲ ਗੋਬਿੰਦ ਰਾਇ ਰਸਤੇ ਵਿਚ ਆਪਣੇ

ਨਾਨਕੇ ਪਿੰਡ ਲਖਨੌਰ ਠਹਿਰੇ ਸਨ। ਇੱਥੋਂ ਹੀ ਉਹ ਆਪਣੇ ਹਾਣੀ ਮੁੰਡਿਆਂ ਨਾਲ ਖਿੱਦੋ-ਖੂੰਡੀ ਖੇਡਦੇ ਹੋਏ ਭਾਨੋਖੇੜੀ ਆਏ ਸਨ। ਗੁਰੂ ਸਾਹਿਬ ਜੀ ਦੀ ਪਾਵਨ ਆਮਦ ਦੀ ਯਾਦ ਵਿਚ ਇੱਥੇ ਗੁਰਦੁਆਰਾ ਸਾਹਿਬ ਗੇਂਦਸਰ ਸੁਸ਼ੋਭਿਤ ਹੈ।

**ਗੁਰਦੁਆਰਾ ਸ੍ਰੀ ਲਖਨੌਰ ਸਾਹਿਬ, ਅੰਬਾਲਾ:** ਹਰਿਆਣਾ ਦੇ ਜ਼ਿਲ੍ਹਾ ਅੰਬਾਲਾ ਵਿਖੇ ਅੰਬਾਲਾ-ਹਿਸਾਰ ਸੜਕ 'ਤੇ ਪਿੰਡ ਲਖਨੌਰ ਸਥਿਤ ਹੈ। ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਾਨਕਾ ਪਿੰਡ ਹੈ। ਪਟਨਾ ਤੋਂ ਪੰਜਾਬ ਆਉਂਦੇ ਸਮੇਂ ਬਾਲ ਗੋਬਿੰਦ ਰਾਇ ਜੀ ਆਪਣੀ ਮਾਤਾ ਗੁਜਰੀ ਜੀ ਨਾਲ ਰਸਤੇ ਵਿਚ ਇੱਥੇ ਬਿਰਾਜੇ ਸਨ। ਗੁਰੂ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਇੱਥੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇੱਥੇ ਗੁਰੂ ਸਾਹਿਬ ਜੀ ਨਾਲ ਸੰਬੰਧਿਤ ਕਈ ਨਿਸ਼ਾਨੀਆਂ ਸੁਰੱਖਿਅਤ ਰੱਖੀਆਂ ਗਈਆਂ ਹਨ।

**ਗੁਰਦੁਆਰਾ ਮੰਜੀ ਸਾਹਿਬ, ਅੰਬਾਲਾ:** ਗੁਰਦੁਆਰਾ ਮੰਜੀ ਸਾਹਿਬ ਜ਼ਿਲ੍ਹਾ ਅਤੇ ਨਗਰ ਅੰਬਾਲਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਗੁਰਦੁਆਰਾ ਮੰਜੀ ਸਾਹਿਬ ਅੰਬਾਲਾ, ਗੁਰਦੁਆਰਾ ਬਾਉਲੀ ਸਾਹਿਬ ਪਾਤਸ਼ਾਹੀ ਛੇਵੀਂ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ।

**ਗੁਰਦੁਆਰਾ ਸਤਿਸੰਗ ਸਾਹਿਬ, ਅੰਬਾਲਾ:** ਹਰਿਆਣਾ ਦੇ ਜ਼ਿਲ੍ਹਾ ਅਤੇ ਨਗਰ ਅੰਬਾਲਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਤਿਸੰਗ ਸਾਹਿਬ ਸੁਸ਼ੋਭਿਤ ਹੈ। ਇੱਥੇ ਭਾਈ ਜੈਤਾ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸੀਸ ਸ੍ਰੀ ਅਨੰਦਪੁਰ ਸਾਹਿਬ ਲਿਜਾਂਦੇ ਸਮੇਂ ਰਸਤੇ ਵਿਚ ਰੁਕੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਨੰਦਪੁਰ ਸਾਹਿਬ ਤੋਂ ਕੁਰੂਕਸ਼ੇਤਰ ਜਾਂਦੇ ਸਮੇਂ ਰਸਤੇ ਵਿਚ ਇੱਥੇ ਬਿਰਾਜੇ ਸਨ। ਆਪਣੇ ਇਸ ਨਿਵਾਸ ਕਾਲ ਦੌਰਾਨ ਜਿਸ ਅਸਥਾਨ 'ਤੇ ਗੁਰੂ ਸਾਹਿਬ ਸਿੱਖ ਸੰਗਤਾਂ ਨਾਲ ਵਿਚਾਰਾਂ ਕਰਦੇ ਅਕਾਲ ਉਸਤਤ ਕਰਦੇ ਰਹੇ, ਉੱਥੇ ਆਪ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ 'ਸਤਿਸੰਗ ਸਾਹਿਬ' ਸੁਸ਼ੋਭਿਤ ਹੈ।

**ਗੁਰਦੁਆਰਾ ਟੋਕਾ ਸਾਹਿਬ, ਅੰਬਾਲਾ:** ਹਰਿਆਣਾ ਰਾਜ ਦੇ ਜ਼ਿਲ੍ਹਾ ਅੰਬਾਲਾ ਦੀ ਤਹਿਸੀਲ ਨਰਾਇਣਗੜ੍ਹ ਤੋਂ ੯ ਕਿਲੋਮੀਟਰ ਦੂਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦਗਾਰ ਵਜੋਂ ਗੁਰਦੁਆਰਾ ਟੋਕਾ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਉਂਟਾ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਜਾਂਦਿਆਂ ਰਸਤੇ ਵਿਚ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਸੂਲਰ (ਅੰਬਾਲਾ):** ਹਰਿਆਣਾ ਰਾਜ ਦੇ ਜ਼ਿਲ੍ਹਾ ਅੰਬਾਲਾ ਵਿਖੇ ਪਿੰਡ ਸੂਲਰ ਸਥਿਤ ਹੈ। ਗੁਰੂ ਸਾਹਿਬ ਆਪਣੇ ਲਖਨੌਰ ਨਿਵਾਸ ਦੌਰਾਨ ਇੱਥੇ ਪਧਾਰੇ ਸਨ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ।

### ਜ਼ਿਲ੍ਹਾ ਯਮੁਨਾਨਗਰ

**ਗੁਰਦੁਆਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਕਪਾਲ ਮੋਚਨ:** ਹਰਿਆਣਾ ਦੇ ਜ਼ਿਲ੍ਹਾ ਯਮੁਨਾਨਗਰ ਦੀ ਤਹਿਸੀਲ ਜਗਾਧਰੀ ਦੇ ਨਗਰ ਕਪਾਲ ਮੋਚਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਗਾਧਰੀ ਤੋਂ ਚੱਲ ਕੇ ਸਢੌਰੇ ਜਾਂਦੇ ਹੋਏ ਰਸਤੇ ਵਿਚ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਹਨੂੰਮਾਨ ਗੇਟ, ਜਗਾਧਰੀ:** ਹਰਿਆਣਾ ਦੇ ਜ਼ਿਲ੍ਹਾ ਯਮੁਨਾਨਗਰ ਦੇ ਸ਼ਹਿਰ ਜਗਾਧਰੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਹੈ। ਇੱਥੇ ਹਨੂੰਮਾਨ ਗੇਟ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਸਦੀਵੀ ਯਾਦਗਾਰ ਵਜੋਂ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਜਨਮ ਅਸਥਾਨ ਪੀਰ ਬੁੱਧੂ ਸ਼ਾਹ, ਸਢੌਰਾ:** ਹਰਿਆਣਾ ਰਾਜ ਦੇ ਜ਼ਿਲ੍ਹਾ ਯਮੁਨਾਨਗਰ ਵਿਖੇ ਇਤਿਹਾਸਿਕ ਪਿੰਡ ਸਢੌਰਾ ਸਥਿਤ ਹੈ। ਇਹ ਗੁਰੂ-ਘਰ ਦੇ ਪਰਮ ਸ਼ਰਧਾਲੂ ਪੀਰ ਬੁੱਧੂ ਸ਼ਾਹ ਦਾ ਜਨਮ ਅਸਥਾਨ ਹੈ। ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਉਂਟਾ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਨੂੰ ਵਾਪਸ ਆਉਂਦਿਆਂ ਇੱਥੇ ਠਹਿਰੇ ਸਨ। ਰਵਾਇਤ ਅਨੁਸਾਰ ਭੰਗਾਣੀ ਦੇ ਯੁੱਧ ਸਮੇਂ ਪੀਰ ਬੁੱਧੂ ਸ਼ਾਹ ਵੱਲੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕੀਤੀ ਤਨੋ-ਮਨੋ ਸਹਾਇਤਾ ਤੋਂ ਖੁਸ਼ ਹੋ ਕੇ ਗੁਰੂ ਸਾਹਿਬ ਆਪ ਚੱਲ ਕੇ ਸਢੌਰੇ ਵਿਖੇ ਪੀਰ ਬੁੱਧੂ ਸ਼ਾਹ ਜੀ ਦੇ ਘਰ ਪਹੁੰਚੇ।

**ਗੁਰਦੁਆਰਾ ਸੰਤੋਖਪੁਰਾ ਸਾਹਿਬ, ਛਛਰੋਲੀ:** ਛਛਰੌਲੀ, ਹਰਿਆਣਾ ਰਾਜ ਦੇ ਜ਼ਿਲ੍ਹਾ ਯਮੁਨਾਨਗਰ ਦਾ ਮੁੱਖ ਨਗਰ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਉਂਟਾ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਵਾਪਸ ਜਾਂਦਿਆਂ ਇੱਥੇ ਬਿਰਾਜੇ ਸਨ। ਰਵਾਇਤ ਅਨੁਸਾਰ ਇੱਥੇ ਗੁਰੂ-ਘਰ ਦਾ ਸ਼ਰਧਾਲੂ ਭਾਈ ਸੰਤੋਖ ਦਾਸ ਰਹਿੰਦਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਸ ਦੇ ਡੇਰੇ ਵਿਚ ਆ ਕੇ ਬਿਰਾਜੇ ਅਤੇ ਉਸ ਨੂੰ ਇਸ ਥਾਂ ਦਾ ਪ੍ਰਚਾਰਕ ਨਿਯੁਕਤ ਕੀਤਾ। ਇੱਥੇ ਗੁਰੂ ਸਾਹਿਬ ਜੀ ਦੀ ਆਮਦ ਦੀ ਸਦੀਵੀ ਯਾਦਗਾਰ ਗੁਰਦੁਆਰਾ ਸੰਤੋਖਪੁਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਗੋਲਪੁਰਾ ਸਾਹਿਬ, ਛੋਟਾ ਮਰ੍ਹਵਾ:** ਹਰਿਆਣਾ ਰਾਜ ਦੇ ਜ਼ਿਲ੍ਹਾ ਯਮੁਨਾਨਗਰ ਦੇ ਪਿੰਡ ਛੋਟਾ ਮਰ੍ਹਵਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਵੇਰਵਿਆਂ ਅਨੁਸਾਰ ਗੁਰੂ ਸਾਹਿਬ ਪਾਉਂਟਾ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਜਾਣ ਸਮੇਂ ਇੱਥੇ ਬਿਰਾਜੇ ਸਨ। ਰਵਾਇਤ ਅਨੁਸਾਰ ਗੁਰੂ ਸਾਹਿਬ ਦਾ ਬਾਜ਼ ਜਿਸ ਦਾ ਨਾਂ 'ਗੋਲਾ' ਸੀ ਉੱਡ ਕੇ ਇਸ ਪਿੰਡ ਦੇ ਦਰੱਖਤ ਉੱਤੇ ਆ ਬੈਠਾ। ਗੁਰੂ ਸਾਹਿਬ ਦੇ ਸਿੱਖ ਉਸ ਬਾਜ਼ ਨੂੰ ਵਾਪਸ ਨਾ ਲਿਆ ਸਕੇ। ਅਖੀਰ ਗੁਰੂ ਸਾਹਿਬ ਆਪ ਗਏ ਅਤੇ ਆਪਣੇ ਬਾਜ਼ ਨੂੰ ਅਵਾਜ਼ ਮਾਰ ਕੇ ਵਾਪਸ ਬੁਲਾਇਆ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਗੋਲਪੁਰਾ ਸੁਸ਼ੋਭਿਤ ਹੈ।

**ਗੁਰਦੁਆਰਾ ਅੰਗਮਪੁਰਾ ਸਾਹਿਬ ਪਾਤ: ਦਸਵੀਂ, ਬਲਾਚੌਰ (ਯਮੁਨਾਨਗਰ):** ਹਰਿਆਣਾ ਰਾਜ ਦੇ ਜ਼ਿਲ੍ਹਾ ਯਮੁਨਾਨਗਰ ਦੇ ਨਗਰ ਬਲਾਚੌਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਛਛਰੌਲੀ ਤੋਂ ਜਗਾਧਰੀ ਆਉਂਦੇ ਸਮੇਂ ਰਸਤੇ ਵਿਚ ਇੱਥੇ ਪਧਾਰੇ ਸਨ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਸਦੀਵੀ ਯਾਦਗਾਰ ਵਜੋਂ ਗੁਰਦੁਆਰਾ ਅਗੰਮਪੁਰਾ ਸਾਹਿਬ ਸੁਸ਼ੋਭਿਤ ਹੈ।

## ਜ਼ਿਲ੍ਹਾ ਕੁਰੂਕਸ਼ੇਤਰ

**ਗੁਰਦੁਆਰਾ ਸ੍ਰੀ ਬਾਉਲੀ ਸਾਹਿਬ, ਪਿਹੋਵਾ:** ਹਰਿਆਣਾ ਦੇ ਜ਼ਿਲ੍ਹਾ ਕੁਰੂਕਸ਼ੇਤਰ ਦੇ ਨਗਰ ਪਿਹੋਵਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਸਾਹਿਬ, ਸ੍ਰੀ ਗੁਰੂ ਅਮਰਦਾਸ ਜੀ,

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਵੀ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬਾਨ ਦੀ ਆਮਦ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਬਾਉਲੀ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਮੰਜੀ ਸਾਹਿਬ, ਪਿਹੋਵਾ:** ਗੁਰਦੁਆਰਾ ਮੰਜੀ ਸਾਹਿਬ ਪਿਹੋਵਾ, ਗੁਰਦੁਆਰਾ ਬਾਉਲੀ ਸਾਹਿਬ ਦੇ ਨਜ਼ਦੀਕ ਹੀ ਸਥਿਤ ਹੈ।ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਸਾਹਿਬ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਵੀ ਪ੍ਰਾਪਤ ਹੈ।

**ਗੁਰਦੁਆਰਾ ਦਮਦਮਾ ਸਾਹਿਬ, ਸਯਾਣਾ ਸੈਯਦਾਂ:** ਹਰਿਆਣਾ ਜ਼ਿਲ੍ਹਾ ਕੁਰੂਕਸ਼ੇਤਰ ਵਿਖੇ ਪਿਹੋਵਾ-ਚੀਕਾ ਮਾਰਗ 'ਤੇ ਪਿੰਡ ਸਯਾਣਾ ਸੈਯਦਾਂ ਸਥਿਤ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇਸ ਪਿੰਡ ਵਿਚ ਦੋ ਵਾਰ ਪਧਾਰੇ। ਪਹਿਲੀ ਵਾਰ ਆਪਣੇ ਬਚਪਨ ਵਿਚ ਜਦੋਂ ਉਹ ਆਪਣੇ ਨਾਨਕੇ ਪਿੰਡ ਲਖਨੌਰ ਠਹਿਰੇ ਸਨ ਅਤੇ ਦੂਸਰੀ ਵਾਰ ਸ੍ਰੀ ਅਨੰਦਪੁਰ ਸਾਹਿਬ ਤੋਂ ਚੱਲ ਕੇ ਇੱਥੇ ਬਿਰਾਜੇ ਸਨ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਮਦ ਦੀ ਸਦੀਵੀ ਯਾਦਗਾਰ ਵਜੋਂ ਗੁਰਦੁਆਰਾ ਦਮਦਮਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਜੋੜਾ ਸਾਹਿਬ, ਸਯਾਣਾ ਸੈਯਦਾਂ:** ਗੁਰਦੁਆਰਾ ਜੋੜਾ ਸਾਹਿਬ, ਕੁਰੂਕਸ਼ੇਤਰ ਦੇ ਪਿੰਡ ਸਯਾਣਾ ਸੈਯਦਾਂ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਸਦੀਵੀ ਯਾਦਗਾਰ ਵਜੋਂ ਸੁਸ਼ੋਭਿਤ ਹੈ। ਇਹ ਅਸਥਾਨ ਗੁਰੂ ਸਾਹਿਬ ਜੀ ਦੇ ਪਰਮ ਸ਼ਰਧਾਲੂ ਦੀ ਰਿਹਾਇਸ਼ਗਾਹ ਸੀ। ਉਸ ਦੀ ਪ੍ਰੇਮਮਈ ਬੇਨਤੀ ਉਪਰੰਤ ਗੁਰੂ ਸਾਹਿਬ ਇੱਥੇ ਉਸ ਦੇ ਘਰ ਪਧਾਰੇ, ਜਿੱਥੇ ਉਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਲੱਕੜੀ ਦੀਆਂ ਖੜਾਵਾਂ ਭੇਟ ਕੀਤੀਆਂ। ਗੁਰੂ ਸਾਹਿਬ ਜੀ ਨੇ ਖੁਸ਼ ਹੋ ਕੇ ਉਸ ਨੂੰ ਆਪਣਾ ਚਮੜੇ ਦਾ ਜੋੜਾ ਬਖ਼ਸ਼ਿਸ਼ ਕੀਤਾ, ਜੋ ਅੱਜ ਵੀ ਇੱਥੇ ਗੁਰਦੁਆਰਾ ਸਾਹਿਬ ਸੁਰੱਖਿਅਤ ਰੱਖਿਆ ਗਿਆ ਹੈ।

**ਗੁਰਦੁਆਰਾ ਸ੍ਰੀ ਕਰਾਹ ਸਾਹਿਬ, ਕਰਾਹ:** ਹਰਿਆਣਾ ਦੇ ਜ਼ਿਲ੍ਹਾ ਕੁਰੂਕਸ਼ੇਤਰ ਦੇ ਪਿਹੋਵਾ-ਚੀਕਾ ਮਾਰਗ ਉੱਤੇ ਪਿੰਡ ਕਰਾਹ ਸੁਸ਼ੋਭਿਤ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਿੰਡ ਸਯਾਣਾ ਸੈਯਦਾਂ ਤੋਂ ਚੱਲ ਕੇ ਇੱਥੇ ਪਹੁੰਚੇ ਸਨ। ਇੱਥੇ ਉਨ੍ਹਾਂ ਨੇ ਜਿਸ ਇਮਲੀ ਦੇ ਦਰੱਖਤ ਹੇਠਾਂ ਬਿਰਾਜ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਵੱਲੋਂ ਥਾਪੇ ਮਸੰਦ ਨੂੰ ਤਾੜਨਾ ਕੀਤੀ ਸੀ, ਉਹ ਰੁੱਖ ਅੱਜ ਵੀ ਗੁਰਦੁਆਰਾ ਸਾਹਿਬ ਵਿਖੇ ਮੌਜੂਦ ਹੈ।

**ਗੁਰਦੁਆਰਾ ਪੱਟਾ ਸਾਹਿਬ, ਕੁਰੂਕਸ਼ੇਤਰ:** ਹਰਿਆਣਾ ਦੇ ਜ਼ਿਲ੍ਹਾ ਅਤੇ ਨਗਰ ਕੁਰੂਕਸ਼ੇਤਰ ਵਿਖੇ ਮੁਹੱਲਾ ਸੌਦਾਗਰਾਂ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਪੱਟਾ ਸਾਹਿਬ ਸੁਸ਼ੋਭਿਤ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਤਾ ਗੁਜਰੀ ਜੀ ਅਤੇ ਮਾਤਾ ਸੁੰਦਰੀ ਜੀ ਸਮੇਤ ਇੱਥੇ ਗੁਰੂ-ਘਰ ਦੇ ਸ਼ਰਧਾਲੂ ਮਨੀ ਰਾਮ ਨਾਂ ਦੇ ਬ੍ਰਾਹਮਣ ਘਰ ਪਹੁੰਚੇ, ਜਿਸ ਨੇ ਗੁਰੂ-ਪਰਵਾਰ ਦੀ ਸੇਵਾ ਕਰ ਗੁਰੂ ਸਾਹਿਬ ਵੱਲੋਂ ਤਾਂਬੇ ਦੇ ਪੱਟੇ ਦੀ ਬਖ਼ਸ਼ਿਸ਼ ਪ੍ਰਾਪਤ ਕੀਤੀ।

**ਗੁਰਦੁਆਰਾ ਰਾਜਘਾਟ ਸਾਹਿਬ ਪਾਤਸ਼ਾਹੀ ਦਸਵੀਂ, ਕੁਰੂਕਸ਼ੇਤਰ:** ਹਰਿਆਣਾ ਦੇ ਜ਼ਿਲ੍ਹਾ ਅਤੇ ਨਗਰ ਕੁਰੂਕਸ਼ੇਤਰ ਵਿਖੇ ਬ੍ਰਹਮ ਸਰੋਵਰ ਦੇ ਨੇੜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਰਾਜਘਾਟ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਤਾ ਗੁਜਰੀ ਜੀ ਅਤੇ ਮਾਤਾ ਸੁੰਦਰੀ ਜੀ ਸਮੇਤ ਇੱਥੇ ਪਹੁੰਚ ਕੇ ਖੀਰ, ਪੂੜਿਆਂ ਦਾ ਲੰਗਰ ਲਗਾਇਆ ਅਤੇ ਢੋਂਗੀ ਜੋਗੀਆਂ ਨੂੰ ਤ੍ਰਿਪਤ ਕਰ ਸੁਮੱਤ ਬਖ਼ਸ਼ੀ ਸੀ।

**ਗੁਰਦੁਆਰਾ ਜੋਤੀਸਰ ਸਾਹਿਬ, ਪਾਤਸ਼ਾਹੀ ਦਸਵੀਂ:** ਗੁਰਦੁਆਰਾ ਜੋਤੀਸਰ ਸਾਹਿਬ ਪਾਤਸ਼ਾਹੀ ਦਸਵੀਂ ਹਰਿਆਣਾ ਦੇ ਜ਼ਿਲ੍ਹਾ ਕੁਰੂਕਸ਼ੇਤਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ।

**ਗੁਰਦੁਆਰਾ ਸ਼ੀਸ਼ ਮਹਿਲ ਸਾਹਿਬ, ਪਿਹੋਵਾ:** ਹਰਿਆਣਾ ਦੇ ਜ਼ਿਲ੍ਹਾ ਕੁਰੂਕਸ਼ੇਤਰ ਦੇ ਨਗਰ ਪਿਹੋਵਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਸਾਹਿਬ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਵੀ ਪ੍ਰਾਪਤ ਹੈ। ਸ੍ਰੋਤਾਂ ਅਨੁਸਾਰ ਸੱਯਦ ਭੀਖਣ ਸ਼ਾਹ ਨੂੰ ਪਿੰਡ ਘੜਾਮ ਵਿਖੇ ਦਰਸ਼ਨ ਦੇਣ ਉਪਰੰਤ ਸਯਾਣਾ ਸੈਯਦਾਂ ਜਾਂਦੇ ਸਮੇਂ ਰਸਤੇ ਵਿਚ ਗੁਰੂ ਸਾਹਿਬ ਇੱਥੇ ਬਿਰਾਜੇ ਸਨ। ਇੱਥੇ ਗੁਰੂ ਸਾਹਿਬ ਜੀ ਨੇ ਧਰਮ ਦੇ ਨਾਂ 'ਤੇ ਦਾਨ ਲੈਣ ਵਾਲੇ ਢੋਂਗੀਆਂ ਨੂੰ ਰੋਕਦਿਆਂ ਸੁਮੱਤ ਬਖਸ਼ਿਸ਼ ਕੀਤੀ ਸੀ।

## ਜ਼ਿਲ੍ਹਾ ਪੰਚਕੂਲਾ

**ਗੁਰਦੁਆਰਾ ਸ੍ਰੀ ਬਾਉਲੀ ਸਾਹਿਬ, ਮਨਸਾ ਦੇਵੀ, ਪੰਚਕੂਲਾ:** ਹਰਿਆਣਾ ਰਾਜ ਦੇ ਜ਼ਿਲ੍ਹਾ ਅਤੇ ਨਗਰ ਪੰਚਕੂਲਾ ਵਿਖੇ ਮਨਸਾ ਦੇਵੀ ਮੰਦਰ ਦੇ ਨਜ਼ਦੀਕ ਗੁਰਦੁਆਰਾ ਸ੍ਰੀ ਬਾਉਲੀ ਸਾਹਿਬ ਸੁਸ਼ੋਭਿਤ ਹੈ। ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ ਛੋਹ ਵੀ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਜੀ ਨੇ ਆਪਣੇ ੭੦੦ ਸਿੰਘਾਂ ਸਮੇਤ ਇੱਥੇ ਪਹੁੰਚ ਕੇ ਇਤਿਹਾਸਿਕ ਬਾਉਲੀ ਦਾ ਜਲ ਛਕਿਆ ਸੀ।

**ਗੁਰਦੁਆਰਾ ਸ੍ਰੀ ਕੂਹਣੀ ਸਾਹਿਬ, ਪੰਚਕੂਲਾ:** ਹਰਿਆਣਾ ਦੇ ਜ਼ਿਲ੍ਹਾ ਅਤੇ ਨਗਰ ਪੰਚਕੂਲਾ ਵਿਖੇ ਮਨਸਾ ਦੇਵੀ ਮੰਦਰ ਦੇ ਨਜ਼ਦੀਕ ਪਿੰਡ ਭੈਂਸਾ ਟਿੱਬਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਕੂਹਣੀ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਨਰਾਇਣਪੁਰ ਤੋਂ ਚੱਲ ਕੇ ਇੱਥੇ ਪਧਾਰ ਕੇ ੧੭ ਪਹਿਰ ਕੂਹਣੀ ਲਾ ਕੇ ਅਕਾਲ ਪੁਰਖ ਵਾਹਿਗੁਰੂ ਦੀ ਉਸਤਤ ਕੀਤੀ। ਇੱਥੇ ਹੀ ਆਪ ਜੀ ਨੇ ਆਪਣੀ ਇਕ ਅਨਪੂਰਨਾ ਨਾਂ ਦੀ ਸ਼ਰਧਾਲੂ ਨੂੰ ਦਰਸ਼ਨ ਦੇ ਕੇ ਪ੍ਰਸੰਨ ਕੀਤਾ।

**ਗੁਰਦੁਆਰਾ ਸਾਹਿਬ ਮਾਣਕ ਟੱਬਰਾ, ਰਾਏਪੁਰ ਰਾਣੀ:** ਹਰਿਆਣਾ ਦੇ ਜ਼ਿਲ੍ਹਾ ਪੰਚਕੂਲਾ ਦੇ ਰਾਏਪੁਰ ਰਾਣੀ-ਮੋਰਨੀ ਮਾਰਗ 'ਤੇ ਸਥਿਤ ਮਾਣਕ ਟੱਬਰਾ ਪਿੰਡ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਭੰਗਾਣੀ ਦੇ ਯੁੱਧ ਉਪਰੰਤ ਸ੍ਰੀ ਅਨੰਦਪੁਰ ਸਾਹਿਬ ਜਾਂਦੇ ਸਮੇਂ ਨਾਹਣ, ਸਢੌਰਾ ਆਦਿ ਤੋਂ ਹੁੰਦੇ ਹੋਏ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਕਿਲ੍ਹਾ ਰਾਣੀ ਕਾ ਰਾਏਪੁਰ:** ਹਰਿਆਣਾ ਦੇ ਜ਼ਿਲ੍ਹਾ ਪੰਚਕੂਲਾ ਵਿਖੇ ਰਾਣੀ

ਕਾ ਰਾਏਪੁਰ ਪਿੰਡ ਸਥਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਾਉਂਟਾ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਵਾਪਸ ਜਾਂਦੇ ਸਮੇਂ ਇੱਥੋਂ ਨਜ਼ਦੀਕ ਮਾਣਕ ਟੱਬਰਾ ਪਿੰਡ ਵਿਖੇ ਆਏ ਸਨ। ਰਵਾਇਤ ਅਨੁਸਾਰ ਇੱਥੋਂ ਦਾ ਰਾਜਾ ਫਤਿਹ ਸਿੰਘ ਗੁਆਂਢੀ ਪਠਾਣ ਸਰਦਾਰਾਂ ਤੋਂ ਡਰਦਾ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਨਾ ਆਇਆ। ਪਰੰਤੂ ਰਾਜੇ ਦੀ ਰਾਣੀ ਨੇ ਪਸ਼ਚਾਤਾਪ ਕਰਦਿਆਂ ਗੁਰੂ ਸਾਹਿਬ ਨੂੰ ਬੇਨਤੀ ਕਰ ਰਾਏਪੁਰ ਵਿਖੇ ਆਪਣੇ ਕਿਲ੍ਹੇ ਵਿਚ ਠਹਿਰਾਇਆ। ਇੱਥੇ ਪੁਰਾਣੇ ਕਿਲ੍ਹੇ ਅੰਦਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਨਾਢਾ ਸਾਹਿਬ, ਪਾਤਸ਼ਾਹੀ ਦਸਵੀਂ, ਪੰਚਕੂਲਾ:** ਹਰਿਆਣਾ ਰਾਜ ਦੇ ਜ਼ਿਲ੍ਹਾ ਪੰਚਕੂਲਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਸ੍ਰੀ ਅਨੰਦਪੁਰ ਸਾਹਿਬ ਵਾਪਸ ਜਾਂਦੇ ਹੋਏ ਰਸਤੇ ਵਿਚਲੇ ਪਿੰਡਾਂ ਦਾ ਦੌਰਾ ਕਰਦੇ ਹੋਏ ਇੱਥੇ ਬਿਰਾਜੇ ਸਨ। ਇੱਥੇ ਇਕ ਗਰੀਬ ਨਾਢੂ ਨਾਂ ਦੇ ਆਜੜੀ ਨੇ ਆਪਣੀਆਂ ਸਾਰੀਆਂ ਭੇਡਾਂ-ਬੱਕਰੀਆਂ ਦਾ ਦੁੱਧ ਗੁਰੂ ਸਾਹਿਬ ਅਤੇ ਉਨ੍ਹਾਂ ਦੇ ਸਿੰਘਾਂ ਦੀ ਸੇਵਾ ਵਿਚ ਭੇਟ ਕਰ ਦਿੱਤਾ। ਗੁਰੂ ਸਾਹਿਬ ਜੀ ਨੇ ਉਸ ਦੀ ਸੇਵਾ ਤੋਂ ਖੁਸ਼ ਹੋ ਕੇ ਉਸ ਨੂੰ ਬਖ਼ਸ਼ਿਸ਼ ਕੀਤੀ ਕਿ ਉਸ ਦਾ ਨਾਂ ਸਦੀਵੀ ਕਾਇਮ ਰਹੇਗਾ। ਇਸ ਅਸਥਾਨ 'ਤੇ ਗੁਰੂ ਸਾਹਿਬ ਜੀ ਦੀ ਸਦੀਵੀ ਯਾਦਗਾਰ ਵਜੋਂ ਗੁਰਦੁਆਰਾ ਨਾਢਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਡਕਰਾ:** ਹਰਿਆਣਾ ਰਾਜ ਦੇ ਜ਼ਿਲ੍ਹਾ ਪੰਚਕੂਲਾ ਵਿਖੇ ਰਾਣੀ ਕਾ ਰਾਏਪੁਰ ਦੇ ਨਜ਼ਦੀਕ ਪਿੰਡ ਡਕਰਾ ਸਥਿਤ ਹੈ। ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਾਉਂਟਾ ਸਾਹਿਬ ਤੋਂ ਮਾਣਕ ਟੱਬਰਾ ਜਾਂਦੇ ਹੋਏ ਰਸਤੇ ਵਿਚ ਇੱਥੇ ਪਧਾਰੇ ਸਨ।

## ਜ਼ਿਲ੍ਹਾ ਸਿਰਸਾ

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਸਿਰਸਾ:** ਹਰਿਆਣਾ ਰਾਜ ਦੇ ਜ਼ਿਲ੍ਹਾ ਅਤੇ ਨਗਰ ਸਿਰਸਾ ਦੇ ਨੋਹਰੀਆ ਬਜ਼ਾਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਸਦੀਵੀ ਯਾਦ ਵਜੋਂ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਤਲਵੰਡੀ ਸਾਬੋ ਤੋਂ ਦੱਖਣ ਵੱਲ ਜਾਂਦੇ ਹੋਏ ਕੇਵਲ-ਝੋਰੜ ਆਦਿ ਪਿੰਡਾਂ ਤੋਂ ਹੁੰਦੇ ਹੋਏ ਗੁਰੂ ਸਾਹਿਬ ਰਸਤੇ ਵਿਚ ਇੱਥੇ ਲੱਖੀ ਤਲਾਬ ਦੇ ਕਿਨਾਰੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਕੇਵਲ:** ਹਰਿਆਣਾ ਰਾਜ ਦੇ ਜ਼ਿਲ੍ਹਾ ਸਿਰਸਾ ਦੇ ਪਿੰਡ ਕੇਵਲ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਮਦਮਾ ਸਾਹਿਬ ਤੋਂ ਦੱਖਣ ਵੱਲ ਜਾਂਦੇ ਹੋਏ ਰਸਤੇ ਵਿਚ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਝੋਰੜ:** ਹਰਿਆਣਾ ਦੇ ਜ਼ਿਲ੍ਹਾ ਸਿਰਸਾ ਵਿਖੇ ਪਿੰਡ ਝੋਰੜ ਸਥਿਤ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਤਲਵੰਡੀ ਸਾਬੋ ਤੋਂ ਸਿਰਸਾ ਜਾਣ ਸਮੇਂ ਇੱਥੇ ਬਿਰਾਜੇ ਅਤੇ ਜੰਡ ਦੇ ਇਕ ਦਰੱਖਤ ਨਾਲ ਆਪਣਾ ਘੋੜਾ ਬੰਨ੍ਹਿਆ ਸੀ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਮਧੋਸਿੰਘਾਣਾ:** ਹਰਿਆਣਾ ਰਾਜ ਦੇ ਜ਼ਿਲ੍ਹਾ ਸਿਰਸਾ ਦੇ

ਪਿੰਡ ਮਧੋਸਿੰਘਾਣਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਮਦ ਦੀ ਸਦੀਵੀ ਯਾਦਗਾਰ ਵਜੋਂ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਗੁਰੂ ਸਾਹਿਬ ਸਿਰਸਾ ਤੋਂ ਦੱਖਣ ਵੱਲ ਜਾਂਦੇ ਸਮੇਂ ਰਸਤੇ ਵਿਚ ਇੱਥੇ ਬਿਰਾਜੇ ਸਨ।

## ਰਾਜਸਥਾਨ

**ਗੁਰਦੁਆਰਾ ਸ੍ਰੀ ਸੁਹਾਵਾ ਸਾਹਿਬ, ਸੁਹਾਵਾ (ਚੁਰੂ):** ਰਾਜਸਥਾਨ ਦੇ ਜ਼ਿਲ੍ਹਾ ਚੁਰੂ ਦੇ ਪਿੰਡ ਸੁਹਾਵਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਗੁਰਦੁਆਰਾ ਸ੍ਰੀ ਸੁਹਾਵਾ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਚਰਨ ਛੋਹ ਵੀ ਪ੍ਰਾਪਤ ਹੈ। ਭਾਈ ਡੱਲੇ ਦੀ ਭੈਣ ਇੱਥੇ ਹੀ ਗੁਰੂ ਸਾਹਿਬ ਕੋਲ ਆਪਣੇ ਭਾਈ ਦੀ ਭੁੱਲ ਬਖ਼ਸ਼ਾਉਣ ਆਈ ਸੀ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਸੁਜਾਨਗੜ੍ਹ (ਚੁਰੂ):** ਰਾਜਸਥਾਨ ਦੇ ਜ਼ਿਲ੍ਹਾ ਚੁਰੂ ਦੇ ਸ਼ਹਿਰ ਸੁਜਾਨਗੜ੍ਹ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸ੍ਰੀ ਕਬੂਤਰਸਰ ਸਾਹਿਬ, ਨੌਹਰ (ਹਨੂੰਮਾਨਗੜ੍ਹ):** ਇਤਿਹਾਸਿਕ ਸ੍ਰੋਤਾਂ ਅਨੁਸਾਰ ਰਾਜਸਥਾਨ ਦੇ ਜ਼ਿਲ੍ਹਾ ਹਨੂੰਮਾਨਗੜ੍ਹ ਦੇ ਸ਼ਹਿਰ ਨੌਹਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਣ ਹੋਣ ਦਾ ਮਾਣ ਹਾਸਲ ਹੈ। ਤਲਵੰਡੀ ਸਾਬੋ ਤੋਂ ਨੰਦੇੜ ਜਾਂਦੇ ਸਮੇਂ ਗੁਰੂ ਸਾਹਿਬ ਰਸਤੇ ਵਿਚ ਇੱਥੇ ਪਧਾਰੇ ਸਨ।

**ਗੁਰਦੁਆਰਾ ਸਾਹਿਬ ਛੀਨ ਤਲਾਈ, ਨੌਹਰ (ਹਨੂੰਮਾਨਗੜ੍ਹ):** ਰਾਜਸਥਾਨ ਦੇ ਜ਼ਿਲ੍ਹਾ ਹਨੂੰਮਾਨਗੜ੍ਹ ਦੇ ਸ਼ਹਿਰ ਨੌਹਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਛੀਨ ਤਲਾਈ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ਛੀਨ ਤਲਾਈ ਨਾਂ ਦੇ ਤਲਾਬ ਕਿਨਾਰੇ ਬਿਰਾਜੇ ਸਨ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਇਕ ਅੰਮ੍ਰਿਤ ਖੂਹੀ ਅੱਜ ਵੀ ਮੌਜੂਦ ਹੈ।

**ਗੁਰਦੁਆਰਾ ਚਰਨ ਕਮਲ ਸਾਹਿਬ ਦਾਦੂ ਦੁਆਰਾ, ਨਰਾਇਣਾ (ਜੈਪੁਰ):** ਦਾਦੂ ਪੰਥੀਆਂ ਦਾ ਮੋਢੀ ਦਾਦੂ ਰਾਜਸਥਾਨ ਦੇ ਜ਼ਿਲ੍ਹਾ ਜੈਪੁਰ ਦੇ ਨਗਰ ਨਰਾਇਣਾ ਦਾ ਰਹਿਣ ਵਾਲਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੈਪੁਰ ਤੋਂ ਦੱਖਣ ਵੱਲ ਜਾਂਦੇ ਸਮੇਂ ਰਸਤੇ ਵਿਚ ਇੱਥੇ ਬਿਰਾਜੇ ਸਨ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਚਰਨ ਕਮਲ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਮਧੂ ਸਿੰਘਾਣਾ:** ਰਾਜਸਥਾਨ ਦੇ ਝੁਝੁਨੂੰ ਜ਼ਿਲ੍ਹਾ ਦੇ ਨਗਰ ਮਧੂ ਸਿੰਘਾਣਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਪੁਸ਼ਕਰ:** ਰਾਜਸਥਾਨ ਦੇ ਜ਼ਿਲ੍ਹਾ ਅਜਮੇਰ ਦੇ ਨਗਰ ਪੁਸ਼ਕਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਗੁਰੂ ਜੀ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਬਘੌਰ:** ਰਾਜਸਥਾਨ ਦੇ ਜ਼ਿਲ੍ਹਾ ਅਲਵਰ ਦੇ ਪਿੰਡ ਬਘੌਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਰਤਲਾਮ:** ਰਾਜਸਥਾਨ ਦੇ ਜ਼ਿਲ੍ਹਾ ਅਤੇ ਸ਼ਹਿਰ ਰਤਲਾਮ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਜਾਬੜਾ:** ਰਾਜਸਥਾਨ ਦੇ ਜ਼ਿਲ੍ਹਾ ਬਾਰਨ ਦੇ ਨਗਰ ਜਾਬੜਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇੱਥੇ ਗੁਰੂ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਨਗੌਰ:** ਰਾਜਸਥਾਨ ਦੇ ਜ਼ਿਲ੍ਹਾ ਅਤੇ ਸ਼ਹਿਰ ਨਗੌਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

## ਉਤਰਾਂਚਲ

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਦੇਹਰਾਦੂਨ:** ਰਿਆਸਤ ਉਤਰਾਂਚਲ ਦੇ ਸ਼ਹਿਰ ਦੇਹਰਾਦੂਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਗੁਰੂ ਸਾਹਿਬ ਦੇਹਰਾਦੂਨ ਵਿਖੇ ਬਾਬਾ ਰਾਮਰਾਇ ਦੀ ਅੰਤਮ ਅਰਦਾਸ ਵਿਚ ਸ਼ਾਮਲ ਹੋਣ ਲਈ ਆਏ ਸਨ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

## ਉੱਤਰ ਪ੍ਰਦੇਸ਼

**ਸਿੰਘਾਸਨ ਸਥਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਅਯੁੱਧਿਆ:** ਉੱਤਰ ਪ੍ਰਦੇਸ਼ ਦੇ ਨਗਰ ਅਯੁੱਧਿਆ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸਿੰਘਾਸਨ ਸਥਾਨ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਬ੍ਰਹਮ ਕੁੰਡ ਸਾਹਿਬ, ਅਯੁੱਧਿਆ:** ਅਯੁੱਧਿਆ ਦੀ ਧਰਤੀ ਉੱਤੇ ਤਿੰਨ ਗੁਰੂ ਸਾਹਿਬਾਨ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਵਿੱਤਰ ਚਰਨ ਪਾਏ ਸਨ। ਇੱਥੇ ਉਪਰੋਕਤ ਤਿੰਨਾਂ ਗੁਰੂ ਸਾਹਿਬਾਨ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਬ੍ਰਹਮ ਕੁੰਡ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਵਿਚ ਗੁਰੂ ਸਾਹਿਬਾਨ ਨਾਲ ਸੰਬੰਧਿਤ ਪਵਿੱਤਰ ਨਿਸ਼ਾਨੀਆਂ ਅੱਜ ਵੀ ਦੇਖੀਆਂ ਜਾ ਸਕਦੀਆਂ ਹਨ।

**ਗੁਰਦੁਆਰਾ ਸਾਹਿਬ ਗੁਰੂ ਕਾ ਬਾਗ, ਛੋਟਾ ਮਿਰਜ਼ਾਪੁਰ:** ਉੱਤਰ ਪ੍ਰਦੇਸ਼ ਦੇ ਜ਼ਿਲ੍ਹਾ ਮਿਰਜ਼ਾਪੁਰ ਵਿਚ ਵਾਰਾਨਸੀ ਦੇ ਨਜ਼ਦੀਕ ਪਿੰਡ ਛੋਟਾ ਮਿਰਜ਼ਾਪੁਰ ਸਥਿਤ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਚਰਨ ਛੋਹ ਪ੍ਰਾਪਤ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਬਚਪਨ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨਾਲ ਅਹਰੋਰਾ ਤੋਂ ਬਨਾਰਸ ਜਾਂਦੇ ਸਮੇਂ ਇੱਥੇ ਠਹਿਰੇ ਸਨ।

## ਦਿੱਲੀ

**ਗੁਰਦੁਆਰਾ ਸਾਹਿਬ ਮੋਤੀ ਬਾਗ:** ਦਿੱਲੀ ਵਿਖੇ ਧੌਲਾ ਕੂੰਆਂ ਦੇ ਨਜ਼ਦੀਕ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਮੋਤੀ ਬਾਗ ਸੁਸ਼ੋਭਿਤ ਹੈ। ਬਹਾਦਰ ਸ਼ਾਹ ਦੇ ਬਾਦਸ਼ਾਹ ਬਣਨ ਉਪਰੰਤ ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਿੱਲੀ ਆਏ ਤਾਂ ਉਨ੍ਹਾਂ ਨੇ ਗੁਰਦੁਆਰਾ ਸਾਹਿਬ ਮੋਤੀ ਬਾਗ ਵਾਲੇ ਅਸਥਾਨ 'ਤੇ ਆਪਣੀ ਰਿਹਾਇਸ਼ ਰੱਖੀ ਸੀ।

**ਗੁਰਦੁਆਰਾ ਸ੍ਰੀ ਦਮਦਮਾ ਸਾਹਿਬ:** ਭਾਰਤ ਦੀ ਰਾਜਧਾਨੀ ਦਿੱਲੀ ਵਿਖੇ ਹਮਾਯੂੰ ਮਕਬਰੇ ਦੇ ਨਜ਼ਦੀਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਦਮਦਮਾ ਸਾਹਿਬ ਸੁਸ਼ੋਭਿਤ ਹੈ। ਬਾਦਸ਼ਾਹ ਬਹਾਦਰ ਸ਼ਾਹ ਦਿੱਲੀ ਵਿਖੇ ਇੱਥੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਮਿਲਿਆ ਸੀ। ਇੱਥੇ ਹੀ ਗੁਰੂ ਸਾਹਿਬ ਜੀ ਨੇ ਸ਼ਾਹੀ ਹਾਥੀ ਦੇ ਮੁਕਾਬਲੇ ਵਿਚ ਆਪਣਾ ਜੰਗੀ ਝੋਟਾ ਭੇਜਿਆ, ਜਿਸ ਨੇ ਸ਼ਾਹੀ ਹਾਥੀ ਨੂੰ ਮਾਤ ਦਿੱਤੀ ਸੀ।

## ਮੱਧ ਪ੍ਰਦੇਸ਼

**ਗੁਰਦੁਆਰਾ ਸਾਹਿਬ ਵੱਡੀ ਸੰਗਤ, ਬੁਰਹਾਨਪੁਰ:** ਮੱਧ ਪ੍ਰਦੇਸ਼ ਦੇ ਜ਼ਿਲ੍ਹਾ ਅਤੇ ਸ਼ਹਿਰ ਬੁਰਹਾਨਪੁਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਾਵਨ ਚਰਨ ਛੋਹ ਵੀ ਪ੍ਰਾਪਤ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਦਸ਼ਾਹ ਬਹਾਦਰ ਸ਼ਾਹ ਨਾਲ ਆਪਣੀ ਦੱਖਣ ਫੇਰੀ ਜਾਂਦੇ ਸਮੇਂ ਰਸਤੇ ਵਿਚ ਇੱਥੇ ਪਧਾਰੇ ਸਨ।

**ਗੁਰਦੁਆਰਾ ਸ੍ਰੀ ਚਰਨ ਕੰਵਲ ਸਾਹਿਬ, ਪਾ: ੧੦ ਜੈਸਿੰਘਪੁਰਾ, ਜੈਨਾਬਾਦ:** ਮੱਧ ਪ੍ਰਦੇਸ਼ ਦੇ ਜੈਨਾਬਾਦ ਦੇ ਨਗਰ ਜੈਸਿੰਘਪੁਰਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਗੁਰੂ ਸਾਹਿਬ ਬੁਰਹਾਨਪੁਰ ਰਹਿੰਦੇ ਸਮੇਂ ਇੱਥੇ ਪਧਾਰੇ ਸਨ। ਇੱਥੋਂ ਹੀ ਉਨ੍ਹਾਂ ਨੇ ਕੁਝ ਚੋਣਵੇਂ ਸਿੰਘਾਂ ਨਾਲ ਮਾਤਾ ਸੁੰਦਰੀ ਜੀ ਨੂੰ ਦਿੱਲੀ ਵੱਲ ਭੇਜਿਆ ਸੀ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਨਾਗਪੁਰ:** ਮੱਧ ਪ੍ਰਦੇਸ਼ ਦੇਂ ਦਰਿਆ ਨਾਗ ਦੇ ਕਿਨਾਰੇ ਸਥਿਤ ਨਗਰ ਨਾਗਪੁਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੰਦੇੜ ਨੂੰ ਜਾਂਦੇ ਸਮੇਂ ਰਸਤੇ ਵਿਚ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਉਜੈਨ:** ਮੱਧ ਪ੍ਰਦੇਸ਼ ਦੇ ਜ਼ਿਲ੍ਹਾ ਅਤੇ ਸ਼ਹਿਰ ਉਜੈਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਇੰਦੋਰ:** ਮੱਧ ਪ੍ਰਦੇਸ਼ ਦੇ ਜ਼ਿਲ੍ਹਾ ਅਤੇ ਸ਼ਹਿਰ ਇੰਦੌਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਮੰਡਲੇਸ਼ਵਰ:** ਮੱਧ ਪ੍ਰਦੇਸ਼ ਦੇ ਜ਼ਿਲ੍ਹਾ ਖੜਗਾਉਂ ਦਾ ਨਗਰ ਮੰਡਲੇਸ਼ਵਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਖੜਗਾਉਂ:** ਮੱਧ ਪ੍ਰਦੇਸ਼ ਦੇ ਜ਼ਿਲ੍ਹਾ ਅਤੇ ਸ਼ਹਿਰ ਖੜਗਾਉਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਭੀਖਨਗਾਉਂ:** ਮੱਧ ਪ੍ਰਦੇਸ਼ ਦੇ ਜ਼ਿਲ੍ਹਾ ਖੜਗਾਉਂ ਦੇ ਕਸਬਾ ਭੀਖਨਗਾਉਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਚਰਨ ਕੰਵਲ ਸਾਹਿਬ ਪਾਤਸ਼ਾਹੀ ਦਸਵੀਂ, ਇੱਛਾਪੁਰ:** ਪੱਛਮੀ ਬੰਗਾਲ ਦੇ ਜ਼ਿਲ੍ਹਾ ਉੱਤਰੀ ੨੪ ਪਰਗਨਾ ਦੇ ਕਸਬਾ ਇੱਛਾਪੁਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

## ਮਹਾਰਾਸ਼ਟਰ

**ਸੱਚਖੰਡ ਤਖਤ ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ:** ਸੱਚਖੰਡ ਤਖਤ ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ ਮਹਾਰਾਸ਼ਟਰ ਦੇ ਜ਼ਿਲ੍ਹਾ ਨੰਦੇੜ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਹ ਸਿੱਖਾਂ ਦੇ ਤਖ਼ਤ ਵਜੋਂ ਜਾਣਿਆ ਜਾਂਦਾ ਹੈ। ਇਸੇ ਅਸਥਾਨ ਉੱਤੇ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਜੀਵਨ-ਕਾਲ ਦਾ ਆਖਰੀ ਸਮਾਂ ਗੁਜ਼ਾਰਦੇ ਹੋਏ ਗੁਰਪੁਰੀ ਪਿਆਨਾ ਕੀਤੇ ਸਨ। ਇੱਥੇ ਜਿਸ ਪਾਵਨ ਅਸਥਾਨ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਤਮ-ਸੰਸਕਾਰ ਕੀਤੇ ਗਏ ਸਨ, ਉਸ ਅਸਥਾਨ 'ਤੇ ਅੰਗੀਠਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸੰਗਤ ਸਾਹਿਬ:** ਗੁਰਦੁਆਰਾ ਸੰਗਤ ਸਾਹਿਬ, ਸੱਚਖੰਡ ਤਖਤ ਸ੍ਰੀ ਹਜ਼ੂਰ ਸਾਹਿਬ ਤੋਂ ਲੱਗਭਗ ਦੋ ਕਿਲੋਮੀਟਰ ਦੂਰ ਗੋਦਾਵਰੀ ਨਦੀ ਦੇ ਕਿਨਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦਗਾਰ ਵਜੋਂ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਅਬਿਚਲ ਨਗਰ ਪਹੁੰਚਣ ਉਪਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਭ ਤੋਂ ਪਹਿਲਾਂ ਇਸੇ ਅਸਥਾਨ 'ਤੇ ਬਿਰਾਜੇ ਸਨ। ਇੱਥੇ ਹੀ ਗੁਰੂ ਜੀ ਨੇ ਢਾਲਾਂ ਭਰ-ਭਰ ਕੇ ਤਨਖਾਹਾਂ ਵੰਡੀਆਂ ਸਨ। ਗੁਰੂ ਸਾਹਿਬ ਜੀ ਛੋਹ ਪ੍ਰਾਪਤ ਪਾਵਨ ਢਾਲ ਅੱਜ ਵੀ ਗੁਰਦੁਆਰਾ ਸਾਹਿਬ ਵਿਚ ਸੰਭਾਲੀ ਹੋਈ ਹੈ।

**ਗੁਰਦੁਆਰਾ ਮਾਲ ਟੇਕਰੀ ਸਾਹਿਬ:** ਗੁਰਦੁਆਰਾ ਮਾਲ ਟੇਕੜੀ ਸਾਹਿਬ ਅਬਿਚਲ ਨਗਰ ਵਿਖੇ ਉਸ ਪਾਵਨ ਅਸਥਾਨ ਉੱਤੇ ਸੁਸ਼ੋਭਿਤ ਹੈ ਜਿੱਥੋਂ ਗੁਰੂ ਸਾਹਿਬ ਜੀ ਨੇ ਆਪਣੇ ਸੈਨਿਕਾਂ ਨੂੰ ਤਨਖਾਹਾਂ ਦੇਣ ਲਈ ਮਾਇਆ ਲੈਣ ਲਈ ਸਿੰਘਾਂ ਨੂੰ ਭੇਜਿਆ ਸੀ। ਸ੍ਰੋਤਾਂ ਅਨੁਸਾਰ ਇੱਥੇ ਮਾਇਆ ਦਾ

ਇਹ ਖਜ਼ਾਨਾ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਦਾ ਦੱਬਿਆ ਹੋਇਆ ਸੀ। ਜੋ ਗੁਰੂ ਨਾਨਕ ਸਾਹਿਬ ਦੇ ਬਚਨਾਂ ਅਨੁਸਾਰ ਖਾਲਸੇ ਦੀਆਂ ਜ਼ਰੂਰਤਾਂ ਲਈ ਵਰਤਿਆ ਗਿਆ।

**ਗੁਰਦੁਆਰਾ ਹੀਰਾ ਘਾਟ ਸਾਹਿਬ:** ਗੁਰਦੁਆਰਾ ਹੀਰਾ ਘਾਟ ਸਾਹਿਬ ਅਬਿਚਲ ਨਗਰ ਵਿਖੇ ਗੋਦਾਵਰੀ ਨਦੀ ਦੇ ਕੰਢੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਇਸ ਅਸਥਾਨ ਉੱਤੇ ਬਾਦਸ਼ਾਹ ਬਹਾਦਰ ਸ਼ਾਹ ਦੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਮੁਲਾਕਾਤ ਹੋਈ ਸੀ। ਮੁਲਾਕਾਤ ਸਮੇਂ ਬਾਦਸ਼ਾਹ ਨੇ ਗੁਰੂ ਸਾਹਿਬ ਨੂੰ ਇਕ ਕੀਮਤੀ ਹੀਰਾ ਭੇਟਾ ਕੀਤਾ ਸੀ।

**ਗੁਰਦੁਆਰਾ ਨਗੀਨਾ ਘਾਟ ਸਾਹਿਬ:** ਗੁਰਦੁਆਰਾ ਨਗੀਨਾ ਘਾਟ ਸਾਹਿਬ ਮਹਾਰਾਸ਼ਟਰ ਦੇ ਜ਼ਿਲ੍ਹਾ ਅਤੇ ਸ਼ਹਿਰ ਨੰਦੇੜ ਵਿਖੇ ਤਖਤ ਸ੍ਰੀ ਹਜ਼ੂਰ ਸਾਹਿਬ ਤੋਂ ਤਕਰੀਬਨ ਇਕ ਕਿਲੋਮੀਟਰ ਦੀ ਦੂਰੀ 'ਤੇ ਗੁਰਦੁਆਰਾ ਲੰਗਰ ਸਾਹਿਬ ਦੇ ਨਜ਼ਦੀਕ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਇੱਥੇ ਗੁਰੂ-ਘਰ ਦੇ ਇਕ ਸ਼ਰਧਾਲੂ ਵਣਜਾਰੇ ਨੇ ਗੁਰੂ ਸਾਹਿਬ ਜੀ ਨੂੰ ਬਹੁਮੁੱਲਾ ਨਗੀਨਾ ਭੇਟ ਕੀਤਾ ਸੀ।

**ਗੁਰਦੁਆਰਾ ਬੰਦਾ ਘਾਟ ਸਾਹਿਬ:** ਗੁਰਦੁਆਰਾ ਬੰਦਾ ਘਾਟ ਸਾਹਿਬ, ਨੰਦੇੜ ਵਿਖੇ ਗੁਰਦੁਆਰਾ ਨਗੀਨਾ ਘਾਟ ਸਾਹਿਬ ਦੇ ਨਜ਼ਦੀਕ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇਹ ਮਾਧੋ ਦਾਸ ਬੈਰਾਗੀ (ਬਾਬਾ ਬੰਦਾ ਸਿੰਘ ਬਹਾਦਰ) ਦਾ ਡੇਰਾ ਸੀ। ਗੁਰੂ ਸਾਹਿਬ ਜੀ ਨੇ ਇੱਥੇ ਪਹੁੰਚ ਕੇ ਉਸ ਨੂੰ ਬੈਰਾਗੀ ਤੋਂ ਸਿੰਘ ਸਜਾ ਕੇ ਪੰਜ ਤੀਰ ਅਤੇ ਨਗਾਰਾ ਬਖ਼ਸ਼ ਕੇ ਪੰਜਾਬ ਵੱਲ ਜ਼ਾਲਮਾਂ ਦਾ ਨਾਸ਼ ਕਰਨ ਲਈ ਤੋਰਿਆ ਸੀ।

**ਗੁਰਦੁਆਰਾ ਸ੍ਰੀ ਗੋਬਿੰਦ ਬਾਗ ਸਾਹਿਬ, ਨੰਦੇੜ:** ਗੁਰਦੁਆਰਾ ਸ੍ਰੀ ਗੋਬਿੰਦ ਬਾਗ ਸਾਹਿਬ ਮਹਾਰਾਸ਼ਟਰ ਦੇ ਜ਼ਿਲ੍ਹਾ ਅਤੇ ਸ਼ਹਿਰ ਨੰਦੇੜ ਵਿਖੇ ਸੁਸ਼ੋਭਿਤ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਇੱਥੇ ਚੰਦਨ ਦੇ ਬਾਗ ਹੋਇਆ ਕਰਦੇ ਸਨ। ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਤਮ ਸਸਕਾਰ ਸਮੇਂ ਚੰਦਨ ਦੀ ਲੱਕੜ ਇੱਥੋਂ ਹੀ ਲਿਆਂਦੀ ਗਈ ਸੀ। ਇਸ ਉਪਰੰਤ ਇਸ ਬਾਗ ਨੂੰ ਗੋਬਿੰਦ ਬਾਗ ਨਾਲ ਜਾਣਿਆ ਜਾਣ ਲੱਗਾ।

**ਗੁਰਦੁਆਰਾ ਤਪ ਅਸਥਾਨ ਮਾਤਾ ਸਾਹਿਬ ਦੇਵਾਂ ਜੀ:** ਗੁਰਦੁਆਰਾ ਸਾਹਿਬ ਤਪ ਅਸਥਾਨ ਮਾਤਾ ਸਾਹਿਬ ਦੇਵਾਂ ਜੀ ਨੰਦੇੜ ਸਾਹਿਬ ਵਿਖੇ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਇਹ ਅਸਥਾਨ ਮਾਤਾ ਸਾਹਿਬ ਕੌਰ ਜੀ ਦੀ ਰਿਹਾਇਸ਼ ਸੀ। ਮਾਤਾ ਜੀ ਇਸੇ ਅਸਥਾਨ ਉੱਤੇ ਭਜਨ-ਬੰਦਗੀ ਕਰਿਆ ਕਰਦੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨੰਦੇੜ ਸਾਹਿਬ ਵਿਖੇ ਬਿਰਾਜਨ ਸਮੇਂ ਇੱਥੇ ਪਰਸ਼ਾਦਾ ਛਕਣ ਲਈ ਆਇਆ ਕਰਦੇ ਸਨ। ਗੁਰਦੁਆਰਾ ਸਾਹਿਬ ਨਾਲ ਲੰਗਰ ਦੀ ਪ੍ਰਥਾ ਹੁਣ ਵੀ ਪੱਕੀ ਤਰ੍ਹਾਂ ਜੁੜੀ ਹੋਈ ਹੈ। ਇੱਥੇ ਚੌਵੀ ਘੰਟੇ ਲੰਗਰ ਚੱਲਦਾ ਰਹਿੰਦਾ ਹੈ।

**ਗੁਰਦੁਆਰਾ ਸ਼ਿਕਾਰ ਘਾਟ ਸਾਹਿਬ:** ਗੁਰਦੁਆਰਾ ਸ਼ਿਕਾਰ ਘਾਟ ਸਾਹਿਬ, ਤਖਤ ਸ੍ਰੀ ਹਜ਼ੂਰ ਸਾਹਿਬ ਤੋਂ ਛੇ ਕਿਲੋਮੀਟਰ ਦੀ ਦੂਰੀ 'ਤੇ ਗੋਦਾਵਰੀ ਨਦੀ ਦੇ ਕੰਢੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਜੋਂ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਸ਼ਿਕਾਰ ਕਰਨ ਉਪਰੰਤ ਇੱਥੇ ਅਰਾਮ ਕਰਿਆ ਕਰਦੇ ਸਨ। ਇੱਥੇ ਹੀ ਉਨ੍ਹਾਂ ਨੇ ਸਿਆਲਕੋਟ (ਪਾਕਿਸਤਾਨ) ਦੇ ਵਸਨੀਕ ਮੂਲੇ ਖੱਤਰੀ ਨੂੰ ਮੁਕਤ ਕੀਤਾ ਸੀ।

**ਗੁਰਦੁਆਰਾ ਸ੍ਰੀ ਦਮਦਮਾ ਸਾਹਿਬ, ਬਸਮਤ ਨਗਰ:** ਗੁਰਦੁਆਰਾ ਦਮਦਮਾ ਸਾਹਿਬ ਮਹਾਰਾਸ਼ਟਰ ਦੇ ਜ਼ਿਲ੍ਹਾ ਹਿੰਗੋਲੀ ਦੇ ਬਸਮਤ ਨਗਰ ਵਿਖੇ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਾਜਸਥਾਨ ਤੋਂ ਦੱਖਣ ਵੱਲ ਜਾਂਦੇ ਹੋਏ ਬਰਹਾਨਪੁਰ ਤੋਂ ਚੱਲ ਕੇ ਮਹਾਰਾਸ਼ਟਰ ਦੇ ਪਰਭਾਣ ਜ਼ਿਲ੍ਹੇ ਦੇ ਬਸਮਤ ਨਗਰ ਵਿਖੇ ਬਿਰਾਜੇ ਸਨ। ਇੱਥੇ ਕੁਝ ਦਿਨ ਅਰਾਮ ਕਰਨ ਉਪਰੰਤ ਗੁਰੂ ਸਾਹਿਬ ਨੰਦੇੜ ਪਹੁੰਚੇ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਨਾਦੁਰਾ:** ਮਹਾਰਾਸ਼ਟਰ ਦੇ ਜ਼ਿਲ੍ਹਾ ਬੁਲਦਾਨਾ ਦਾ ਨਗਰ ਨਾਦੁਰਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਖਾਮਗਾਂਵ:** ਮਹਾਰਾਸ਼ਟਰ ਦੇ ਜ਼ਿਲ੍ਹਾ ਬੁਲਦਾਨਾ ਦੇ ਸ਼ਹਿਰ ਖਾਮਗਾਉਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਬਾਲਾਪੁਰ:** ਮਹਾਰਾਸ਼ਟਰ ਦੇ ਜ਼ਿਲ੍ਹਾ ਅਕੋਲਾ ਦੇ ਸ਼ਹਿਰ ਬਾਲਾਪੁਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਅਕੋਲਾ:** ਮਹਾਰਾਸ਼ਟਰ ਦੇ ਜ਼ਿਲ੍ਹਾ ਅਤੇ ਸ਼ਹਿਰ ਅਕੋਲਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਪਾਤੂਰ:** ਮਹਾਰਾਸ਼ਟਰ ਦੇ ਜ਼ਿਲ੍ਹਾ ਅਕੋਲਾ ਦਾ ਸ਼ਹਿਰ ਪਾਤੂਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਮਾਲੇਗਾਉਂ:** ਮਹਾਰਾਸ਼ਟਰ ਦੇ ਜ਼ਿਲ੍ਹਾ ਨਾਸਿਕ ਦੇ ਸ਼ਹਿਰ ਮਾਲੇਗਾਉਂ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦਗਾਰ ਵਜੋਂ ਬਹੁਤ ਸੁੰਦਰ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

ਇਸ ਤੋਂ ਇਲਾਵਾ ਪੰਜਾਬ ਰਾਜ ਵਿਚ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦਗਾਰ ਵਜੋਂ ਲਗਭਗ ੧੬੩ ਦੇ ਕਰੀਬ ਗੁਰਦੁਆਰਾ ਸਾਹਿਬਾਨ ਸੁਸ਼ੋਭਿਤ ਹਨ। ਪਰ ਲੇਖ ਦੇ ਲੰਮੇਰਾ ਹੋਣ ਜਾਣ ਕਾਰਨ ਹੱਥਲੇ ਲੇਖ ਵਿਚ ਉਨ੍ਹਾਂ ਦੇ ਸਿਰਫ ਨਾਂ ਹੀ ਦਿੱਤੇ ਜਾ ਰਹੇ ਹਨ।

## ਪੰਜਾਬ

### ਰੂਪ ਨਗਰ

੧. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਅਟਾਰੀ
੨. ਗੁਰਦੁਆਰਾ ਰੈਣਥਾਂਭਾ ਸਾਹਿਬ ਪਾਤਸ਼ਾਹੀ ਦਸਵੀਂ, ਸਰਥਲੀ
੩. ਗੁਰਦੁਆਰਾ ਟਿੱਬੀ ਸਾਹਿਬ ਨਿਰਮੋਹਗੜ੍ਹ (ਸ਼ਾਹੀ ਟਿੱਬੀ)
੪. ਗੁਰਦੁਆਰਾ ਸਾਹਿਬ ਪਰਵਾਰ ਵਿਛੋੜਾ (ਰੂਪ ਨਗਰ)

੫. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਖੇੜਾ ਕਲਮੋਟ
੬. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਘਨੌਲਾ
੭. ਗੁਰਦੁਆਰਾ ਭੱਠਾ ਸਾਹਿਬ, ਕੋਟਲਾ ਨਿਹੰਗ
੮. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਕੋਟਲਾ ਨਿਹੰਗ ਖਾਂ
੯. ਗੁਰਦੁਆਰਾ ਦਮਦਮਾ ਸਾਹਿਬ (ਚਮਕੌਰ ਸਾਹਿਬ)
੧੦. ਗੁਰਦੁਆਰਾ ਗੜ੍ਹੀ ਸਾਹਿਬ (ਚਮਕੌਰ ਸਾਹਿਬ)
੧੧. ਗੁਰਦੁਆਰਾ ਸਾਹਿਬ ਰਣਜੀਤਗੜ੍ਹ
੧੨. ਗੁਰਦੁਆਰਾ ਤਾੜੀ ਸਾਹਿਬ
੧੩. ਗੁਰਦੁਆਰਾ ਦਮਦਮਾ ਸਾਹਿਬ ਪਾਤਸ਼ਾਹੀ ਦਸਵੀਂ, ਜਾਤੋਲੀ
੧੪. ਗੁਰਦੁਆਰਾ ਸਾਹਿਬ ਕਿਲ੍ਹਾ ਤਾਰਾਗੜ੍ਹ
੧੫. ਗੁਰਦੁਆਰਾ ਟਿੱਬੀ ਸਾਹਿਬ, ਤਾਲਾਪੁਰ
੧੬. ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਅਤੇ ਦਸਵੀਂ, ਦੁੱਘਰੀ
੧੭. ਗੁਰਦੁਆਰਾ ਬਿਬਾਨਗੜ੍ਹ ਸਾਹਿਬ (ਕੀਰਤਪੁਰ ਸਾਹਿਬ)
੧੮. ਗੁਰਦੁਆਰਾ ਗੁਰੂ ਕੇ ਮਹਿਲ (ਅਨੰਦਪੁਰ ਸਾਹਿਬ)
੧੯. ਗੁਰਦੁਆਰਾ ਕਿਲ੍ਹਾ ਹੋਲਗੜ੍ਹ ਸਾਹਿਬ
੨੦. ਗੁਰਦੁਆਰਾ ਕਿਲ੍ਹਾ ਲੋਹਗੜ੍ਹ ਸਾਹਿਬ
੨੧. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਬਿੰਦਰਖ
੨੨. ਗੁਰਦੁਆਰਾ ਦੀਦਾਰਸਰ ਸਾਹਿਬ, ਬੂਰ ਮਾਜਰਾ
੨੩. ਗੁਰਦੁਆਰਾ ਸ੍ਰੀ ਬਿਭੌਰ ਸਾਹਿਬ (ਨੰਗਲ)
੨੪. ਗੁਰਦੁਆਰਾ ਗੁਰਪਲਾਹ ਸਾਹਿਬ
੨੫. ਗੁਰਦੁਆਰਾ ਸਾਹਿਬ ਜਿੰਦਬੜੀ
੨੬. ਗੁਰਦੁਆਰਾ ਜੰਡ ਸਾਹਿਬ ਫਤਿਹਪੁਰ
੨੭. ਗੁਰਦੁਆਰਾ ਸ੍ਰੀ ਦਮਦਮਾ ਸਾਹਿਬ, ਸ੍ਰੀ ਅਨੰਦਪੁਰ ਸਾਹਿਬ
੨੮. ਗੁਰਦੁਆਰਾ ਸੀਸ ਗੰਜ ਸਾਹਿਬ (ਸ੍ਰੀ ਅਨੰਦਪੁਰ ਸਾਹਿਬ)
੨੯. ਗੁਰਦੁਆਰਾ ਸਾਹਿਬ ਅਕਾਲ ਬੁੰਗਾ (ਸ੍ਰੀ ਅਨੰਦਪੁਰ ਸਾਹਿਬ)
੩੦. ਗੁਰਦੁਆਰਾ ਮੰਜੀ ਸਾਹਿਬ (ਦੁਮਾਲਗੜ੍ਹ ਸਾਹਿਬ)
੩੧. ਗੁਰਦੁਆਰਾ ਸਾਹਿਬ ਸ਼ਹੀਦੀ ਬਾਗ

## ਸਾਹਿਬਜ਼ਾਦਾ ਅਜੀਤ ਸਿੰਘ ਨਗਰ

੩੨. ਗੁਰਦੁਆਰਾ ਦਮਦਮਾ ਸਾਹਿਬ, ਪਾਤਸ਼ਾਹੀ ਦਸਵੀਂ, ਖਿਜ਼ਰਾਬਾਦ
੩੩. ਗੁਰਦੁਆਰਾ ਭੰਡਾਰਾ ਸਾਹਿਬ, ਤਿਉੜ
੩੪. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਰਾਣੀਮਾਜਰਾ
੩੫. ਗੁਰਦੁਆਰਾ ਬਾਉਲੀ ਸਾਹਿਬ ਪਾਤਸ਼ਾਹੀ ਦਸਵੀਂ, ਢਕੌਲੀ

੩੬. ਗੁਰਦੁਆਰਾ ਲੋਹਗੜ੍ਹ ਸਾਹਿਬ ਪਾਤਸ਼ਾਹੀ ਦਸਵੀਂ, ਜ਼ੀਰਕਪੁਰ
੩੭. ਗੁਰਦੁਆਰਾ ਨਾਭਾ ਸਾਹਿਬ ਪਾਤਸ਼ਾਹੀ ਦਸਵੀਂ, ਜ਼ੀਰਕਪੁਰ

### ਲੁਧਿਆਣਾ

੩੮. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਅਤੇ ਦਸਵੀਂ, ਦੇਗਸਰ ਸਾਹਿਬ ਕਟਾਣਾ (ਲੁਧਿਆਣਾ)
੩੯. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਅਤੇ ਦਸਵੀਂ, ਚੱਕਰ:
੪੦. ਗੁਰਦੁਆਰਾ ਦਮਦਮਾ ਸਾਹਿਬ ਪਾਤਸ਼ਾਹੀ ਦਸਵੀਂ, ਜੋਧਾਂ
੪੧. ਗੁਰਦੁਆਰਾ ਪਲਾਹ ਸਾਹਿਬ ਪਾਤਸ਼ਾਹੀ ਦਸਵੀਂ, ਦੁਲੇਅ
੪੨. ਗੁਰਦੁਆਰਾ ਮੰਜੀ ਸਾਹਿਬ, ਪਾਤਸ਼ਾਹੀ ਦਸਵੀਂ, ਆਲਮਗੀਰ
੪੩. ਗੁਰਦੁਆਰਾ ਤੀਰਸਰ ਸਾਹਿਬ, ਪਾਤਸ਼ਾਹੀ ਦਸਵੀਂ, ਆਲਮਗੀਰ
੪੪. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਅਤੇ ਦਸਵੀਂ, ਹੇਰਾਂ
੪੫. ਗੁਰਦੁਆਰਾ ਸ੍ਰੀ ਪੌੜ ਸਾਹਿਬ, ਦੋਲੋ ਕਲਾਂ
੪੬. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਕਮਾਲਪੁਰਾ
੪੭. ਗੁਰਦੁਆਰਾ ਬੇਰੀ ਸਾਹਿਬ, ਪਾਤਸ਼ਾਹੀ ਦਸਵੀਂ, ਸੀਲੋਆਣੀ
੪੮. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਰਾਜੋਆਣਾ ਕਲਾਂ
੪੯. ਗੁਰਦੁਆਰਾ ਰੇਰੂ ਸਾਹਿਬ ਪਾਤਸ਼ਾਹੀ ਦਸਵੀਂ, ਰਾਮਪੁਰ
੫੦. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸਹਿਜੋਮਾਜਰਾ
੫੧. ਗੁਰਦੁਆਰਾ ਝਾੜ ਸਾਹਿਬ ਪਾਤਸ਼ਾਹੀ ਦਸਵੀਂ, ਚੂਹੜਪੁਰ
੫੨. ਗੁਰਦੁਆਰਾ ਚੁਬਾਰਾ ਸਾਹਿਬ ਪਾਤਸ਼ਾਹੀ ਦਸਵੀਂ, ਮਾਛੀਵਾੜਾ
੫੩. ਗੁਰਦੁਆਰਾ ਚਰਨ ਕੰਵਲ ਸਾਹਿਬ ਪਾਤਸ਼ਾਹੀ ਦਸਵੀਂ, ਮਾਛੀਵਾੜਾ
੫੪. ਗੁਰਦੁਆਰਾ ਸਾਹਿਬ ਉੱਚ ਦਾ ਪੀਰ, ਮਾਛੀਵਾੜਾ
੫੫. ਗੁਰਦੁਆਰਾ ਸ੍ਰੀ ਕ੍ਰਿਪਾਨ ਭੇਟ ਸਾਹਿਬ, ਮਾਛੀਵਾੜਾ
੫੬. ਗੁਰਦੁਆਰਾ ਸਾਹਿਬ ਸ਼ਤਰੰਜਸਰ, ਬੱਸੀਆਂ
੫੭. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਲੰਮਾ
੫੮. ਗੁਰਦੁਆਰਾ ਦਮਦਮਾ ਸਾਹਿਬ, ਸਾਹਨੇਵਾਲ
੫੯. ਗੁਰਦੁਆਰਾ ਸ੍ਰੀ ਘੇਰਾ ਸਾਹਿਬ, ਪਾਤਸ਼ਾਹੀ ਦਸਵੀਂ, ਸਾਹਨੇਵਾਲ
੬੦. ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਦਸਵੀਂ, ਮੋਹੀ
੬੧. ਗੁਰਦੁਆਰਾ ਜੌੜੀਆਂ ਸਾਹਿਬ ਪਾਤਸ਼ਾਹੀ ਦਸਵੀਂ, ਮਾਣੂਕੇ
੬੨. ਗੁਰਦੁਆਰਾ ਸ੍ਰੀ ਸੋਮਾਸਰ ਸਾਹਿਬ, ਟਿੱਬਾ
੬੩. ਗੁਰਦੁਆਰਾ ਦਮਦਮਾ ਸਾਹਿਬ, ਲੰਮੇ ਜੱਟਪੁਰ
੬੪. ਗੁਰਦੁਆਰਾ ਸ੍ਰੀ ਟਾਹਲੀ ਸਾਹਿਬ, ਰਤਨ
੬੫. ਗੁਰਦੁਆਰਾ ਸਾਹਿਬ ਟਾਹਲੀਆਣਾ, ਰਾਏਕੋਟ
੬੬. ਗੁਰਦੁਆਰਾ ਰੇਰੂ ਸਾਹਿਬ ਪਾਤਸ਼ਾਹੀ ਦਸਵੀਂ, ਨੰਦਪੁਰ

੬੭. ਗੁਰਦੁਆਰਾ ਅਟਾਰੀ ਸਾਹਿਬ, ਪਾਤਸ਼ਾਹੀ ਦਸਵੀਂ, ਘੁੰਗਰਾਲੀ ਸਿੱਖਾਂ
੬੮. ਗੁਰਦੁਆਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਤਸ਼ਾਹੀ ਦਸਵੀਂ, ਘੁਲਾਲ

### ਮੋਗਾ

੬੯. ਗੁਰਦੁਆਰਾ ਨਾਨਕਸਰ ਸਾਹਿਬ, ਤਖਤੂਪੁਰਾ
੭੦. ਗੁਰਦੁਆਰਾ ਗੁਰੂਸਰ ਸਾਹਿਬ ਪੱਤੋ ਹੀਰਾ ਸਿੰਘ
੭੧. ਗੁਰਦੁਆਰਾ ਪੱਕਾ ਸਾਹਿਬ ਪਾਤਸ਼ਾਹੀ ਦਸਵੀਂ, ਮੱਧੇ
੭੨. ਗੁਰਦੁਆਰਾ ਮੱਲਾ ਸਾਹਿਬ, ਹਿੰਮਤਪੁਰਾ
੭੩. ਗੁਰਦੁਆਰਾ ਅੱਧੋਪੋੜ ਸਾਹਿਬ, ਮਾਛੀਕੇ
੭੪. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਵਾਂਦਰ
੭੫. ਗੁਰਦੁਆਰਾ ਲੋਹਗੜ੍ਹ ਸਾਹਿਬ ਪਾਤਸ਼ਾਹੀ ਦਸਵੀਂ, ਦੀਨਾ
੭੬. ਗੁਰਦੁਆਰਾ ਸ੍ਰੀ ਮੇਹਦੀਆਣਾ ਢਾਬ ਸਾਹਿਬ, ਮੇਹਦੀਆਣਾ

### ਫਤਿਹਗੜ੍ਹ ਸਾਹਿਬ

੭੭. ਗੁਰਦੁਆਰਾ ਸ੍ਰੀ ਗੋਬਿੰਦਗੜ੍ਹ ਸਾਹਿਬ, ਰਾਣਵਾਂ
੭੮. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਅਜਨੇਰ

### ਹੁਸ਼ਿਆਰਪੁਰ

੭੯. ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਦਸਵੀਂ, ਗੱਦੀਵਾਲ
੮੦. ਗੁਰਦੁਆਰਾ ਪੱਕਾ ਮੰਜੀ ਸਾਹਿਬ, ਪਾਤਸ਼ਾਹੀ ਦਸਵੀਂ, ਭੋਲਾਣਾ

### ਪਟਿਆਲਾ

੮੧. ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਤੇ ਦਸਵੀਂ, ਉਗਾਣੀ
੮੨. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਹਸਨਪੁਰ
੮੩. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਨਨਹੇੜਾ

### ਬਠਿੰਡਾ

੮੪. ਗੁਰਦੁਆਰਾ ਜ਼ਫਰਨਾਮਾ ਸਾਹਿਬ, ਦਿਆਲਪੁਰ ਭਾਈਕਾ
੮੫. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਕਾਂਗੜ
੮੬. ਗੁਰਦੁਆਰਾ ਤਿੱਤਰ ਸਾਹਿਬ ਪਾਤ: ਛੇਵੀਂ ਅਤੇ ਦਸਵੀਂ, ਭਗਤਾ ਭਾਈ ਕਾ
੮੭. ਗੁਰਦੁਆਰਾ ਗੁਰੂ ਹਰਿਰਾਇਪੁਰ ਸਾਹਿਬ, ਭੋਖੜੀ
੮੮. ਗੁਰਦੁਆਰਾ ਟਾਹਲਾ ਸਾਹਿਬ, ਮੌੜ ਕਲਾਂ
੮੯. ਗੁਰਦੁਆਰਾ ਟਾਂਡਾ ਸਾਹਿਬ
੯੦. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਕੋਟ ਸ਼ਮੀਰ
੯੧. ਗੁਰਦੁਆਰਾ ਸਾਹਿਬ ਬੱਗਸਰ ਪਾਤਸ਼ਾਹੀ ਦਸਵੀਂ, ਜੱਸੀ ਬਾਗਵਾਲੀ

੯੨. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਬਾਜਕ
੯੩. ਗੁਰਦੁਆਰਾ ਜੰਡ ਸਾਹਿਬ, ਭਾਗੀ ਬਾਂਦਰ
੯੪. ਗੁਰਦੁਆਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਚੱਕ ਫਤਿਹ ਸਿੰਘ ਵਾਲਾ
੯੫. ਗੁਰਦੁਆਰਾ ਬੁਰਜ ਸਾਹਿਬ ਪਾਤਸ਼ਾਹੀ ਦਸਵੀਂ, ਚੱਕ ਫਤਿਹ ਸਿੰਘ ਵਾਲਾ
੯੬. ਗੁਰਦੁਆਰਾ ਲਵੇਰੀਸਰ ਸਾਹਿਬ, ਭੁੱਚੋ ਕਲਾਂ
੯੭. ਗੁਰਦੁਆਰਾ ਤਰੁਣਾ ਸਾਹਿਬ ਪਾਤਸ਼ਾਹੀ ਦਸਵੀਂ, ਮਲੂਕਾ
੯੮. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਰਾਜਗੜ੍ਹ
੯੯. ਗੁਰਦੁਆਰਾ ਮੰਜੀ ਸਾਹਿਬ, ਪਾਤਸ਼ਾਹੀ ਨੌਵੀਂ ਅਤੇ ਦਸਵੀਂ ਦਮਦਮਾ ਸਾਹਿਬ, ਤਲਵੰਡੀ ਸਾਬੋ
੧੦੦. ਗੁਰਦੁਆਰਾ ਜੰਡਸਰ ਸਾਹਿਬ, ਤਲਵੰਡੀ ਸਾਬੋ
੧੦੧. ਤਖਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ
੧੦੨. ਗੁਰਦੁਆਰਾ ਨਿਵਾਸ ਅਸਥਾਨ ਪਾਤਸ਼ਾਹੀ ਦਸਵੀਂ, ਤਲਵੰਡੀ ਸਾਬੋ
੧੦੩. ਗੁਰਦੁਆਰਾ ਲਿਖਣਸਰ ਸਾਹਿਬ
੧੦੪. ਗੁਰਦੁਆਰਾ ਗੁਰੂਸਰ ਸਰੋਵਰ ਸਾਹਿਬ, ਦਮਦਮਾ ਸਾਹਿਬ
੧੦੫. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਜੰਗੀਰਾਣਾ
੧੦੬. ਗੁਰਦੁਆਰਾ ਰੋਹਲਾ ਸਾਹਿਬ ਪਾਤਸ਼ਾਹੀ ਦਸਵੀਂ, ਦਾਨ ਸਿੰਘ ਵਾਲਾ
੧੦੭. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਗੁਰੂਸਰ
੧੦੮. ਗੁਰਦੁਆਰਾ ਲੱਖੀ ਜੰਗਲ ਸਾਹਿਬ, ਮਹਿਮਾ ਸਰਜਾ
੧੦੯. ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਦਸਵੀਂ, ਮਹਿਮਾ ਸਵਾਈ
੧੧੦. ਗੁਰਦੁਆਰਾ ਮਹਿਲਸਰ ਸਾਹਿਬ, ਪਾਤਸ਼ਾਹੀ ਦਸਵੀਂ, ਤਲਵੰਡੀ ਸਾਬੋ
੧੧੧. ਗੁਰਦੁਆਰਾ ਟਿੱਬੀ ਸਾਹਿਬ ਪਾਤਸ਼ਾਹੀ ਦਸਵੀਂ, ਤਲਵੰਡੀ ਸਾਬੋ
੧੧੨. ਗੁਰਦੁਆਰਾ ਜੰਡ ਸਾਹਿਬ, ਪੱਕਾ ਕਲਾਂ
੧੧੩. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਹਾਜੀ ਰਤਨ
੧੧੪. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਕਿਲ੍ਹਾ ਮੁਬਾਰਕ, ਬਠਿੰਡਾ
੧੧੫. ਗੁਰਦੁਆਰਾ ਸਾਹਿਬ ਗੋਸਾਈਆਣਾ ਪਾਤਸ਼ਾਹੀ ਦਸਵੀਂ, ਪਥਰਾਲਾ
੧੧੬. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਭਾਗੂ
੧੧੭. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਗੁਰੂਸਰ ਜਲਾਲ ਕਾ
੧੧੮. ਗੁਰਦੁਆਰਾ ਗੁਰੂਸਰ ਸਾਹਿਬ, ਕੋਟ ਗੁਰੂ
੧੧੯. ਗੁਰਦੁਆਰਾ ਕਟਾਰਸਰ ਸਾਹਿਬ ਪਾਤਸ਼ਾਹੀ ਦਸਵੀਂ, ਚੱਕ ਅਤਰ ਸਿੰਘ ਵਾਲਾ
੧੨੦. ਗੁਰਦੁਆਰਾ ਬਨੋਟਾ ਸਾਹਿਬ ਪਾਤਸ਼ਾਹੀ ਦਸਵੀਂ, ਅਬਲੂ

## ਮਾਨਸਾ

੧੨੧. ਗੁਰਦੁਆਰਾ ਭੋਰਾ ਸਾਹਿਬ ਪਾਤਸ਼ਾਹੀ ਦਸਵੀਂ, ਅਕਬਰਪੁਰ ਖੁਡਾਲ

੧੨੨. ਗੁਰਦੁਆਰਾ ਝੰਡਾ ਸਾਹਿਬ ਪਾਤਸ਼ਾਹੀ ਦਸਵੀਂ, ਝੰਡਾ ਕਲਾਂ

### ਫਿਰੋਜ਼ਪੁਰ

੧੨੩. ਗੁਰਦੁਆਰਾ ਜ਼ਾਮਨੀ ਸਾਹਿਬ ਪਾਤਸ਼ਾਹੀ ਦਸਵੀਂ, ਬਜ਼ੀਦਪੁਰ
੧੨੪. ਗੁਰਦੁਅਰਾ ਸਾਹਿਬ ਬੜਾਤੀਰਥ, ਹਰੀਪੁਰਾ

### ਬਰਨਾਲਾ

੧੨੫. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਭਦੌੜ

### ਫਰੀਦਕੋਟ

੧੨੬. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਅਜੀਤ ਗਿੱਲ
੧੨੭. ਗੁਰਦੁਆਰਾ ਟਿੱਬੀ ਸਾਹਿਬ ਪਾਤਸ਼ਾਹੀ ਦਸਵੀਂ, ਜੈਤੋ
੧੨੮. ਗੁਰਦੁਆਰਾ ਗੰਗਸਰ ਸ਼ਾਹਿਬ ਪਾਤਸ਼ਾਹੀ ਦੱਸਵੀਂ, ਜੈਤੋ
੧੨੯. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਬਰਗਾੜੀ
੧੩੦. ਗੁਰਦੁਆਰਾ ਜੰਡਸਰ ਸਾਹਿਬ ਪਾਤਸ਼ਾਹੀ ਦਸਵੀਂ, ਰਾਮੇਆਣਾ
੧੩੧. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਗੁਰੂ ਕੀ ਢਾਬ ਮੱਤਾ
੧੩੨. ਗੁਰਦੁਆਰਾ ਜੰਡ ਸਾਹਿਬ ਪਾਤਸ਼ਾਹੀ ਦਸਵੀਂ, ਵੀਰੇਵਾਲਾ ਕਲਾਂ
੧੩੩. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਕੋਟਕਪੂਰਾ
੧੩੪. ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਦਸਵੀਂ, ਸਰਾਵਾਂ
੧੩੫. ਗੁਰਦੁਆਰਾ ਟਿੱਬੀ ਸਾਹਿਬ, ਢਿਲਵਾਂ ਕਲਾਂ
੧੩੬. ਗੁਰਦੁਆਰਾ ਟਿੱਬੀ ਸਾਹਿਬ, ਬਹਿਬਲ ਕਲਾਂ
੧੩੭. ਗੁਰਦੁਆਰਾ ਹਰਸਰ ਸਾਹਿਬ ਪਾਤਸ਼ਾਹੀ ਦਸਵੀਂ, ਲੰਬਵਾਲੀ

### ਸ੍ਰੀ ਮੁਕਤਸਰ ਸਾਹਿਬ

੧੩੮. ਗੁਰਦੁਆਰਾ ਟੁੱਟੀ ਗੰਢੀ ਸਾਹਿਬ, ਸ੍ਰੀ ਮੁਕਤਸਰ ਸਾਹਿਬ
੧੩੯. ਗੁਰਦੁਆਰਾ ਸ੍ਰੀ ਮੁਕਤਸਰ ਸਾਹਿਬ
੧੪੦. ਗੁਰਦੁਆਰਾ ਸ੍ਰੀ ਤੰਬੂ ਸਾਹਿਬ, ਸ੍ਰੀ ਮੁਕਤਸਰ ਸਾਹਿਬ
੧੪੧. ਗੁਰਦੁਆਰਾ ਸ਼ਹੀਦ ਗੰਜ ਸਾਹਿਬ, ਸ੍ਰੀ ਮੁਕਤਸਰ ਸਾਹਿਬ
੧੪੨. ਗੁਰਦੁਆਰਾ ਰਕਾਬਸਰ ਸਾਹਿਬ, ਸ੍ਰੀ ਮੁਕਤਸਰ ਸਾਹਿਬ
੧੪੩. ਗੁਰਦੁਆਰਾ ਤਰਨਤਾਰਨ ਦੁੱਖ ਨਿਵਾਰਨ ਸਾਹਿਬ, ਸ੍ਰੀ ਮੁਕਤਸਰ ਸਾਹਿਬ
੧੪੪. ਗੁਰਦੁਆਰਾ ਦਾਤਣਸਰ ਸਾਹਿਬ, ਸ੍ਰੀ ਮੁਕਤਸਰ ਸਾਹਿਬ
੧੪੫. ਗੁਰਦੁਆਰਾ ਅਰਾਮਸਰ ਸਾਹਿਬ, ਮੱਲਣ
੧੪੬. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਭੁੰਦੇਰ
੧੪੭. ਗੁਰਦੁਆਰਾ ਸਾਹਿਬ ਪਾਤਸ਼ਾਹੀ ਪਹਿਲੀ ਅਤੇ ਦਸਵੀਂ, ਸਰਾਇ ਨਾਂਗਾ
੧੪੮. ਗੁਰਦੁਆਰਾ ਗੁਪਤਸਰ ਸਾਹਿਬ, ਛੱਤੇਆਣਾ

੧੪੯. ਗੁਰਦੁਆਰਾ ਜੰਡ ਸਾਹਿਬ, ਥੇੜੀ
੧੫੦. ਗੁਰਦੁਆਰਾ ਗੁਰੂਸਰ ਸਾਹਿਬ ਮੰਜੀ ਸਾਹਿਬ, ਪਾਤਸ਼ਾਹੀ ਦਸਵੀਂ
੧੫੧. ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਦਸਵੀਂ, ਰੁਪਾਣਾ
੧੫੨. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਸਾਹਿਬ ਚੰਦ
੧੫੩. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਗਿੱਦੜਬਾਹਾ
੧੫੪. ਗੁਰਦੁਆਰਾ ਇਕੱਤਰਤਾ ਸਾਹਿਬ ਜੀਤਾਸਰ ਨਾਥੇਆਣਾ
੧੫੫. ਗੁਰਦੁਆਰਾ ਗੁਰੂਸਰ ਸਾਹਿਬ ਲੱਖੀ ਜੰਗਲ
੧੫੬. ਗੁਰਦੁਆਰਾ ਸਾਹਿਬ ਹਰੀਕੇ ਕਲਾਂ
੧੫੭. ਗੁਰਦੁਆਰਾ ਸਾਹਿਬ ਸ਼ੇਰ-ਮੁਹੰਮਦ (ਫੱਤੂ-ਸੰਮੂ ਦੀਆਂ ਟਾਹਲੀਆਂ)
੧੫੮. ਗੁਰਦੁਆਰਾ ਸਾਹਿਬ ਕੋਟ ਭਾਈ
੧੫੯. ਗੁਰਦੁਆਰਾ ਸਾਹਿਬ ਚੰਦ
੧੬੦. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਗੂੜ੍ਹੀ ਸੰਘਰ
੧੬੧. ਗੁਰਦੁਆਰਾ ਸਾਹਿਬ ਗੁਰੂ ਕੀ ਢਾਬ ਪਾਤਸ਼ਾਹੀ ਦਸਵੀਂ, ਕੋਟ ਭਾਈ
੧੬੨. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਭੂੰਦੜ
੧੬੩. ਗੁਰਦੁਆਰਾ ਸਾਹਿਬ ਗੁਰੂ ਕੀ ਢਾਬ ਪਾਤਸ਼ਾਹੀ ਦਸਵੀਂ, ਕਾਉਣੀ

* * *

# ਸਾਈਕਲ ਯਾਤਰੂ ਵਲੋਂ ਸ੍ਰੀ ਨੰਦੇੜ ਸਾਹਿਬ ਅਤੇ ਪਟਨਾ ਸਾਹਿਬ ਦੀ ਯਾਤਰਾ

ਭਾਈ ਧੰਨਾ ਸਿੰਘ ਚਹਿਲ ਪਟਿਆਲਵੀ (1905-1935) ਇਕ ਅਜਿਹਾ ਯਾਤਰੂ ਅਤੇ ਲੇਖਕ ਹੈ ਜਿਸ ਨੇ 11 ਮਾਰਚ 1930 ਤੋਂ 2 ਮਾਰਚ 1935 ਤੱਕ ਲਗਾਤਾਰ ਆਪਣੇ ਬਾਈਸਾਈਕਲ ਉੱਤੇ ਕੁਲ ਭਾਰਤ ਦੇ ਗੁਰ ਇਤਿਹਾਸਕ ਅਸਥਾਨਾਂ ਦੀ ਯਾਤਰਾ ਕਰਕੇ ਗੁਰ ਇਤਿਹਾਸ ਲਿਖਿਆ ਹੈ। ਇਹ ਅਜੇ ਤੱਕ ਹੱਥ ਲਿਖਤ ਰੂਪ ਵਿੱਚ ਹੈ। ਇਨ੍ਹਾਂ ਸਤਰਾਂ ਦੇ ਲੇਖਕ ਵਲੋਂ ਇਸ ਨੂੰ ਸੰਪਾਦਿਤ ਕੀਤਾ ਜਾ ਰਿਹਾ ਹੈ ਅਤੇ ਛੇਤੀ ਹੀ ਇਹ ਇਤਿਹਾਸ ਸਿੱਖ ਸੰਗਤਾਂ ਦੇ ਹੱਥਾਂ ਵਿੱਚ ਪਹੁੰਚਣ ਦੀ ਉਮੀਦ ਹੈ। ਭਾਈ ਧੰਨਾ ਸਿੰਘ ਦਾ ਪਿੰਡ ਚਾਂਗਲੀ ਜ਼ਿਲ੍ਹਾ ਸੰਗਰੂਰ ਸੀ। ਪਟਿਆਲੇ ਦੇ ਇਕ ਸਕੂਲ ਵਿੱਚੋਂ ਵਿੱਦਿਆ ਹਾਸਿਲ ਕਰਕੇ ਉਹ ਪਟਿਆਲਾ ਰਾਜ ਵਿਚ ਡਰਾਈਵਰ ਲੱਗ ਗਿਆ ਸੀ। ਛੇਤੀ ਹੀ ਉਸ ਨੇ ਇਹ ਨੌਕਰੀ ਛੱਡ ਕੇ ਯਾਤਰਾ ਕਰਕੇ ਗੁਰ ਇਤਿਹਾਸ ਲਿਖਣ ਦਾ ਨਿਸ਼ਚਾ ਕਰ ਲਿਆ। ਇਸ ਯਾਤਰਾ ਵਿਚ ਕੁਝ ਸਹਿਯੋਗੀ ਤੇ ਦਾਨੀ ਸੱਜਣਾਂ ਨੇ ਉਸ ਨੂੰ ਬਾਈਸਾਈਕਲ, ਗੁਰ ਅਸਥਾਨਾਂ ਦੀਆਂ ਤਸਵੀਰਾਂ ਖਿੱਚਣ ਲਈ ਕੈਮਰਾ, ਬਸਤਰ ਅਤੇ ਨਕਦ ਮਾਇਆ ਨਾਲ ਸਹਾਇਤਾ ਕੀਤੀ। ਇਸ ਯਾਤਰਾ ਦੌਰਾਨ ਉਸ ਦਾ ਮੁਖ ਮੁਕਾਮ ਪਟਿਆਲਾ ਵਿਖੇ ਉਸ ਦੇ ਪਰਮ ਮਿੱਤਰ ਭਾਈ ਗੁਰਬਖ਼ਸ਼ ਸਿੰਘ (ਹੈੱਡ ਮਿਸਤਰੀ, ਪਟਿਆਲਾ ਸਰਕਾਰ ਮੋਟਰ ਗੈਰੇਜ) ਦਾ ਘਰ ਸੀ। ਆਖ਼ਰੀ ਯਾਤਰਾ ਸਮੇਂ ਉਹ ਬੰਨੂ ਕੁਹਾਟ (ਮੌਜੂਦਾ ਪਾਕਿਸਤਾਨੀ ਕਸ਼ਮੀਰ) ਦੇ ਇਲਾਕੇ ਵਿਚ ਸੀ। ਕਿਹਾ ਜਾਂਦਾ ਹੈ ਕਿ ਉਸ ਇਲਾਕੇ ਵਿਚ ਆਮ ਲੋਕ ਆਪਣੇ ਘਰਾਂ ਵਿੱਚ ਹਥਿਆਰ ਰੱਖਦੇ ਸਨ। 2 ਮਾਰਚ 1935 ਦੀ ਸਵੇਰ ਨੂੰ ਜਿਸ ਘਰ ਵਿਚ ਭਾਈ ਧੰਨਾ ਸਿੰਘ ਠਹਿਰੇ ਹੋਏ ਸਨ, ਸਵੇਰ ਵੇਲੇ ਯਾਤਰਾ 'ਤੇ ਜਾਣ ਲਈ ਦਸਤਾਰ ਸਜਾ ਰਹੇ ਸਨ ਤਾਂ ਉਨ੍ਹਾਂ ਦੇ ਇਕ ਸਾਥੀ ਕੋਲੋਂ ਗ਼ਲਤੀ ਨਾਲ ਬੰਦੂਕ ਚਲ ਗਈ ਜੋ ਭਾਈ ਧੰਨਾ ਸਿੰਘ ਲਈ ਜਾਨ ਲੇਵਾ ਸਿੱਧ ਹੋਈ। ਇਲਾਕੇ ਦੇ ਮੁਹਤਬਰ ਸੱਜਣਾਂ ਵਲੋਂ ਯੋਗ ਮਰਯਾਦਾ ਅਤੇ ਸਤਿਕਾਰ ਸਹਿਤ ਬੈਂਡ ਵਾਜਿਆਂ ਨਾਲ ਭਾਈ ਧੰਨਾ ਸਿੰਘ ਦਾ ਅੰਤਮ ਸੰਸਕਾਰ ਕੀਤਾ ਗਿਆ। ਗੁਰਦੁਆਰਾ ਸਾਹਿਬ ਦੇ ਪ੍ਰਧਾਨ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੂੰ ਤਾਰ ਰਾਹੀਂ ਸੂਚਨਾ ਦਿੱਤੀ ਕਿ "ਇਥੇ ਗੋਲੀ ਚਲਣ ਦੀ ਦੁਰਘਟਨਾ ਵਿੱਚ ਭਾਈ ਧੰਨਾ ਸਿੰਘ ਸਵਰਗਵਾਸ ਹੋ ਗਏ ਹਨ। ਉਨ੍ਹਾਂ ਦਾ ਇਥੇ ਸਨਮਾਨ ਸਹਿਤ ਸਸਕਾਰ ਕਰ ਦਿੱਤਾ ਗਿਆ ਹੈ ਅਤੇ ਸ੍ਰੀ ਅਖੰਡ ਪਾਠ ਸਾਹਿਬ ਦਾ ਭੋਗ ਸਵੇਰੇ ਪਵੇਗਾ। ਸਭ ਨੂੰ ਇਤਲਾਹ ਦੇ ਦਿੱਤੀ ਜਾਵੇ।" ਆਖ਼ਰੀ ਵਾਰ ਯਾਤਰਾ ਲਈ ਜਾਣ ਸਮੇਂ ਉਹ 3260 ਸਫ਼ੇ ਵਿੱਚ ਡਾਇਰੀਆਂ ਦੇ ਰੂਪ ਵਿੱਚ ਲਿਖੀ ਰੋਜ਼ਾਨਾ ਯਾਤਰਾ ਵਾਲੀ

ਇਤਿਹਾਸਕ ਸਮੱਗਰੀ ਪਟਿਆਲੇ ਛੱਡ ਗਏ ਸਨ, ਜਿਹੜੀ ਕਿ ਭਾਈ ਗੁਰਬਖ਼ਸ਼ ਸਿੰਘ ਦੇ ਪਰਿਵਾਰ ਵਲੋਂ 75-80 ਸਾਲ ਸੰਭਾਲ ਕੇ ਰੱਖੀ ਗਈ। ਐਪਰ ਆਖ਼ਰੀ ਸਮੇਂ ਲਿਖੀ ਜਾ ਰਹੀ ਇਤਿਹਾਸਕ ਸਮੱਗਰੀ ਪ੍ਰਾਪਤ ਨਹੀਂ ਹੋ ਸਕੀ। ਭਾਈ ਧੰਨਾ ਸਿੰਘ ਨੇ ਦਸ ਗੁਰੂ ਸਾਹਿਬਾਨ ਦੇ ਇਤਿਹਾਸਕ ਸਥਾਨਾਂ ਦੀ ਯਾਤਰਾ ਕਰਦਿਆਂ, ਉਥੇ ਦਾ ਇਤਿਹਾਸ, ਗੁਰ ਅਸਥਾਨ ਦੇ ਹਾਲਾਤ, ਸੇਵਾਦਾਰਾਂ ਅਤੇ ਪ੍ਰਬੰਧਕਾਂ ਦੇ ਵੇਰਵੇ ਆਦਿ ਲਿਖਣ ਦੇ ਨਾਲ ਗੁਰ ਅਸਥਾਨਾਂ ਦੀਆਂ ਤਸਵੀਰਾਂ ਵੀ ਖਿੱਚੀਆਂ ਸਨ। ਪਰ ਸਾਰੀ ਯਾਤਰਾ ਸਮੇਂ ਉਸ ਕੋਲ ਕੈਮਰਾ ਨਹੀਂ ਸੀ। ਭਾਈ ਧੰਨਾ ਸਿੰਘ ਨੇ ਪਟਿਆਲੇ ਤੋਂ ਫ਼ਤਹਿਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ, ਚਮਕੌਰ ਸਾਹਿਬ, ਥਨੇਸਰ, ਦਿੱਲੀ, ਆਗਰਾ, ਨੰਦੇੜ ਸਾਹਿਬ, ਪਟਨਾ ਸਾਹਿਬ, ਚਿਟਾਗਾਂਗ, ਢਾਕਾ, ਅਯੁਧਿਆ, ਹਰਿਦੁਆਰ, ਨਾਨਕਮਤਾ, ਬਾਰਮੁੱਲਾ, ਸ੍ਰੀਨਗਰ, ਐਮਨਾਬਾਦ, ਗੁਜਰਾਂਵਾਲਾ, ਹਸਨ ਅਬਦਾਲ, ਜਮਰੌਦ ਆਦਿ ਜਿੱਥੋਂ ਤੱਕ ਹੋ ਸਕਿਆ, ਆਪਣੇ ਸਾਈਕਲ ਉੱਤੇ ਯਾਤਰਾ ਕੀਤੀ। ਇਸ ਦੌਰਾਨ ਉਸ ਨੂੰ ਅਨੇਕਾਂ ਮੁਸ਼ਕਲਾਂ ਦਾ ਵੀ ਸਾਹਮਣਾ ਕਰਨਾ ਪਿਆ ਜਿਸ ਦਾ ਜ਼ਿਕਰ ਉਸ ਨੇ ਇਸ 'ਗੁਰ ਤੀਰਥ ਸਾਈਕਲ ਯਾਤਰਾ' ਵਿੱਚ ਥਾਂ-ਥਾਂ ਕੀਤਾ ਹੈ। ਜਿਸ ਨੇ ਵੀ ਭਾ. ਧੰਨਾ ਸਿੰਘ ਦੀ ਸਾਈਕਲ ਯਾਤਰਾ ਦੌਰਾਨ ਕੋਈ ਸਹਾਇਤਾ ਕੀਤੀ, ਉਸ ਦਾ ਨਾਮ ਪਤਾ ਲਿਖ ਕੇ ਭਾਈ ਧੰਨਾ ਸਿੰਘ ਨੇ ਥਾਂ ਪਰ ਥਾਂ ਧੰਨਵਾਦ ਕੀਤਾ ਹੈ। ਲਗਭਗ 935 ਪੰਨਿਆਂ ਵਾਲੀ ਤਿਆਰ ਹੋ ਰਹੀ ਪੁਸਤਕ ਵਿੱਚੋਂ ਭਾਈ ਧੰਨਾ ਸਿੰਘ ਦੁਆਰਾ ਸ੍ਰੀ ਪਟਨਾ ਸਾਹਿਬ ਅਤੇ ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਦਾ ਭਾਗ ਸੰਗਤਾਂ ਦੀ ਦਿਲਚਸਪੀ ਲਈ ਮੂਲ ਰੂਪ ਵਿਚ ਪ੍ਰਸਤੁਤ ਕੀਤਾ ਜਾਂਦਾ ਹੈ।

**-ਸੰਪਾਦਕ**

## ਯਾਤਰਾ ਸ੍ਰੀ ਹਜ਼ੂਰ ਸਾਹਿਬ ਨੰਦੇੜ
## 21 ਅਪ੍ਰੈਲ 1930- 9 ਵੈਸਾਖ, ਸੰਮਤ 1987 ਕੋ

ਜ਼ਿਲ੍ਹਾ ਹਗੋਲੀ ਸੇ ਸੁਬਾ 7 ਬਜੇ ਚਾਲੇ ਪਾਏ ਜੋ ਕੇ ਇਹਨਾਂ ਪਿੰਡਾਂ ਵਿਚ ਨੂੰ ਗਿਆ; ਪਿੰਡ ਆਉਡਾ, ਅਬਾ, ਚਡੀਗਾਉਂ, ਭੇਡੇ ਗਾਉਂ, ਬਸਮਤ, ਛਿਪਰੀ, ਆਸੇ ਗਾਉਂ, ਪਿੰਡ ਨੀਲਾ ਹੁੰਦਾ ਹੋਇਆ ਸ਼ਿਆਮ ਦੇ 6 ਬਜੇ ਜ਼ਿਲ੍ਹਾ ਨਾਂਦੇੜ ਸ਼ਹਿਰ ਦੱਖਨ ਵਿਖੇ ਪਹੁੰਚ ਕਰ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੇ ਚਰਨਾਂ ਵਿਚ ਸਚਖੰਡ ਜਾ ਫਤੇ ਬੁਲਾਈ। ਏਹ ਰਸਤਾ ਸਭ ਕੱਚਾ ਹੈ ਤੇ ਨਦੀ ਨਾਲੇ ਬਹੁਤ ਹਨ। ਜ਼ਿਲ੍ਹਾ ਹਗੋਲੀ ਸੇ ਜ਼ਿਲਾ ਨਾਂਦੇੜ ਤੱਕ ਜਾ ਸੱਚਖੰਡ ਤੱਕ ਕੁੱਲ ਸਫਰ 45 ਮੀਲ ਕੀਤਾ। ਜ਼ਿਲ੍ਹਾ ਨਾਂਦੇੜ ਸ਼ਹਿਰ ਵਿਖੇ 8 ਗੁਰੂਦੁਆਰੇ ਹਨ। ਦਖਨ ਹੈਦਰਾਬਾਦ ਰਿਆਸਤ ਮੁਗਲਈ ਵਿਚ ਹੈ ਤੇ ਸਭਨਾਂ ਗੁਰਦੁਆਰਿਆਂ ਦਾ ਇੰਤਜ਼ਾਮ ਰਿਆਸਤ ਦਾ ਹੀ ਹੈ। ਗੁਰਦੁਆਰੇ ਏਹ-ਏਹ ਹਨ-

1. ਬੰਦਾ ਘਾਟ
2. ਨਗੀਨਾ ਘਾਟ
3. ਸੰਗਤ ਸਾਹਿਬ

